


# ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

'ਸੀ' ਤੋਂ 'ਹੀਲਾ' ਤਕ
(ਪੰਜਵੀਂ ਜਿਲਦ)

ਮੁੱਖ ਸੰਪਾਦਕ
ਡਾ. ਰਤਨ ਸਿੰਘ ਜੱਗੀ
ਸੰਪਾਦਕ
ਡਾ. ਹਰਭਜਨ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਨਿਰੁਕਤ

## ਸ੍ਰੀ ਗੁਰੂ ਗ੍ਰੰਥ ਸਾਹਿਬ

(ਪੰਜਵੀਂ ਜਿਲਦ)

'ਸੀ' ਤੋਂ 'ਹੀਲਾ' ਤਕ

*ਸਰਪ੍ਰਸਤ*- ਬੀਬੀ ਮਹਿੰਦਰ ਕੌਰ

ਮੁੱਖ ਸੰਪਾਦਕ
ਡਾ. ਰਤਨ ਸਿੰਘ ਜੱਗੀ

ਸੰਪਾਦਕ
ਡਾ. ਹਰਭਜਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

*'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਾਜੈਕਟ ਡਾ. ਬਲਬੀਰ ਸਿੰਘ ਨੇ ਸ਼ੁਰੂ ਕੀਤਾ ਸੀ ਅਤੇ ਇਸ ਨੂੰ ਪੰਜਾਬੀ ਯੂਨੀਵਰਸਿਟੀ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਨੇ ਅਪਨਾ ਲਿਆ ਸੀ। ਡਾ. ਸਾਹਿਬ ਦੇ ਦੇਹਾਂਤ ਤਕ ਇਸ ਦੀਆਂ ਦੋ ਸੈਂਚੀਆਂ ਤਿਆਰ ਹੋ ਚੁਕੀਆਂ ਸਨ, ਉਸ ਤੋਂ ਬਾਅਦ ਕਈ ਸਾਲ ਇਸ ਪ੍ਰਾਜੈਕਟ ਦਾ ਕੰਮ ਰੁਕਿਆ ਰਿਹਾ। ਬੀਬੀ ਮਹਿੰਦਰ ਕੌਰ ਜੀ ਦੁਆਰਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਨਾਲ ਸੰਬੰਧਿਤ ਸਮੁਚੀ ਸੰਪਤੀ ਅਤੇ ਸਾਹਿਤ ਪੰਜਾਬੀ ਯੂਨੀਵਰਸਿਟੀ ਦੇ ਸਪੁਰਦ ਕਰ ਦੇਣ ਮਗਰੋਂ ਸੰਨ ੨੦੦੦ ਵਿਚ ਇਸ ਪ੍ਰਾਜੈਕਟ ਨੂੰ ਪੁਨਰ-ਸੁਰਜੀਤ ਕੀਤਾ ਗਿਆ ਅਤੇ ਜਨਵਰੀ ੨੦੦੨ ਈ. ਵਿਚ ਇਸ ਦੇ ਸਫਲ ਸੰਚਾਲਨ ਦੀ ਜ਼ਿਮੇਵਾਰੀ ਡਾ. ਰਤਨ ਸਿੰਘ ਜੱਗੀ ਦੇ ਹਵਾਲੇ ਕਰ ਦਿੱਤੀ ਗਈ ਸੀ। ਉਨ੍ਹਾਂ ਨੇ ਡਾ. ਹਰਭਜਨ ਸਿੰਘ ਦੇ ਸਹਿਯੋਗ ਨਾਲ ਇਸ ਤੋਂ ਪਹਿਲਾਂ ਤੀਜੀ ਅਤੇ ਚੌਥੀ ਸੈਂਚੀ ਨੂੰ ਪ੍ਰਕਾਸ਼ਿਤ ਕਰ ਕੇ ਯੂਨੀਵਰਸਿਟੀ ਦੀ ਅਨਮੋਲ ਸਾਹਿਤ ਸਾਮੱਗਰੀ ਵਿਚ ਵਾਧਾ ਕੀਤਾ ਹੈ।*

*ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਗੁਰੂ ਅਰਜਨ ਦੇਵ ਜੀ ਦੀ ਮਨੁੱਖਤਾ ਨੂੰ ਮਹਾਨ ਦੇਣ ਹੈ। ਇਸ ਗ੍ਰੰਥ ਵਿਚ ਮਾਨਵਤਾ ਦੇ ਕਲਿਆਣ ਲਈ ੬ ਗੁਰੂ ਸਾਹਿਬਾਨ ਅਤੇ ੩੦ ਹੋਰ ਮਹਾਨ ਪੁਰਖਾਂ ਦੀਆਂ ਬਾਣੀਆਂ ਦਾ ਸੰਕਲਨ ਹੋਇਆ ਹੈ, ਜੋ ਭਾਰਤ ਦੇ ਵਖ-ਵਖ ਇਲਾਕਿਆਂ ਵਿਚ ਵਖਰੇ-ਵਖਰੇ ਸਮੇਂ ਅੰਦਰ ਹੋਏ ਸਨ ਅਤੇ ਜਿਨ੍ਹਾਂ ਨੇ ਆਪਣੀ ਬਾਣੀ ਰਾਹੀਂ ਮਨੁਖਤਾ ਨੂੰ ਸਫਲ ਜੀਵਨ ਜੀਣ ਦਾ ਰਾਹ ਵਿਖਾਇਆ ਹੈ। ਇਹ ਗ੍ਰੰਥ ਭਾਵਾਤਮਕ ਏਕਤਾ ਅਤੇ ਸਮਾਜਿਕ ਉਥਾਨ ਦਾ ਚਾਨਣ-ਮੁਨਾਰਾ ਹੈ, ਜਿਸ ਦੀ ਪ੍ਰਾਸੰਗਿਕਤਾ ਅਤੇ ਉਪਯੋਗਤਾ ਸਦੀਵੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀਆਂ ਚਾਰ ਸਦੀਆਂ ਪੂਰੀਆਂ ਹੋਣ 'ਤੇ ਸ਼ਰਧਾਲੂਆਂ ਨੇ ੧੬ ਜੂਨ ੨੦੦੬ ਨੂੰ ਉਨ੍ਹਾਂ ਦਾ ਸ਼ਹੀਦੀ ਦਿਵਸ ਬਹੁਤ ਉਮੰਗ ਅਤੇ ਕ੍ਰਿਤਗਜ਼ਤਾ ਸਹਿਤ ਮਨਾਇਆ ਹੈ। ਇਹ ਪੰਜਵੀਂ ਸੈਂਚੀ, ਜੋ ਆਪ ਦੇ ਹੱਥਾਂ ਵਿਚ ਹੈ, ਗੁਰੂ ਜੀ ਦੀ ਉਸ ਅਦੁਤੀ ਸ਼ਹਾਦਤ ਦੀ ਚੌਥੀ ਸ਼ਤਾਬਦੀ ਨੂੰ ਅਰਪਿਤ ਕੀਤੀ ਗਈ ਹੈ।*

*ਮੈਨੂੰ ਵਿਸ਼ਵਾਸ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਭਾਵ-ਸਾਮੱਗਰੀ ਅਤੇ ਸ਼ਬਦਾਂ ਦੇ ਅਰਥ-ਮੂਲ ਵਿਚ ਵਿਸ਼ੇਸ਼ ਦਿਲਚਸਪੀ ਰਖਣ ਵਾਲੇ ਵਿਵੇਕੀ ਪਾਠਕ ਸਾਡੇ ਇਸ ਯਤਨ ਤੋਂ ਭਰਪੂਰ ਲਾਭ ਉਠਾਉਣਗੇ।*

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਸਵਰਨ ਸਿੰਘ ਬੋਪਾਰਾਏ
ਵਾਈਸ-ਚਾਂਸਲਰ

16 ਜੂਨ 2006 ਨੂੰ
ਸ਼ਹਾਦਤ ਦੇ ਚਾਰ ਸੌ ਸਾਲ ਪੂਰੇ ਹੋਣ ਤੇ
ਸ੍ਰੀ ਗੁਰੂ ਅਰਜਨ ਦੇਵ ਜੀ
ਦੇ ਸ਼ਰਧਾ ਅਤੇ ਪਿਆਰ ਨਾਲ ਮਨਾਏ ਗਏ
ਸ਼ਹੀਦੀ ਦਿਨ ਨੂੰ
ਆਦਰ ਸਹਿਤ ਸਮਰਪਿਤ

# ਸੰਪਾਦਕੀ

ਪੰਜਾਬੀ ਯੂਨੀਵਰਸਿਟੀ ਵਲੋਂ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਸੰਬੰਧੀ ਕਰਵਾਏ ਜਾ ਰਹੇ ਖੋਜ-ਕਾਰਜਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁ-ਪੱਖੀ ਅਧਿਐਨ ਵਿਸ਼ੇਸ਼ ਮਹਤਵ ਰਖਦਾ ਹੈ। ਇਸ ਗ੍ਰੰਥ ਦੇ ਅਧਿਐਨ ਵਾਸਤੇ ਯੂਨੀਵਰਸਿਟੀ ਨੇ ਸੰਨ ੧੯੬੬ ਈ. ਵਿਚ ਇਕ ਵਿਸ਼ੇਸ਼ ਵਿਭਾਗ ਦੀ ਸਥਾਪਨਾ ਵੀ ਕੀਤੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਸਮੁਚੀ ਸ਼ਬਦਾਵਲੀ ਦੇ ਪ੍ਰਮਾਣਿਕ ਅਰਥ ਅਤੇ ਸ਼ਬਦਾਂ ਦੇ ਮੂਲ ਨਿਰਧਾਰਿਤ ਕਰਨ ਦੇ ਵਿਸ਼ੇਸ਼ ਆਸ਼ੇ ਨਾਲ ਡਾ. ਬਲਬੀਰ ਸਿੰਘ ਨੇ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਪ੍ਰਾਜੈਕਟ ਦੀ ਆਰੰਭਤਾ ਕੀਤੀ ਅਤੇ ੧੯੬੮ ਈ. ਵਿਚ ਇਸ ਪ੍ਰਾਜੈਕਟ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੀ ਸਰਪ੍ਰਸਤੀ ਪ੍ਰਦਾਨ ਹੋ ਗਈ। ਇਸ ਦੀਆਂ ਪਹਿਲੀਆਂ ਦੋ ਸੈਂਚੀਆਂ ਦਾ ਕੰਮ ਡਾ. ਬਲਬੀਰ ਸਿੰਘ ਨੇ ਆਪ ਪੂਰਾ ਕੀਤਾ, ਪਰ ੧੯੭੪ ਈ. ਵਿਚ ਉਨ੍ਹਾਂ ਦੇ ਦੇਹਾਂਤ ਤੋਂ ਬਾਅਦ ਇਸ ਪ੍ਰਾਜੈਕਟ ਦਾ ਕੰਮ ਕਾਫ਼ੀ ਲੰਬੇ ਸਮੇਂ ਤਕ ਰੁਕਿਆ ਰਿਹਾ। 'ਡਾ. ਬਲਬੀਰ ਸਿੰਘ ਸਾਹਿਤ ਕੇਂਦਰ' ਦੇਹਰਾਦੂਨ ਦੇ ਸੰਚਾਲਨ ਦਾ ਸਮੁਚਾ ਪ੍ਰਬੰਧ ਪੰਜਾਬੀ ਯੂਨੀਵਰਸਿਟੀ ਦੇ ਅਧੀਨ ਆ ਜਾਣ ਪਿਛੋਂ ੨੦੦੦ ਈ. ਵਿਚ ਇਸ ਪ੍ਰਾਜੈਕਟ ਦੀ ਪੁਨਰ ਆਰੰਭਤਾ ਹੋਈ। ਜਨਵਰੀ ੨੦੦੨ ਈ. ਵਿਚ ਪੰਜਾਬੀ ਯੂਨੀਵਰਸਿਟੀ ਨੇ ਪ੍ਰਾਜੈਕਟ ਦੇ ਸੰਚਾਲਨ ਦੀ ਜ਼ਿਮੇਵਾਰੀ ਮੈਨੂੰ ਸੌਂਪ ਦਿੱਤੀ, ਜਦੋਂ ਕਿ ਡਾ. ਹਰਭਜਨ ਸਿੰਘ ਨੂੰ ਲੈਕਚਰਰ ਦੇ ਤੌਰ ਤੇ ਪਹਿਲਾਂ ਹੀ ਨਿਯੁਕਤ ਕੀਤਾ ਹੋਇਆ ਸੀ। ਪੂਰੀ ਤਨਦਿਲੀ ਨਾਲ ਨਿਰੰਤਰ ਮਿਹਨਤ ਕਰ ਕੇ ਪ੍ਰਾਜੈਕਟ ਦੀ ਤੀਜੀ ਅਤੇ ਚੌਥੀ ਸੈਂਚੀ ਨੂੰ ਪ੍ਰਕਾਸ਼ਿਤ ਕਰ ਦਿੱਤਾ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਚੌਥੀ ਸ਼ਤਾਬਦੀ ਨੂੰ ਧਿਆਨ ਵਿਚ ਰਖਦਿਆਂ ਡਾ. ਹਰਭਜਨ ਸਿੰਘ ਦੇ ਸਹਿਯੋਗ ਨਾਲ ਦੋ ਸਾਲ ਨਿਰੰਤਰ ਮਿਹਨਤ ਕਰ ਕੇ ਹੱਥਲੀ ਪੰਜਵੀਂ ਸੈਂਚੀ ਨੂੰ ਸੰਪੂਰਨ ਕੀਤਾ ਗਿਆ ਹੈ। ਇਸ ਦੀ ਤਿਆਰੀ ਵਿਚ ਆਦਰਯੋਗ ਬੀਬੀ ਮਹਿੰਦਰ ਕੌਰ ਜੀ ਦੀ ਸਰਪ੍ਰਸਤੀ ਅਤੇ ਪ੍ਰੋ. ਸੁਚਾ ਸਿੰਘ ਗਿਲ ਡੀਨ ਅਕਾਦਮਿਕ ਤੇ ਪ੍ਰੋ. ਪਰਮ ਬਖ਼ਸ਼ੀਸ਼ ਸਿੰਘ ਸਿੱਧੂ ਰਜਿਸਟਰਾਰ ਦਾ ਘਨਿਸ਼ਠ ਸਹਿਯੋਗ ਲਗਾਤਾਰ ਪ੍ਰਾਪਤ ਹੁੰਦਾ ਰਿਹਾ ਹੈ। ਇਨ੍ਹਾਂ ਸਾਰਿਆਂ ਦਾ ਬਹੁਤ ਧੰਨਵਾਦੀ ਹਾਂ। 'ਡਾ. ਬਲਬੀਰ ਸਿੰਘ ਸਾਹਿਤ ਕੇਂਦਰ' ਦੇ ਸਮੂਹ ਕਰਮਚਾਰੀਆਂ ਦਾ ਵੀ ਉਨ੍ਹਾਂ ਦੇ ਸਹਿਯੋਗ ਵਾਸਤੇ ਧੰਨਵਾਦੀ ਹਾਂ।

ਪੰਜਾਬੀ ਯੂਨੀਵਰਸਿਟੀ ਦੇ ਵਿਵੇਕੀ ਵਾਈਸ-ਚਾਂਸਲਰ ਸ. ਸਵਰਨ ਸਿੰਘ ਬੋਪਾਰਾਏ ਨੇ ਹਮੇਸ਼ਾ ਬਹੁਤ ਉਤਸਾਹਵਰਧਕ ਢੰਗ ਨਾਲ ਦਿਲਚਸਪੀ ਲੈਂਦਿਆਂ ਇਸ ਪ੍ਰਾਜੈਕਟ ਦੀ ਹਰ ਜ਼ਰੂਰਤ ਨੂੰ ਪੂਰਾ ਕੀਤਾ ਹੈ, ਜਿਸ ਲਈ ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ।

ਅੰਤ ਵਿਚ ਨਿਮਰਤਾ ਸਹਿਤ ਇਹ ਸੈਂਚੀ ਲੋਕ-ਅਰਪਿਤ ਕਰਨ ਦੀ ਖ਼ੁਸ਼ੀ ਹਾਸਿਲ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਰਤਨ ਸਿੰਘ ਜੱਗੀ

## ਸੰਖੇਪ ਸੰਕੇਤ

| | | |
|---|---|---|
| ਓਅੰ. | = | ਓਅੰਕਾਰੁ |
| ਅੰ. | = | ਅੰਗਰੇਜ਼ੀ |
| ਅ. | = | ਅਰਬੀ |
| ਅਸ. | = | ਅਸਟਪਦੀ |
| ਅਪ. | = | ਅਪਭ੍ਰੰਸ਼ |
| ਅਲਾ. | = | ਅਲਾਹਣੀਆ |
| ਸੰਸ. | = | ਸੰਸਕ੍ਰਿਤ |
| ਸਹਸ. | = | ਸਹਸਕ੍ਰਿਤੀ (ਸਲੋਕ) |
| ਸਵ. | = | ਸਵਈਏ |
| ਸਿੰ. | = | ਸਿੰਧੀ |
| ਸਿਰੀ. | = | ਸਿਰੀ ਰਾਗੁ |
| ਸੁਖ. | = | ਸੁਖਮਨੀ |
| ਸੋਲ. | = | ਸੋਲਹੇ |
| ਹਿੰ. | = | ਹਿੰਦੀ |
| ਕਲ੍ | = | ਕਲਸਹਾਰ (ਭਟ) |
| ਕਲਿ. | = | ਕਲਿਆਨੁ ਰਾਗੁ |
| ਗੁਆ. | = | ਗੁਆਰੇਰੀ |
| ਗੁਜ. | = | ਗੁਜਰਾਤੀ |
| ਗੋਸਟਿ | = | ਸਿਧ ਗੋਸਟਿ |
| ਚਉ. | = | ਚਉਪਦੇ |
| ਜੈਤ. | = | ਜੈਤਸਰੀ |
| ਡਿੰ. | = | ਡਿੰਗਲ |
| ਦੇਵ. | = | ਦੇਵਗੰਧਾਰੀ |
| ਧਨਾ. | = | ਧਨਾਸਰੀ |
| ਪ੍ਰਾ. | = | ਪ੍ਰਾਕ੍ਰਿਤ |
| ਪੜ. | = | ਪੜਤਾਲ |
| ਪੋਠੋ. | = | ਪੋਠੋਹਾਰੀ |
| ਫ਼ਾ. | = | ਫ਼ਾਰਸੀ |
| ਬਾ. ਅ. | = | ਬਾਵਨ ਅਖਰੀ |
| ਬਾਰਹ. | = | ਬਾਰਹ ਮਾਹਾ |
| ਬਿਹਾ. | = | ਬਿਹਾਗੜਾ |
| ਬਿਰ. | = | ਬਿਰਹੜੇ |
| ਬਿਲਾ. | = | ਬਿਲਾਵਲ |
| ਬੈਰਾ. | = | ਬੈਰਾਗਣਿ |
| ਮਰਾ. | = | ਮਰਾਠੀ |
| ਮਾਝ. | = | ਮਾਝ ਰਾਗੁ |
| ਮਾਰ. | = | ਮਾਰਵਾੜੀ |
| ਮੁਖ. | = | ਸਵਯੇ ਸ੍ਰੀ ਮੁਖਬਾਕ੍ |

| | | |
|---|---|---|
| ਰਾਮ. | = | ਰਾਮਕਲੀ |
| ਵਡ. | = | ਵਡਹੰਸੁ |
| ਵਧੀਕ | = | ਸਲੋਕ ਵਾਰਾਂ ਤੇ ਵਧੀਕ |
| ਵਿ. ਨੋ. | = | ਵਿਸ਼ੇਸ਼ ਨੋਟ |

**ਵਿਧੀ-ਸੰਬੰਧਿਤ ਸੂਚਨਾਵਾਂ-**

੧. 'ਨਿਰੁਕਤ' ਦੀ ਤਰਤੀਬ ਗੁਰਮੁਖੀ ਦੀ ਵਰਣਮਾਲਾ ਅਨੁਸਾਰ ਹੈ, ਜਿਸ ਵਿਚ ਮਾਤ੍ਰਾ ਦਾ ਲਿਹਾਜ਼ ਰਖਿਆ ਗਿਆ ਹੈ। ਡਾ. ਬਲਬੀਰ ਸਿੰਘ ਜੀ ਨੇ ਅਨੁਨਾਸਕ ਅੱਖਰ ਪਹਿਲਾਂ ਲਏ ਸਨ, ਅਸੀਂ ਉਸੇ ਰੀਤੀ ਦੀ ਪਾਲਣਾ ਕੀਤੀ ਹੈ। ਐਸੇ ਅੱਖਰ ਜਿਨ੍ਹਾਂ ਦੇ ਪੈਰੀਂ 'ਹ', 'ਰ', 'ਯ' ਆਦਿ ਹਨ, ਉਨ੍ਹਾਂ ਨੂੰ ਵਖਰਿਆਂ ਨਹੀਂ ਤਰਤੀਬਿਆ। ਇਕੱਲੇ ਅੱਖਰ ਦੀ ਸ਼੍ਰੇਣੀ ਵਿਚ ਹੀ ਲਿਆ ਹੈ। ਏਸੇ ਹਿਸਾਬ ਬਾਕੀ ਦੇ ਦੁਤ ਅੱਖਰ ਹਨ।

੨. 'ਨਿਰੁਕਤ' ਵਿਚ ਆਈਆਂ ਗੁਰਬਾਣੀ ਦੀਆਂ ਤੁਕਾਂ ਦੇ ਹੇਠ ੧੪੩੦ ਸਫ਼ੇ ਵਾਲੀ ਬੀੜ ਤੋਂ ਹਵਾਲੇ ਦਿੱਤੇ ਗਏ ਹਨ। ਨਾਲ ਹੀ ਸ਼ਬਦ ਦਾ ਅੰਕ, ਬਾਣੀ ਰਚਯਿਤਾ ਦਾ ਸੰਕੇਤ ਅਤੇ ਜਿਸ ਰਾਗ ਵਿਚ ਇਹ ਬਾਣੀ ਵਿਦਮਾਨ ਹੈ, ਉਸ ਦਾ ਸੰਖੇਪ ਸੰਕੇਤ ਦਿੱਤਾ ਗਿਆ ਹੈ। ਕਈ ਰਾਗਾਂ ਦੇ ਪੂਰੇ ਨਾਮ ਲਿਖ ਦਿੱਤੇ ਹਨ।

੩. 'ਨਿਰੁਕਤ' ਵਿਚ ਆਈ ਹਰ ਪਰਚੀ ਦਾ ਨੰਬਰ ਸ਼ਬਦ ਦੇ ਸਾਹਮਣੇ ਦਰਜ ਹੈ। ਸਾਰੇ ਹਵਾਲੇ ਇਨ੍ਹਾਂ ਪਰਚੀਆਂ ਦੇ ਨੰਬਰਾਂ ਅਨੁਸਾਰ ਹਨ, ਸਫ਼ੇਵਾਰ ਨਹੀਂ। ਪਹਿਲੀਆਂ ਦੋ ਜਿਲਦਾਂ ਵਿਚ ਇੰਦਰਾਜ-ਨੰਬਰ ਨਿਰੰਤਰਤਾ ਵਿਚ ਲਾਇਆ ਗਿਆ ਸੀ, ਪਰ ਅੱਗੇ ਜਾ ਕੇ ਇਹ ਵਿਧੀ ਗੁੰਝਲਦਾਰ ਹੋ ਜਾਣੀ ਸੀ। ਇਸ ਕਾਰਨ ਤੀਜੀ ਜਿਲਦ ਤੋਂ ਅਗੇ ਹਰ ਜਿਲਦ ਵਿਚ ਨੰਬਰ ਨਵੇਂ ਸਿਰਿਓਂ ਸ਼ੁਰੂ ਕਰਨ ਦੀ ਵਿਧੀ ਅਪਨਾਈ ਹੈ। ਜਿਥੇ ਕਿਤੇ ਗੁਰਬਾਣੀ ਦੀ ਕਿਸੇ ਪਹਿਲੇ ਇੰਦਰਾਜ਼ ਵਿਚ ਹੋ ਚੁਕੀ ਵਿਆਖਿਆ ਦਾ ਹਵਾਲਾ ਦਿੱਤਾ ਗਿਆ ਹੈ, ਉਥੇ ਪਾਠਕਾਂ ਦੀ ਸੁਵਿਧਾ ਹਿਤ ਜਿਲਦ ਦਾ ਸੰਕੇਤ ਪਰਚੀ ਨੰਬਰ ਤੋਂ ਦੇ ਦਿੱਤਾ ਹੈ।

੪. ਪੰਜਾਬੀ ਦੇ ਸ਼ਬਦ-ਰੂਪਾਂ ਅਤੇ ਸ਼ਬਦ-ਜੋੜਾਂ ਸੰਬੰਧੀ ਇਕਸਾਰਤਾ ਨਾ ਹੋਣ ਕਰ ਕੇ ਇਸ ਜਿਲਦ ਵਿਚ ਪੰਜਾਬੀ ਯੂਨੀਵਰਸਿਟੀ ਦੇ ਸ਼ਬਦ-ਰੂਪਾਂ ਦੇ ਨੇੜੇ ਰਹਿਣ ਦਾ ਯਤਨ ਕੀਤਾ ਗਿਆ ਹੈ।

੫. ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਸ਼ਬਦਾਂ ਦਾ ਗੁਰਮੁਖੀ ਵਿਚ ਲਿਪੀਅੰਤਰ ਕਰਨ ਸਮੇਂ ਦੇਵਨਾਗਰੀ ਦੇ ਅੱਧੇ ਅੱਖਰਾਂ ਲਈ ਗੁਰਮੁਖੀ ਵਿਚ 'ਹਲੰਤ' ਦੀ ਵਰਤੋਂ ਕੀਤੀ ਗਈ ਹੈ।

੬. ਇੰਦਰਾਜ਼ਾਂ ਦੀ ਵਿਉਤਪਤੀ ਦਰਸਾਣ ਲਗਿਆਂ ਸੰਯੁਕਤ ਸ਼ਬਦਾਂ ਵਿਚੋਂ ਕੇਵਲ ਮੁਖ ਸ਼ਬਦ ਦੀ ਵਿਉਤਪਤੀ ਦਰਸਾਈ ਹੈ, ਗੌਣ ਸ਼ਬਦਾਂ ਦੀ ਵਿਉਤਪਤੀ ਉਨ੍ਹਾਂ ਸ਼ਬਦਾਂ ਦੇ ਨਿਰਧਾਰਿਤ ਸਥਾਨ 'ਤੇ ਆਵੇਗੀ। ਮਿਸਾਲ ਵਜੋਂ ਇੰਦਰਾਜ਼ ਹੈ 'ਸਬਦੰ (ਰਤੰ)'। ਇਸ ਦੇ ਹੇਠ ਕੇਵਲ 'ਸਬਦੰ' ਦੀ ਵਿਉਤਪਤੀ ਦਿੱਤੀ ਗਈ ਹੈ। 'ਰਤੰ' ਦੀ ਵਿਉਤਪਤੀ 'ਰਾਰਾ' ਅੱਖਰ ਵਿਚ ਆਵੇਗੀ। ਸੰਯੁਕਤ ਪਦਾਂ ਦੇ ਅਰਥ ਦਰਸਾਣ ਲਗਿਆਂ ਬ੍ਰੈਕਟ ਦੀ ਵਰਤੋਂ ਨਹੀਂ ਕੀਤੀ ਗਈ।

੭. ਇਤਿਹਾਸਿਕ, ਮਿਥਿਹਾਸਿਕ ਅਤੇ ਸਿਧਾਂਤਿਕ ਸ਼ਬਦਾਵਲੀ ਸੰਬੰਧੀ ਜ਼ਰੂਰਤ ਅਨੁਸਾਰ ਵਿਸ਼ੇਸ਼ ਨੋਟ ਦੇ ਦਿੱਤੇ ਗਏ ਹਨ।

੮. ਗੁਰਬਾਣੀ ਦਾ ਪਾਠ ਸ. ਕੁਲਬੀਰ ਸਿੰਘ 'ਥਿੰਦ' ਦੁਆਰਾ ਜਾਰੀ ਕੀਤੀ ਗਈ ਗੁਰਬਾਣੀ ਸੀ. ਡੀ. ੨੦੦੧ ਤੋਂ ਲਿਆ ਗਿਆ ਹੈ।

# ਤਤਕਰਾ



**ਸੀ :** ਵਰਗੀ, ਜੈਸੀ। ੧

**ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥**
**ਤਿਹ ਰਾਵਨ ਘਰ ਖਬਰਿ ਨ ਪਾਈ ॥ ੧ ॥**

ਆਸਾ, ਕਬੀਰ, ੨੧, ਸਫ਼ਾ ੪੮੧

**ਅਰਥ :** (ਜਿਸ ਦੀ ਰਾਖੀ ਵਾਸਤੇ) ਲੰਕਾ ਵਰਗਾ (ਮਜ਼ਬੂਤ) ਕਿਲ੍ਹਾ ਅਤੇ (ਕਿਲ੍ਹੇ ਦੇ ਦੁਆਲੇ) ਸਮੁੰਦਰ ਵਰਗੀ (ਪਾਣੀ ਦੀ) ਖਾਈ ਸੀ, ਉਸ ਰਾਵਣ ਦੇ ਘਰ ਦੀ ਅਜ (ਕਿਤੇ) ਖ਼ਬਰ-ਸਾਰ ਨਹੀਂ ਮਿਲਦੀ।

ਸਾ- ਵਰਗਾ। ਕੋਟੁ- ਕਿਲ੍ਹਾ। **ਤਿਹ**- ਉਸ। **ਖਬਰਿ**- ਖ਼ਬਰ-ਸਾਰ।

[ਸੰਸ. ਸਥਾ (ਸੁਥਾ): ਹੋਣਾ, ਨੇੜੇ ਹੋਣਾ, ਵਿਦਮਾਨ ਹੋਣਾ, ਕਿਸੇ ਵੀ ਹਾਲਤ ਵਿਚ ਹੋਣਾ ; ਠਹਿਰਨਾ, ਰੁਕਣਾ ; ਇਕ ਪਾਸੇ ਰਹਿ ਜਾਣਾ ਆਦਿ। ਸੰਸਕ੍ਰਿਤ 'ਸਥਾ' ਦਾ ਅਪਭ੍ਰੰਸ਼ 'ਥਾ' ਸ਼ਬਦ ਹੈ। ਦੇਸੀ ਬੋਲੀ ਵਿਚ 'ਥਾ' ਦਾ ਭੂਤਕਾਲਿਕ ਇਸਤ੍ਰੀ-ਲਿੰਗ ਸ਼ਬਦ 'ਥੀ' ਪ੍ਰਚਲਿਤ ਹੋਇਆ, ਜਿਸ ਦਾ ਪੰਜਾਬੀ ਰੂਪ 'ਸੀ' ਹੈ।]

**ਸੀ :** ਵਲੋਂ। ੨

**ਯਹ ਮਨੁ ਨੈਕ ਨ ਕਹਿਓ ਕਰੈ ॥**
**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥**

ਦੇਵ., ਮਹਲਾ ੯, ੧, ਸਫ਼ਾ ੫੩੬

**ਅਰਥ :** (ਹੇ ਭਾਈ ! ਮੇਰਾ) ਇਹ ਮਨ ਥੋੜਾ ਜਿਤਨਾ ਵੀ ਕਿਹਾ ਨਹੀਂ ਮੰਨਦਾ। ਆਪਣੇ ਵਲੋਂ (ਮੈਂ ਬਥੇਰੀ) ਸਿਖਿਆ ਦੇ ਚੁਕਾ ਹਾਂ, (ਪਰ) ਇਹ ਖੋਟੀ ਮਤ (ਪਿਛੇ ਚਲਣ) ਤੋਂ ਟਲਦਾ ਨਹੀਂ।

**ਯਹ**- ਇਹ। **ਨੈਕ**- ਥੋੜਾ ਜਿਤਨਾ ਵੀ। **ਸੀਖ**- ਸਿਖਿਆ। **ਦੁਰਮਤਿ**- ਖੋਟੀ ਮੱਤ। **ਨ ਟਰੈ**- ਟਲਦਾ ਨਹੀਂ।

[ਵੇਖੋ ੧]

**ਸੀ :** ਸੀ। ੩

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥ ੧ ॥ ਰਹਾਉ ॥**

ਸੋਰਠਿ, ਮਹਲਾ ੯, ੪, ਸਫ਼ਾ ੬੩੨

**ਅਰਥ :** ਹੇ ਮਨ ! ਪ੍ਰਭੂ ਦੀ ਸ਼ਰਨ ਵਿਚ (ਰਹਿਣ ਦਾ) ਵਿਚਾਰ ਕਰੋ। ਜਿਸ ਨੂੰ ਸਿਮਰਦਿਆਂ ਗਨਿਕਾ ਦਾ ਉਧਾਰ ਹੋ ਗਿਆ ਸੀ, ਉਸ ਦਾ ਜਸ ਹਿਰਦੇ ਵਿਚ ਧਾਰਨ ਕਰੋ।

**ਜਿਹ**- ਜਿਸ ਨੂੰ। **ਸਿਮਰਤ**- ਸਿਮਰਦਿਆਂ। **ਉਰ**- ਹਿਰਦਾ।

[ਵੇਖੋ ੧]

**ਸੀ :** ਸੀਂ, ਵਾਹੀ ਹੋਈ ਜ਼ਮੀਨ। ੪

**ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥ ੧ ॥**

ਧਨਾ., ਧੰਨਾ, ੪, ਸਫ਼ਾ ੬੯੫

**ਅਰਥ :** (ਹੇ ਗੋਪਾਲ ! ਮੈਂ ਪੈਰਾਂ ਵਾਸਤੇ) ਜੁਤੀ ਅਤੇ ਸੋਹਣਾ ਕਪੜਾ (ਮੰਗਦਾ ਹਾਂ)। (ਖਾਣ ਲਈ) ਸੱਤ ਵਾਰੀ ਵਾਹੀ ਹੋਈ ਜ਼ਮੀਨ ਦਾ ਅਨਾਜ ਮੰਗਦਾ ਹਾਂ।

**ਭਾਵ :** ਭਗਤ ਧੰਨਾ ਜੀ ਇਸ ਸ਼ਬਦ ਵਿਚ ਤਿਆਗਵਾਦ ਦਾ ਨਿਖੇਧ ਕਰਦਿਆਂ ਕਹਿੰਦੇ ਹਨ ਕਿ ਸੁਖਮਈ ਜੀਵਨ ਵਾਸਤੇ ਖਾਣ-ਪੀਣ, ਪਹਿਨਣ ਦੀਆਂ ਵਸਤੂਆਂ ਦੀ ਪ੍ਰਾਪਤੀ ਦੀ ਕਾਮਨਾ ਕੋਈ ਬੁਰੀ ਗੱਲ ਨਹੀਂ ਹੈ। ਕੇਵਲ ਸਾਧਕ ਨੂੰ ਆਪਣਾ ਮਨ ਲਾਲਚ ਅਤੇ ਸਵਾਰਥ ਤੋਂ ਨਿਰਲੇਪ ਰਖਣਾ ਚਾਹੀਦਾ ਹੈ।

**ਨੋਟ :** 'ਸੀਂ' ਸ਼ਬਦ ਅਜੇ ਤਕ ਵੀ ਪੰਜਾਬ ਦੇ ਪਿੰਡਾਂ ਵਿਚ ਬਹੁ-ਪ੍ਰਚਲਿਤ ਹੈ। ਜ਼ਮੀਨ ਨੂੰ ਪਹਿਲੀ ਵਾਰੀ ਵਾਹੁਣ ਵਾਸਤੇ ਇਹ ਸ਼ਬਦ ਨਹੀਂ ਵਰਤਿਆ ਜਾਂਦਾ। ਉਸ ਤੋਂ ਬਾਅਦ ਜਿਤਨੀ ਵਾਰੀ ਖੇਤ ਵਾਹਿਆ ਜਾਂਦਾ ਹੈ, ਆਮ ਤੌਰ 'ਤੇ ਉਸ ਨੂੰ ਉਤਨੀਆਂ 'ਸੀਆਂ ਲਾਉਣਾ' ਕਹਿਣ ਦੀ ਪ੍ਰਥਾ ਹੈ। ਪੁਰਾਣੀ ਧਾਰਨਾ ਸੀ ਕਿ ਜਿਸ ਖੇਤ ਵਿਚ ਸਾਉਣੀ ਦੀ ਫ਼ਸਲ ਨਾ ਬੀਜੀ ਜਾਵੇ ਅਤੇ ਉਸ ਨੂੰ ਵਾਰ-ਵਾਰ ਵਾਹਿਆ ਜਾਵੇ, ਤਾਂ ਉਸ ਵਿਚ ਚੰਗੇ ਕਿਸਮ ਦੀ ਕਣਕ ਪੈਦਾ ਹੁੰਦੀ ਹੈ। ਇਹੋ ਭਾਵ 'ਸਤ ਸੀ ਕਾ' ਦਾ ਹੈ।

[ਸੰਸ. ਸੀਤਾ (ਸੀਤਾ) ਸਿ+ਤ : ਹਲ ਦੀ ਲਕੀਰ, ਵਾਹੀ ਹੋਈ ਜ਼ਮੀਨ, ਖੇਤੀ ; ਰਾਜਾ ਜਨਕ ਦੀ ਪੁੱਤਰੀ ; ਇੰਦ੍ਰ ਦੀ ਪਤਨੀ ; ਲੱਛਮੀ ਆਦਿ।
ਪ੍ਰਾ. ਸੀਆ (ਸੀਆ), ਸੀਅ (ਸੀਅ) : ਹਲ ਦੀ ਲਕੀਰ ; ਜਨਕ ਦੀ ਪੁੱਤਰੀ ; ਇਕ ਵਿਸ਼ੇਸ਼ ਦੇਵੀ ਆਦਿ।]

**ਸੀ :** ਜਿਹੀ, ਜਿਤਨੀ। ੫

**ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥**

**ਨਾਨ੍ਹੀ ਸੀ ਬੂੰਦ ਪਵਣੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈਂ ॥ ੪ ॥**

ਮਲਾਰ (ਅਸ.), ਮਹਲਾ ੧, ੨, ਸਫ਼ਾ ੧੨੭੪

**ਅਰਥ** : (ਹੇ ਭਾਈ !) ਇਹ ਵਿਚਾਰਾ ਸੰਸਾਰ ਕਾਗ਼ਜ਼ ਦਾ ਕਿਲ੍ਹਾ ਹੈ, (ਜਿਸ ਦੇ) ਰੂਪ ਦੀ ਸਜਾਵਟ (ਪਰਮੇਸ਼ਰ ਨੇ ਆਪਣੀ) ਸਿਆਣਪ ਨਾਲ ਕੀਤੀ ਹੋਈ ਹੈ। ਜਿਵੇਂ (ਪਾਣੀ ਦੀ) ਛੋਟੀ ਜਿਹੀ ਬੂੰਦ ਅਤੇ ਹਵਾ ਦੇ ਬੁੱਲੇ ਨਾਲ (ਕਾਗ਼ਜ਼ ਦੇ ਕਿਲ੍ਹੇ ਦੀ) ਸ਼ੋਭਾ ਨਸ਼ਟ ਹੋ ਜਾਂਦੀ ਹੈ, ਇਸੇ ਤਰ੍ਹਾਂ (ਇਹ ਸੰਸਾਰ) ਜਨਮ ਲੈ ਕੇ ਪਲ ਵਿਚ ਨਸ਼ਟ ਹੋ ਜਾਂਦਾ ਹੈ।

**ਕਾਗਦ**- ਕਾਗ਼ਜ਼। **ਕੋਟੁ**- ਕਿਲ੍ਹਾ। **ਬਪੁਰੋ**- ਵਿਚਾਰਾ। **ਰੰਗਨਿ**- ਸਜਾਵਟ। **ਚਿਹਨ**- ਰੂਪ। **ਚਤੁਰਾਈ**- ਸਿਆਣਪ। **ਨਾਨ੍ਹੀ**- ਨੰਨ੍ਹੀ, ਛੋਟੀ। **ਪਵਣੁ**- ਹਵਾ ਦਾ ਬੁੱਲਾ। **ਪਤਿ**- ਸ਼ੋਭਾ। **ਖਿਨੁ ਤਾਈਂ**- ਪਲ ਵਿਚ।

[ਵੇਖੋ ੧]

## ਸੀ : ਹੈ ਸੀ। ੬

**ਮਃ ੧ ॥ ...ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥**
**ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥ ... ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੧੨੮੭

**ਅਰਥ** : (ਹੇ ਭਾਈ ! ਕੋਈ ਨਹੀਂ ਜਾਣਦਾ ਕਿ ਮ੍ਰਿਤ ਵਿਅਕਤੀ) ਕਿਥੋਂ ਆਇਆ ਸੀ, ਕਿਥੇ ਚਲਾ ਗਿਆ ਹੈ, (ਉਹ) ਕਿਹੋ ਜਿਹਾ ਨਹੀਂ ਸੀ, ਕਿਹੋ ਜਿਹਾ ਹੈ ਸੀ। (ਉਸ ਦੇ ਸੰਬੰਧੀ) ਮਨ ਵਿਚ ਅਤੇ ਮੂੰਹੋਂ (ਅਜਿਹੀਆਂ) ਗੱਲਾਂ ਕਰਦੇ ਹਨ ਕਿ (ਉਹ ਬਹੁਤ) ਚਾਅ ਅਤੇ ਖ਼ੁਸ਼ੀ ਮਾਣ (ਕੇ) ਗਿਆ ਹੈ।

**ਕਹ**- ਕਿਥੇ। **ਕਿਹੁ**- ਕਿਹੋ ਜਿਹਾ। **ਨ ਸੀਓ**- ਨਹੀਂ ਸੀ। **ਗੋਈਆ**- ਕੀਤੀਆਂ (ਭਾਵ ਕਰਦੇ ਹਨ)। **ਰਲੀ**- ਖ਼ੁਸ਼ੀ।

[ਵੇਖੋ ੧]

## ਸੀਉ : ਸ਼ਿਵ (ਭਾਵ ਕਲਿਆਣ ਸਰੂਪ ਪਰਮੇਸ਼ਰ)। ੭

**ਦੇਖਿਆ ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ ॥**

ਗਉੜੀ (ਥਿਤੀਂ), ਕਬੀਰ, ੧੩, ਸਫ਼ਾ ੩੪੪

**ਅਰਥ** : (ਗਿਆਨਮਈ ਅਵਸਥਾ ਵਿਚ ਸਾਧਕ ਨੇ) ਤਿੰਨਾਂ ਲੋਕਾਂ ਦਾ ਮਾਲਿਕ ਵੇਖ ਲਿਆ। ਅਜੀਬ ਕੌਤਕ ਹੋਇਆ ਕਿ (ਸਾਧਕ) ਜੀਵ ਤੋਂ ਪਰਮੇਸ਼ਰ ਹੋ ਗਿਆ।

**ਤਿਹੂੰ**- ਤਿੰਨਾਂ। **ਪੀਉ**- ਮਾਲਿਕ। **ਜੀਵ ਤੇ**- ਜੀਵ ਤੋਂ।

[ਸੰਸ. ਸ਼ਿਵ (ਸ਼ਿਵ) ਸ਼ੋ+ਵਨ੍ : ਸ਼ੁਭ, ਸੁਭਾਗਸ਼ਾਲੀ ; ਤੰਦਰੁਸਤ ; ਪ੍ਰਸੰਨ ; ਸੰਪੰਨ।
ਸ਼ਿਵ: (ਸ਼ਿਵ:) : ਸ਼ਿਵ ਦੇਵਤਾ ; ਪੁਰਖ-ਲਿੰਗ ; ਸ਼ੁਭ ਗ੍ਰੈਹਾਂ ਦਾ ਯੋਗ ; ਮੁਕਤੀ ; ਦੇਵਤਾ ਆਦਿ।
ਪ੍ਰਾ. ਸਿਵ (ਸਿਵ) : ਕਲਿਆਣ ; ਮਹਾਦੇਵ ; ਸੁਖ ; ਅਹਿੰਸਾ ; ਮੁਕਤੀ ; ਤੀਰਥੰਕਰ ਆਦਿ।
ਅਪ. ਸਿਅ (ਸਿਅ) : ਸ਼ਿਵ।]

## ਸੀਓ : ਸੀ (ਇਥੇ ਭਾਵ ਸਥੂਲ ਜਗਤ ਦੀ ਵਿਦਮਾਨਤਾ ਤੋਂ ਹੈ)। ੮

**ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥**
**ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥ ੧ ॥**

ਸੂਹੀ, ਮਹਲਾ ੫, ੫੩, ਸਫ਼ਾ ੭੪੮

**ਅਰਥ** : ਜਦੋਂ ਕੁਝ ਵੀ (ਵਿਦਮਾਨ) ਨਹੀਂ ਸੀ (ਭਾਵ ਸ੍ਰਿਸ਼ਟੀ ਹੋਂਦ ਵਿਚ ਨਹੀਂ ਸੀ ਆਈ), ਤਦੋਂ (ਜੀਵ) ਕੀ ਕਰਦਾ ਸੀ (ਅਰਥਾਤ ਕਿਹੜੇ ਕਰਮ ਕਰਦਾ ਸੀ) ? ਕਿਹੜੇ ਕਰਮ ਕਰਨ ਕਰ ਕੇ (ਉਹ ਜਗਤ ਵਿਚ) ਆਇਆ ਸੀ (ਭਾਵ ਕਰਮ-ਬੰਧਨ ਵਿਚ ਪਿਆ ਸੀ ? ਦਰਅਸਲ ਉਹ) ਮਾਲਿਕ (ਜਿਸ) ਨੇ ਰਚਨਾ ਬਣਾਈ ਹੈ, ਆਪਣੀ ਜਗਤ ਰੂਪ ਖੇਡ ਆਪ ਬਣਾ ਕੇ (ਆਪ ਹੀ) ਵੇਖ ਰਿਹਾ ਹੈ।

**ਭਾਵ** : ਇਨ੍ਹਾਂ ਤੁਕਾਂ ਵਿਚ ਭਾਰਤੀ ਦਰਸ਼ਨ ਦੇ ਉਸ ਕਰਮਵਾਦ ਦਾ ਨਿਖੇਧ ਹੈ, ਜਿਸ ਅਨੁਸਾਰ ਕਰਮ ਹੀ ਬੰਧਨ ਅਤੇ ਮੋਕਸ਼ ਦਾ ਵਾਸਤਵਿਕ ਅਤੇ ਸਮਰਥ ਕਾਰਨ ਮੰਨਿਆ ਗਿਆ ਹੈ। ਜੇ ਜਗਤ ਵਿਚ ਕਰਮ ਦਾ ਇਤਨਾ ਵਿਸਤ੍ਰਿਤ ਪ੍ਰਭਾਵ ਮੰਨ ਲਿਆ ਜਾਵੇ, ਤਾਂ ਇਸ ਸਵਚਾਲਿਤ ਕਰਮ ਉਪਰ ਪਰਮ-ਸੱਤਾ ਦਾ ਅੰਕੁਸ਼ ਕਿਵੇਂ ਮੰਨਿਆ ਜਾਵੇਗਾ ? ਅਨੀਸ਼ਰਵਾਦੀ ਰੁਚੀਆਂ ਦਾ ਮੂਲ ਕਾਰਨ ਸਰਬ-ਸਮਰਥ ਕਰਮਵਾਦ ਹੈ। ਉਕਤ ਤੁਕਾਂ ਵਿਚ ਕਰਮ ਦੇ ਇਸ ਅਖੰਡ ਪ੍ਰਵਾਹ ਨੂੰ ਚੁਣੌਤੀ ਦੇਂਦਿਆਂ ਕਿਹਾ ਹੈ ਕਿ ਜਦੋਂ ਇਹ ਰਚਨਾ ਨਹੀਂ ਸੀ, ਤਾਂ ਕੋਈ ਜੀਵਨ ਨਹੀਂ ਸੀ, ਨਾ ਕੋਈ ਕਰਮ ਸੀ। ਸੋ ਜੀਵ ਜਗਤ ਵਿਚ ਕਿਵੇਂ ਆਏ ? ਜੇ ਉਹ ਕਰਮ ਕਰ ਕੇ ਜਗਤ ਵਿਚ ਆਏ ਨਹੀਂ, ਤਾਂ ਕਰਮ ਕਾਰਨ ਉਨ੍ਹਾਂ ਨੂੰ ਮੋਕਸ਼ ਕਿਵੇਂ ਪ੍ਰਾਪਤ ਹੋਵੇਗੀ ? ਗੁਰਬਾਣੀ ਅਨੁਸਾਰ ਜੀਵ ਰੱਬ ਦੇ ਹੁਕਮ ਵਿਚ ਆਉਂਦਾ ਹੈ ਅਤੇ ਬਖ਼ਸ਼ਿਸ਼ ਦੁਆਰਾ ਮੁਕਤ ਹੋ ਜਾਂਦਾ ਹੈ।

[ਵੇਖੋ ੧]

## ਸੀਅ : ਸੀਤਾ। ੯

**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥**

ਸੋਰਠਿ, ਨਾਮਦੇਵ, ੨, ਸਫ਼ਾ ੬੫੭

ਵੇਖੋ 'ਆਪਿਓ' III-੫੫੭

[ਵੇਖੋ ੧]

## ਸੀਅਉ : ਸੀ ਲੈ (ਭਾਵ ਜੋੜ ਲੈ)। ੧੦

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥**
**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥ ੧ ॥**

ਰਾਮ., ਕਬੀਰ, ੭, ਸਫ਼ਾ ੯੭੦

**ਅਰਥ** : (ਹੇ ਜੋਗੀ !) ਮਾਨਸਿਕ ਸਥਿਰਤਾ ਨੂੰ (ਕੰਨਾਂ ਦੀਆਂ) ਮੁੰਦ੍ਰਾਂ ਅਤੇ ਦਇਆ ਨੂੰ ਝੋਲੀ ਬਣਾ। (ਦੈਵੀ-ਗੁਣਾਂ ਦੇ) ਚਿੰਤਨ ਦਾ (ਭਿਖਿਆ-) ਪਾਤ੍ਰ

ਬਣਾ ਲੈ। (ਇਹੋ) ਖਿੰਥਾ ਹੈ (ਕਿ) ਆਪਣੇ ਸਰੀਰ ਨੂੰ (ਪਰਮੇਸ਼ਰ ਨਾਲ) ਸੀ ਲੈ (ਭਾਵ ਜੋੜ ਲੈ) ਅਤੇ ਨਾਮ ਨੂੰ (ਜੀਵਨ ਦਾ) ਆਸਰਾ ਕਰ ਲੈ।

**ਮੋਨਿ**- ਮਨ ਦੀ ਸਥਿਰਤਾ। **ਝੋਲੀ**- ਥੈਲੀ, ਗੁਥਲੀ। **ਪਤੁ**- ਪਾਤ੍ਰ। **ਖਿੰਥਾ**- ਜੋਗੀਆਂ ਦੀ ਗੋਦੜੀ।

[ਸੰਸ. ਸਿਵ੍ (ਸਿਵ੍) : ਸੀਣਾ, ਟਾਂਕਾ ਲਗਾਣਾ ; ਜੋੜਨਾ ਆਦਿ।
ਸ੍ਯੂਤ (ਸ੍ਯੂਤ) ਸਿਵ੍+ਕ੍ਤ : ਸੂਈ ਨਾਲ ਸੀਤਾ ਹੋਇਆ ; ਨਾਲ ਜੋੜਿਆ ਗਿਆ ਆਦਿ।
ਪ੍ਰਾ. ਸਿਵ੍ਵ (ਸਿਵ੍ਵ) : ਸੀਣਾ, ਟਾਂਕਾ ਲਾਉਣਾ ਆਦਿ।
ਸਿਵ੍ਵਿਅ (ਸਿਵ੍ਵਿਅ) : ਸੀਤਾ ਹੋਇਆ।]

## ਸੀਆ : ਸਨ। ੧੧

**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥**
**ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥**
**ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ** : ਜਦੋਂ (ਉਹ ਰੂਪਵੰਤੀਆਂ) ਵਿਆਹੀਆਂ ਗਈਆਂ ਸਨ, (ਤਾਂ ਉਨ੍ਹਾਂ) ਨਾਲ ਲਾੜੇ (ਖੜੋਤੇ) ਸ਼ੋਭਦੇ ਸਨ। ਉਨ੍ਹਾਂ ਹਾਥੀ-ਦੰਦ ਦੇ ਚੂੜੇ ਸਜਾਏ ਹੋਏ ਸਨ ਅਤੇ ਪਾਲਕੀਆਂ ਵਿਚ ਬੈਠ ਕੇ ਆਈਆਂ ਸਨ। (ਸੌਹਰੇ ਘਰਾਂ ਵਿਚ ਉਨ੍ਹਾਂ ਦੇ) ਉਪਰੋਂ ਪਾਣੀ ਵਾਰਿਆ ਜਾ ਰਿਹਾ ਸੀ ਅਤੇ (ਸ਼ੀਸ਼ਿਆਂ ਨਾਲ) ਚਮਕਦੇ ਪੱਖੇ (ਉਨ੍ਹਾਂ ਦੇ) ਕੋਲ (ਭਾਵ ਹੱਥਾਂ ਵਿਚ) ਸਨ।

**ਹੀਡੋਲੀ**- ਪਾਲਕੀਆਂ। **ਦੰਦ ਖੰਡ**- ਹਾਥੀ-ਦੰਦ (ਦੇ ਚੂੜੇ)। **ਕੀਤੇ ਰਾਸਿ**- ਸਜਾਏ ਸਨ। **ਝਲੇ**- ਪੱਖੇ। **ਝਿਮਕਨਿ**- ਚਮਕਦੇ ਸਨ।

**ਨੋਟ** : ਉਪਰੋਕਤ ਤੁਕਾਂ ਵਿਚ ਸੈਦਪੁਰ ਅੰਦਰ ਵਸਣ ਵਾਲੇ ਅਮੀਰ ਘਰਾਣਿਆਂ ਦੀਆਂ ਉਨ੍ਹਾਂ ਇਸਤ੍ਰੀਆਂ ਦੀ ਬਾਬਰ ਦੇ ਹਮਲੇ ਸਮੇਂ ਹੋਈ ਦੁਰਦਸ਼ਾ ਦਾ ਜ਼ਿਕਰ ਕੀਤਾ ਹੈ, ਜੋ ਪਦਾਰਥਕ ਸੁਖਾਂ ਵਿਚ ਲਿਪਾਇਮਾਨ ਹੋ ਕੇ ਪ੍ਰਭੂ ਨੂੰ ਭੁਲ ਚੁਕੀਆਂ ਸਨ।।

[ਵੇਖੋ ੧]

## ਸੀਆਲੇ : ਸਰਦ ਰੁਤ ਵਿਚ। ੧੨

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥**

ਆਸਾ, ਫ਼ਰੀਦ, ੨, ਸਫ਼ਾ ੪੮੮

**ਅਰਥ** : (ਹੇ ਭਾਈ !) ਕੱਤਕ ਦੇ ਮਹੀਨੇ ਵਿਚ ਕੂੰਜਾਂ (ਆਉਂਦੀਆਂ ਹਨ), ਚੇਤਰ ਦੇ ਮਹੀਨੇ ਵਿਚ ਜੰਗਲਾਂ ਵਿਚ ਅਗ (ਲਗਦੀ ਹੈ) ਅਤੇ ਸਾਵਣ ਵਿਚ ਬਿਜਲੀਆਂ (ਲਿਸ਼ਕਦੀਆਂ ਹਨ)। ਸਰਦ ਰੁਤ ਵਿਚ (ਸੁਹਾਗਵੰਤੀਆਂ ਦੀਆਂ) ਬਾਂਹਵਾਂ ਪ੍ਰੀਤਮ ਦੇ ਗਲ ਵਿਚ (ਪਈਆਂ) ਸ਼ੋਭਦੀਆਂ ਹਨ।

**ਕਤਿਕ**- ਕੱਤਕ ਦੇ ਮਹੀਨੇ ਵਿਚ। **ਚੇਤਿ**- ਚੇਤਰ (ਦੇ ਮਹੀਨੇ) ਵਿਚ। **ਡਉ**- ਦਾਵਾਨਲ, ਜੰਗਲ ਦੀ ਅਗ। **ਸੋਹੰਦੀਆਂ**- ਸ਼ੋਭਦੀਆਂ ਹਨ । **ਪਿਰ**- ਪਿਆਰਾ। **ਬਾਹੜੀਆਂ**- ਬਾਂਹਵਾਂ।

[ਸੰਸ. ਸ਼ੀਤ (ਸ਼ੀਤ) ਸ਼੍ਯੈ+ਕ੍ਤ : ਸ਼ੀਤ+ਕਾਲ: = ਸਰਦ ਰੁਤ, ਸਰਦੀ ਦਾ ਮੌਸਮ, ਸਿਆਲ।

ਸੰਸਕ੍ਰਿਤ 'ਸ਼ੀਤ' ਵਿਗੜ ਕੇ ਪ੍ਰਾਕ੍ਰਿਤ ਵਿਚ 'ਸੀਅ' ਹੋ ਗਿਆ ਹੈ ਅਤੇ 'ਕਾਲ:' ਦਾ ਵਿਗੜ ਕੇ 'ਆਲ' ਹੋ ਗਿਆ। ਇਸ ਤਰ੍ਹਾਂ ਸੀਅ+ਆਲ ਸ਼ਬਦਾਂ ਦੀ ਸੰਧੀ ਹੋਣ ਤੇ 'ਸੀਆਲ' ਸ਼ਬਦ ਬਣਿਆ। ਇਸੇ ਤੋਂ ਅਗੇ ਬਿਹਾਰੀ ਦੀ ਥਾਂ ਸਿਹਾਰੀ ਹੋ ਗਈ, ਜਿਸ ਤੋਂ 'ਸਿਆਲ' ਹੋ ਗਿਆ। ਗੁਰੂ ਗ੍ਰੰਥ ਸਾਹਿਬ ਵਿਚ 'ਸਿਆਲ' ਸ਼ਬਦ ਦੀ ਵਰਤੋਂ ਨਹੀਂ ਹੋਈ।]

## ਸੀਸ : ਸਿਰ। ੧੩

**ਜਲੁ ਢੋਵਉ ਇਹੁ ਸੀਸ ਕਰਿ ਕਰ ਪਗ ਪਖਲਾਵਉ ॥**
**ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥ ੧ ॥**

ਬਿਲਾ., ਮਹਲਾ ੫, ੫੧, ਸਫ਼ਾ ੮੧੩

**ਅਰਥ** : (ਹੇ ਭਾਈ ! ਮੈਂ ਗੁਰਮੁਖਾਂ ਦੀ ਸੇਵਾ ਹਿਤ) ਆਪਣੇ ਸਿਰ ਉਤੇ ਪਾਣੀ ਢੋਵਾਂ, ਹੱਥਾਂ ਨਾਲ (ਆਪ ਉਨ੍ਹਾਂ ਦੇ) ਚਰਨ ਧੋਵਾਂ। ਲੱਖਾਂ ਵਾਰ (ਉਨ੍ਹਾਂ ਤੋਂ) ਸਦਕੇ ਜਾਵਾਂ ਅਤੇ (ਸਾਧ ਸੰਗਤ) ਦਾ ਦਰਸ਼ਨ ਕਰ ਕੇ ਜੀਵਨ ਪ੍ਰਾਪਤ ਕਰਾਂ।

**ਢੋਵਉ**- ਢੋਵਾਂ। **ਕਰ**- ਹੱਥ। **ਪਗ**- ਪੈਰ। **ਪਖਲਾਵਉ**- ਧੋਵਾਂ। **ਬਾਰਿ**- ਸਦਕੇ। **ਲਖ ਬੇਰੀਆ**- ਲੱਖਾਂ ਵਾਰ। **ਪੇਖਿ**- ਵੇਖ ਕੇ। **ਜੀਵਾਵਉ**- ਜੀਵਨ ਪਾਵਾਂ।

[ਸੰਸ. ਸ਼ਿਰਸ੍ (ਸ਼ਿਰਸ੍) ਸ਼੍ਰ+ਅਸੁਨ੍ : ਸਿਰ, ਚੋਟੀ ; ਉਚਤਮ ਬਿੰਦੂ ; ਅਗਲਾ ਹਿਸਾ ; ਮੁਖ ; ਪ੍ਰਧਾਨ ਆਦਿ।
ਪ੍ਰਾ. ਸਿਰ (ਸਿਰ), ਸਿਸ੍ਸ (ਸਿਸ੍ਸ), ਸੀਸ (ਸੀਸ) : ਮਸਤਕ, ਸਿਰ ; ਪ੍ਰਧਾਨ ; ਅਗਲਾ ਹਿਸਾ।]

## ਸੀਸ : ਸਿਰ ਉਤੇ। ੧੪

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥ ੧ ॥**

ਗਉੜੀ, ਕਬੀਰ, ੫੨, ਸਫ਼ਾ ੩੩੫-੩੬

ਵੇਖੋ 'ਅੰਕਸੁ' 1-੯੫੨

[ਵੇਖੋ ੧੩]

## ਸੀਸ (ਮਾਰ) : ਸਿਰ ਉਤੇ ਮਾਰ (ਸਹਿੰਦਾ ਹੈ)। ੧੫

**ਮੈਗਲ ਜਿਉ ਫਾਸਸਿ ਕਾਮਹਾਰ ॥**
**ਕੜਿ ਬੰਧਨਿ ਬਾਧਿਓ ਸੀਸ ਮਾਰ ॥ ੨ ॥**

ਬਸੰਤੁ (ਅਸ.), ਮਹਲਾ ੧, ੨, ਸਫ਼ਾ ੧੧੮੮

**ਅਰਥ** : ਜਿਵੇਂ ਕਾਮਾਤੁਰ ਹਾਥੀ ਫਸ ਜਾਂਦਾ ਹੈ ਅਤੇ ਸੰਗਲ ਨਾਲ ਕੱਸ ਕੇ ਬੰਨ੍ਹਿਆ ਹੋਇਆ ਸਿਰ ਉਤੇ ਮਾਰ (ਸਹਿੰਦਾ ਹੈ। ਉਸੇ ਤਰ੍ਹਾਂ ਵਿਸ਼ਿਆਂ ਵਿਚ ਫਸਿਆ ਮਨ ਦੁਖ ਸਹਿੰਦਾ ਹੈ)।

**ਮੈਗਲ**- ਹਾਥੀ। **ਫਾਸਸਿ**- ਫਸ ਜਾਂਦਾ ਹੈ। **ਕਾਮਹਾਰ**- ਕਾਮਾਤੁਰ। **ਕੜਿ**-

ਕੱਸ ਕੇ। **ਬੰਧਨਿ**- ਸੰਗਲ ਨਾਲ।
[ਵੇਖੋ ੧੩]

**ਸੀਸਿ** : ਸਿਰ ਨੂੰ। ੧੬

**ਸਲੋਕੁ ਮਃ ੧ ॥....ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ ੧ ॥**

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

**ਅਰਥ** : ਗੁਨਾਹਗਾਰ (ਹੋਰ ਵੀ) ਦੋਗੁਣਾ ਝੁਕਦਾ ਹੈ, ਜਿਵੇਂ ਮਿਰਗ ਆਦਿ ਨੂੰ ਮਾਰਨ ਵਾਲਾ (ਸ਼ਿਕਾਰੀ ਝੁਕਦਾ ਹੈ)। (ਨਿਰਾ) ਸਿਰ ਨੂੰ ਝੁਕਾਉਣ ਨਾਲ ਕੀ ਹੁੰਦਾ ਹੈ, ਜੇ ਦਿਲ ਮਾੜੇ ਪਾਸੇ ਜਾਂਦਾ ਹੋਵੇ ?

**ਦੂਣਾ**- ਦੋਗੁਣਾ। **ਨਿਵੈ**- ਝੁਕਦਾ ਹੈ। **ਹੰਤਾ**- ਮਾਰਨ ਵਾਲਾ। **ਮਿਰਗਾਹਿ**- ਮਿਰਗ ਆਦਿ ਨੂੰ। **ਨਿਵਾਇਐ**- ਝੁਕਾਉਣ ਨਾਲ। **ਕੁਸੁਧੇ**- ਮਾੜੇ ਪਾਸੇ।
[ਵੇਖੋ ੧੩]

**ਸੀਸਿ** : ਸਿਰ ਉਤੇ। ੧੭

**ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ**
**ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥**
**ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ**
**ਖੇਲੁ ਕੀਆ ਆਪਣੈ ਉਛਾਹਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੮, ਸਫ਼ਾ ੧੪੦੨-੦੩

**ਅਰਥ** : (ਹੇ ਗੁਰੂ ਰਾਮਦਾਸ ! ਤੂੰ ਮੇਰੇ ਲਈ) ਪੀਲੇ ਕਪੜਿਆਂ ਵਾਲਾ (ਸ੍ਰੀ ਕ੍ਰਿਸ਼ਨ) ਹੈਂ। (ਤੇਰੇ) ਚੰਬੇਲੀ ਵਰਗੇ ਚਿੱਟੇ ਦੰਦ ਹਨ, (ਤੂੰ ਆਪਣੀ) ਪਿਆਰੀ (ਸੰਗਤ) ਨਾਲ (ਉਸੇ ਤਰ੍ਹਾਂ ਸ਼ੋਭਦਾ ਹੈਂ ਜਿਵੇਂ ਸ੍ਰੀ ਕ੍ਰਿਸ਼ਨ ਰਾਧਾ ਨਾਲ)। (ਤੇਰੇ) ਗਲ ਵਿਚ (ਸੁੰਦਰ) ਮਾਲਾ ਹੈ ਅਤੇ (ਤੂੰ) ਸਿਰ ਉਤੇ ਮੋਰ ਦੇ ਖੰਭਾਂ ਦਾ ਮੁਕਟ (ਬੜੀ) ਚਾਹਤ ਨਾਲ (ਪਹਿਨਿਆ ਹੋਇਆ) ਹੈ। (ਹੇ) ਧਰਮ-ਸਰੂਪ ਅਦ੍ਰਿਸ਼ਟ ਅਤੇ ਅਪਹੁੰਚ (ਗੁਰਦੇਵ) ! (ਤੈਨੂੰ) ਸਲਾਹਕਾਰਾਂ ਦੀ ਲੋੜ ਨਹੀਂ ਹੈ, (ਤੂੰ) ਵਡਾ ਧੀਰਜਵਾਨ ਹੈਂ ਅਤੇ ਆਪਣੇ ਆਨੰਦ ਲਈ ਤੂੰ (ਇਹ) ਖੇਲ ਰਚਿਆ ਹੈ।

**ਪੀਤ**- ਪੀਲੇ। **ਬਸਨ**- ਕਪੜੇ, ਵਸਤ੍ਰ। **ਕੁੰਦ**- ਚੰਬੇਲੀ ਦੇ ਫੁਲ (ਵਾਂਗ ਚਿੱਟੇ)। **ਦਸਨ**- ਦੰਦ। **ਪ੍ਰਿਅ**- ਪਿਆਰੀ। **ਕੰਠ**- ਗਲ। **ਮਾਲ**- ਮਾਲਾ। **ਮੋਰ ਪੰਖ**- ਮੋਰ ਦੇ ਖੰਭਾਂ ਦਾ। **ਚਾਹਿ**- ਚਾਹਤ ਨਾਲ। **ਬੇਵਜੀਰ**- ਸਲਾਹਕਾਰਾਂ ਤੋਂ ਰਹਿਤ। **ਬਡੇ ਧੀਰ**- ਵਡਾ ਧੀਰਜਵਾਨ। **ਅਲਖ**- ਅਦ੍ਰਿਸ਼ਟ। **ਅਗਮ**- ਅਪਹੁੰਚ। **ਉਛਾਹਿ**- ਚਾਅ ਲਈ, ਆਨੰਦ ਲਈ।
[ਵੇਖੋ ੧੩]

**ਸੀਸੁ** : ਸਿਰ। ੧੮

**ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥**
**ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥ ੪ ॥**

ਗਉੜੀ ਪੂਰਬੀ, ਮਹਲਾ ੪, ੬੨, ਸਫ਼ਾ ੧੭੨

ਵੇਖੋ 'ਉਨ' ।-੩੬੭
[ਵੇਖੋ ੧੩]

**ਸੀਸੁ (ਉਠਾਵਨ)** : ਸਿਰ ਚੁਕਣਾ (ਭਾਵ ਵਿਹਲ ਮਿਲਣਾ) ੧੯

**ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥**
**ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥ ੩ ॥**

ਮਾਰੂ, ਮਹਲਾ ੫, ੧੧, ਸਫ਼ਾ ੧੦੦੧

**ਅਰਥ** : (ਹੇ ਮਨੁੱਖ ! ਤੂੰ) ਕਾਮ, ਕ੍ਰੋਧ, ਲੋਭ ਅਤੇ ਮੋਹ ਵਿਚ ਰੁਝਿਆ ਹੋਇਆ ਹੈਂ ਅਤੇ (ਪਰਮਾਤਮਾ ਵਲੋਂ ਤੂੰ) ਅੱਖਾਂ ਫੇਰ ਰਖੀਆਂ ਹਨ। ਇਹ ਮਾਇਆ (ਰੂਪ ਸਮੁੰਦਰ) ਬਹੁਤ ਮੁਸ਼ਕਿਲ ਨਾਲ ਤਰਿਆ ਜਾ ਸਕਣ ਵਾਲਾ ਹੈ, (ਪਰ ਤੈਨੂੰ ਇਸ ਦੇ ਧੰਦਿਆਂ ਤੋਂ) ਕਦੇ ਸਿਰ ਚੁਕਣਾ ਹੀ ਨਹੀਂ ਮਿਲਦਾ।

**ਬਿਆਪਿਓ**- ਫਸਿਆ, ਰੁਝਿਆ। **ਨੇਤ੍ਰ ਰਖੇ ਫਿਰਾਇ**- ਅੱਖਾਂ ਫੇਰ ਰਖੀਆਂ ਹਨ (ਅਰਥਾਤ ਲਾਪਰਵਾਹ ਹੈਂ)। **ਕਬਹੂ**- ਕਦੇ। **ਮਹਾ ਦੁਤਰ**- ਬਹੁਤ ਮੁਸ਼ਕਿਲ ਨਾਲ ਤਰਿਆ ਜਾ ਸਕਣ ਵਾਲਾ। **ਮਾਇ**- ਮਾਇਆ (ਰੂਪ ਸਮੁੰਦਰ)।
[ਵੇਖੋ ੧੩]

**ਸੀਸੁ (ਅਕਾਸਿ)** : ਸਿਰ ਅਕਾਸ਼ ਵਿਚ (ਅਰਥਾਤ ਉਚੀ ਆਤਮਕ ਅਵਸਥਾ ਦੀ ਪ੍ਰਾਪਤੀ)। ੨੦

**ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥ ੪ ॥**

ਭੈਰਉ, ਨਾਮਦੇਵ, ੧੧, ਸਫ਼ਾ ੧੧੬੬

ਵੇਖੋ 'ਅਕਾਸਿ' ।-੧੭੧੦ ੳ
[ਵੇਖੋ ੧੩]

**ਸੀਸੁ (ਸਾਧਹ)** : ਸਿਰ ਸਾਧਾਂ ਦੇ (ਚਰਨਾਂ 'ਤੇ)। ੨੧

**ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥**
**ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥ ੪ ॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੬

**ਅਰਥ** : (ਪਰਮੇਸ਼ਰ) ਭਗਤਾਂ ਦੇ ਵਸ ਵਿਚ ਹੈ, (ਭਗਤੀ ਰਾਹੀਂ) ਜੀਵਾਂ ਨੂੰ ਮਿਲਦਾ ਹੈ। ਮੈਂ ਉਸ ਦੀ ਕਿਤਨੀ ਕੁ ਵਡਿਆਈ ਵਰਣਨ ਕਰਾਂ ? ਨਾਨਕ (ਆਪਣਾ) ਸਿਰ ਸਾਧਾਂ ਦੇ ਚਰਨਾਂ 'ਤੇ ਰਖ ਕੇ ਇਹ (ਭਗਤੀ ਰੂਪ) ਦਾਨ ਅਤੇ ਆਦਰ (ਪਰਮੇਸ਼ਰ ਤੋਂ) ਪ੍ਰਾਪਤ ਕਰਦਾ ਹੈ।

**ਉਪਮਾ**- ਵਡਿਆਈ। **ਕਿਤ**- ਕਿਤਨੀ। **ਗਨੀ**- ਗਿਣਾਂ, ਵਰਣਨ ਕਰਾਂ।
[ਵੇਖੋ ੧੩]

**ਸੀਸੁ (ਕੀਜੈ)** : ਸਿਰ (ਭੇਟ) ਕੀਤਾ ਜਾਵੇ। ੨੨

**ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥**
**ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥ ੧ ॥**

ਮਾਲੀ ਗਉੜਾ, ਮਹਲਾ ੪, ੬, ਸਫ਼ਾ ੯੮੫-੮੬

**ਅਰਥ** : ਹੇ ਮੇਰੇ ਮਨ ! ਪਰਮਾਤਮਾ ਦਾ ਭਜਨ ਕਰ ਅਤੇ ਸਾਰੇ ਪਾਪ ਦੂਰ ਕਰ ਦੇ। ਪੂਰੇ ਗੁਰੂ ਨੇ ਹਰੀ-ਸਿਮਰਨ (ਆਪਣੇ) ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ, (ਅਜਿਹੇ) ਗੁਰੂ ਦੇ ਰਸਤੇ ਵਿਚ ਮੇਰਾ ਸਿਰ (ਭੇਟ) ਕਰ ਦਿੱਤਾ ਜਾਵੇ।

**ਕਿਲਬਿਖ**- ਪਾਪ। **ਕਾਟ**- ਦੂਰ ਕਰ ਦੇ। **ਉਰ**- ਹਿਰਦੇ ਵਿਚ।

[ਵੇਖੋ ੧੩]

**ਸੀਸੁ (ਚਰਣੀ)** : ਸਿਰ ਚਰਨਾਂ ਉਤੇ ਰਖਦੀਆਂ ਹਨ। ੨੩

**ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥**
**ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥...੧ ॥**

ਗਉੜੀ (ਛੰਤ), ਮਹਲਾ ੫, ੧, ਸਫ਼ਾ ੨੪੭

**ਵੇਖੋ 'ਸ੍ਰੀਧਰੁ'** IV-੯੭੩

[ਵੇਖੋ ੧੩]

**ਸੀਸੁ (ਧਰਨਿ)** : ਸਿਰ ਧਾਰਨ ਕਰਨ ਵਾਲਾ (ਅਰਥਾਤ ਸ਼ਿਵ)। ੨੪

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥**

ਜੈਤਸਰੀ, ਰਵਿਦਾਸ, ੧, ਸਫ਼ਾ ੭੧੦

**ਅਰਥ** : (ਹੇ ਭਾਈ !) ਗੌਤਮ (ਰਿਸ਼ੀ) ਦੀ ਪਤਨੀ ਅਹੱਲਿਆ, ਪਾਰਬਤੀ ਦਾ ਪਤੀ ਅਤੇ (ਬ੍ਰਹਮਾ) ਦਾ ਸਿਰ ਧਾਰਨ ਕਰਨਾ ਵਾਲਾ (ਸ਼ਿਵ), ਹਜ਼ਾਰ ਭਗਾਂ ਦੇ ਨਿਸ਼ਾਨ ਵਾਲਾ (ਇੰਦ੍ਰ ਆਦਿ ਸਭ ਵਿਸ਼ੈ-ਵਾਸਨਾ ਵਿਚ ਲਗ ਕੇ ਖ਼ੁਆਰ ਹੋਏ)।

**ਗੋਤਮ ਨਾਰਿ**- ਅਹੱਲਿਆ। **ਉਮਾਪਤਿ ਸ੍ਵਾਮੀ**- ਪਾਰਬਤੀ ਦਾ ਪਤੀ, ਸ਼ਿਵ। **ਸਹਸ**- ਹਜ਼ਾਰ। **ਭਗ ਗਾਂਮੀ**- ਭਗਾਂ ਦੇ ਨਿਸ਼ਾਨ ਵਾਲਾ, ਇੰਦ੍ਰ।

[ਵੇਖੋ ੧੩]

**ਸੀਸੁ (ਧਰਿ)** : ਸਿਰ ਧਰ ਕੇ (ਭਾਵ ਮੱਥਾ ਟੇਕ ਕੇ)। ੨੫

**ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥**
**ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥ ੧ ॥**

ਬਿਲਾ., ਮਹਲਾ ੫, ੪੫, ਸਫ਼ਾ ੮੧੨

**ਅਰਥ** : (ਮੈਂ ਆਪਣੇ) ਕੰਨਾਂ ਨਾਲ ਵਾਰ-ਵਾਰ ਪਰਮਾਤਮਾ ਦਾ ਨਾਮ ਸੁਣਦਾ ਰਹਾਂ ਅਤੇ (ਉਸ) ਮਾਲਿਕ ਦਾ ਜਸ ਗਾਵਾਂ। ਗੁਰਮੁਖਾਂ ਦੇ ਚਰਨਾਂ ਨੂੰ ਹੱਥਾਂ (ਨਾਲ ਸਪਰਸ਼ ਕਰ ਕੇ) ਅਤੇ ਮੱਥਾ ਟੇਕ ਕੇ ਹਰੀ-ਨਾਮ ਦੀ ਆਰਾਧਨਾ ਕਰਾਂ।

**ਸ੍ਰਵਨੀ**- ਕੰਨਾਂ ਨਾਲ। **ਸੁਨਉ**- ਸੁਣਾਂ, ਸੁਣਦਾ ਰਹਾਂ। **ਕਰ**- ਹੱਥ (ਭਾਵ ਹੱਥਾਂ ਨਾਲ ਸਪਰਸ਼ ਕਰ ਕੇ)।

[ਵੇਖੋ ੧੩]

**ਸੀਸੁ (ਨਿਹਾਰਉ)** : ਸਿਰ ਝੁਕਾਵਾਂ। ੨੬

**ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥**
**ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥ ੧ ॥**

ਸੂਹੀ, ਮਹਲਾ ੫, ੪੨, ਸਫ਼ਾ ੭੪੫

**ਅਰਥ** : (ਹੇ ਭਾਈ !) ਮੈਂ ਆਪਣੇ ਕੇਸਾਂ ਦਾ ਪੱਖਾ ਬਣਾ ਕੇ ਸੰਤ-ਜਨਾਂ ਉਪਰ ਚੌਰ ਝੁਲਾਉਂਦਾ ਰਹਾਂ। (ਉਨ੍ਹਾਂ ਦੇ) ਚਰਨਾਂ ਉਤੇ ਸਿਰ ਝੁਕਾਵਾਂ ਅਤੇ (ਪੈਰਾਂ ਦੀ) ਧੂੜ (ਆਪਣੇ) ਮੱਥੇ ਉਤੇ ਲਾਵਾਂ।

**ਕਰਿ**- ਬਣਾ ਕੇ। **ਬੀਜਨਾ**- ਪੱਖਾ। **ਚਉਰੁ**- ਚੰਵਰ। **ਢੁਲਾਵਉ**- ਝੁਲਾਵਾਂ।

[ਵੇਖੋ ੧੩]

**ਸੀਸੁ (ਭੇਟ)** : ਸਿਰ ਅਰਪ (ਦੇਵਾਂ)। ੨੭

**ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥**
**ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥ ੪ ॥ ੧ ॥**

ਤੁਖਾਰੀ (ਛੰਤ), ਮਹਲਾ ੪, ੧, ਸਫ਼ਾ ੧੧੧੪

**ਅਰਥ** : ਜੇ ਸੱਚੇ ਸਤਿਗੁਰੂ ਨੂੰ ਚੰਗਾ ਲਗੇ, ਤਾਂ ਮੈਂ ਸਤਿਗੁਰੂ ਦੇ ਸਾਹਮਣੇ ਆਪਣਾ ਸਿਰ ਅਰਪ ਦੇਵਾਂ। ਹੇ ਦੇਣਹਾਰ ਪਰਮੇਸ਼ਰ ! ਆਪ ਹੀ ਕ੍ਰਿਪਾ ਕਰੋ ਕਿ ਨਾਨਕ (ਤੁਹਾਡੀ) ਗੋਦ ਵਿਚ ਲੀਨ ਹੋ ਜਾਵੇ।

**ਦਾਤੇ**- ਹੇ ਦੇਣਹਾਰ। **ਅੰਕਿ**- ਗੋਦ ਵਿਚ।

[ਵੇਖੋ ੧੩]

**ਸੀਹ** : ਸ਼ੇਰ। ੨੮

**ਮਃ ੧ ॥...ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੨੮੮

**ਅਰਥ** : (ਜ਼ਾਲਿਮ) ਰਾਜੇ (ਹਿੰਸਕ) ਸ਼ੇਰ ਹਨ ਅਤੇ ਉਨ੍ਹਾਂ ਦੇ (ਥਾਪੇ ਹੋਏ ਪੜ੍ਹੇ-ਲਿਖੇ) ਅਧਿਕਾਰੀ ਕੁੱਤੇ ਹਨ। (ਉਹ ਵੇਲੇ-ਕੁਵੇਲੇ) ਬੈਠੇ-ਸੁੱਤੇ ਬੰਦਿਆਂ ਨੂੰ ਜਾ ਜਗਾਂਦੇ ਹਨ।

**ਮੁਕਦਮ**- ਸਰਕਾਰੀ ਅਧਿਕਾਰੀ। **ਜਗਾਇਨਿ੍**- ਜਗਾਂਦੇ ਹਨ।

**ਭਾਵ** : ਇਹ ਸਲੋਕ '**ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ੀ ਕਮਾਣਾ ਨਾਉ**' ਦੇ ਵਿਚਾਰ ਉਤੇ ਕੇਂਦ੍ਰਿਤ ਹੈ। ਇਸ ਵਿਚ ਸਮਝਾਇਆ ਹੈ ਕਿ ਵਿਦਿਆ ਪੜ੍ਹ ਕੇ ਮਨੁੱਖ ਦਾ ਵਿਵਹਾਰ ਸਭਿਅਕ ਹੋਣਾ ਚਾਹੀਦਾ ਹੈ। ਪੜ੍ਹਨ-ਲਿਖਣ ਦਾ ਅਸਲ ਲਾਭ ਤਾਂ ਹੈ, ਜੇ ਮਨੁੱਖ ਆਪਣੇ ਇਨਸਾਨੀ ਫ਼ਰਜ਼ਾਂ ਦੀ ਸਹੀ ਤਰ੍ਹਾਂ ਪਛਾਣ ਕਰੇ। ਰਾਜ-ਸਿੰਘਾਸਣ ਉਤੇ ਬੈਠੇ ਲੋਕ ਅਤੇ ਉਨ੍ਹਾਂ ਦੇ ਸਿਖਿਅਤ ਅਧਿਕਾਰੀ ਜੇ ਆਪਣੇ ਫ਼ਰਜ਼ ਦੀ ਪੂਰਤੀ ਦੇ ਉਲਟ ਆਪ ਹੀ ਪਰਜਾ ਦੀ ਲੁਟ-ਖਸੁਟ ਵਿਚ ਲਗ ਜਾਣ ਤਾਂ ਅਜਿਹੀ ਪੜ੍ਹਾਈ ਦਾ ਕੀ ਲਾਭ ਹੈ ? ਵਿਦਿਆ ਦਾ ਪ੍ਰਯੋਜਨ ਕੇਵਲ ਧਨ ਅਤੇ ਸੱਤਾ ਦੀ ਪ੍ਰਾਪਤੀ ਨਹੀਂ, ਸਗੋਂ ਵਿਦਿਆ ਦਾ ਮਕਸਦ ਜੀਵਨ ਨੂੰ ਉਪਕਾਰੀ ਬਣਾਉਣਾ ਹੈ।

[ਸੰਸ. ਸਿੰਹ: (ਸਿੰਹ:) ਹਿੰਸ+ਅਚ੍ : ਸ਼ੇਰ ; ਇਕ ਰਾਸ਼ੀ ਦਾ ਨਾਮ ; ਸਮਾਸ ਦੇ ਅੰਤ ਵਿਚ ਆਉਣ ਨਾਲ ਅਰਥ ਸਰਬੋਤਮ ਹੋ ਜਾਂਦਾ ਹੈ,

ਜਿਵੇਂ- ਰਘੁਸਿੰਹ।
ਪ੍ਰਾ. ਸਿੰਘ (ਸਿੰਘ) : ਸ਼ੇਰ, ਮਿਰਗ-ਰਾਜ ; ਭਗਵਾਨ ਮਹਾਵੀਰ ਦਾ ਇਕ ਚੇਲਾ ; ਵਿਸ਼ੇਸ਼ ਪ੍ਰਕਾਰ ਦਾ ਇਕ ਵਰਤ।]

**ਸੀਹਾ** : ਸ਼ੇਰਾਂ ਨੂੰ। ੨੯

**ਸਲੋਕ ਮਃ ੧ ॥ ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥....੧ ॥**
ਮਾਝ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੪੪

**ਅਰਥ**: (ਪਾਰਬ੍ਰਹਮ ਦੇ ਕੌਤਕ ਅਜੀਬ ਹਨ, ਉਹ) ਸ਼ੇਰਾਂ, ਬਾਜ਼ਾਂ, ਚਰਗਾਂ, ਕੁਹੀਆਂ (ਆਦਿ ਜੋ ਮਾਸਾਹਾਰੀ ਜੀਵ ਹਨ) ਇਨ੍ਹਾਂ ਨੂੰ ਘਾਹ ਖਵਾ ਦੇਂਦਾ ਹੈ। ਜੋ ਘਾਹ ਖਾਣ ਵਾਲੇ ਹਨ, ਉਨ੍ਹਾਂ ਨੂੰ ਮਾਸ ਖਵਾ ਦੇਂਦਾ ਹੈ, (ਉਹ ਚਾਹੇ ਤਾਂ) ਇਸ ਰਾਹੇ ਵੀ ਤੋਰ ਸਕਦਾ ਹੈ।
[ਵੇਖੋ ੨੮]

**ਸੀਹੁ** : ਸ਼ੇਰ। ੩੦

**ਮ: ੧॥... ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥**
**ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥...੨ ॥**
ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬
ਵੇਖੋ 'ਅੰਧਾ' I-੧੧੭੯

[ਵੇਖੋ ੨੮]

**ਸੀਹੁ** : ਸ਼ੇਰ ਨੂੰ। ੩੧

**ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥**
**ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥ ੨ ॥**
ਸੋਰਠਿ, ਮਹਲਾ ੪, ੪, ਸਫ਼ਾ ੬੦੫-੦੬

**ਅਰਥ** : ਪਿਆਰਾ (ਪਰਮਾਤਮਾ ਆਪਣੇ) ਹੁਕਮ ਵਿਚ ਆਪ ਵਰਤ ਰਿਹਾ ਹੈ, (ਵਿਸ਼ਾਲ ਸਾਗਰਾਂ ਦੇ) ਪਾਣੀ ਨੂੰ ਮਿੱਟੀ ਨਾਲ ਬੰਨ੍ਹ ਕੇ ਰਖਦਾ ਹੈ। (ਉਹ) ਪਿਆਰਾ (ਕੁਦਰਤ ਵਿਚ ਆਪਣਾ) ਭਉ ਆਪ ਹੀ ਪਾਉਂਦਾ ਹੈ, ਬੱਕਰੀ ਅਤੇ ਸ਼ੇਰ ਨੂੰ (ਮਰਯਾਦਾ ਵਿਚ) ਬੰਨ੍ਹ ਕੇ (ਇਕੱਠੇ) ਫਿਰਾ ਰਿਹਾ ਹੈ (ਭਾਵ ਵਿਰੋਧੀ ਚੀਜ਼ਾਂ ਨੂੰ ਵੀ ਇਕ-ਸਾਥ ਰਖਦਾ ਹੈ)।
ਹੁਕਮਿ- ਹੁਕਮ ਵਿਚ। ਵਰਤਦਾ- ਵਰਤ ਰਿਹਾ ਹੈ।
[ਵੇਖੋ ੨੮]

**ਸੀਹੁਤੀ** : ਰਾਗ ਮਾਲਾ ਵਿਚ ਵਰਣਿਤ ਇਕ ਰਾਗਨੀ। ੩੨

**ਗੋਂਡਕਰੀ ਅਰੁ ਦੇਵਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥**
**ਧਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥**
ਰਾਗਮਾਲਾ, ਸਫ਼ਾ ੧੪੩੦

**ਅਰਥ** : ਗੋਂਡਕਰੀ, ਦੇਵਗੰਧਾਰੀ, ਗੰਧਾਰੀ, ਸੀਹੁਤੀ ਅਤੇ ਧਨਾਸਰੀ ਇਹ ਪੰਜ ਰਾਗਨੀਆਂ ਰਾਗ ਮਾਲਕੌਸ਼ਿਕ ਨਾਲ ਜੋੜ ਕੇ (ਭਾਵ ਮਾਲਕੌਸ਼ ਦੀਆਂ ਪਤਨੀਆਂ ਮੰਨ ਕੇ) ਗਾਈਆਂ ਗਈਆਂ ਸਨ।
**ਨੋਟ** : 'ਸੀਹੁਤੀ' ਨਾ ਕੇਵਲ ਇਕ ਅਪ੍ਰਚਲਿਤ ਰਾਗਨੀ ਹੈ, ਸਗੋਂ ਇਸ ਦਾ ਕੋਈ ਸੰਕੇਤ ਸੰਗੀਤ ਸ਼ਾਸਤ੍ਰ ਵਿਚ ਨਹੀਂ ਮਿਲਦਾ। ਇਸ ਨਾਲ ਮਿਲਦੇ-ਜੁਲਦੇ ਕਿਸੇ ਰਾਗ/ ਰਾਗਣੀ ਦਾ ਨਾਮ-ਉਲੇਖ ਵੀ ਨਹੀਂ ਹੋਇਆ।

**ਸੀਕਾ** : ਸਿੱਕਾ, ਰੁਪਏ। ੩੩

**ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥**
**ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥ ੫ ॥**
ਗੂਜਰੀ (ਅਸ.), ਮਹਲਾ ੫, ੮, ਸਫ਼ਾ ੫੦੨
ਵੇਖੋ 'ਸਰਨ (ਪਾਲਨ)' IV-੨੪੦

[ਅ. ਸਿੱਕਾ : ਠੱਪਾ, ਛਾਪ ; ਸੋਨੇ, ਚਾਂਦੀ ਜਾਂ ਕਿਸੇ ਹੋਰ ਧਾਤੂ ਤੋਂ ਬਣੀ ਪ੍ਰਮਾਣਿਕ ਮੁਦ੍ਰਾ : ਕਾਨੂੰਨ ; ਗਲੀ, ਬਾਜ਼ਾਰ ; ਪਧਰਾ ਰਸਤਾ ਆਦਿ।]

**ਸੀਖ** : ਸਿਖਿਆ। ੩੪

**ਯਹ ਮਨੁ ਨੈਕ ਨ ਕਹਿਓ ਕਰੈ ॥**
**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥**
ਦੇਵ., ਮਹਲਾ ੯, ੧, ਸਫ਼ਾ ੫੩੬
ਵੇਖੋ 'ਸਿਖਾਇ (ਰਹਿਓ)' IV-੨੧੪੦

[ਸੰਸ. ਸ਼ਿਕ੍ਸ਼ (ਸ਼ਿਕ੍ਸ਼੍) : ਸਿਖਣਾ, ਗਿਆਨ ਗ੍ਰਹਿਣ ਕਰਨਾ।
ਪ੍ਰਾ. ਸਿਕਖ (ਸਿਕ੍ਖ) : ਸਿਖਣਾ, ਪੜ੍ਹਨਾ, ਅਭਿਆਸ ਕਰਨਾ।
ਅਪ. ਸੀਖ (ਸੀਖ) : ਸਿਖਣਾ, ਉਪਦੇਸ਼ ਆਦਿ।]

**ਸੀਖ** : ਸਿਖਿਆ ਨਾਲ। ੩੫

**ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥...੨ ॥**
ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੯

**ਅਰਥ** : ਜਿਸ (ਮਨੁੱਖ) ਦੇ ਅੰਦਰ ਨਿਰਾਕਾਰ (ਅਕਾਲ-ਪੁਰਖ) ਵਸਦਾ ਹੈ, ਉਸ ਦੀ ਸਿਖਿਆ ਨਾਲ (ਸਾਰਾ) ਸੰਸਾਰ ਤਰ ਜਾਂਦਾ ਹੈ।
[ਵੇਖੋ ੩੪]

**ਸੀਖੇ** : ਸਿਖਣ ਨਾਲ। ੩੬

**ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥**
**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥ ੩ ॥**
ਸਾਰਗ, ਮਹਲਾ ੫, ੯, ਸਫ਼ਾ ੧੨੦੫

**ਅਰਥ** : ਹੋਰ ਕੁਝ ਜਿਤਨੇ ਵੀ (ਸੰਸਾਰਿਕ ਪ੍ਰਾਪਤੀਆਂ ਦੇ) ਯਤਨ ਕਹੇ ਜਾਂਦੇ ਹਨ, ਉਹ ਸਾਰੇ ਸਿਖਣ ਨਾਲ ਪ੍ਰਾਪਤ ਹੋ ਜਾਂਦੇ ਹਨ। (ਪਰ) ਪਿਆਰਾ (ਪ੍ਰਭੂ ਆਪਣੀ ਕ੍ਰਿਪਾ ਨਾਲ) ਸੁਭਾਵਿਕ ਹੀ ਹਿਰਦੇ ਵਿਚ ਪ੍ਰਗਟ

ਹੁੰਦਾ ਹੈ, (ਕਿਉਂਕਿ) ਉਸ ਦੀ ਪਰਖ ਮਨੁੱਖ ਦੀ ਪਹੁੰਚ ਤੋਂ ਦੂਰ ਹੈ (ਭਾਵ ਉਹ ਗਿਆਨ-ਇੰਦ੍ਰੀਆਂ ਦੀ ਪਰਖ ਦਾ ਵਿਸ਼ਾ ਨਹੀਂ ਹੈ)।

**ਆਨ**- ਹੋਰ। **ਉਪਾਵ**- ਯਤਨ। **ਕਹੀਅਹਿ**- ਕਹੇ ਜਾਂਦੇ ਹਨ। **ਤੇਤੇ**- ਉਹ ਸਾਰੇ। **ਪਾਵਤ**- ਪ੍ਰਾਪਤ ਹੋ ਜਾਂਦੇ ਹਨ। **ਅਚਿੰਤ**- ਸੁਭਾਵਿਕ। **ਗ੍ਰਿਹ**- ਹਿਰਦਾ-ਘਰ। **ਭੀਤਰਿ**- ਅੰਦਰ। **ਅਗਮ**- ਪਹੁੰਚ ਤੋਂ ਪਰੇ। **ਪਰਖਾਵਤ**- ਪਰਖ (ਭਾਵ ਗਿਆਨ-ਇੰਦ੍ਰੀਆਂ ਦੀ ਪਰਖ)।

[ਵੇਖੋ ੩੪]

**ਸੀਗਰੀਆ** : ਸ਼ਿੰਗਾਰੀ ਗਈ। ੩੭

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥**
**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥ ੧ ॥**

ਸਾਰਗ, ਮਹਲਾ ੫, ੪੫, ਸਫ਼ਾ ੧੨੧੩

**ਅਰਥ** : ਹੇ ਸਤਿਗੁਰੂ ! ਮੇਰੇ ਚਿੱਤ ਵਿਚ ਪਿਆਰੇ ਪ੍ਰਭੂ ਦੀ ਪ੍ਰੀਤ ਤਾਂ ਪਹਿਲਾਂ ਤੋਂ ਹੀ ਟਿਕੀ ਹੋਈ ਹੈ। (ਪਰ) ਜਦੋਂ ਤੁਸਾਂ (ਮੈਨੂੰ ਅਧਿਆਤਮਕ) ਉਪਦੇਸ਼ ਦਿੱਤਾ, ਤਾਂ ਮੈਂ (ਪੂਰੀ ਤਰ੍ਹਾਂ) ਸਜ ਗਈ, ਸ਼ਿੰਗਾਰੀ ਗਈ (ਭਾਵ ਜੀਵਨ ਵਿਚ ਗੁਣਾਂ ਦਾ ਪ੍ਰਵੇਸ਼ ਹੋ ਗਿਆ)।

**ਓਅੰ ਪ੍ਰਿਅ**- ਪਿਆਰੇ ਪ੍ਰਭੂ ਦੀ। **ਚੀਤਿ**- ਚਿੱਤ ਵਿਚ। **ਪਹਿਲਰੀਆ**- ਆਰੰਭ ਤੋਂ (ਭਾਵ ਰਚਨਾ-ਕਾਲ ਤੋਂ)। **ਬਚਨੁ**- ਉਪਦੇਸ਼।

[ਸੰਸ. शृङ्गारित (ਸ਼ਰਿਙ੍ਗਾਰਿਤ) शृङ्ग+इतच् : ਸਜਿਆ ਹੋਇਆ, ਅਲੰਕ੍ਰਿਤ ; ਪਿਆਰ ਵਿਚ ਮਸਤ ; ਸਿੰਦੂਰ ਨਾਲ ਲਾਲ।
ਪ੍ਰਾ. सिंगारिअ (ਸਿੰਗਾਰਿਅ) : ਸਜਿਆ ਹੋਇਆ, ਸ਼ੋਭਾ ਵਾਲਾ ; ਕਾਲਾ ਅਗਰ।]

**ਸੀਂਗਾਰ** : ਸ਼ਿੰਗਾਰ, ਧਾਰਮਿਕ ਲਿਬਾਸ। ੩੮

**ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥**
**ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥ ੨ ॥**

ਪ੍ਰਭਾਤੀ (ਅਸ.), ਮਹਲਾ ੧, ੩, ਸਫ਼ਾ ੧੩੪੩

**ਅਰਥ** : ਮਨਮੁਖ ਦੇ ਬੋਲ (ਭਾਵ ਧਾਰਮਿਕ ਬਚਨ) ਭਟਕਾਉਣ ਵਾਲੇ ਹਨ, ਕਿਉਂਕਿ (ਉਸ ਦੇ) ਮਨ ਦੀ ਕਾਮਨਾ ਮੋਹ ਲੈਣ ਵਾਲੀ ਮਾਇਆ ਵਿਚ (ਅਟਕੀ ਹੋਈ) ਹੈ। ਉਸ ਚੰਡਾਲ ਦਾ ਤੀਰਥ-ਇਸ਼ਨਾਨ ਝੂਠਾ ਹੈ ਅਤੇ ਸੋਹਣੇ ਧਾਰਮਿਕ ਲਿਬਾਸ ਫ਼ਜ਼ੂਲ ਹਨ।

**ਮਨਸਾ**- ਮਨ ਦਾ ਚਿੰਤਨ। **ਖੁਆਰ**- ਭਟਕਾਉਣ ਵਾਲੇ। **ਮਜਨੁ**- ਤੀਰਥ-ਇਸ਼ਨਾਨ। **ਚਾਰ**- ਚੰਗੇ, ਸੋਹਣੇ।

[ਸੰਸ. शृङ्गारः (ਸ਼ਰਿਙ੍ਗਾਰਃ) शृङ्ग+ऋ+अण् : ਕਾਮ-ਰਸ ; ਸੰਭੋਗ ; ਸਜੀਲੀ ਪੁਸ਼ਾਕ ; ਪ੍ਰੇਮ ; ਚਿੰਨ੍ਹ ; ਨੌਂ ਰਸਾਂ ਵਿਚੋਂ ਇਕ।
ਪ੍ਰਾ. सिंगार (ਸਿੰਗਾਰ) : ਸਜੀਲੀ ਵੇਸ਼-ਭੂਸਾ ; ਸਿੰਦੂਰ ; ਕਾਲਾ ਅਗਰ ; ਲੌਂਗ ; ਅਧਰਕ ; ਗਹਿਣਾ।]

**ਸੀਗਾਰ** : ਸ਼ਿੰਗਾਰ। ੩੮ ੳ

**ਗੜਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ ॥**
**ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੪, ਸਫ਼ਾ ੧੨੪੭

**ਅਰਥ** : ਸਰੀਰ ਰੂਪ ਕਿਲ੍ਹੇ ਉਪਰ (ਮਨੁੱਖ) ਕਈ ਕਿਸਮ ਦੇ ਸ਼ਿੰਗਾਰ ਬਣਾਂਦੇ ਹਨ। ਮਾਇਆਧਾਰੀ ਰੰਗ-ਬਰੰਗੇ ਰੇਸ਼ਮੀ ਕਪੜੇ ਪਹਿਨਦੇ ਹਨ (ਪਰ ਅੰਤ-ਕਾਲ ਮੌਤ ਦੇ ਬੰਧਨ ਕਟਣ ਵਾਲਾ ਨਾਮ ਨਹੀਂ ਜਪਦੇ)।

**ਗੜਿ**- ਕਿਲ੍ਹਾ। **ਕਾਇਆ**- ਸਰੀਰ। **ਬਹੁ ਭਾਂਤਿ**- ਕਈ ਕਿਸਮ ਦਾ। **ਰੰਗ ਪਰੰਗ**- ਰੰਗ-ਬਰੰਗੇ। **ਕਤੀਫਿਆ**- ਰੇਸ਼ਮੀ। **ਪਹਿਰਹਿ**- ਪਹਿਨਦੇ ਹਨ। **ਧਰ ਮਾਈ**- ਮਾਇਆਧਾਰੀ।

[ਵੇਖੋ ੩੮]

**ਸੀਗਾਰ** : ਹਾਰ-ਸ਼ਿੰਗਾਰ (ਭਾਵ ਸ਼ਿੰਗਾਰ ਦਾ ਸਾਮਾਨ)। ੩੯

**ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥**
**ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥...੧ ॥**

ਸਿਰੀ., ਮਹਲਾ ੫, ੭੧, ਸਫ਼ਾ ੪੨

ਵੇਖੋ 'ਅਪਾਰ' II-੨੬੯੧

[ਵੇਖੋ ੩੮]

**ਸੀਗਾਰ** : ਸਜਾਵਟ। ੪੦

**ਖਾਤ ਪੀਤ ਖੇਲਤ ਹਸਤ ਬਿਸਥਾਰ ॥**
**ਕਵਨ ਅਰਥ ਮਿਰਤਕ ਸੀਗਾਰ ॥ ੨ ॥**

ਗਉੜੀ, ਮਹਲਾ ੫, ੧੧੧, ਸਫ਼ਾ ੧੯੮

**ਅਰਥ** : (ਪਰਮੇਸ਼ਰ .ਦਾ ਸਿਮਰਨ ਛਡ ਕੇ ਜੋ ਮਨੁੱਖ) ਖਾਂਦੇ, ਪੀਂਦੇ, ਖੇਡਦੇ, ਹਸਦੇ (ਧੰਦਿਆਂ ਦਾ) ਵਿਸਤਾਰ ਕਰਦੇ ਹਨ। (ਉਨ੍ਹਾਂ ਦੇ ਇਨ੍ਹਾਂ ਯਤਨਾਂ ਦਾ ਕੀ ਲਾਭ ਹੈ ?) ਮੁਰਦੇ ਦੀ ਸਜਾਵਟ ਕਿਸ ਅਰਥ ਹੈ ?

**ਖਾਤ**- ਖਾਂਦੇ। **ਪੀਤ**- ਪੀਂਦੇ। **ਖੇਲਤ**- ਖੇਡਦੇ। **ਹਸਤ**- ਹਸਦੇ। **ਬਿਸਥਾਰ**- (ਧੰਦਿਆਂ ਦਾ) ਵਿਸਤਾਰ। **ਕਵਨ ਅਰਥ**- ਕਿਸ ਅਰਥ।

**ਭਾਵ** : ਪਰਮੇਸ਼ਰ ਦੇ ਭਜਨ ਬਿਨਾ ਮਨੁੱਖ ਮ੍ਰਿਤ ਜੀਵ ਵਾਂਗ ਹੈ। ਉਸ ਦਾ ਸਮੁਚਾ ਵਿਵਹਾਰ ਅਤੇ ਧੰਦਿਆਂ ਦਾ ਪ੍ਰਸਾਰ ਮੁਰਦੇ ਦੇ ਸਰੀਰ ਉਤੇ ਕੀਤੇ ਸ਼ਿੰਗਾਰ ਵਾਂਗ ਵਿਅਰਥ ਹੈ।

[ਵੇਖੋ ੩੮]

**ਸੀਗਾਰ** : ਸ਼ਿੰਗਾਰ (ਭਾਵ ਸਾਧਕਾਂ ਵਾਲੇ ਭੇਖ)। ੪੧

**ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥**
**ਜਾ ਸਹਿ ਬਾਤ ਨ ਪੁਛੀਆ ਅੰਮਾਲੀ**
**ਤਾ ਬਿਰਥਾ ਜੋਬਨੁ ਸਭੁ ਜਾਏ ॥.. ੪ ॥**

ਵਡ., ਮਹਲਾ ੫, ੯, ਸਫ਼ਾ ੫੬੪

**ਅਰਥ** : ਹੇ ਮੇਰੀ ਮਾਂ ! ਮੈਂ ਸਰਬ-ਭਾਂਤ ਸਾਧਕਾਂ ਵਾਲਾ ਭੇਖ ਬਣਾਇਆ ਹੋਇਆ ਹੈ (ਭਾਵ ਮੇਰਾ ਬਾਹਰੀ ਵਿਵਹਾਰ ਧਾਰਮਿਕ ਵਿਅਕਤੀਆਂ ਵਾਲਾ

ਹੈ। ਪਰ) ਪਤੀ-ਪਰਮੇਸ਼ਰ (ਦੇ ਸੰਗ ਤੋਂ) ਬਿਨਾ (ਇਹ) ਕਿਸੇ ਕੰਮ ਨਹੀਂ ਆਉਂਦਾ। ਹੇ ਮਾਂ ! ਜੇ ਪਤੀ ਵਾਤ ਹੀ ਨਾ ਪੁਛੇ, ਤਾਂ ਸਾਰੀ ਜਵਾਨੀ ਵਿਅਰਥ ਚਲੀ ਜਾਂਦੀ ਹੈ।

**ਅੰਮਾਲੀ**- ਹੇ ਮਾਂ ਨੀ। **ਪਿਰ**- ਪਤੀ (ਭਾਵ ਪਰਮੇਸ਼ਰ)। **ਜਾ**- ਜੇ। **ਸਹਿ**- ਪਤੀ। **ਬਿਰਥਾ**- ਵਿਅਰਥ। **ਜੋਬਨੁ**- ਜਵਾਨੀ।

[ਵੇਖੋ ੩੮]

## ਸੀਗਾਰ : (ਅਧਿਆਤਮਕ ਯਤਨ ਰੂਪ) ਸ਼ਿੰਗਾਰ। ੪੨

**ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥**
**ਕਹੁ ਨਾਨਕ ਗੁਰ ਭਰਮੁ ਚੁਕਾਇਆ ॥ ੪ ॥**

ਸੂਹੀ, ਮਹਲਾ ੫, ੫, ਸਫ਼ਾ ੭੩੮

**ਅਰਥ** : ਸਾਰਾ ਸ਼ਿੰਗਾਰ ਹੁਣ ਮੈਨੂੰ ਜਚਦਾ ਹੈ। ਨਾਨਕ (ਆਖਦਾ ਹੈ ਕਿ) ਗੁਰੂ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ।

**ਮੁਝਹਿ**- ਮੇਰੇ ਉਪਰ। **ਸੁਹਾਇਆ**- ਸੁੰਦਰ ਲਗ ਰਿਹਾ ਹੈ, ਜਚਦਾ ਹੈ। **ਚੁਕਾਇਆ**- ਦੂਰ ਕਰ ਦਿੱਤਾ।

**ਭਾਵ** : ਇਥੇ ਸਿੰਗਾਰ ਦਾ ਭਾਵ ਅਧਿਆਤਮਕ ਯਤਨ ਹੈ। ਗੁਰੂ ਨੇ ਭਰਮ ਦੂਰ ਕਰ ਕੇ ਗਿਆਨ ਦਾ ਪ੍ਰਕਾਸ਼ ਕੀਤਾ ਹੈ। ਉਸ ਗਿਆਨ ਦੀ ਪ੍ਰੇਰਨਾ ਵਿਚ ਕੀਤੇ ਸਾਰੇ ਅਧਿਆਤਮਕ ਯਤਨ ਯੁਕਤੀ-ਸੰਗਤ ਅਤੇ ਸਾਰਥਕ ਹੋਣ ਕਰ ਕੇ ਜਚਦੇ ਹਨ। ਅਗਿਆਨ ਵਿਚ ਕੀਤੇ ਧਾਰਮਿਕ ਕਰਮ ਨਿਰਰਥਕ ਹੋਣ ਕਰ ਕੇ ਗੁਰਮੁਖਾਂ ਲਈ ਸ਼ੋਭਨੀਕ ਨਹੀਂ ਹੁੰਦੇ।

[ਵੇਖੋਂ ੩੮]

## ਸੀਗਾਰ (ਸਹਜਿ ਸੀਗਾਰ) : ਸਹਿਜ ਦਾ ਸ਼ਿੰਗਾਰ (ਭਾਵ ਸਹਿਜ ਨੂੰ ਧਾਰਨ ਕਰਨਾ)। ੪੩

**ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥**

ਸੂਹੀ (ਅਸ.), ਮਹਲਾ ੧, ੧, ਸਫ਼ਾ ੭੫੦

ਵੇਖੋ '**ਸਹਜਿ (ਸੀਗਾਰ)**' III-੧੭੪੪

[ਵੇਖੋਂ ੩੮]

## ਸੀਗਾਰ (ਖੋੜ ਸੀਗਾਰ) : ਸੋਲਾਂ ਸ਼ਿੰਗਾਰ। ੪੪

**ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥**
**ਬਿਨੁ ਜਗਦੀਸ ਭਜੇ ਨਿਤ ਖੁਆਰੀ ॥ ੩ ॥**

ਗਉੜੀ (ਅਸ.), ਮਹਲਾ ੧, ੧੦, ਸਫ਼ਾ ੨੨੫

ਵੇਖੋ '**ਸਲੋਨੀ**' IV-੧੧੨੬

**ਨੋਟ** : ਇਸਤ੍ਰੀਆਂ ਦੇ ਸੋਲਾਂ ਸ਼ਿੰਗਾਰ ਇਸ ਪ੍ਰਕਾਰ ਮੰਨੇ ਜਾਂਦੇ ਹਨ-

੧. ਸਰੀਰ ਉਤੇ ਵਟਣਾ ਮਲਨਾ।
੨. ਨਹਾਉਣਾ।
੩. ਸਾਫ਼ ਕਪੜੇ ਪਹਿਨਣਾ।
੪. ਵਾਲਾਂ ਨੂੰ ਚੰਗੀ ਤਰ੍ਹਾਂ ਸਜਾਉਣਾ।
੫. ਅੱਖਾਂ ਵਿਚ ਸੁਰਮਾ ਪਾਉਣਾ।
੬. ਸਿੰਦੂਰ ਨਾਲ ਮਾਂਗ ਭਰਨੀ।
੭. ਪੈਰਾਂ ਦੀਆਂ ਤਲੀਆਂ ਵਿਚ ਮਹਾਵਰ ਲਗਾਉਣਾ।
੮. ਮੱਥੇ ਉਤੇ ਬਿੰਦੀ ਲਗਾਣਾ।
੯. ਠੋਡੀ ਉਤੇ ਤਿਲ ਦਾ ਨਿਸ਼ਾਨ ਬਣਾਉਣਾ।
੧੦. ਹੱਥਾਂ 'ਤੇ ਮਹਿੰਦੀ ਲਗਾਣਾ।
੧੧. ਸਰੀਰ ਨੂੰ ਇਤ੍ਰ ਆਦਿ ਨਾਲ ਸੁਗੰਧਿਤ ਕਰਨਾ।
੧੨. ਗਹਿਣੇ ਪਹਿਨਣਾ।
੧੩. ਫੁਲਾਂ ਦੀ ਮਾਲਾ ਪਹਿਨਣਾ।
੧੪. ਮਾਜੂਫਲ, ਲੋਹਚੂਨ, ਤੂਤਿਆ ਆਦਿ ਤੋਂ ਬਣੇ ਮੰਜਨ ਨਾਲ ਦੰਦਾਂ ਨੂੰ ਲਾਲ ਕਰਨਾ।
੧੫. ਪਾਨ ਖਾਣਾ।
੧੬. ਹੋਂਠ ਰੰਗਣਾ।

[ਵੇਖੋ ੩੮]

## ਸੀਗਾਰਾ : ਸ਼ਿੰਗਾਰ। ੪੫

**ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥**
**ਪਰ ਪਿਰ ਰਾਤੀ ਖਸਮੁ ਵਿਸਾਰਾ ॥**
**ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥ ੫ ॥**

ਮਾਰੂ (ਸੋਲ.), ਮਹਲਾ ੧, ੯, ਸਫ਼ਾ ੧੦੨੯

**ਅਰਥ** : ਪਿਆਰੇ ਤੋਂ ਵਿਛੜੀ ਹੋਈ ਉਸ ਇਸਤ੍ਰੀ ਦੇ ਸ਼ਿੰਗਾਰ ਦਾ ਕੀ ਅਰਥ ? (ਉਹ) ਪਰਾਏ ਮਰਦ ਨਾਲ ਰੰਗ-ਰਲੀਆਂ ਮਾਣਦੀ ਹੈ, (ਉਸ ਨੇ ਆਪਣਾ) ਪਤੀ ਵਿਸਾਰ ਦਿੱਤਾ ਹੈ। ਜਿਵੇਂ ਵੇਸ਼ਵਾ ਦੇ ਪੁੱਤਰ ਦਾ ਪਿਤਾ ਕੌਣ ਕਿਹਾ ਜਾਵੇ (ਭਾਵ ਕਹਿਣਾ ਵਿਅਰਥ ਹੈ)? ਉਸੇ ਤਰ੍ਹਾਂ (ਮਨਮੁਖ ਦੇ ਕੀਤੇ ਸਾਰੇ) ਕੰਮ ਬੇਕਾਰ ਅਤੇ ਫ਼ਜ਼ੂਲ ਹਨ।

[ਵੇਖੋ ੩੮]

## ਸੀਗਾਰਾ : ਅਧਿਆਤਮਕ ਗੁਣਾਂ ਦੀ ਸਜਾਵਟ। ੪੬

**ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ॥**
**ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ॥ ੧ ॥**

ਬਿਹਾ., ਮਹਲਾ ੫, ੨, ਸਫ਼ਾ ੫੪੨

**ਅਰਥ** : (ਮੈਂ) ਗਿਆਨ ਦਾ ਸੁਰਮਾ ਪਾ ਕੇ ਅਤੇ ਨਾਮ ਦਾ ਭੋਜਨ ਬਣਾ ਕੇ ਸਾਰੇ ਸ਼ਿੰਗਾਰ ਕਰ ਲਏ ਹਨ (ਅਰਥਾਤ ਸਾਰੇ ਅਧਿਆਤਮਕ ਗੁਣ ਗ੍ਰਹਿਣ ਕਰ ਲਏ ਹਨ)। ਨਾਨਕ ਸੰਤ-ਜਨਾਂ ਦੇ ਚਰਨੀ ਪੈ ਕੇ ਬੇਨਤੀ ਕਰਦਾ ਹੈ ਕਿ ਸਾਡਾ ਕੰਤ (ਪ੍ਰਭੂ ਸਾਨੂੰ) ਮਿਲਾ ਦਿਓ।

**ਅੰਜਨ**- ਸੁਰਮਾ। **ਬਿੰਜਨ**- ਵਿਅੰਜਨ, ਭੋਜਨ। **ਪਇਅੰਪੈ**- ਪੈਰੀਂ ਪੈ ਕੇ। **ਜੰਪੈ**- ਬੇਨਤੀ ਕਰਦਾ ਹੈ।

[ਵੇਖੋ ੩੮]

**ਸੀਗਾਰਿ** : ਸ਼ਿੰਗਾਰ ਕੇ (ਭਾਵ ਗੁਣਵਾਨ ਕਰ ਕੇ)। ੪੭

**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥**
**ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨

ਵੇਖੋ **'ਏਕਤ੍ਰ'** III-੧੦੮੦

[ਵੇਖੋ ੩੭]

**ਸੀਗਾਰਿ** : ਸ਼ਿੰਗਾਰ ਲੈਂਦੀਆਂ ਹਨ (ਭਾਵ ਸੰਵਾਰ ਲੈਂਦੀਆਂ ਹਨ)। ੪੮

**ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥**
**ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥...੨ ॥**

ਸਿਰੀ., ਮਹਲਾ ੩, ੬੨, ਸਫ਼ਾ ੩੮

ਵੇਖੋ **'ਸਬਦਿ (ਸੀਗਾਰਿ)'** IV-੨੫

[ਵੇਖੋ ੩੭]

**ਸੀਗਾਰਿ (ਕਰੀ)** : ਸੁੰਦਰ ਬਣਾ ਦਿੱਤੀ (ਅਰਥਾਤ ਸੋਹਣੇ ਜੀਵਨ ਵਾਲੀ ਬਣਾ ਦਿੱਤੀ)। ੪੯

**ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥ ੧ ॥**

ਆਸਾ, ਮਹਲਾ ੫, ੯੫, ਸਫ਼ਾ ੩੯੪

**ਅਰਥ** : ਪਿਆਰੇ (ਪਤੀ) ਨੇ (ਮੈਂ) ਸੁਹਾਗਣ ਸੁੰਦਰ ਬਣਾ ਦਿੱਤੀ ਹਾਂ। ਮੇਰੇ ਮਨ ਦੀ ਤਪਸ (ਉਸ ਨੇ) ਦੂਰ ਕਰ ਦਿੱਤੀ ਹੈ।

[ਵੇਖੋ ੩੭]

**ਸੀਗਾਰਿਆ** : (ਗੁਣਾਂ ਨਾਲ) ਸ਼ਿੰਗਾਰਿਆ। ੫੦

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**
**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥...੧ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੬

ਵੇਖੋ **'ਸਵਾਰਿ'** IV-੧੧੭੫

[ਵੇਖੋ ੩੭]

**ਸੀਗਾਰਿਆ (ਸਾਜਿ ਸੀਗਾਰਿਆ)** : ਸੋਹਣਾ ਬਣਾਇਆ ਹੈ। ੫੧

**ਮਨ ਰੇ ਸਾਚੀ ਖਸਮ ਰਜਾਇ ॥**
**ਜਿਨਿ ਤਨੁ ਮਨੁ ਸਾਜਿ ਸੀਗਾਰਿਆ**
**ਤਿਸੁ ਸੇਤੀ ਲਿਵ ਲਾਇ ॥ ੧ ॥ ਰਹਾਉ ॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ** : ਹੇ ਮਨ ! ਮਾਲਿਕ ਦੀ ਰਜ਼ਾ ਅਟਲ ਹੈ। ਜਿਸ (ਕਰਤਾਰ) ਨੇ (ਤੇਰਾ) ਸਰੀਰ ਅਤੇ ਮਨ ਸੋਹਣਾ ਬਣਾਇਆ ਹੈ, ਉਸ ਨਾਲ (ਆਪਣੀ) ਸੁਰਤਿ ਜੋੜ (ਲੈ)।
**ਤਿਸੁ ਸੇਤੀ**- ਉਸ ਨਾਲ। **ਲਿਵ**- ਸੁਰਤਿ।

[ਵੇਖੋ ੩੭]

**ਸੀਗਾਰੀ** : ਸਜਾਈ ਹੋਈ, ਤਿਆਰ ਕੀਤੀ। ੫੨

**ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥**
**ਜਿਉ ਕਾਪੁਰਖੁ ਪੁਚਾਰੈ ਨਾਰੀ ॥ ੧ ॥**

ਗਉੜੀ, ਮਹਲਾ ੫, ੧੬੦, ਸਫ਼ਾ ੧੯੮

**ਅਰਥ** : ਜਿਵੇਂ ਕਿਸੇ ਅਣਜਾਣ ਸਵਾਰ ਵਾਸਤੇ ਘੋੜੀ ਸਜਾਈ ਹੋਈ ਹੋਵੇ। ਜਿਵੇਂ ਕੋਈ ਖੁਸਰਾ ਇਸਤ੍ਰੀ ਨੂੰ (ਪ੍ਰੇਮ ਲਈ) ਵਰਗਲਾ ਰਿਹਾ ਹੋਵੇ।
**ਮਨ ਅਸਵਾਰ**- ਜੋ ਸਵਾਰੀ ਕਰਨੀ ਨਾ ਜਾਣਦਾ ਹੋਵੇ। **ਤੁਰੀ**- ਘੋੜੀ। **ਕਾਪੁਰਖੁ**- ਖੁਸਰਾ। **ਪੁਚਾਰੈ**- ਵਰਗਲਾ ਰਿਹਾ ਹੋਵੇ।
**ਭਾਵ** : ਗੁਰਮੁਖ ਅਤੇ ਮਨਮੁਖ ਦਾ ਸੰਗ ਨਹੀਂ ਹੋ ਸਕਦਾ। ਜਿਵੇਂ ਸਵਾਰੀ ਕਰਨ ਤੋਂ ਅਣਜਾਣ ਵਿਅਕਤੀ ਵਾਸਤੇ ਘੋੜੀ ਨੂੰ ਸ਼ਿੰਗਾਰੇ ਜਾਣ ਦਾ ਕੋਈ ਅਰਥ ਨਹੀਂ। ਜਿਵੇਂ ਕਿਸੇ ਖੁਸਰੇ ਦੀ ਇਸਤ੍ਰੀ ਪ੍ਰਤੀ ਪ੍ਰੀਤ ਸੰਭਵ ਨਹੀਂ। ਉਸੇ ਤਰ੍ਹਾਂ ਗੁਰਮੁਖ ਅਤੇ ਮਨਮੁਖ ਦਾ ਜੋੜ ਵੀ ਨਹੀਂ ਹੋ ਸਕਦਾ, ਕਿਉਂਕਿ ਦੋਹਾਂ ਦੇ ਰਸਤੇ ਵਖ-ਵਖ ਹਨ।

[ਵੇਖੋ ੩੭]

**ਸੀਗਾਰੀ** : (ਗੁਣਾਂ ਨਾਲ) ਸੰਵਾਰ ਦਿੱਤੀ। ੫੩

**ਕਹੁ ਨਾਨਕ ਜਉ ਪਿਰਹਿ ਸੀਗਾਰੀ ॥**
**ਥਿਰੁ ਸੋਹਾਗਨਿ ਸੰਗਿ ਭਤਾਰੀ ॥ ੪ ॥**

ਆਸਾ, ਮਹਲਾ ੫, ੭, ਸਫ਼ਾ ੩੭੨

**ਅਰਥ** : ਨਾਨਕ (ਆਖਦਾ ਹੈ ਕਿ) ਜੋ (ਜੀਵ-ਇਸਤ੍ਰੀ) ਪਿਆਰੇ ਨੇ (ਗੁਣਾਂ ਨਾਲ) ਸੰਵਾਰ ਦਿੱਤੀ ਹੈ, ਉਹ ਸਦਾ-ਸੁਹਾਗਣ (ਆਪਣੇ) ਪਤੀ ਦੇ ਸੰਗ ਵਿਚ (ਆਨੰਦ ਮਾਣਦੀ ਹੈ)।
**ਪਿਰਹਿ**- ਪਿਆਰੇ ਨੇ। **ਥਿਰੁ**- ਸਦਾ। **ਭਤਾਰੀ**- ਭਰਤਾ ਦੇ, ਪਤੀ ਦੇ।

[ਵੇਖੋ ੩੭]

**ਸੀਗਾਰੀ** : ਸਜੀ ਹੋਈ ਹਾਂ। ੫੪

**ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥**
**ਨਾਨਕ ਧਨੁ ਧੰਨੁ ਧੰਨੁ ਸੋਹਾਗਣਿ**
**ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥ ੨ ॥**

ਵਡ., ਮਹਲਾ ੪, ੩, ਸਫ਼ਾ ੫੬੧

ਵੇਖੋ **'ਸਵਰਾ'** IV-੧੧੪੪

[ਵੇਖੋ ੩੭]

**ਸੀਗਾਰੀ** : ਸਜੀ ਰਹਿੰਦੀ ਹੈ। ੫੫

**ਸਲੋਕੁ ਮਃ ੧ ॥...**
**ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥**
**ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥ ...॥ ੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੨

**ਅਰਥ** : ਜੇ (ਜੀਵ-ਇਸਤ੍ਰੀ ਬਾਹਰੀ) ਵਿਖਾਵੇ ਤਿਆਗ ਕੇ ਪਿਆਰੇ ਨੂੰ ਮਿਲੇ, (ਤਾਂ ਉਹ) ਪ੍ਰੀਤਮ ਦੇ ਸੰਗ ਵਿਚ ਆਨੰਦ ਮਾਣਦੀ ਹੈ। ਮਨ ਵਿਚ ਨਾਮ ਹੋਣ ਕਰ ਕੇ (ਉਹ) ਸਦਾ ਸਜੀ ਰਹਿੰਦੀ ਹੈ, (ਉਸ ਨੂੰ) ਕਦੇ ਰਤਾ ਵੀ ਮੈਲ ਨਹੀਂ ਲਗਦੀ।

**ਪਰਹਰਿ**- ਤਿਆਗ ਕੇ। **ਕਪੜੁ**- ਵਿਖਾਵਾ। **ਪਤੰਗੁ**- ਰਤਾ ਵੀ।

[ਵੇਖੋ ੩੭]

## ਸੀਗਾਰੀ : ਸ਼ਿੰਗਾਰ (ਭਾਵ ਜੀਵਾਂ ਦੀ ਕ੍ਰਿਆਸ਼ੀਲਤਾ)। ੫੬

**ਰਾਮ ਕੋ ਨਿਰਤਿਕਾਰੀ ॥**
**ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥ ੧ ॥ ਰਹਾਉ ॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ** : (ਇਸ ਸੰਸਾਰ ਵਿਚ) ਸਰਬ-ਵਿਆਪਕ (ਪ੍ਰਭੂ ਦੀ ਕੁਦਰਤ) ਦਾ ਨਾਚ ਹੋ ਰਿਹਾ ਹੈ। (ਕੁਦਰਤ ਦਾ) ਜਿਤਨਾ ਵੀ ਸਾਜ-ਸ਼ਿੰਗਾਰ (ਭਾਵ ਕ੍ਰਿਆਸ਼ੀਲਤਾ) ਹੈ, (ਉਸ) ਨੂੰ ਉਹ ਦਇਆਵਾਨ ਵੇਖਣਹਾਰ (ਆਪ ਹੀ) ਵੇਖ ਰਿਹਾ ਹੈ।

**ਕੋ**- ਦੀ। **ਨਿਰਤਿਕਾਰੀ**- ਨਾਚ ਦੀ ਪੇਸ਼ਕਾਰੀ। **ਪੇਖੈ**- ਵੇਖਦਾ ਹੈ। **ਪੇਖਨਹਾਰੁ**- ਵੇਖਣ ਵਾਲਾ। **ਜੇਤਾ**- ਜਿਤਨਾ।

[ਵੇਖੋ ੩੭]

## ਸੀਗਾਰੀ : ਸ਼ਿੰਗਾਰੀ ਗਈ। ੫੭

**ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥**
**ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥**

ਤੁਖਾਰੀ (ਬਾਰਹ), ਮਹਲਾ ੧, ੧੬, ਸਫ਼ਾ ੧੧੦੯

**ਅਰਥ** : ਜੋ (ਜੀਵ-ਇਸਤ੍ਰੀ) ਪਿਆਰੇ ਨੂੰ ਪਸੰਦ ਆ ਗਈ, (ਉਹ ਮਾਨੋ) ਫੁੱਲਾਂ ਦੀ ਮਾਲਾ, ਬਾਜੂਬੰਦ, ਆਨੰਦਦਾਇਕ ਰੇਸ਼ਮੀ ਵਸਤ੍ਰਾਂ ਨਾਲ ਸਿੰਗਾਰੀ ਗਈ। ਨਾਨਕ (ਆਖਦਾ ਹੈ ਕਿ ਜਿਹੜੀ) ਜੀਵ-ਪਤਨੀ ਗੁਰੂ ਨੇ ਆਪਣੇ ਨਾਲ ਮਿਲਾ ਲਈ, (ਉਸ ਨੇ) ਹਿਰਦੇ ਰੂਪ ਘਰ ਵਿਚ (ਹੀ) ਪ੍ਰਭੂ-ਪਤੀ ਨੂੰ ਪਾ ਲਿਆ (ਸਮਝੋ)।

**ਹਾਰ**- ਫੁੱਲਾਂ ਦੀ ਮਾਲਾ। **ਡੋਰ**- ਬਾਜੂਬੰਦ। **ਰਸ**- ਆਨੰਦਦਾਇਕ। **ਪਾਟ ਪਟੰਬਰ**- ਰੇਸ਼ਮੀ ਵਸਤ੍ਰ। **ਪਿਰਿ**- ਪਿਆਰੇ ਨੂੰ। **ਲੋੜੀ**- ਪਸੰਦ ਆ ਗਈ।

[ਵੇਖੋ ੩੭]

## ਸੀਗਾਰੀਆ : ਸ਼ਿੰਗਾਰੀਆਂ ਹੋਈਆਂ ਹਨ। ੫੮

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀਂ ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥...੨॥**

ਸਿਰੀ., ਮਹਲਾ ੧, ੧੦, ਸਫ਼ਾ ੧੭

**ਅਰਥ** : (ਹੇ ਸਤਿਸੰਗੀ ਭੈਣੋ !) ਸੁਹਾਗਵੰਤੀਆਂ ਨੂੰ ਜਾ ਕੇ ਪੁਛੋ ਕਿ ਤੁਸੀਂ ਕਿਨ੍ਹਾਂ ਗੁਣਾਂ ਨਾਲ ਪਤੀ (ਪਰਮੇਸ਼ਰ) ਨੂੰ ਮਾਣਿਆ ਹੈ ? (ਉਤਰ ਮਿਲੇਗਾ ਕਿ ਉਹ ਮਨ ਦੀ) ਸਥਿਰ ਅਵਸਥਾ, ਸੰਤੋਖ ਅਤੇ ਮਿੱਠੇ ਬੋਲਾਂ ਨਾਲ ਸ਼ਿੰਗਾਰੀਆਂ ਹੋਈਆਂ ਹਨ (ਭਾਵ ਉਨ੍ਹਾਂ ਨੇ ਗੁਣਾਂ ਨਾਲ ਜੀਵਨ ਨੂੰ ਸ਼ਿੰਗਾਰ ਕੇ ਪ੍ਰਭੂ ਨੂੰ ਪਾ ਲਿਆ ਹੈ)।

**ਰਾਵਿਆ**- ਮਾਣਿਆ। **ਕਿਨੀ ਗੁਣੀਂ** - ਕਿਨ੍ਹਾਂ ਗੁਣਾਂ ਨਾਲ। **ਮਿਠਾ ਬੋਲਣੀ**- ਮਿੱਠੇ ਬੋਲਾਂ ਨਾਲ ।

[ਵੇਖੋ ੩੭]

## ਸੀਗਾਰੀਐ : ਸ਼ਿੰਗਾਰੀ ਜਾਵੇ, ਸਜਾਈ ਜਾਵੇ। ੫੯

**ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥**
**ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥**
**ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥ ੧ ॥**

ਸਿਰੀ. (ਅਸ.), ਮਹਲਾ ੧, ੯, ਸਫ਼ਾ ੫੮

**ਅਰਥ** : ਪਤੀ (ਦੇ ਮਿਲਾਪ) ਤੋਂ ਬਿਨਾ ਹੀ ਜੇ ਇਸਤ੍ਰੀ (ਆਪਣੇ ਆਪ ਨੂੰ) ਸ਼ਿੰਗਾਰੀ ਜਾਵੇ, ਤਾਂ (ਉਸ ਦੀ) ਜਵਾਨੀ ਵਿਅਰਥ ਹੈ (ਅਤੇ ਉਸ ਦੀ) ਦੁਰਗਤੀ ਹੁੰਦੀ ਹੈ। ਪ੍ਰੀਤਮ ਤੋਂ ਬਿਨਾ ਉਸ ਦਾ ਸ਼ਿੰਗਾਰ ਵਿਅਰਥ ਹੈ, (ਕਿਉਂਕਿ ਉਹ) ਸੁਖ ਨਾਲ (ਪਤੀ ਦੀ) ਸੇਜ ਨਹੀਂ ਮਾਣ ਸਕਦੀ। ਜੇ (ਹਿਰਦੇ) ਘਰ ਰੂਪ ਸੇਜ ਉਤੇ (ਕੰਤ ਬਿਰਾਜਮਾਨ) ਨਾ ਹੋਵੇ, ਤਾਂ (ਪਤੀ ਤੋਂ) ਵਿਛੜੀਆਂ ਹੋਈਆਂ ਨੂੰ ਬਹੁਤ ਦੁਖ ਲਗਦਾ ਹੈ।

**ਜੋਬਨੁ**- ਜਵਾਨੀ। **ਬਾਦਿ**- ਵਿਅਰਥ। **ਖੁਆਰੁ**- ਬਰਬਾਦ। **ਘਣੋ**- ਬਹੁਤ। **ਦੋਹਾਗਣੀ**- ਪਤੀ ਤੋਂ ਵਿਛੜੀ। **ਭਤਾਰੁ**- ਭਰਤਾ, ਕੰਤ।

[ਵੇਖੋ ੩੭]

## ਸੀਗਾਰੁ : (ਆਤਮਕ) ਸ਼ਿੰਗਾਰ। ੬੦

**ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥**
**ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥**

ਫੁਨਹੇ, ਮਹਲਾ ੫, ੪, ਸਫ਼ਾ ੧੩੬੧

**ਅਰਥ** : ਉਹ (ਜੀਵ-ਇਸਤ੍ਰੀ) ਖ਼ੁਸ਼-ਨਸੀਬ ਹੈ, ਜਿਸ ਦੇ (ਹਿਰਦੇ-) ਘਰ ਵਿਚ ਪਤੀ (-ਪਰਮੇਸ਼ਰ) ਵਸ ਗਿਆ ਹੈ। ਉਸ ਦਾ ਸ਼ਿੰਗਾਰ ਪੂਰਾ ਬਣ ਗਿਆ ਹੈ (ਭਾਵ ਸਾਰੇ ਅਧਿਆਤਮਕ ਗੁਣ ਉਸ ਦੇ ਹਿਰਦੇ ਵਿਚ ਟਿਕ ਗਏ ਹਨ) ਅਤੇ ਉਹੋ ਸੁਹਾਗਵੰਤੀ ਹੈ।

**ਘਰਿ**- ਹਿਰਦੇ ਘਰ ਵਿਚ। **ਕੰਤੁ**- ਪਤੀ। **ਸਾ**- ਉਹ। **ਹਭੁ**- ਸਭ, ਪੂਰਾ। **ਸਾਈ**- ਉਹੋ।

[ਵੇਖੋ ੩੮]

**ਸੀਗਾਰੁ :** (ਸਰੀਰਿਕ) ਸਜਾਵਟ। ੬੧

**ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ ॥**
**ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ ॥ ੩ ॥**

ਪ੍ਰਭਾਤੀ, ਮਹਲਾ ੪, ੩, ਸਫ਼ਾ ੧੩੩੬

**ਅਰਥ** : ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵਸਿਆ ਨਹੀਂ ਹੈ, ਉਨ੍ਹਾਂ ਦੇ ਸਾਰੇ ਕੰਮ ਬੇਸਵਾਦੇ ਹਨ। ਜਿਵੇਂ (ਕੋਈ) ਮਨੁੱਖ ਸਰੀਰ ਉਤੇ ਸਜਾਵਟ ਤਾਂ ਕਰੇ (ਪਰ ਉਸ ਦਾ ਨੱਕ ਕਟਿਆ ਹੋਵੇ), (ਇਸੇ ਤਰ੍ਹਾਂ) ਨਾਮ ਤੋਂ ਬਿਨਾ (ਮਨੁੱਖ) ਨੱਕ-ਕਟੇ (ਅਰਥਾਤ ਕੁਰੂਪ ਹੀ) ਹਨ, (ਉਨ੍ਹਾਂ ਦੇ) ਨੱਕ ਕਿਸ ਅਰਥ (ਭਾਵ ਉਨ੍ਹਾਂ ਦੀ ਸਜਾਵਟ ਕੀ ਲਾਭ) ?

**ਫੀਕ**- ਫਿੱਕੇ। **ਦੇਹ**- ਸਰੀਰ ਉਤੇ। **ਨਕਟੇ**- ਨੱਕ-ਕਟੇ। **ਕੀਕ**- ਕੀ (ਭਾਵ ਕਿਸ ਅਰਥ)।

[ਵੇਖੋ ੩੮]

**ਸੀਗਾਰੁ :** ਗਹਿਣਾ, ਭੂਸ਼ਣ। ੬੨

**ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥**
**ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥ ੩ ॥**

ਪ੍ਰਭਾਤੀ, ਮਹਲਾ , ੧, ਸਫ਼ਾ ੧੩੩੩

**ਅਰਥ** : ਆਤਮਕ ਸੁਖ (ਰੂਪ) ਗਹਿਣਾ ਸੱਚੇ ਗੁਰੂ ਨੇ ਵਿਖਾਇਆ ਹੈ। ਨਾਮ ਵਿਚ ਬਹੁਤ ਮਹਿਮਾ ਹੈ। (ਜਗਤ ਵਿਚ ਨਾਮ ਦੇ) ਨਾ ਮੁਕਣ ਵਾਲੇ ਭਰਪੂਰ ਭੰਡਾਰ ਹਨ, (ਜਿਨ੍ਹਾਂ ਵਿਚ) ਕਦੇ ਘਾਟ ਨਹੀਂ ਆ ਸਕਦੀ। (ਸੋ) ਹੇ ਭਾਈ ! ਪ੍ਰਭੂ ਦੀ (ਸਿਮਰਨ ਰੂਪ) ਸੇਵਾ ਸਦਾ ਕਰਦੇ ਰਹੋ।

**ਅਖੁਟ**- ਅਮੁਕ। **ਤੋਟਿ**- ਘਾਟ।

[ਵੇਖੋ ੩੮]

**ਸੀਗਾਰੁ :** ਬਾਹਰੀ ਸਜਾਵਟ। ੬੩

**ਮਃ ੩ ॥ ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥**
**ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੨੮੫

**ਅਰਥ** : ਗੁਣਾਂ ਤੋਂ ਸੱਖਣੀ (ਜੀਵ-) ਇਸਤ੍ਰੀ, ਜਿਸ ਦਾ ਪਿਆਰ ਦੂਜੇ ਭਾਵ ਵਾਲਾ ਹੈ (ਅਰਥਾਤ ਮਾਇਆ ਨਾਲ ਹੈ), (ਉਹ) ਸਾਵਣ ਵਿਚ (ਵੀ) ਸੜਦੀ ਹੈ। ਨਾਨਕ (ਆਖਦਾ ਹੈ ਕਿ ਜੇ) ਉਹ (ਆਪਣੇ) ਪਿਆਰੇ ਦੀ ਸਾਰ ਨਹੀਂ ਜਾਣਦੀ, (ਤਾਂ ਉਸ ਦਾ) ਸਾਰਾ (ਸਰੀਰਿਕ) ਸ਼ਿੰਗਾਰ ਖ਼ੁਆਰ (ਕਰਨ ਵਾਲਾ ਹੈ)।

**ਦਝੈ**- ਸੜਦੀ ਹੈ। **ਗੁਣ ਬਾਹਰੀ**- ਗੁਣਾਂ ਤੋਂ ਸੱਖਣੀ। **ਸਾਰ**- ਖ਼ਬਰ।

[ਵੇਖੋ ੩੮]

**ਸੀਗਾਰੁ :** ਸੁੰਦਰਤਾ (ਭਾਵ ਹਰਿਆਵਲ)। ੬੪

**ਮਃ ੩ ॥...ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥**
**ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥... ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੨੮੩

**ਅਰਥ** : ਮੀਂਹ ਪੈਣ ਨਾਲ ਜੀਵਾਂ ਨੂੰ (ਜੀਵਨ-) ਜੁਗਤ (ਪ੍ਰਾਪਤ) ਹੁੰਦੀ ਹੈ, (ਭਾਵ ਜੀਵਨ-ਮੂਲ ਪਾਣੀ ਮਿਲਦਾ ਹੈ) ਅਤੇ (ਸਾਰੀ) ਧਰਤੀ ਨੂੰ ਸੁੰਦਰਤਾ (ਭਾਵ ਹਰਿਆਵਲ) ਮਿਲਦੀ ਹੈ। ਨਾਨਕ (ਆਖਦਾ ਹੈ) ਕਿ ਇਹ ਸਾਰਾ ਸੰਸਾਰ ਜਲ (ਅਰਥਾਤ ਜੀਵਨ-ਮੂਲ ਪਰਮੇਸ਼ਰ) ਹੈ ਅਤੇ ਇਸ ਜਲ ਤੋਂ ਹੀ ਸਭ ਕੋਈ ਹੈ (ਭਾਵ ਸਭ ਦੀ ਹੋਂਦ ਪਰਮੇਸ਼ਰ ਤੋਂ ਹੀ ਹੈ)।

**ਵੁਠੈ**- ਵਸਣ ਨਾਲ। **ਜੀਆ ਜੁਗਤਿ**- ਭਾਵ ਜੀਵਨ-ਸ਼ਕਤੀ। **ਧਰਣੀ**- ਧਰਤੀ। **ਜਲੁ**- ਪਾਣੀ ਵਾਂਗ ਜੀਵਨ ਦਾ ਮੂਲ ਪਰਮੇਸ਼ਰ।

[ਵੇਖੋ ੩੮]

**ਸੀਗਾਰੇ :** ਸ਼ਿੰਗਾਰ। ੬੫

**ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥**
**ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥ ੩ ॥**

ਨਟ (ਅਸ.), ਮਹਲਾ ੪, ੫, ਸਫ਼ਾ ੯੮੨-੮੩

**ਅਰਥ** : ਜੋ ਵਿਅਕਤੀ ਹਰ ਰੋਜ਼ ਇਸ਼ਨਾਨ ਕਰਦਾ ਰਿਹਾ ਅਤੇ ਰੋਜ਼ ਮਲ-ਮਲ ਕੇ ਸਰੀਰ ਨੂੰ ਸੰਵਾਰਦਾ (ਭਾਵ ਸਾਫ਼ ਕਰਦਾ) ਰਿਹਾ, (ਜੇ ਉਸ ਦੇ) ਮਨ ਨੂੰ ਮੇਰੇ ਸਤਿਗੁਰੂ ਦੇ ਬਚਨ ਚੰਗੇ ਨਹੀਂ ਲਗੇ, ਤਾਂ (ਉਸ ਦੇ) ਸਾਰੇ ਸੁੰਦਰ ਸ਼ਿੰਗਾਰ ਥੋਥੇ ਹਨ।

**ਨਿਤ ਨਿਤ**- ਹਰ ਰੋਜ਼। **ਕਾਇਆ**- ਸਰੀਰ। **ਮਜਨੁ**- ਇਸ਼ਨਾਨ। **ਫੋਕਟ**- ਫੋਕੇ, ਥੋਥੇ। **ਚਾਰ**- ਚੰਗੇ, ਸੁੰਦਰ।

[ਵੇਖੋ ੩੮]

**ਸੀਗਾਰੇ :** ਸ਼ਿੰਗਾਰਦਾ ਹੈ। ੬੬

**ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥**
**ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥ ੪ ॥**

ਆਸਾ, ਮਹਲਾ ੫, ੧੧੨, ਸਫ਼ਾ ੪੦੦

**ਅਰਥ** : ਸਾਰੀਆਂ ਜੀਵ-ਇਸਤ੍ਰੀਆਂ ਮਾਲਿਕ ਦੀਆਂ ਦਾਸੀਆਂ ਹਨ, ਸਾਰੀਆਂ (ਉਸ ਨੂੰ) ਆਪਣਾ ਕਹਿੰਦੀਆਂ ਹਨ। ਨਾਨਕ (ਆਖਦਾ ਹੈ) ਕਿ ਜਿਸ ਨੂੰ (ਉਹ ਆਪ) ਸ਼ਿੰਗਾਰਦਾ ਹੈ, ਉਸ ਦਾ ਨਿਵਾਸ ਸੁਖ ਵਿਚ ਹੋ ਜਾਂਦਾ ਹੈ (ਭਾਵ ਉਹ ਸਦਾ ਸੁਖ ਵਿਚ ਟਿਕੀ ਰਹਿੰਦੀ ਹੈ)।

**ਠਾਕੁਰੈ**- ਮਾਲਿਕ ਦੀ। **ਕਹਤੀ**- ਕਹਿੰਦੀਆਂ ਹਨ। **ਮੇਰਾ**- ਆਪਣਾ। **ਜਿਸਹਿ**- ਜਿਸ ਨੂੰ। **ਸੁਖਹਿ**- ਸੁਖ ਵਿਚ। **ਬਸੇਰਾ**- ਵਾਸਾ।

[ਵੇਖੋ ੩੭]

**ਸੀਗਾਰੋ :** ਸ਼ਿੰਗਾਰ। ੬੭

**ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥**
**ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥ ੩ ॥**

ਗਉੜੀ ਪੂਰਬੀ (ਛੰਤ), ਮਹਲਾ ੩, ੨, ਸਫ਼ਾ ੨੪੪

**ਅਰਥ** : ਨਾਨਕ (ਆਖਦਾ ਹੈ ਕਿ ਜੋ) ਇਹੋ-ਜਿਹਾ (ਆਤਮਕ) ਸ਼ਿੰਗਾਰ ਕਰ ਲੈਂਦੀ ਹੈ ਕਿ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਾਉਂਦੀ ਹੈ ਅਤੇ ਸੱਚਾ ਨਾਮ ਜਿਸ ਦਾ ਸਹਾਰਾ ਹੁੰਦਾ ਹੈ, (ਉਹ) ਜੀਵ-ਇਸਤ੍ਰੀ ਸਹਿਜ ਵਿਚ ਲੀਨ ਹੋ ਜਾਂਦੀ ਹੈ।

**ਕਾਮਣਿ**- ਜੀਵ ਰੂਪ ਇਸਤ੍ਰੀ।

[ਵੇਖੋ ੩੮]

## ਸੀਂਗੁ : ਸਿੰਗ। ੬੮

**ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥**
**ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥**

ਟੋਡੀ, ਨਾਮਦੇਵ, ੩, ਸਫ਼ਾ ੭੧੮

**ਅਰਥ** : ਬਾਣੀਏ ਦੇ ਘਰ ਹਿੰਗ ਹੁੰਦੀ ਹੈ, ਭੈਂਸੇ ਦੇ ਮੱਥੇ ਉਪਰ ਸਿੰਗ ਹੁੰਦੇ ਹਨ। ਦੇਵ-ਘਰ ਵਿਚ (ਸ਼ਿਵ-) ਲਿੰਗ ਹੁੰਦਾ ਹੈ, (ਇਸ ਤਰ੍ਹਾਂ) ਲਿੰਗ, ਸਿੰਗ ਅਤੇ ਹਿੰਗ (ਤਿੰਨੇ) ਹਨ।

**ਹੀਂਗੁ**- ਹਿੰਗ। **ਆਛੈ**- ਹੈ। **ਭੈਸਰ**- ਭੈਂਸੇ ਦੇ। **ਦੇਵਲ**- ਦੇਵਾਲਯ, ਦੇਵ-ਘਰ। **ਮਧੇ**- ਵਿਚ। **ਲੀਗੁ**- ਲਿੰਗ।

**ਨੋਟ** : ਨਾਮਦੇਵ ਜੀ ਦਾ ਇਹ ਇਕ ਵਿਲੱਖਣ ਪ੍ਰਕਾਰ ਦਾ ਸ਼ਬਦ ਹੈ, ਜਿਸ ਦੇ ਅੰਤਲੇ ਪਦ ਨੂੰ ਛਡ ਕੇ ਬਾਕੀ ਪੰਕਤੀਆਂ ਦੇ ਠੀਕ ਅਧਿਆਤਮਕ ਅਰਥ ਨੂੰ ਸਮਝਣਾ ਕੁਝ ਕਠਿਨ ਕੰਮ ਹੈ। 'ਤੀਨਿ ਛੰਦੇ' ਦਾ ਸਿੱਧਾ ਸੰਬੰਧ ਪਦ-ਰਚਨਾ ਨਾਲ ਸਪਸ਼ਟ ਬਣਦਾ ਹੈ, ਕਿਉਂਕਿ ਹਰ ਪਦ ਵਿਚ ਤਿੰਨ-ਤਿੰਨ ਵਸਤੂਆਂ ਦਾ ਜ਼ਿਕਰ ਕੀਤਾ ਗਿਆ ਹੈ। ਪਰ ਨਾਮਦੇਵ ਵਰਗੇ ਭਗਤੀ-ਨਿਸ਼ਠ ਵਿਅਕਤੀ ਦਾ ਪ੍ਰਯੋਜਨ ਕੇਵਲ ਵਿਲਖਣ ਪਦ-ਰਚਨਾ ਕਰਨਾ ਨਹੀਂ ਹੋ ਸਕਦਾ। ਸਾਰੇ ਸ਼ਬਦ ਦਾ ਅਧਿਆਤਮਕ ਭਾਵ ਹੋਣਾ ਜ਼ਰੂਰੀ ਹੈ।

'ਖੇਲੁ ਆਛੈ' ਤੋਂ ਇਹ ਸੰਕੇਤ ਮਿਲ ਜਾਂਦਾ ਹੈ ਕਿ ਇਸ ਸ਼ਬਦ ਵਿਚ ਸੰਸਾਰ ਰੂਪ ਖੇਡ ਦੀ ਗੱਲ ਕੀਤੀ ਗਈ ਹੈ। ਜਦੋਂ ਸੰਸਾਰ ਰੂਪ ਖੇਡ ਦੀ ਗੱਲ ਕੀਤੀ ਜਾਂਦੀ ਹੈ, ਤਾਂ ਭਾਰਤੀ ਦਰਸ਼ਨ ਦੀ ਬਹੁ-ਪ੍ਰਚਲਿਤ ਧਾਰਨਾ ਅਨੁਸਾਰ ਇਸ ਖੇਡ ਦੇ ਮੂਲ ਵਿਚ ਮਾਇਆ ਦੇ ਤਿੰਨ ਗੁਣ ਵਿਦਮਾਨ ਹਨ। '**ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ**' ਕਹਿ ਕੇ ਪ੍ਰਕ੍ਰਿਤੀ ਵਿਚ ਇਕੋ ਅਧਿਆਤਮਕ ਤੱਤ ਦੇ ਨਾ-ਨਾ ਸਰੂਪਾਂ ਦੀ ਵਿਆਪਕਤਾ ਦਾ ਸੰਕੇਤ ਦਿੱਤਾ ਗਿਆ ਹੈ।

ਇਸ ਤਰ੍ਹਾਂ '**ਤੀਨਿ ਛੰਦੇ ਖੇਲੁ ਆਛੈ**' ਦਾ ਭਾਵ ਹੈ ਕਿ ਜਗਤ ਤ੍ਰਿਗੁਣੀ ਮਾਇਆ ਦੀ ਅਤਿ ਸੁੰਦਰ ਖੇਡ ਹੈ। ਜਗਤ-ਕਰਤਾ ਆਪ ਹੀ ਕਿਤੇ ਘੁਮਿਆਰ ਦੇ ਰੂਪ ਵਿਚ ਕਿਰਤ ਕਰ ਰਿਹਾ ਹੈ, ਕਿਤੇ ਰਾਜਾ ਹੋ ਕੇ ਹੁਕਮ ਚਲਾ ਰਿਹਾ ਹੈ ਅਤੇ ਕਿਤੇ ਪੁਜਾਰੀ ਹੋ ਕੇ ਪੂਜਾ ਕਰ ਰਿਹਾ ਹੈ। ਰਾਂਡੀ, ਸਾਂਡੀ ਅਤੇ ਹਾਂਡੀ ਵਾਸਤਵ ਵਿਚ ਉਸ ਦੀ ਆਪਣੀ ਲੀਲਾ ਹੈ। ਉਹੋ ਨਿਮਰ ਸੁਭਾਅ ਵਾਲਾ ਵਾਪਾਰੀ ਹੈ, ਉਹੋ ਆਪ ਅਮੋੜ ਹੈ, ਉਹ ਆਪ ਦੇਵ-ਘਰ ਹੈ। ਵਾਪਾਰੀ ਦਾ ਸੌਦਾ, ਅਮੋੜਾਂ ਦੀ ਅਮੋੜਤਾ ਅਤੇ ਸਭ ਪੂਜਾ-ਪਧਤੀਆਂ ਉਸੇ ਤੋਂ ਵਿਸਤ੍ਰਿਤ ਹੋਈਆਂ ਹਨ। ਉਹ ਕੋਹਲੂ ਚਲਾਉਂਦਾ ਤੇਲੀ ਅਤੇ ਤੇਲ ਵੀ ਆਪ ਹੈ, ਜੰਗਲ ਅਤੇ ਉਸ ਦੇ ਵੇਲ-ਬੂਟੇ ਵੀ ਆਪ ਹੈ, ਮਾਲੀ ਵੀ ਆਪ ਹੈ ਅਤੇ ਮਿਠੇ ਫਲ ਵੀ ਆਪ ਹੈ। ਸੰਤਾਂ ਦੇ ਹਿਰਦਿਆਂ ਵਿਚ ਵਸਦਾ ਗੋਬਿੰਦ ਅਤੇ ਗੋਕੁਲ ਦਾ ਸ਼ਿਆਮ ਵੀ ਉਹੋ ਹੈ, ਜੋ ਸਰਬ-ਵਿਆਪਕ ਹੋ ਕੇ ਨਾਮਦੇਵ ਦੇ ਹਿਰਦੇ ਵਿਚ ਵੀ ਵਸ ਰਿਹਾ ਹੈ।

[ਸੰਸ. ਸ਼੍ਰਿਙ੍ਗਮ੍ (ਸ਼੍ਰਿਙਗਮ੍) ਸ਼੍ਰ੍+ਗਨ੍ : ਸਿੰਗ ; ਪਹਾੜ ਦੀ ਚੋਟੀ ; ਬੁਰਜੀ ; ਇਮਾਰਤ ਦੀ ਸਿਖਰ ; ਨੋਕ ; ਅਗਲਾ ਹਿਸਾ ; ਸਿੰਗ ਦਾ ਇਕ ਸਾਜ਼ ਜੋ ਫੂਕ ਮਾਰ ਕੇ ਵਜਾਈਦਾ ਹੈ ; ਕਮਲ ; ਕਾਮ-ਪ੍ਰਬਲਤਾ ਆਦਿ।
ਪ੍ਰਾ. ਸੰਗ, ਸਿੰਗ (ਸੰਗ, ਸਿੰਗ) : ਪਸ਼ੂ ਦਾ ਸਿੰਗ ; ਚੋਟੀ ; ਪ੍ਰਧਾਨਤਾ : ਇਕ ਸਾਜ ; ਕਮਲ ; ਕਾਮ -ਪ੍ਰਬਲਤਾ।]

## ਸੀਗੁ : ਸਿੰਗ। ੬੯

**ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥**
**ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥**

ਟੋਡੀ, ਨਾਮਦੇਵ, ੩, ਸਫ਼ਾ ੭੧੮

ਵੇਖੋ '**ਸੀਂਗੁ**' ੬੮

[ਵੇਖੋ ੬੮]

## ਸੀਘਰ : ਜਲਦੀ। ੭੦

**ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥**
**ਸੀਘਰ ਕਾਰਜੁ ਲੇਹੁ ਸਵਾਰਿ ॥ ੧ ॥ ਰਹਾਉ ॥**

ਗਉੜੀ ਗੁਆ., ਮਹਲਾ ੫, ੭੩, ਸਫ਼ਾ ੧੭੬

**ਅਰਥ** : (ਹੇ ਭਾਈ !) ਹਰੀ-ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਲੈ ਅਤੇ (ਮਾਨਵ-ਜੀਵਨ ਦਾ) ਪ੍ਰਯੋਜਨ ਜਲਦੀ ਸਵਾਰ ਲੈ।

[ਸੰਸ. ਸ਼ੀਘ੍ਰਮ੍ (ਸ਼ੀਘਰ੍ਮ੍) : ਜਲਦੀ, ਛੇਤੀ, ਤੇਜ਼ੀ ਨਾਲ।
ਪ੍ਰਾ. ਸਿਗਘ (ਸਿਗ੍ਘ) : ਜਲਦੀ, ਤੁਰਤ।]

## ਸੀਙ : ਸਿੰਗਾਂ ਵਾਲਾ। ੭੧

**ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥**
**ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥ ੪ ॥**

ਗਉੜੀ ਗੁਆ. (ਅਸ.), ਮਹਲਾ ੫, ੭, ਸਫ਼ਾ ੨੩੯

**ਅਰਥ** : ਮਨਮੁਖ ਝੂਠ ਬੋਲਦੇ ਹਨ (ਅਤੇ ਉਨ੍ਹਾਂ ਦਾ) ਮੂੰਹ ਕਾਲਾ ਹੁੰਦਾ ਹੈ। ਰੱਬ ਦੀ ਯਾਦ ਤੋਂ ਬਿਨਾ (ਮਨੁੱਖ) ਸਿੰਗਾਂ ਵਾਲੇ ਭੇਡੂ ਵਾਂਗ (ਹਰ ਇਕ ਨਾਲ ਖਹਿਣ ਵਾਲਾ) ਹੈ।

**ਛਤਾਰਾ**- ਛਤਰਾ, ਭੇਡੂ। **ਕੂਰੁ**- ਝੂਠ। **ਕਾਰਾ**- ਕਾਲਾ।

[ਵੇਖੋ ੬੮]

## ਸੀਚਾਨੇ : ਸ਼ਿਕਰਾ, ਬਾਜ਼ ਤੋਂ ਛੋਟਾ ਇਕ ਸ਼ਿਕਾਰੀ ਪੰਛੀ। ੭੨

**ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥**

**ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥**
**ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥ ੩ ॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

**ਅਰਥ** : (ਮਾਇਆ-ਮੋਹ ਜੀਵਾਂ ਲਈ ਉਸੇ ਤਰ੍ਹਾਂ ਹੈ) ਜਿਵੇਂ ਪੰਛੀਆਂ ਵਾਸਤੇ ਸ਼ਿਕਰਾ (ਬਾਜ਼) ਜਾਂ ਸ਼ਿਕਾਰੀ ਦੇ ਹੱਥ ਵਿਚ ਫੜੀ ਹੋਈ ਜਾਲੀ (ਅਰਥਾਤ ਫਾਹੀ)। ਹੋਰ (ਤਾਂ ਸਾਰੇ) ਚੋਗੇ ਸਮੇਤ ਹੀ (ਕਾਲ ਦੇ ਫੰਦੇ ਵਿਚ) ਫਸ ਗਏ, (ਪਰ ਜੋ) ਗੁਰੂ ਨੇ ਰਖ ਲਏ ਉਹ ਬਚ ਗਏ। ਨਾਮ ਤੋਂ ਵਾਂਝੇ (ਮਨੁੱਖ) ਚੁਣ ਕੇ (ਮਾਇਆ ਦੇ ਜਾਲ ਵਿਚ) ਸੁਟੇ ਜਾਂਦੇ ਹਨ ਅਤੇ ਕੋਈ ਉਨ੍ਹਾਂ ਦਾ ਸੰਗੀ ਨਾਲ ਨਹੀਂ ਹੁੰਦਾ।

**ਪੰਖੀਆ**- ਪੰਛੀਆਂ ਵਾਸਤੇ। **ਜਾਲੀ**- ਫਾਹੀ। **ਬਧਿਕ**- ਸ਼ਿਕਾਰੀ। **ਉਬਰੇ**- ਬਚ ਗਏ। **ਫਾਥੇ**- ਫਸ ਗਏ।

[ਸੰਸ. ਸ਼੍ਯੇਨ: (ਸ਼੍ਯੇਨ:) ਸ਼੍ਯੈ+ਙਨਨ੍ : ਸਫ਼ੇਦ ਰੰਗ ; ਬਾਜ਼ ; ਹਿੰਸਾ ਆਦਿ।
ਸੰਚਾਨ (ਸੰਚਾਨ) : ਬਾਜ਼।
ਅਪ. ਸਚ੍ਚਾਨ (ਸਚ੍ਚਾਨ), ਸਿਚਾਨ (ਸਿਚਾਨ) : ਬਾਜ਼।]

## ਸੀਝਈ : ਕਾਮਯਾਬ ਹੁੰਦੇ ਹਨ। ੨੩

**ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥**
**ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥ ੧**

ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੮

**ਅਰਥ** : ਨਾਨਕ (ਆਖਦਾ ਹੈ ਕਿ ਜੋ ਵਿਅਕਤੀ) ਦੇਣ ਵਾਲੇ ਪਰਮੇਸ਼ਰ ਨੂੰ ਛੱਡ ਕੇ ਹੋਰ ਸਵਾਰਥਾਂ ਵਿਚ ਲਗ ਜਾਂਦੇ ਹਨ, (ਉਹ) ਕਦੇ ਕਾਮਯਾਬ ਨਹੀਂ ਹੁੰਦੇ। ਨਾਮ ਤੋਂ ਬਿਨਾ (ਉਨ੍ਹਾਂ ਦੀ) ਇੱਜ਼ਤ ਚਲੀ ਜਾਂਦੀ ਹੈ।

**ਆਨ**- ਅਨ੍ਯ, ਹੋਰ। **ਸੁਆਇ**- ਸਵਾਰਥਾਂ ਵਿਚ।

[ਸੰਸ. ਸਿਧ੍ (ਸਿਧ੍) : ਪੂਰਾ ਹੋਣਾ, ਕਾਮਯਾਬ ਹੋਣਾ, ਸਫਲਤਾ ਮਿਲਣੀ ; ਸਿੱਧ ਹੋਣਾ ; ਪ੍ਰਮਾਣਿਤ ਹੋਣਾ ; ਪਹੁੰਚਣਾ।
ਪ੍ਰਾ. ਸਿਜ੍ਝ (ਸਿਜ੍ਝ) ਸਿਜ੍ਝਇ (ਸਿਜ੍ਝਈ) : ਪੂਰਾ ਹੋਣਾ ; ਪੱਕਣਾ ; ਮੁਕਤ ਹੋਣਾ ; ਸ਼ਾਸਨ ਕਰਨਾ ; ਜਾਣਾ ; ਮੰਗਲ ਹੋਣਾ।]

## ਸੀਝਸਿ : ਸਫਲ ਹੋ ਜਾਵੇਗੀ। ੨੪

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥**

ਰਾਮ. (ਓਅੰ.), ਮਹਲਾ ੧, ੧੦, ਸਫ਼ਾ ੯੩੧

**ਅਰਥ** : ਜਿਸ ਨੇ (ਅਕਾਲ-ਪੁਰਖ ਨੂੰ) ਜਾਣ ਲਿਆ, ਉਹ ਉਸੇ ਵਰਗਾ ਹੋ ਜਾਂਦਾ ਹੈ। (ਉਹ) ਪਰਮ ਪਵਿੱਤਰ ਹੈ ਅਤੇ (ਉਸ ਦੀ) ਕਾਇਆ ਸਫਲ ਹੋ ਜਾਵੇਗੀ।

ਜਾਤਾ-ਜਾਣ ਲਿਆ। ਦੇਹਾ- ਕਾਇਆ।

[ਵੇਖੋ ੨੩]

## ਸੀਝਹਿ : ਸਫਲ ਹੋਵੇਂਗਾ। ੨੫

**ਰਣਿ ਦਰਗਹਿ ਤਉ ਸੀਝਹਿ ਭਾਈ ॥**
**ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥**

ਗਉੜੀ (ਬਾ. ਅ.), ਮਹਲਾ ੫, ੪੪, ਸਫ਼ਾ ੨੫੯

**ਅਰਥ** : ਹੇ ਭਾਈ ! ਜੇ ਤੂੰ ਗੁਰੂ ਦੁਆਰਾ ਪਰਮੇਸ਼ਰ ਦੇ ਨਾਮ ਵਿਚ ਸੁਰਤਿ ਲਗਾਵੇਂ, ਤਾਂ ਤੂੰ (ਸੰਸਾਰ ਰੂਪ) ਯੁਧ-ਭੂਮੀ ਵਿਚ ਅਤੇ (ਕਰਤਾਰ ਦੀ) ਦਰਗਾਹ ਵਿਚ ਸਫਲ ਹੋਵੇਂਗਾ।

**ਰਣਿ**- (ਸੰਸਾਰ ਰੂਪ) ਯੁਧ-ਭੂਮੀ ਵਿਚ। **ਜਉ**- ਜੇ।

[ਵੇਖੋ ੨੩]

## ਸੀਝਿਆ : ਕਾਮਯਾਬ ਹੋ ਗਿਆ ਹਾਂ। ੨੬

**ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥...੫॥**

ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੧

**ਅਰਥ** : (ਮੈਂ) ਬਹੁਤ ਖੋਜਦਿਆਂ-ਖੋਜਦਿਆਂ ਕਾਮਯਾਬ ਹੋ ਗਿਆ ਹਾਂ। ਗੁਰੂ ਦੀ ਕ੍ਰਿਪਾ ਨਾਲ ਸਭ ਸਾਰ (-ਗਿਆਨ) ਸਮਝ ਲਿਆ ਹੈ।

**ਸੋਧਤ**- ਖੋਜਦਿਆਂ। **ਤਤੁ**- ਸਾਰ-ਗਿਆਨ। **ਬੂਝਿਆ**- ਜਾਣ ਲਿਆ ਹੈ।

[ਵੇਖੋ ੨੩]

## ਸੀਝੀਐ : ਕਾਮਯਾਬ ਹੋ ਜਾਈਦਾ ਹੈ। ੨੭

**ਙਾਙਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥**
**ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ ॥**

ਗਉੜੀ (ਬਾ. ਅ.), ਮਹਲਾ ੫, ੩੧, ਸਫ਼ਾ ੨੫੬

**ਅਰਥ** : ਙਾਙੇ ਅਖਰ (ਤੋਂ ਸਿਖਿਆ ਮਿਲਦੀ ਹੈ ਕਿ) (ਸੰਸਾਰ ਰੂਪ) ਰਣ-ਭੂਮੀ ਵਿਚ ਕਾਮਯਾਬ ਹੋ ਜਾਈਦਾ ਹੈ, ਜੇ ਕੋਈ (ਆਪਣੀ) ਆਤਮਾ ਨੂੰ ਜਿਤ ਲਵੇ। (ਜੋ ਮਨੁੱਖ) ਹਉਮੈ ਅਤੇ ਦ੍ਵੈਤ-ਭਾਵ ਨਾਲ ਯੁਧ ਕਰ ਕੇ (ਆਪਾ-ਭਾਵ) ਮਾਰ ਦੇਵੇ, ਉਹੀ ਵਡਾ ਸੂਰਮਾ ਹੁੰਦਾ ਹੈ।

**ਰਣ**- (ਸੰਸਾਰ ਰੂਪ) ਯੁਧ-ਭੂਮੀ। **ਅਨ**- ਅਨਯ-ਅਨਯ ਭਾਵ, ਦ੍ਵੈਤ-ਭਾਵ। **ਲਰਿ**- ਲੜ ਕੇ। **ਸੋਭਾਦੂ**- ਵਡਾ ਸੂਰਮਾ।

**ਨੋਟ** : ਕੁਝ ਵਿਦਵਾਨ 'ਅਨ' ਸ਼ਬਦ ਦਾ ਮੂਲ 'ਅਣਿ' ਮਿਥ ਕੇ ਅਰਥ 'ਸੈਨਾ' ਕਰਦੇ ਹਨ। ਇੰਞ ਸਮੁਚੀ ਪੰਕਤੀ ਦਾ ਅਰਥ ਬਣਦਾ ਹੈ- (ਜੋ ਮਨੁੱਖ) ਹਉਮੈ ਦੀ ਸੈਨਾ ਨਾਲ ਯੁਧ ਕਰ ਕੇ (ਆਪਾ-ਭਾਵ) ਮਾਰ ਦੇਵੇ, ਉਹੀ ਸ੍ਰੇਸ਼ਠ ਸੂਰਮਾ ਹੁੰਦਾ ਹੈ।

[ਵੇਖੋ ੨੩]

## ਸੀਝੁ : ਕਾਮਯਾਬ ਹੋ (ਜਾ)। ੨੮

**ਅਬ ਤੂ ਸੀਝੁ ਭਾਵੈ ਨਹੀ ਸੀਝੈ ॥**
**ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥ ੬ ॥**

ਰਾਮ. (ਅਸ.), ਮਹਲਾ ੫, ੨, ਸਫ਼ਾ ੯੧੩

**ਅਰਥ** : ਹੇ ਮਨ ! (ਜੇ) ਪ੍ਰਭੂ ਨੂੰ ਧਿਆਈਏ ਤਾਂ ਮਨੋਰਥ ਸਫਲ ਹੋ ਜਾਂਦਾ ਹੈ। ਹੁਣ ਤੂੰ ਕਾਮਯਾਬ ਹੋ, ਚਾਹੇ ਨਾ ਹੋ (ਇਹ ਤੇਰੀ ਮਰਜ਼ੀ ਹੈ)।

**ਕਾਰਜੁ**- ਕੰਮ (ਭਾਵ ਮਨੋਰਥ)। **ਸਵਰੈ**- ਸੰਵਰ ਜਾਂਦਾ ਹੈ (ਭਾਵ ਸਫਲ ਹੋ

ਜਾਂਦਾ ਹੈ)। ਮਨ- ਹੇ ਮਨ। **ਧਿਆਈਜੈ**- ਧਿਆਈਏ।
[ਵੇਖੋ ੭੩]

## ਸੀਝੈ : ਸਫਲ ਹੁੰਦਾ। ੭੯

**ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥**
**ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥ ੭**

ਮਾਰੂ (ਸੋਲ.), ਮਹਲਾ ੧, ੪, ਸਫ਼ਾ ੧੦੭੩

**ਅਰਥ** : ਮਨ ਪਿਛੇ ਚਲਣ ਵਾਲਾ ਵਿਅਕਤੀ ਕਦੇ ਵੀ (ਰੱਬ ਦੀ) ਦਰਗਾਹ ਵਿਚ ਸਫਲ ਨਹੀਂ ਹੁੰਦਾ। (ਗੁਰੂ ਦੇ) ਸ਼ਬਦ ਤੋਂ ਬਿਨਾ (ਉਸ ਦਾ) ਹਿਰਦਾ ਕਿਵੇਂ ਪ੍ਰਸੰਨ ਹੋ ਸਕਦਾ ਹੈ ? (ਅਜਿਹੇ ਵਿਅਕਤੀਆਂ ਨੂੰ) ਕੋਈ ਸੂਝ-ਸਮਝ ਨਹੀਂ ਹੁੰਦੀ (ਉਹ ਬੰਧਨਾਂ ਵਿਚ) ਬੱਝੇ ਹੋਏ ਆਉਂਦੇ ਹਨ ਅਤੇ ਬੱਝੇ (ਹੀ) ਚਲੇ ਜਾਂਦੇ ਹਨ।
**ਕਿਉ**- ਕਿਵੇਂ। **ਅੰਤਰੁ**- ਹਿਰਦਾ। **ਰੀਝੈ**- ਪ੍ਰਸੰਨ ਹੋ ਸਕਦਾ ਹੈ। **ਬਾਧੇ**- ਬੱਝੇ ਹੋਏ। **ਸੋਝੀ ਬੂਝ**- ਸੂਝ-ਸਮਝ। **ਕਾਈ**- ਕੋਈ।
[ਵੇਖੋ ੭੩]

## ਸੀਝੈ : (ਤੂੰ) ਕਾਮਯਾਬ ਹੋ। ੮੦

**ਅਬ ਤੂ ਸੀਝੁ ਭਾਵੈ ਨਹੀ ਸੀਝੈ ॥**
**ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥ ੬ ॥**

ਰਾਮ. (ਅਸ.), ਮਹਲਾ ੫, ੨, ਸਫ਼ਾ ੯੧੩

ਵੇਖੋ **'ਸੀਝੁ'** V-੭੮

[ਵੇਖੋ ੭੩]

## ਸੀਤ : ਠੰਢ, ਸਰਦੀ। ੮੧

**ਜਿਉ ਪਾਵਕ ਸੰਗਿ ਸੀਤ ਕੋ ਨਾਸ ॥**
**ਐਸੇ ਪ੍ਰਾਛਤ ਸੰਤਸੰਗਿ ਬਿਨਾਸ ॥...੫ ॥**

ਰਾਮ. (ਅਸ.), ਮਹਲਾ ੫, ੪, ਸਫ਼ਾ ੯੧੪

**ਅਰਥ** : ਜਿਵੇਂ ਅਗ ਨਾਲ ਠੰਢ ਦਾ ਨਾਸ਼ ਹੋ ਜਾਂਦਾ ਹੈ, ਇਸੇ ਤਰ੍ਹਾਂ ਸੰਤ ਦੀ ਸੰਗਤ ਨਾਲ ਪਾਪ ਨਾਸ਼ ਹੋ ਜਾਂਦੇ ਹਨ।
**ਪਾਵਕ**- ਅਗ। **ਕੋ**- ਦਾ। **ਐਸੇ**- ਇਸੇ ਤਰ੍ਹਾਂ। **ਪ੍ਰਾਛਤ**- ਪਾਪ।
[ਸੰਸ. ਸ਼ੀਤ (ਸ਼ੀਤ) ਸ਼੍ਯੈ+ਕ੍ਤ : ਠੰਢਾ, ਜੰਮਿਆ ਹੋਇਆ ; ਸੁਸਤ ; ਉਦਾਸੀਨ ; ਜੜ।
ਪ੍ਰਾ. ਸੀਅ (ਸੀਅ) : ਠੰਢ ; ਠੰਢਾ ਸਪਰਸ਼ ; ਸਰਦ-ਰੁਤ।]

## ਸੀਤ : ਸਰਦੀ (ਭਾਵ ਸੁਖ)। ੮੨

**ਗਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥**
**ਉਸਨ ਸੀਤ ਸਮਸਰਿ ਸਭ ਤਾ ਕੈ ॥**

ਗਉੜੀ (ਬਾ. ਅ.), ਮਹਲਾ ੫, ੫, ਸਫ਼ਾ ੨੫੧

**ਅਰਥ** : ਜਿਸ ਦੇ (ਹਿਰਦੇ ਵਿਚ ਪਰਮੇਸ਼ਰ ਦੀ) ਆਗਿਆ ਪੱਕੀ ਤਰ੍ਹਾਂ ਵਸੀ ਰਹਿੰਦੀ ਹੈ, (ਉਹੋ ਅਸਲ) ਗਿਆਨਵਾਨ ਹੈ। ਉਸ ਵਾਸਤੇ ਗਰਮੀ-ਸਰਦੀ (ਭਾਵ ਦੁਖ-ਸੁਖ) ਸਭ ਇਕ-ਸਮਾਨ ਹਨ।
**ਗਿਆਨੀ**- ਗਿਆਨੀ। **ਰਹਤ**- ਰਹਿੰਦੀ ਹੈ (ਭਾਵ ਵਸੀ ਰਹਿੰਦੀ ਹੈ)। **ਉਸਨ**- ਗਰਮੀ (ਭਾਵ ਦੁਖ)। **ਸਮਸਰਿ**- ਬਰਾਬਰ।
[ਵੇਖੋ ੮੧]

## ਸੀਤ : ਸੀਤਾ ਹੋਇਆ ਹੈ। ੮੩

**ਕੋਈ ਵਿਰਲਾ ਆਪਨ ਕੀਤ ॥**
**ਸੰਗਿ ਚਰਨ ਕਮਲ ਮਨੁ ਸੀਤ ॥**
**ਕਰਿ ਕਿਰਪਾ ਹਰਿ ਜਸੁ ਦੀਤ ॥ ੧ ॥**

ਨਟ (ਪੜ.), ਮਹਲਾ ੫, ੧੦, ਸਫ਼ਾ ੯੮੦

**ਅਰਥ** : ਕਿਸੇ ਵਿਰਲੇ ਨੂੰ (ਪਰਮੇਸ਼ਰ ਨੇ) ਆਪਣਾ ਬਣਾਇਆ ਹੈ। (ਉਸ ਨੇ ਪਰਮੇਸ਼ਰ ਦੇ) ਚਰਨ ਕਮਲਾਂ ਨਾਲ (ਆਪਣਾ) ਮਨ ਸੀਤਾ ਹੋਇਆ ਹੈ। (ਪ੍ਰਭੂ ਨੇ) ਕ੍ਰਿਪਾ ਕਰ ਕੇ (ਉਸ ਨੂੰ) ਹਰੀ-ਜਸ ਦਿੱਤਾ ਹੈ।
**ਆਪਨ ਕੀਤ**- ਆਪਣਾ ਬਣਾਇਆ ਹੈ। **ਦੀਤ**- ਦਿੱਤਾ ਹੈ।
[ਵੇਖੋ ੧੦]

## ਸੀਤ (ਰੁਤੇਣ) : ਸਰਦੀ ਦਾ ਮੌਸਮ। ੮੪

**ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥**

ਸਲੋਕ (ਸਹਸ.), ਮਹਲਾ ੫, ੩੯, ਸਫ਼ਾ ੧੩੫੭

**ਅਰਥ** : ਨਾ ਠੰਢਕ ਚੰਦਰ ਦੇਵ (ਕੋਲ) ਹੈ, ਨਾ ਹੀ ਠੰਢਕ ਵਾਮਨ (ਚਿੱਟੇ) ਚੰਦਨ (ਕੋਲ) ਹੈ ਅਤੇ ਨਾ ਹੀ ਠੰਢਕ ਸਰਦੀ ਦੇ ਮੌਸਮ (ਵਿਚ) ਹੈ। ਨਾਨਕ (ਇਹ) ਠੰਢਕ ਸਾਧੂ ਰੂਪ ਭਲੇ ਪੁਰਖਾਂ (ਪਾਸ) ਹੈ।
**ਚੰਦ੍ਰ ਦੇਵਹ**- ਚੰਦ੍ਰ ਦੇਵਤਾ (ਭਾਵ ਚੰਦਰਮਾ)। **ਬਾਵਨ ਚੰਦਨਹ**- ਵਾਮਨ ਚੰਦਨ (ਅਰਥਾਤ ਸੁਗੰਧੀ ਵਾਲਾ ਚਿੱਟਾ ਚੰਦਨ)। ਸ੍ਵਜਨਹ- ਭਲੇ ਪੁਰਖ।
[ਵੇਖੋ ੮੧]

## ਸੀਤਮੁ : ਸੀਤਾ ਹੋਇਆ ਹੈ। ੮੫

**ਸਲੋਕ ਮਃ ੫ ॥ ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥**
**ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥ ੧ ॥**

ਗੂਜਰੀ (ਵਾਰ), ਮਹਲਾ ੫, ਪਉੜੀ ੯, ਸਫ਼ਾ ੫੨੦

**ਅਰਥ** : (ਸੰਸਾਰ ਰੂਪ) ਨਦੀ ਨੂੰ ਤਰਦਿਆਂ ਮੇਰਾ ਪੈਰ (ਵਿਕਾਰਾਂ ਦੇ ਚਿਕੜ ਵਿਚ) ਨਹੀਂ ਖੁਭਦਾ, (ਕਿਉਂਕਿ) ਹਿਰਦੇ ਵਿਚ ਤੇਰੀ ਪ੍ਰੀਤ (ਵਸੀ ਹੋਈ) ਹੈ। ਹੇ ਮਾਲਿਕ ! ਮੇਰਾ ਹਿਰਦਾ ਤੇਰੇ ਚਰਨਾਂ ਨਾਲ ਸੀਤਾ ਹੋਇਆ ਹੈ। ਹੇ ਪਰਮੇਸ਼ਰ ! ਨਾਨਕ ਲਈ (ਤੂੰ) ਤੁਲ੍ਹਾ ਅਤੇ ਬੇੜੀ ਹੈਂ।
**ਤਰੰਦੜੀ**- ਤਰਦਿਆਂ। **ਮੈਡਾ**- ਮੇਰਾ। **ਖੋਜੁ**- ਪੈਰ। **ਨ ਖੁੰਭੈ**- ਨਹੀਂ ਖੁਭਦਾ। **ਮੰਝਿ**- ਹਿਰਦੇ ਵਿਚ। **ਮੁਹਬਤਿ**- ਪ੍ਰੀਤ। **ਹੀਅੜਾ**- ਹਿਰਦਾ।
[ਵੇਖੋ ੧੦]

**ਸੀਤਲੰ** : ਠੰਢਕ। ੮੬

**ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥**

ਸਲੋਕ (ਸਹਸ.), ਮਹਲਾ ੫, ੩੯, ਸਫ਼ਾ ੧੩੫੭

ਵੇਖੋ **'ਸੀਤ (ਰੁਤੇਣ)'** V-੮੪

[ਸੰਸ. ਸ਼ੀਤਲ (ਸ਼ੀਤਲ) : ਠੰਢਾ, ਸਰਦ, ਜੰਮਿਆ ਹੋਇਆ।
ਸ਼ੀਤਲਮ੍ (ਸ਼ੀਤਲਮ੍) : ਠੰਢਕ ; ਸਰਦੀ ਦੀ ਰੁਤ ; ਕਮਲ ; ਚੰਦਨ ; ਮੋਤੀ ਆਦਿ।
ਪ੍ਰਾ. ਸੀਅਲ (ਸੀਅਲ), ਸੀਅੜ (ਸੀਅੜ) : ਠੰਢਾ, ਸਰਦ।]

**ਸੀਤਲ** : ਠੰਢਾ (ਆਤਮਕ ਠੰਢ ਦੇਣ ਵਾਲਾ)। ੮੭

**ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥**
**ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ ॥**

ਸਲੋਕ (ਵਧੀਕ), ਮਹਲਾ ੩, ੫੪, ਸਫ਼ਾ ੧੪੧੯

**ਅਰਥ** : (ਸਤਿਗੁਰੂ ਰੂਪ) ਬੱਦਲ ਦੇ ਪ੍ਰੇਮ-ਪਿਆਰ ਵਿਚ (ਜੀਵ) ਪਪੀਹਾ (ਸਦਾ) ਪ੍ਰਿਉ-ਪ੍ਰਿਉ ਕਰਦਾ ਹੈ। ਗੁਰੂ ਦੇ ਮਿਲਾਪ ਨਾਲ (ਉਸ ਨੇ) ਆਤਮਕ ਠੰਢ ਦੇਣ ਵਾਲਾ (ਨਾਮ) ਜਲ ਪਾ ਲਿਆ ਹੈ, (ਜੋ) ਸਾਰੇ ਦੁਖ ਦੂਰ ਕਰਨ ਵਾਲਾ ਹੈ।

**ਬਾਬੀਹਾ**- ਪਪੀਹਾ। **ਜਲਨਿਧਿ**- ਜਲ ਦਾ ਭੰਡਾਰ, ਬੱਦਲ (ਭਾਵ ਗੁਰੂ)।
[ਵੇਖੋ ੮੬]

**ਸੀਤਲ** : ਠੰਢੀ। ੮੮

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥**
**ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥**

ਸਲੋਕ, ਕਬੀਰ, ੨੨੯, ਸਫ਼ਾ ੧੩੭੬

**ਅਰਥ** : ਹੇ ਕਬੀਰ ! (ਹਿਰਦੇ-ਭੂਮੀ ਵਿਚ ਨਾਮ ਰੂਪ) ਅਜਿਹਾ ਬੀ ਬੀਜ ਲੈ, (ਜੋ) ਬਾਰਾਂ ਮਹੀਨੇ ਫਲ ਦੇਂਦਾ ਹੈ। (ਇਸ ਪੌਦੇ ਦੀ) ਠੰਢੀ ਛਾਂ ਹੁੰਦੀ ਹੈ, ਫਲ ਗੰਭੀਰ (ਭਾਵ ਗੰਭੀਰਤਾ) ਹੁੰਦਾ ਹੈ ਅਤੇ (ਇੰਦ੍ਰੇ ਰੂਪ) ਪੰਛੀ ਆਨੰਦ ਲੈਂਦੇ ਹਨ।

**ਬੋਇ**- ਬੀਜ ਲੈ। **ਮਾਸ**- ਮਹੀਨੇ। **ਫਲੰਤ**- ਫਲ ਦੇਂਦਾ ਹੈ। **ਗਹਿਰ**- ਗੰਭੀਰ। **ਪੰਖੀ**- ਪੰਛੀ। **ਕੇਲ**- ਆਨੰਦ। **ਕਰੰਤ**- ਕਰਦੇ (ਮਾਣਦੇ) ਹਨ।

**ਭਾਵ** : ਕਬੀਰ ਜੀ ਕਹਿੰਦੇ ਹਨ ਕਿ ਹਿਰਦਾ ਭੂਮੀ ਹੈ। ਅਕਾਲ-ਪੁਰਖ ਦਾ ਨਾਮ ਬੀਜ ਹੈ, ਜਿਸ ਨੂੰ ਬਾਰਾਂ ਮਹੀਨੇ ਫਲ ਲਗਦਾ ਹੈ (ਭਾਵ ਜੋ ਕਦੇ ਨਿਸਫਲ ਨਹੀਂ ਹੁੰਦਾ)। ਨਾਮ ਦਾ ਬੀਜ ਬੀਜਣ ਵਾਲੇ ਨੂੰ ਆਤਮਕ ਠੰਢ ਪ੍ਰਾਪਤ ਹੋ ਜਾਂਦੀ ਹੈ ਅਤੇ ਉਸ ਦਾ ਸੁਭਾਅ ਗੰਭੀਰ ਹੋ ਜਾਂਦਾ ਹੈ। ਇੰਦ੍ਰੀਆਂ ਬਾਹਰੀ ਉਡਾਰੀਆਂ ਤਿਆਗ ਕੇ ਅੰਤਰਮੁਖੀ ਹੋਈਆਂ ਨਾਮ ਦੇ ਰਸ ਦਾ ਸਵਾਦ ਮਾਣਦੀਆਂ ਹਨ।
[ਵੇਖੋ ੮੬]

**ਸੀਤਲ** : ਸ਼ਾਂਤ-ਰਸ ਭਰਪੂਰ। ੮੯

**ਮਃ ੩ ॥ ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥**
**ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ ॥ ... ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੨੮੩

**ਅਰਥ** : ਮਲਾਰ ਸ਼ਾਂਤ-ਰਸ ਭਰਪੂਰ ਰਾਗ ਹੈ, (ਜੇ ਇਸ ਰਾਗ ਰਾਹੀਂ) ਪਰਮਾਤਮਾ ਦਾ ਧਿਆਨ ਕਰੀਏ ਤਾਂ (ਮਾਨਸਿਕ) ਸ਼ਾਂਤੀ ਮਿਲਦੀ ਹੈ। ਜੇ ਪਾਰਬ੍ਰਹਮ ਆਪਣੀ ਮਿਹਰ ਕਰੇ, ਤਾਂ (ਇਹ ਸ਼ਾਂਤੀ) ਸਾਰੇ ਜਗਤ ਵਿਚ ਵਿਸਤ੍ਰਿਤ ਹੋ ਜਾਂਦੀ ਹੈ।

**ਵਰਤੈ**- ਵਿਸਤ੍ਰਿਤ ਹੋ ਜਾਂਦੀ ਹੈ। **ਲੋਇ**- ਜਗਤ ਵਿਚ।
[ਵੇਖੋ ੮੬]

**ਸੀਤਲ** : ਠੰਢੀਆਂ। ੯੦

**ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥**
**ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨

**ਅਰਥ** : ਨਾਨਕ (ਆਖਦਾ ਹੈ ਕਿ ਜੇ ਵਰਖਾ ਰੁਤੇ) ਉਚੀਆਂ-ਨੀਵੀਆਂ ਥਾਂਵਾਂ ਪਾਣੀ ਨਾਲ ਭਰੀਆਂ ਹੋਣ, ਠੰਢੀਆਂ ਪੌਣਾਂ ਚਲਦੀਆਂ ਹੋਣ, ਹੀਰੇ ਲਾਲਾਂ ਨਾਲ ਜੜੀਆਂ ਸੋਨੇ ਦੀਆਂ ਸੇਜਾਂ (ਭਾਵ ਪਲੰਘ ਆਦਿ ਪ੍ਰਾਪਤ) ਹੋਣ, ਸੁੰਦਰ ਕਪੜੇ ਅਤੇ (ਸਾਰੇ) ਭੋਗ-ਪਦਾਰਥ (ਮੌਜੂਦ) ਹੋਣ (ਤਾਂ ਵੀ) ਪ੍ਰੀਤਮ ਤੋਂ ਵਿਛੜੀਆਂ (ਜੀਵ-ਇਸਤ੍ਰੀਆਂ ਤ੍ਰਿਸ਼ਨਾ ਵਿਚ) ਸੜਦੀਆਂ ਹਨ।

**ਨੀਰਿ**- ਪਾਣੀ ਨਾਲ। **ਪਵਣ ਝੁਲਾਰਦੇ**- ਪੌਣਾਂ ਚਲਦੀਆਂ ਹੋਣ। **ਸੇਜੜੀਆ**- ਸੇਜਾਂ (ਭਾਵ ਪਲੰਘ ਆਦਿ)। **ਸੋਇੰਨ**- ਸੋਨੇ ਦੀਆਂ। **ਜੜੰਦੀਆ**- ਜੜੀਆਂ ਹੋਈਆਂ। **ਸੁਭਰ**- ਚਮਕੀਲੇ, ਉਜਲੇ (ਭਾਵ ਸੁੰਦਰ)। **ਪਿਰੀ ਵਿਹੂਣੀ**- ਪਿਆਰੇ ਬਿਨਾ। **ਤਤੀਆ**- ਸੜਦੀਆਂ ਹਨ।

**ਨੋਟ** : ਪਹਿਲੀ ਪੰਕਤੀ ਵਿਚ ਆਏ 'ਜਲ ਥਲ' ਨੂੰ 'ਜਲ ਸਥਲ' ਮੰਨ ਕੇ ਇਸ ਦਾ ਅਰਥ 'ਨਦੀਆਂ' ਵੀ ਕੀਤਾ ਜਾਂਦਾ ਹੈ।
[ਵੇਖੋ ੮੬]

**ਸੀਤਲ** : ਸੀਤਲਤਾ, ਸ਼ਾਂਤੀ। ੯੧

**ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥**
**ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥ ੩ ॥**

ਮਾਰੂ, ਮਹਲਾ ੫, ੬, ਸਫ਼ਾ ੧੦੦੦

**ਅਰਥ** : ਸੰਤ-ਜਨ ਮੇਰੇ ਸਹਾਇਕ ਹੋਏ ਹਨ, ਸੁਖ ਅਤੇ ਸ਼ਾਂਤੀ ਮਿਲ ਗਈ ਹੈ, ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ। (ਸੰਤਾਂ ਦੀ) ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ, (ਉਨ੍ਹਾਂ ਨੇ ਤਾਂ) ਪਲ ਦੇ ਅੰਦਰ ਪਾਪੀਆਂ ਨੂੰ (ਵੀ) ਪਵਿੱਤਰ ਕਰ ਦਿੱਤਾ ਹੈ।
[ਵੇਖੋ ੮੬]

**ਸੀਤਲਈ** : ਠੰਢਾ ਹੋ ਗਿਆ ਹਾਂ। ੯੨

**ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥**
**ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥ ੩ ॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

ਵੇਖੋ 'ਆਢ' III-੩੨੭

[ਵੇਖੋ ੮੬]

**ਸੀਤਲਤਾ** : ਠੰਢ। ੯੩

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥**

ਸਲੋਕ, ਕਬੀਰ, ੧੭੪, ਸਫ਼ਾ ੧੩੭੩

ਵੇਖੋ 'ਸੰਤਈ' III-੧੪੦੦

[ਵੇਖੋ ੮੬]

**ਸੀਤਲਾ** : ਚੇਚਕ। ੯੪

**ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥**

ਗਉੜੀ, ਮਹਲਾ ੫, ੧੭੨, ਸਫ਼ਾ ੨੦੦

**ਅਰਥ** : ਅਕਾਲ-ਪੁਰਖ ਪ੍ਰਭੂ ਨੇ ਕ੍ਰਿਪਾ ਕੀਤੀ ਹੈ। (ਉਸ) ਆਨੰਦ ਸਰੂਪ (ਪਰਮੇਸ਼ਰ) ਨੇ (ਹਰਿਗੋਬਿੰਦ ਨੂੰ) ਚੇਚਕ ਤੋਂ ਬਚਾ ਲਿਆ ਹੈ।

**ਰਖਿਆ**- ਬਚਾ ਲਿਆ ਹੈ। **ਬਿਹਾਰੀ**- ਅਨੰਦ ਸਰੂਪ (ਪਰਮੇਸ਼ਰ)।

**ਸੀਤਲਾ** : ਸੀਤਲਾ ਇਕ ਪ੍ਰਕਾਰ ਦਾ ਰੋਗ ਹੈ, ਜਿਸ ਦਾ ਪ੍ਰਚਲਿਤ ਨਾਮ ਚੇਚਕ ਹੈ। ਇਸ ਰੋਗ ਦੀ ਦੇਵੀ ਨੂੰ 'ਸੀਤਲਾ ਮਾਤਾ' ਕਿਹਾ ਜਾਂਦਾ ਹੈ। ਇਸ ਦਾ ਸਾਲਾਨਾ ਤਿਉਹਾਰ ਬਸੰਤ ਰੁਤੇ ਪੈਣ ਕਰ ਕੇ ਇਸ ਨੂੰ 'ਬਸੰਤੀ ਮਾਤਾ' ਵੀ ਕਹਿੰਦੇ ਹਨ। ਇਸੇ ਨੂੰ 'ਮਸਾਣੀ ਦੇਵੀ' ਆਖ ਲਿਆ ਜਾਂਦਾ ਹੈ। ਇਸ ਦੇਵੀ ਦੇ ਪ੍ਰਕੋਪ ਨਾਲ 'ਸੀਤਲਾ' ਰੋਗ ਫੈਲਦਾ ਹੈ ਅਤੇ ਇਸ ਦੀ ਪੂਜਾ ਕੀਤਿਆਂ ਰੋਗੀ ਤੰਦਰੁਸਤ ਹੋ ਜਾਂਦਾ ਹੈ। 'ਸੀਤਲਾ' ਦੇਵੀ ਦਾ ਸਰੂਪ ਹੈ- ਨਿੰਮ ਦੇ ਪੱਤਿਆਂ ਨਾਲ ਸਜੀ, ਸੁਨਹਿਰੀ ਰੰਗ, ਨਗਨ ਅਵਸਥਾ ਵਿਚ ਗਧੇ ਉਤੇ ਸਵਾਰ, ਇਕ ਹੱਥ ਵਿਚ ਝਾੜੂ ਅਤੇ ਕਲਸ਼, ਦੂਜੇ ਵਿਚ ਛੱਜ। ਵਾਸਤਵ ਵਿਚ ਦੇਵੀ ਦੇ ਇਸ ਸਰੂਪ ਦਾ ਸੰਬੰਧ ਰੋਗ-ਗ੍ਰਸਤ ਵਿਅਕਤੀ ਦੇ ਰਹਿਣ-ਸਹਿਣ ਨਾਲ ਹੈ। ਫੋੜਿਆਂ ਕਾਰਨ ਰੋਗੀ ਕਪੜੇ ਤਿਆਗ ਦੇਂਦਾ ਹੈ, ਜਿਸ ਕਾਰਨ ਦੇਵੀ ਨੂੰ ਨਗਨ ਦਰਸਾਇਆ ਹੈ। 'ਗਰਦਭ-ਪਿੰਡੀ' ਅਤੇ ਨਿੰਮ ਰਾਹੀਂ ਫੋੜਿਆਂ ਦੀ ਜਲਨ ਘਟ ਜਾਂਦੀ ਹੈ, ਇਸ ਕਰ ਕੇ ਦੇਵੀ ਦਾ ਵਾਹਨ ਗਧਾ ਦੱਸਿਆ ਹੈ। ਝਾੜ ਲਗਣ ਅਤੇ ਪਟਕਣ ਨਾਲ ਫੋੜੇ ਵਧ ਜਾਂਦੇ ਹਨ, ਜੋ ਝਾੜੂ ਅਤੇ ਛੱਜ ਰਾਹੀਂ ਦਰਸਾਇਆ ਹੈ। ਕਲਸ਼ ਪਾਣੀ ਦਾ ਪ੍ਰਤੀਕ ਹੈ, ਕਿਉਂਕਿ ਰੋਗੀ ਵਾਰ-ਵਾਰ ਠੰਢਾ ਪਾਣੀ ਮੰਗਦਾ ਹੈ।

ਪਿੰਡਾਂ ਅਤੇ ਸ਼ਹਿਰਾਂ ਤੋਂ ਬਾਹਰ ਇਸ ਦੇਵੀ ਦੀ ਪੂਜਾ ਲਈ ਵਿਸ਼ੇਸ਼ ਪ੍ਰਕਾਰ ਦੇ ਛੋਟੇ-ਛੋਟੇ ਪੂਜਾ-ਸਥਾਨ ਬਣਾਏ ਜਾਂਦੇ ਹਨ। ਚੇਤਰ ਮਹੀਨੇ ਦੇ ਕ੍ਰਿਸ਼ਣ ਪੱਖ ਦੀ ਅਸ਼ਟਮੀ ਨੂੰ ਇਸ ਦੇਵੀ ਦਾ ਤਿਉਹਾਰ ਕਈ ਥਾਂਵਾਂ 'ਤੇ ਬਹੁਤ ਉਤਸਾਹ ਨਾਲ ਮਨਾਇਆ ਜਾਂਦਾ ਹੈ। ਚੇਚਕ ਤੋਂ ਮੁਕਤੀ ਵਾਸਤੇ ਸੀਤਲਾ ਦੇਵੀ ਦੀ ਵਿਧੀਵਤ ਪੂਜਾ ਕੀਤੀ ਜਾਂਦੀ ਹੈ। ਇਸ ਦੀ ਪੂਜਾ ਲਈ ਮੰਦਿਰ ਵਿਚ ਦਿਨ-ਰਾਤ ਘਿਉ ਦੇ ਅੱਠ ਦੀਵੇ ਜਗਾਏ ਜਾਂਦੇ ਹਨ। ਨਾਲ ਹੀ ਪਾਣੀ ਵਿਚ ਗਾਂ ਦਾ ਦੁਧ ਅਤੇ ਉਸ਼ੀਰ (ਖ਼ਸ) ਮਿਲਾ ਕੇ ਛਿੜਕਾਅ ਕੀਤਾ ਜਾਂਦਾ ਹੈ। ਇਕ ਗਧਾ, ਇਕ ਝਾੜੂ, ਇਕ ਛੱਜ ਦਾਨ ਵਿਚ ਦਿੱਤੇ ਜਾਂਦੇ ਹਨ।

ਇਕ ਰਿਵਾਇਤ ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਨੂੰ ਬਹੁਤ ਛੋਟੀ ਅਵਸਥਾ ਵਿਚ ਚੇਚਕ ਨਿਕਲ ਆਈ ਸੀ। ਵਹਿਮੀ ਲੋਕ ਇਸ ਬਿਮਾਰੀ ਦੇ ਪ੍ਰਕੋਪ ਤੋਂ ਬਚਣ ਵਾਸਤੇ ਸੀਤਲਾ ਦੇਵੀ ਦੀ ਪੂਜਾ ਕਰਦੇ ਸਨ। ਉਪਰੋਕਤ ਸ਼ਬਦ ਰਾਹੀਂ ਗੁਰੂ ਅਰਜਨ ਦੇਵ ਜੀ ਨੇ ਹਰਿਗੋਬਿੰਦ ਜੀ ਦੇ ਤੰਦਰੁਸਤ ਹੋ ਜਾਣ 'ਤੇ ਅਕਾਲ-ਪੁਰਖ ਦਾ ਸ਼ੁਕਰਾਨਾ ਕਰਦਿਆਂ, ਭਰਮਾਂ ਵਿਚ ਪਏ ਆਮ ਲੋਕਾਂ ਨੂੰ ਇਹ ਸਿਖਿਆ ਦਿੱਤੀ ਕਿ ਰੋਗ-ਨਿਵਾਰਨ ਹਿਤ ਦੇਵੀ-ਦੇਵਤਿਆਂ ਦੀ ਪੂਜਾ ਨਿਰਰਥਕ ਹੈ। 'ਸੋਰਠਿ' ਰਾਗ ਵਿਚ ਵੀ ਉਨ੍ਹਾਂ ਨੇ ਇਸੇ ਪ੍ਰਥਾਇ ਕਿਹਾ ਹੈ-

**ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥**
**ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥ ੧ ॥**

ਸੋਰਠਿ, ਮਹਲਾ ੫, ੭੫, ਸਫ਼ਾ ੬੨੭

[ਸੰਸ. ਸ਼ੀਤਲਾ (ਸ਼ੀਤਲਾ) ਸ਼ੀਤਲ+ਟਾਪ੍ : ਚੇਚਕ, ਚੇਚਕ ਰੋਗ ਦੀ ਦੇਵੀ ਸੀਤਲਾ।
ਪ੍ਰਾ. ਸੀਅਲ (ਸੀਅਲ) : ਠੰਢਾ, ਸਰਦ।]

**ਸੀਤਲਾ** : ਸੀਤਲਾ ਦੇਵੀ। ੯੫

**ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥ ੧ ॥**

ਗੋਂਡ, ਨਾਮਦੇਵ, ੬, ਸਫ਼ਾ ੮੭੪

**ਅਰਥ** : (ਜੋ ਵਿਅਕਤੀ) ਭੈਰੋਂ (ਦੀ ਪੂਜਾ ਪਿਛੇ) ਦੌੜਦਾ ਹੈ, (ਉਹ) ਭੂਤ ਬਣਦਾ ਹੈ। (ਜੋ) ਸੀਤਲਾ ਦੇਵੀ ਨੂੰ ਪੂਜਦਾ ਹੈ, ਉਹ ਖੋਤੇ ਦੀ ਸਵਾਰੀ ਕਰ ਕੇ ਸਵਾਹ ਉਡਾਉਂਦਾ ਹੈ।

**ਭੈਰਉ**- ਤਾਂਤ੍ਰਿਕ ਮੱਤਾਂ ਵਿਚ ਸ਼ਿਵ ਦਾ ਇਕ ਸਰੂਪ। **ਭੂਤ**- ਭੂਤ (ਬਣਦਾ ਹੈ)। **ਧਾਵੈ**- ਦੌੜਦਾ ਹੈ (ਭਾਵ ਪੂਜਾ ਲਈ ਜਾਂਦਾ ਹੈ)। **ਖਰ**- ਖੋਤਾ। **ਬਾਹਨੁ**- ਸਵਾਰੀ। **ਛਾਰੁ**- ਸਵਾਹ। **ਉਡਾਵੈ**- ਉਡਾਉਂਦਾ ਹੈ।

**ਭਾਵ** : ਦੈਵੀ-ਸ਼ਕਤੀ ਨੂੰ ਘਟੀਆ ਸਰੂਪ ਪ੍ਰਦਾਨ ਕਰ ਕੇ ਉਸ ਦੀ ਪੂਜਾ ਕਰਨ ਵਾਲੇ ਮਨੁੱਖ ਉਚੀ ਅਧਿਆਤਮਕਤਾ ਪ੍ਰਾਪਤ ਨਹੀਂ ਕਰ ਸਕਦੇ। ਅਧਿਆਤਮਕ ਸਾਧਨਾ ਦਾ ਉਚਤਮ ਨਿਸ਼ਾਨਾ ਸਾਧਕ ਨੂੰ ਉਸ ਸਥਿਤੀ ਤਕ ਪਹੁੰਚਾਉਣਾ ਹੈ, ਜੋ ਸਥਿਤੀ ਉਸ ਦੇ ਇਸ਼ਟ-ਦੇਵ ਦੀ ਹੈ। ਜੇ ਇਸ਼ਟ ਦੇ ਸਰੂਪ ਸੰਬੰਧੀ ਕਲਪਨਾ ਹੀ ਤੁਛ ਹੋਵੇ, ਤਾਂ ਸਾਧਕ ਦਾ ਮਨ ਅਸੀਮ ਉਚਾਈਆਂ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ ?

[ਵੇਖੋ ੯੪]

**ਸੀਤਲਾ** : ਸੀਤਲਤਾ-ਯੁਕਤ। ੯੬

**ਹਰਿ ਕੇ ਚਰਨ ਹਿਰਦੈ ਗਾਇ ॥**
**ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ ॥ ੧ ॥**

ਕਾਨੜਾ, ਮਹਲਾ ੫, ੧੧, ਸਫ਼ਾ ੧੩੦੦

**ਅਰਥ** : (ਹੇ ਮਨੁੱਖ !) ਪਰਮੇਸ਼ਰ ਦੇ ਚਰਨ ਹਿਰਦੇ (ਵਿਚ ਵਸਾ ਕੇ ਉਸ ਦੇ ਗੁਣ) ਗਾਇਆ ਕਰ। (ਜੋ ਪ੍ਰਭੂ) ਸੀਤਲਤਾ-ਯੁਕਤ, ਸੁਖ-ਰੂਪ ਅਤੇ ਸ਼ਾਂਤੀ-ਸਰੂਪ ਹੈ, (ਉਸ ਨੂੰ) ਸਦਾ ਯਾਦ ਕਰ-ਕਰ ਕੇ ਆਰਾਧਿਆ ਕਰ।

[ਵੇਖੋ ੮੬]

## ਸੀਤਲਾ : ਠੰਢ ਦੇਣ ਵਾਲਾ। ੯੭

**ਸੀਤਲਾ ਹਰਿ ਨਾਮੁ ਤੇਰਾ ॥ ਪੂਰਨੋ ਠਾਕੁਰ ਪ੍ਰਭੁ ਮੇਰਾ ॥ ੨ ॥**

ਕਾਨੜਾ, ਮਹਲਾ ੫, ੧੭, ਸਫ਼ਾ ੧੩੦੧

**ਅਰਥ** : ਹੇ ਹਰੀ ਤੇਰਾ ਨਾਮ (ਜਗਤ ਨੂੰ) ਠੰਢ ਦੇਣ ਵਾਲਾ ਹੈ। (ਤੂੰ) ਮੇਰਾ ਮਾਲਿਕ ਪ੍ਰਭੂ (ਸਭ ਜਗ੍ਹਾ) ਵਿਆਪਕ ਹੈਂ।

**ਪੂਰਨੋ**- ਵਿਆਪਕ।

[ਵੇਖੋ ੮੬]

## ਸੀਤਲਾਇਓ : ਠੰਢਾ ਕਰ ਦਿੱਤਾ। ੯੮

**ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ ॥ ੧ ॥**
**ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥ ੨ ॥**

ਗਉੜੀ (ਅਸ.), ਮਹਲਾ ੫, ੧੪, ਸਫ਼ਾ ੨੪੧

**ਅਰਥ** : (ਵਿਕਾਰਾਂ ਦੀ ਅਗ ਵਿਚ) ਬਲਦਾ (ਇਹ ਮਨ) ਸੜ-ਬਲ ਰਿਹਾ ਸੀ ਕਿ ਗੁਰੂ ਨੇ (ਨਾਮ ਰੂਪ) ਚੰਦਨ ਛਿੜਕ ਕੇ ਠੰਢਾ ਕਰ ਦਿੱਤਾ। ਗੁਰੂ ਨੇ ਗਿਆਨ ਦਾ (ਅਜਿਹਾ) ਦੀਵਾ ਬਾਲਿਆ (ਕਿ) ਅਗਿਆਨ ਦਾ (ਸਮੁਚਾ) ਹਨੇਰਾ ਨਸ਼ਟ ਹੋ ਗਿਆ।

**ਬਲਤੋ**- ਬਲਦਾ ਸੀ। **ਜਲਤੋ**- ਸੜਦਾ ਸੀ। **ਤਉਕਿਆ**- ਤ੍ਰੌਂਕਿਆ, ਛਿੜਕਿਆ। **ਦੀਪਾਇਓ**- ਦੀਵਾ ਬਾਲਿਆ।

[ਵੇਖੋ ੮੬]

## ਸੀਤਲਾਇਆ : ਠੰਢਾ ਹੋ ਗਿਆ। ੯੯

**ਠਾਕੁਰ ਅਪੁਨੇ ਜੋ ਜਨੁ ਭਾਇਆ ॥ ਨਾਨਕ ਉਆ ਕਾ ਮਨੁ ਸੀਤਲਾਇਆ ॥**

ਗਉੜੀ (ਬਾ. ਅ.), ਮਹਲਾ ੫, ੨੮, ਸਫ਼ਾ ੨੫੬

**ਅਰਥ** : ਨਾਨਕ (ਆਖਦਾ ਹੈ ਕਿ) ਜੋ ਸੇਵਕ ਸਾਡੇ ਮਾਲਿਕ (ਪ੍ਰਭੂ) ਨੂੰ ਚੰਗਾ ਲਗ ਗਿਆ, ਉਸ ਦਾ ਮਨ ਠੰਢਾ ਹੋ ਗਿਆ।

**ਜਨ**- ਸੇਵਕ। **ਉਆ ਕਾ**- ਉਸ ਦਾ।

[ਵੇਖੋ ੮੬]

## ਸੀਤਲਾਇਣਾ : ਠੰਢਾ ਹੋ ਜਾਂਦਾ ਹੈ। ੧੦੦

**ਗੁਰ ਕੀ ਮਹਿਮਾ ਬੇਦ ਨ ਜਾਣਹਿ ॥ ਤੁਛ ਮਾਤ ਸੁਣਿ ਸੁਣਿ ਵਖਾਣਹਿ ॥**
**ਪਾਰਬ੍ਰਹਮ ਅਪਰੰਪਰ ਸਤਿਗੁਰ**
**ਜਿਸੁ ਸਿਮਰਤ ਮਨੁ ਸੀਤਲਾਇਣਾ ॥ ੧੦ ॥**

ਮਾਰੂ (ਸੋਲ.), ਮਹਲਾ ੫, ੭, ਸਫ਼ਾ ੧੦੭੮

**ਅਰਥ** : ਗੁਰੂ ਦੀ ਮਹਿਮਾ ਵੇਦ (ਵੀ) ਨਹੀਂ ਜਾਣਦੇ। (ਉਹ) ਸੁਣ-ਸੁਣ ਕੇ ਰਤਾ-ਮਾਤ੍ਰ (ਭਾਵ ਥੋੜ੍ਹਾ-ਜਿਤਨਾ) ਵਰਣਨ ਕਰਦੇ ਹਨ। ਸੱਚਾ ਗੁਰੂ ਤਾਂ (ਉਹੋ) ਪਾਰਬ੍ਰਹਮ ਹੈ (ਜੋ) ਪਰੇ ਤੋਂ ਪਰੇ (ਕਿਹਾ ਜਾਂਦਾ) ਹੈ ਅਤੇ ਜਿਸ ਦਾ ਸਿਮਰਨ ਕੀਤਿਆਂ ਮਨ ਠੰਢਾ ਹੋ ਜਾਂਦਾ ਹੈ।

**ਤੁਛ ਮਾਤ**- ਰਤਾ-ਮਾਤ੍ਰ। **ਵਖਾਣਹਿ**- ਵਰਣਨ ਕਰਦੇ ਹਨ।

[ਵੇਖੋ ੮੬]

## ਸੀਤਲਾਗਉ : ਠੰਢਾ ਹੋ ਗਿਆ। ੧੦੧

**ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥**
**ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ ॥ ੪ ॥**

ਬਿਲਾ., ਮਹਲਾ ੫, ੩੨, ਸਫ਼ਾ ੮੦੮

**ਅਰਥ** : ਨਾਨਕ (ਆਖਦਾ ਹੈ ਕਿ) ਜਿਸ ਮਨੁੱਖ ਦੇ ਮੱਥੇ ਉਤੇ ਚੰਗੇ ਭਾਗ ਹਨ, (ਉਹ) ਸੁਹਾਗਵੰਤੀਆਂ ਦੀ ਸ਼ਰਨ ਵਿਚ ਆਇਆ ਹੈ। ਉਸ ਨੇ (ਅਕਾਲ-ਪੁਰਖ ਨੂੰ) ਪ੍ਰਾਪਤ ਕਰ ਲਿਆ ਹੈ ਅਤੇ (ਉਸ ਦਾ) ਤਨ-ਮਨ ਠੰਢਾ ਹੋ ਗਿਆ ਹੈ।

**ਸੋਹਾਗਨਿ**- ਸੁਹਾਗਵੰਤੀਆਂ, ਪ੍ਰਭੂ ਨੂੰ ਪਾ ਚੁਕੀਆਂ। **ਭਾਗਉ**- ਭਾਗ, ਕਿਸਮਤ।

[ਵੇਖੋ ੮੬]

## ਸੀਤਲਾਗਿਓ : ਠੰਢਾ (ਭਾਵ ਸ਼ਾਂਤ) ਰਹਿੰਦਾ ਹੈ। ੧੦੨

**ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥**
**ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥ ੪ ॥**

ਸਾਰਗ, ਮਹਲਾ ੫, ੫, ਸਫ਼ਾ ੧੨੦੪

**ਅਰਥ** : (ਜਦੋਂ ਪਰਮੇਸ਼ਰ ਦੀ ਕ੍ਰਿਪਾ-) ਦ੍ਰਿਸ਼ਟੀ ਹੋਈ, ਤਦੋਂ (ਉਹ ਮੇਰੇ) ਅੰਦਰ (ਭਾਵ ਹਿਰਦੇ ਵਿਚ) ਆ ਗਿਆ, ਮੇਰਾ ਮਨ (ਹੁਣ) ਹਰ ਰੋਜ਼ ਠੰਢਾ (ਭਾਵ ਸ਼ਾਂਤ) ਰਹਿੰਦਾ ਹੈ। ਨਾਨਕ (ਆਖਦਾ ਹੈ ਕਿ ਮੇਰੇ) ਅੰਦਰ ਸ਼ਬਦ ਦਾ ਨਿਰੰਤਰ (ਵਾਜਾ) ਵਜ ਰਿਹਾ ਹੈ ਅਤੇ (ਮੈਂ) ਸਵਾਦ ਨਾਲ ਖ਼ੁਸ਼ੀ ਦੇ ਗੀਤ ਗਾਂਦਾ ਹਾਂ।

**ਦ੍ਰਿਸਟਿ**- ਮਿਹਰ ਦੀ ਨਜ਼ਰ। **ਤਬ**- ਤਦੋਂ। **ਭੀਤਰਿ**- ਹਿਰਦੇ ਵਿਚ। **ਰਸਿ**- ਸਵਾਦ ਨਾਲ। **ਮੰਗਲ**- ਖ਼ੁਸ਼ੀ ਦੇ ਗੀਤ। **ਅਨਾਹਦੁ**- ਨਿਰੰਤਰ।

[ਵੇਖੋ ੮੬]

## ਸੀਤਲੁ : ਠੰਢਾ। ੧੦੩

**ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥**
**ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥ ੧ ॥**

ਸਿਰੀ., ਮਹਲਾ ੩, ੫੫, ਸਫ਼ਾ ੩੫

ਵੇਖੋ '**ਸਾਚ (ਸਿਉ)**' IV-੧੪੪੧

[ਵੇਖੋ ੮੬]

**ਸੀਤਲੁ :** ਠੰਢੀ। ੧੦੪

**ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥**
**ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥ ੩ ॥**

ਮਾਝ, ਮਹਲਾ ੫, ੧੯, ਸਫ਼ਾ ੧੦੦

**ਅਰਥ** : (ਹੇ ਮਨੁੱਖ !) ਜਿਸ (ਵਾਹਿਗੁਰੂ) ਦਾ ਦਿੱਤਾ (ਅਸੀਂ) ਸਭ ਕੁਝ ਲੈਂਦੇ ਹਾਂ। ਛੱਤੀ ਪ੍ਰਕਾਰ ਦੇ ਸਵਾਦਲੇ ਭੋਜਨ ਖਾਂਦੇ ਹਾਂ। (ਸੌਣ ਲਈ) ਸੁਖਦਾਈ ਪਲੰਘ (ਆਦਿ ਪ੍ਰਾਪਤ) ਹਨ, ਠੰਢੀ ਹਵਾ (ਮਿਲ ਰਹੀ ਹੈ) ਅਤੇ (ਕਈ ਪ੍ਰਕਾਰ) ਦੇ ਖੇਡ-ਤਮਾਸ਼ੇ (ਭਾਵ ਮਨ-ਪਰਚਾਵੇ) ਸੁਭਾਵਿਕ ਹੀ ਕਰ ਰਹੇ ਹਾਂ (ਉਸ ਨੂੰ ਭੁਲਣਾ ਨਹੀਂ ਚਾਹੀਦਾ)।

**ਸੇਜ**- ਮੰਜਾ, ਪਲੰਘ ਆਦਿ। **ਸੁਖਾਲੀ**- ਸੁਖਦਾਈ। **ਪਵਣਾ**- ਹਵਾ। **ਸਹਜ**- ਸੁਭਾਵਿਕ। **ਕੇਲ**- ਖੇਡ। **ਰੰਗ**- ਤਮਾਸ਼ੇ।

[ਵੇਖੋ ੮੬]

**ਸੀਤਲੁ :** ਠੰਢ ਦੇਣ ਵਾਲਾ। ੧੦੫

**ਤਪਤਿ ਬੁਝੀ ਗੁਰ ਸਬਦੀ ਮਾਇ ॥**
**ਬਿਨਸਿ ਗਇਓ ਤਾਪ ਸਭ ਸਹਸਾ**
**ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥ ੧ ॥ ਰਹਾਉ ॥**

ਆਸਾ, ਮਹਲਾ ੫, ੯, ਸਫ਼ਾ ੩੭੩

**ਅਰਥ** : ਹੇ ਮਾਂ ! ਗੁਰੂ ਦੇ ਸ਼ਬਦ ਰਾਹੀਂ ਮੇਰੀ ਤਪਸ (ਤ੍ਰਿਸ਼ਨਾ) ਬੁਝ ਗਈ ਹੈ। ਸਾਰਾ ਸੰਤਾਪ ਅਤੇ ਸੰਦੇਹ ਨਸ਼ਟ ਹੋ ਗਿਆ ਹੈ, ਠੰਢ ਦੇਣ ਵਾਲਾ ਗੁਰੂ ਸਹਿਜ-ਸੁਭਾਅ ਮਿਲ ਗਿਆ ਹੈ।

**ਤਪਤਿ**- ਤਪਸ, ਗਰਮੀ। **ਸਹਸਾ**- ਸੰਦੇਹ।

[ਵੇਖੋ ੮੬]

**ਸੀਤਲੋਹੀ :** ਸ਼ਾਂਤੀ-ਸਰੂਪ। ੧੦੬

**ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥**
**ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥ ੨ ॥**

ਗਉੜੀ, ਮਹਲਾ ੫, ੧੨੯, ਸਫ਼ਾ ੨੦੭

**ਅਰਥ** : ਹੇ ਠਾਕੁਰ ! ਤੇਰਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ, ਸੁਖ ਦੇਣ ਵਾਲਾ ਹੈ, ਨਿਰਮਲ ਹੈ ਅਤੇ ਸ਼ਾਂਤੀ-ਸਰੂਪ ਹੈ। ਨਾਨਕ ਵਾਸਤੇ ਤੇਰੇ ਸੰਤ ਜਨਾਂ ਨਾਲ ਤੇਰੀ ਮਹਿਮਾ ਦੀ ਗੱਲ-ਬਾਤ ਕਰਨਾ ਹੀ ਗਿਆਨ ਅਤੇ ਸਮਾਧੀ ਹੈ।

**ਗਾਲ ਗਲੋਹੀ**- ਗੱਲ-ਬਾਤ।

[ਵੇਖੋ ੮੬]

**ਸੀਤੜਾ :** ਸੀਤਾ ਹੈ (ਭਾਵ ਜੋੜਿਆ ਹੈ)। ੧੦੭

**ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥**
**ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥ ੨ ॥**

ਜੈਤ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੭੦੮

**ਅਰਥ** : (ਜਿਨ੍ਹਾਂ ਨੇ ਆਪਣਾ) ਮਨ ਪ੍ਰਭੂ ਦੇ (ਸਿਮਰਨ) ਵਿਚ ਜੋੜਿਆ ਹੈ, (ਜਿਨ੍ਹਾਂ ਤੋਂ) ਇਕ ਪਲ ਵੀ (ਪ੍ਰਭੂ) ਵਖ ਨਹੀਂ ਹੁੰਦਾ, ਨਾਨਕ (ਆਖਦਾ ਹੈ ਕਿ ਪਰਮਾਤਮਾ ਉਨ੍ਹਾਂ) ਦੀ ਆਸ ਪੂਰੀ ਕਰਦਾ ਹੈ, (ਉਹ) ਸੱਚਾ ਮਾਲਿਕ ਹਰ ਵੇਲੇ (ਉਨ੍ਹਾਂ ਦੀ) ਦੇਖ-ਭਾਲ ਕਰਦਾ ਹੈ।

**ਮੰਨ**- ਮਨ। **ਮੰਝਾਹਿ**- ਵਿਚ। **ਪਲਕ**- ਅੱਖ ਫਰਕਣ ਜਿਤਨਾ ਸਮਾਂ, ਇਕ ਪਲ। **ਬਾਹਰਾ**- ਵਖਰਾ। **ਆਸੜੀ**- ਆਸ। **ਨਿਬਾਹਿ**- ਨਿਭਾਂਦਾ ਹੈ, ਪੂਰੀ ਕਰਦਾ ਹੈ। **ਪੇਖੰਦੋ**- ਵੇਖਦਾ (ਭਾਵ ਦੇਖ-ਭਾਲ ਕਰਦਾ) ਹੈ। **ਧਣੀ**- ਮਾਲਿਕ।

[ਵੇਖੋ ੧੦]

**ਸੀਤਾ :** ਸੀ ਲਿਆ (ਭਾਵ ਜੋੜ ਲਿਆ)। ੧੦੮

**ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥**
**ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥ ੪ ॥**

ਸੂਹੀ, ਮਹਲਾ ੧, ੪, ਸਫ਼ਾ ੭੨੯

**ਅਰਥ** : (ਜਿਸ ਵਿਅਕਤੀ ਨੇ) ਹਉਮੈ ਨੂੰ ਮਾਰ ਕੇ (ਆਵਾਗਵਣ ਨੂੰ) ਰੋਕ ਲਿਆ ਹੈ, (ਉਸ ਨੇ ਇਹ) ਸਰੀਰ ਰੂਪ ਚੋਲਾ (ਪ੍ਰਭੂ ਚਰਨਾਂ ਨਾਲ) ਸੀ ਲਿਆ ਹੈ। (ਇਹ) ਫਲ (ਉਸ ਨੇ) ਗੁਰੂ ਦੇ ਬਚਨਾਂ ਨਾਲ ਪ੍ਰਾਪਤ ਕੀਤਾ ਹੈ। ਮਾਲਿਕ ਦੇ ਬੋਲ ਸਦੀਵੀ ਜੀਵਨ ਦੇਣ ਵਾਲੇ ਹਨ।

**ਨਿਵਾਰਿਆ**- ਰੋਕ ਲਿਆ। **ਚੋਲਾ**- ਸਰੀਰ ਰੂਪ ਚੋਲਾ। **ਸਹ ਕੇ**- ਮਾਲਿਕ ਦੇ। **ਬੋਲਾ**- ਬੋਲ, ਬਚਨ।

[ਵੇਖੋ ੧੦]

**ਸੀਤਾ :** ਜਨਕ ਦੀ ਪੁੱਤਰੀ ਅਤੇ ੧੦੯
ਸ੍ਰੀ ਰਾਮ ਚੰਦ੍ਰ ਜੀ ਦੀ ਪਤਨੀ।

**ਸਲੋਕੁ ਮਃ ੧ ॥ ...ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥... ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੩-੫੪

**ਅਰਥ** : ਸ੍ਰੀ ਰਾਮ ਚੰਦ੍ਰ ਜੀ ਨੂੰ (ਜਦੋਂ) ਦੇਸ਼-ਨਿਕਾਲਾ ਮਿਲਿਆ, (ਫਿਰ) ਸੀਤਾ ਅਤੇ ਲਛਮਣ ਦਾ ਵਿਜੋਗ ਹੋ ਗਿਆ, ਤਾਂ (ਅਜਿਹੇ ਸੰਕਟ ਸਮੇਂ) ਉਹ ਵੀ ਰੋ ਪਏ।

**ਨਿਕਾਲਾ**- ਦੇਸ਼-ਨਿਕਾਲਾ। **ਲਖਮਣੁ**- ਸ੍ਰੀ ਰਾਮ ਦਾ ਭਰਾ ਲਛਮਣ।

**ਸੀਤਾ** : ਇਕਸ਼ਵਾਕੁਵੰਸ਼ੀ ਰਾਜਾ ਦਸ਼ਰਥ ਦੇ ਪੁੱਤਰ ਸ੍ਰੀ ਰਾਮਚੰਦ੍ਰ ਦੀ ਪਤਨੀ 'ਸੀਤਾ' ਭਾਰਤ ਦੀ ਇਸਤ੍ਰੀ ਜਾਤੀ ਦੇ ਸਦ-ਆਚਰਣ, ਪਤੀਬ੍ਰਤਾ ਧਰਮ, ਇਕਨਿਸ਼ਠਾ ਅਤੇ ਪਵਿੱਤਰਤਾ ਦੀ ਅਮਰ ਅਤੇ ਸਾਕਾਰ ਮੂਰਤੀ ਹੈ। ਜਦੋਂ ਖੱਤਰੀਆਂ ਵਿਚ ਬਹੁ-ਵਿਵਾਹ ਦੀ ਪ੍ਰਥਾ ਸੀ, ਉਸ ਸਮੇਂ ਸ੍ਰੀ ਰਾਮ ਚੰਦ੍ਰ ਨੇ ਇਕ ਪਤਨੀ ਪ੍ਰਤੀ ਨਿਸ਼ਠਾ ਦੀ ਜੋ ਉਚੀ ਮਿਸਾਲ ਕਾਇਮ ਕੀਤੀ ਸੀ, ਉਸ ਦੇ ਕਾਰਨ 'ਵਾਲਮੀਕਿ ਰਾਮਾਇਣ' ਨੇ ਉਨ੍ਹਾਂ ਨੂੰ ਇਕ ਆਦਰਸ਼ਵਾਦੀ ਮਨੁੱਖ ਦੇ ਰੂਪ ਵਿਚ ਸਥਾਪਿਤ ਕਰਨ ਦਾ ਯਥਾ-ਸੰਭਵ ਯਤਨ ਕੀਤਾ। ਅਜਿਹੇ ਸਮਰਪਿਤ ਭਾਵ ਵਾਲੇ ਪੁਰਖ ਦੀ ਪਤਨੀ ਨੂੰ ਕਿਹੋ-ਜਿਹਾ ਵਿਵਹਾਰ ਕਰਨਾ ਚਾਹੀਦਾ ਹੈ, ਇਸ ਦਾ ਆਦਰਸ਼ ਵਾਲਮੀਕਿ ਨੇ 'ਸੀਤਾ' ਦੇ ਰੂਪ ਵਿਚ ਚਿਤ੍ਰਿਤ ਕੀਤਾ ਸੀ। ਭਾਵੇਂ ਉਹ ਮਿਥਿਲਾ ਦੇ ਰਾਜਾ

ਜਨਕ ਦੀ ਕੰਨਿਆ ਦੇ ਤੌਰ ਤੇ ਵਿਖਿਆਤ ਹੈ, ਫਿਰ ਵੀ ਉਹ ਰਾਜਾ ਜਨਕ ਦੀ ਆਪਣੀ ਕੰਨਿਆ ਨਹੀਂ ਸੀ। 'ਵਾਲਮੀਕਿ ਰਮਾਇਣ' ਵਿਚ 'ਸੀਤਾ' ਦੇ ਜਨਮ ਸੰਬੰਧੀ ਇਕ ਵਿਚਿਤ੍ਰ ਕਥਾ ਮਿਲਦੀ ਹੈ। ਕਿਹਾ ਗਿਆ ਹੈ ਕਿ ਇਕ ਦਿਨ ਆਪਣੀ ਅਕਾਲ-ਗ੍ਰਸਤ ਪ੍ਰਜਾ ਦਾ ਦੁਖ-ਨਿਵਾਰਨ ਵਾਸਤੇ ਰਾਜਾ ਜਨਕ ਯਗ-ਭੂਮੀ ਤਿਆਰ ਕਰਨ ਲਈ ਹਲ ਚਲਾ ਰਿਹਾ ਸੀ, ਤਾਂ ਉਸ ਸਮੇਂ ਇਕ ਛੋਟੀ ਜਿਹੀ ਕੰਨਿਆ ਜ਼ਮੀਨ ਵਿਚੋਂ ਨਿਕਲ ਆਈ। 'ਜਨਕ' ਨੇ ਉਸ ਨੂੰ ਪੁੱਤਰੀ ਦੇ ਰੂਪ ਵਿਚ ਗ੍ਰਹਿਣ ਕਰ ਲਿਆ।

ਸੰਸਕ੍ਰਿਤ ਵਿਚ ਸੀਤਾ ਦਾ ਅਰਥ 'ਹਲ ਦੀ ਲਕੀਰ' ਹੈ ਅਤੇ ਹਲ ਦੀ ਲਕੀਰ ਵਿਚੋਂ ਨਿਕਲਣ ਕਾਰਨ ਉਸ ਕੰਨਿਆ ਦਾ ਨਾਮ 'ਸੀਤਾ' ਰਖਿਆ ਗਿਆ ਸੀ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਸ ਕਥਾ ਉਤੇ ਕਿਸੇ 'ਸੀਤਾ' ਨਾਮ ਦੀ ਖੇਤੀ ਨਾਲ ਸੰਬੰਧਿਤ ਦੇਵੀ ਦਾ ਪ੍ਰਭਾਵ ਪਿਆ ਹੋਵੇਗਾ। 'ਸੀਤਾ' ਦੇ ਜਨਮ ਸੰਬੰਧੀ ਹੋਰ ਵੀ ਅਨੇਕ ਕਥਾਵਾਂ ਪ੍ਰਚਲਿਤ ਹਨ। 'ਆਨੰਦ ਰਾਮਾਇਣ' ਵਿਚ ਉਸ ਦੇ ਪਿਤਾ ਦਾ ਨਾਮ 'ਪਦਮਾਕਸ਼' ਲਿਖਿਆ ਹੈ। ਇਕ ਬਹੁਤ ਪ੍ਰਾਚੀਨ ਕਥਾ ਵਿਚ ਉਸ ਨੂੰ 'ਰਾਵਣ' ਦੀ ਪੁੱਤਰੀ ਵੀ ਕਿਹਾ ਗਿਆ ਹੈ। 'ਮਹਾਭਾਰਤ' ਵਿਚ 'ਸੀਤਾ' ਨੂੰ ਜਨਕ ਦੀ ਆਪਣੀ ਪੁੱਤਰੀ ਦਰਸਾਇਆ ਗਿਆ ਹੈ। 'ਵਾਲਮੀਕਿ ਰਮਾਇਣ' ਵਿਚ ਸੀਤਾ ਦੇ ਸੁੰਦਰ ਸਰੂਪ ਦਾ ਕਾਵਿਮਈ ਚਿਤ੍ਰਣ ਉਪਲਬਧ ਹੈ। ਉਸ ਨੂੰ ਚੰਦ੍ਰਬਦਨ ਵਾਲੀ, ਆਪਣੀ ਪ੍ਰਭਾ ਨਾਲ ਸਾਰੀਆਂ ਦਿਸ਼ਾਵਾਂ ਨੂੰ ਪ੍ਰਕਾਸ਼ਿਤ ਕਰਨ ਵਾਲੀ, ਕੋਮਲ ਅੰਗਾਂ ਵਾਲੀ, ਸ਼ੁਧ ਸੁਨਹਿਰੀ ਰੰਗ ਵਾਲੀ ਲੱਛਮੀ ਅਤੇ ਨਖ-ਸ਼ਿਖ ਸੁੰਦਰੀ ਕਿਹਾ ਗਿਆ ਹੈ। ਰਾਵਣ ਉਸ ਦੇ ਅਸੀਮ ਰੂਪ ਦੀ ਪ੍ਰਸ਼ੰਸਾ ਕਰਦਿਆਂ ਕਹਿੰਦਾ ਹੈ-

**ਨੈਵ ਦੇਵੀ ਨ ਗੰਧ੍ਰਵਾ ਨ ਯਕ੍ਸ਼ੀ ਨਚ ਕਿਨ੍ਨਰੀ।**
**ਨੈਵੰਰੂਪਾ ਮਯਾ ਨਾਰੀ ਦ੍ਰਿਸ਼ਟਪੂਰ੍ਵਾ ਮਹੀਤਲੇ।**

(ਵਾ. ਰਾ., ਅਰ. ੪੬-੨੩)

'ਸੀਤਾ' ਦੇ ਸਵੰਬਰ ਬਾਰੇ ਇਹ ਕਥਾ ਪ੍ਰਚਲਿਤ ਹੈ ਕਿ ਇਕ ਦਿਨ ਉਸ ਨੇ ਪਰਸ਼ੁਰਾਮ ਦਾ ਬਹੁਤ ਭਾਰੀ ਧਨੁਖ ਸਹਿਜ ਭਾਵ ਨਾਲ ਹੀ ਉਠਾ ਲਿਆ ਅਤੇ ਪਰਸ਼ੁਰਾਮ ਨੇ ਉਸ ਦੇ ਅੰਦਰ ਛੁਪੀ ਦੈਵੀ ਸ਼ਕਤੀ ਨੂੰ ਪਛਾਣ ਲਿਆ। ਉਸ ਨੇ ਰਾਜਾ ਜਨਕ ਨੂੰ ਸਲਾਹ ਦਿੱਤੀ ਕਿ ਇਸ ਕੰਨਿਆ ਦਾ ਵਿਆਹ ਉਸ ਬਲਵਾਨ ਪੁਰਸ਼ ਨਾਲ ਕੀਤਾ ਜਾਣਾ ਚਾਹੀਦਾ ਹੈ, ਜੋ ਇਸ ਭਾਰੀ ਧਨੁਖ ਨੂੰ ਤੋੜਨ ਦੇ ਸਮਰਥ ਹੋਵੇ। ਪਰਸ਼ੁਰਾਮ ਦੀ ਆਗਿਆ ਦਾ ਪਾਲਣ ਕਰਦਿਆਂ ਰਾਜਾ ਜਨਕ ਨੇ 'ਸੀਤਾ' ਦੇ ਸਵੰਬਰ ਦੀ ਘੋਸ਼ਣਾ ਕਰ ਦਿੱਤੀ। ਸਵੰਬਰ ਵਿਚ ਉਪਸਥਿਤ ਸਾਰੇ ਹੀ ਰਾਜਕੁਮਾਰ ਧਨੁਖ ਨੂੰ ਤੋੜਨ ਵਿਚ ਅਸਮਰਥ ਰਹੇ, ਪਰ ਅੰਤ ਵਿਚ ਅਯੋਧਿਆ-ਪਤੀ ਰਾਜਾ ਦਸ਼ਰਥ ਦੇ ਵਡੇ ਪੁੱਤਰ ਸ੍ਰੀ ਰਾਮ ਚੰਦ੍ਰ ਨੇ ਉਸ ਸ਼ਿਵ-ਧਨੁਖ ਨੂੰ ਤੋੜ ਦਿੱਤਾ। ਇਸ ਤਰ੍ਹਾਂ 'ਸੀਤਾ' ਨੇ ਸ੍ਰੀ ਰਾਮ ਨੂੰ ਪਤੀ ਦੇ ਰੂਪ ਵਿਚ ਸਵੀਕਾਰ ਕੀਤਾ ਸੀ। ਜਦੋਂ ਸ੍ਰੀ ਰਾਮ ਚੰਦ੍ਰ ਨੂੰ ਉਨ੍ਹਾਂ ਦੇ ਪਿਤਾ ਵਲੋਂ ਚੌਦਾਂ ਸਾਲ ਦੇ ਬਨਵਾਸ ਦਾ ਹੁਕਮ ਦਿੱਤਾ ਸੀ, ਤਾਂ ਉਨ੍ਹਾਂ ਨੇ ਬਨਵਾਸ ਦੀਆਂ ਭਾਰੀ ਮੁਸ਼ਕਿਲਾਂ ਦਾ ਜ਼ਿਕਰ ਕਰ ਕੇ 'ਸੀਤਾ' ਨੂੰ ਮਹਿਲਾਂ ਵਿਚ ਰੁਕਣ ਦੀ ਪੁਰਜ਼ੋਰ ਸਲਾਹ ਦਿੱਤੀ, ਪਰੰਤੂ 'ਸੀਤਾ' ਨੇ ਹਰ ਦੁਖ-ਸੁਖ ਵਿਚ ਆਪਣੇ ਪ੍ਰਾਣ-ਪਿਆਰੇ ਪਤੀ ਦਾ ਸਾਥ ਨਿਭਾਉਣ ਦਾ ਸੰਕਲਪ ਲੈ ਕੇ ਉਨ੍ਹਾਂ ਦੇ ਨਾਲ ਹੀ ਰਾਜ-ਮਹਿਲਾਂ ਦਾ ਤਿਆਗ ਕਰ ਦਿੱਤਾ ਸੀ।

ਬਨਵਾਸ ਦੌਰਾਨ ਲੰਕਾਪਤੀ ਰਾਵਣ ਦੁਆਰਾ 'ਸੀਤਾ' ਦਾ ਅਪਹਰਣ ਕਰ ਲਿਆ ਗਿਆ। ਰਾਵਣ ਨੇ ਉਸ ਨੂੰ ਅਸ਼ੋਕ ਵਾਟਿਕਾ ਵਿਚ ਦੈਂਤ-ਇਸਤ੍ਰੀਆਂ ਦੀ ਨਿਗਰਾਨੀ ਹੇਠ ਰਖਿਆ। ਇਥੇ ਰਾਵਣ ਨੇ ਉਸ ਨੂੰ ਹਰ ਦਿਨ ਪ੍ਰਲੋਭਨ ਅਤੇ ਤਾੜਨਾਵਾਂ ਦੁਆਰਾ ਆਪਣੇ ਵਸ ਵਿਚ ਕਰਨ ਦਾ ਹਰ ਸੰਭਵ ਯਤਨ ਕੀਤਾ ਸੀ, ਪਰ ਇਸਤ੍ਰੀ-ਧਰਮ ਪ੍ਰਤੀ ਸਮਰਪਿਤ 'ਸੀਤਾ' ਦਾ ਚਿੱਤ ਡੁਲਾਉਣ ਵਿਚ ਉਹ ਨਾਕਾਮ ਰਿਹਾ ਸੀ। ਅਸ਼ੋਕ ਵਨ ਵਿਚ ਹੀ ਸ੍ਰੀ ਰਾਮ ਚੰਦ੍ਰ ਦੁਆਰਾ ਭੇਜੇ ਗਏ ਹਨੂਮਾਨ ਨੇ 'ਸੀਤਾ' ਨਾਲ ਭੇਟ ਕੀਤੀ ਅਤੇ ਉਸ ਨੂੰ ਰਾਵਣ ਦੀ ਕੈਦ ਤੋਂ ਮੁਕਤ ਕਰਵਾਉਣ ਦੀ ਆਪਣੀ ਪੂਰੀ ਯੋਜਨਾ ਸਮਝਾਈ, ਪਰੰਤੂ 'ਸੀਤਾ' ਨੇ ਇਹ ਕਹਿ ਕੇ ਹਨੂਮਾਨ ਨਾਲ ਜਾਣ ਤੋਂ ਇਨਕਾਰ ਕਰ ਦਿੱਤਾ ਕਿ "ਮੇਰੇ ਪਤੀ ਰਾਮ ਹੀ ਰਾਵਣ ਨੂੰ ਹਰਾ ਕੇ ਮੈਨੂੰ ਲਿਜਾਣਗੇ। ਰਾਵਣ ਵਾਂਗ ਚੋਰੀ-ਛਿਪੇ ਮੈਨੂੰ ਲੈ ਜਾਣਾ ਰਾਮ ਅਤੇ ਉਸ ਦੀ ਵਡਿਆਈ ਵਾਸਤੇ ਸ਼ੋਭਾ-ਜਨਕ ਨਹੀਂ ਹੈ।" ਰਾਵਣ ਦੀ ਸੈਨਾ ਨਾਲ ਹੋਏ ਭਾਰੀ ਯੁਧ ਪਿਛੋਂ ਜਦੋਂ 'ਸ੍ਰੀ ਰਾਮ ਚੰਦ੍ਰ' ਦੀ ਆਗਿਆ ਅਨੁਸਾਰ ਉਹ 'ਵਿਭੀਸ਼ਣ' ਦੇ ਨਾਲ ਸ਼ਰਮਾਂਦੀ ਹੋਈ ਆਪਣੇ ਪੂਜਯ ਪਤੀ ਦੇ ਸਨਮੁਖ ਆਈ, ਤਾਂ ਉਸ ਨੇ ਸ੍ਰੀ ਰਾਮ ਚੰਦ੍ਰ ਦੇ ਚੇਹਰੇ ਉਤੇ ਹਮਦਰਦੀ ਦੀ ਥਾਂ ਕਠੋਰਤਾ ਵੇਖੀ। ਆਪਣੇ ਪਤੀ ਦੀ ਇੱਛਾ ਅਨੁਸਾਰ ਉਸ ਨੇ ਸਤੀਤਵ ਦੀ ਪ੍ਰੀਖਿਆ ਦੇਣ ਵਾਸਤੇ ਲਛਮਣ ਨੂੰ ਚਿਤਾ ਤਿਆਰ ਕਰਨ ਵਾਸਤੇ ਆਖਿਆ। ਜਦੋਂ ਉਸ ਨੇ ਚਿਤਾ ਵਿਚ ਪ੍ਰਵੇਸ਼ ਕੀਤਾ ਤਾਂ ਅਗਨੀ-ਦੇਵ ਨੇ ਉਸ ਦੀ ਰਖਿਆ ਕਰਦਿਆਂ ਉਸ ਦੇ ਹੱਕ ਵਿਚ ਗਵਾਹੀ ਦੇ ਕੇ ਸ੍ਰੀ ਰਾਮ ਚੰਦ੍ਰ ਨੂੰ ਆਗਿਆ ਕੀਤੀ ਕਿ ਉਹ ਉਸ ਨੂੰ ਸਵੀਕਾਰ ਕਰ ਲੈਣ।

ਅਗਨੀ-ਪ੍ਰੀਖਿਆ ਦੇਣ ਮਗਰੋਂ ਜਦੋਂ ਅਯੋਧਿਆ ਵਿਖੇ ਸ੍ਰੀ ਰਾਮ ਦਾ ਰਾਜ-ਤਿਲਕ ਹੋਇਆ, ਤਾਂ ਲੋਕ-ਚਰਚਾ ਕਾਰਨ ਉਨ੍ਹਾਂ ਨੇ ਉਸ ਦਾ ਪਰਿਤਿਆਗ ਕਰਦਿਆਂ ਉਸ ਨੂੰ ਲਛਮਣ ਦੀ ਸਹਾਇਤਾ ਨਾਲ ਵਾਲਮੀਕਿ ਦੇ ਆਸ਼ਰਮ ਕੋਲ ਜੰਗਲ ਵਿਚ ਛੱਡ ਦਿੱਤਾ। ਉਸ ਸਮੇਂ ਉਹ ਗਰਭਵਤੀ ਸੀ। ਰਿਸ਼ੀ ਵਾਲਮੀਕਿ ਦੇ ਆਸ਼ਰਮ ਵਿਚ ਰਹਿੰਦਿਆਂ ਉਸ ਨੇ ਦੋ ਪੁੱਤਰਾਂ ਨੂੰ ਜਨਮ ਦਿੱਤਾ, ਜਿਨ੍ਹਾਂ ਦਾ ਨਾਮ ਵਾਲਮੀਕਿ ਨੇ ਲਵ ਅਤੇ ਕੁਸ਼ ਰਖਿਆ ਸੀ। ਕੁਝ ਸਮਾਂ ਬਾਅਦ ਲਵ ਅਤੇ ਕੁਸ਼ ਤੋਂ 'ਸੀਤਾ' ਸੰਬੰਧੀ ਜਾਣਕਾਰੀ ਪ੍ਰਾਪਤ ਕਰ ਕੇ ਸ੍ਰੀ ਰਾਮ ਚੰਦ੍ਰ ਨੇ ਉਸ ਨੂੰ ਵਾਪਿਸ ਆਪਣੇ ਕੋਲ ਬੁਲਾ ਲਿਆ। ਰਿਸ਼ੀ ਵਾਲਮੀਕਿ ਉਸ ਨੂੰ ਰਾਮ-ਸਭਾ ਵਿਚ ਆਪ ਲੈ ਕੇ ਆਇਆ ਸੀ। ਉਸ ਦੇ ਅੰਤ ਸਮੇਂ ਸੰਬੰਧੀ ਪ੍ਰਚਲਿਤ ਕਥਾ ਅਨੁਸਾਰ ਇਕ ਵਾਰੀ ਫਿਰ ਆਪਣੇ ਸਤੀਤਵ ਨੂੰ ਪ੍ਰਮਾਣਿਤ ਕਰਨ ਵਾਸਤੇ ਉਹ ਪਵਿੱਤਰ ਨਾਰੀ ਸਦਾ ਵਾਸਤੇ ਧਰਤੀ ਦੀ ਗੋਦ ਵਿਚ ਲੀਨ ਹੋ ਗਈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਵਤਾਰਾਵਾਦ ਦਾ ਸਮਰਥਨ ਨਹੀਂ ਕਰਦੀ। ਇਸ ਕਾਰਨ 'ਸੀਤਾ' ਦਾ ਵਰਣਨ ਕੇਵਲ ਇਕ ਰਾਜ-ਘਰਾਣੇ ਦੀ ਨਾਰੀ ਵਜੋਂ ਆਇਆ ਹੈ। ਗੁਰਬਾਣੀ ਵਿਚ ਉਸ ਦੇ ਚਰਿਤ੍ਰ ਦਾ ਕੋਈ ਵਿਸ਼ੇਸ਼ ਨਿਰੀਖਣ ਨਹੀਂ ਕੀਤਾ ਗਿਆ, ਪਰ ਅਤਿ ਸੀਮਿਤ ਪਦਾਂ ਰਾਹੀਂ ਉਸ ਦੇ ਅਪਹਰਣ ਦਾ ਵਰਣਨ ਕਰ ਕੇ 'ਸ੍ਰੀ ਰਾਮ' ਦੇ ਕਾਲ ਅੰਦਰਲੇ ਪੁਰਸ਼-ਪ੍ਰਧਾਨ ਸਮਾਜ ਵਿਚ ਨਾਰੀ ਦੀ ਅਬਲਾ ਸਥਿਤੀ ਨੂੰ ਸਪਸ਼ਟ ਕਰ ਦਿੱਤਾ ਹੈ, ਯਥਾ-

**ਸਲੋਕੁ ਮਃ ੧ ॥ ...ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥**

**ਰੋਵੈ ਦਹਸਿਰੁ ਲੰਕ ਗਵਾਇ ॥**
**ਜਿਨਿ ਸੀਤਾ ਆਦੀ ਡਉਰੂ ਵਾਇ ॥... ੧ ॥**
ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੩-੫੪
**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**
**ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥**
ਸਲੋਕ (ਵਧੀਕ), ਮਹਲਾ ੧, ੨੫, ਸਫ਼ਾ ੧੪੧੨

[ਵੇਖੋ ੪]

**ਸੀਤੁ** : ਠੰਢ, ਪਾਲਾ। ੧੧੦

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥**
**ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥ ੭ ॥**
ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

**ਅਰਥ** : (ਕੋਈ) ਚੰਗੀ ਭਾਵਨਾ ਵਾਲਾ ਹੋਵੇ ਜਾਂ ਮੰਦੀ ਵਾਲਾ, ਜੋ ਵੀ (ਵਿਅਕਤੀ ਅਗ) ਦੇ ਨੇੜੇ ਆਉਂਦਾ ਹੈ, ਉਸ ਦਾ ਪਾਲਾ ਦੂਰ ਹੋ ਜਾਂਦਾ ਹੈ। (ਅਗ) ਆਪਣਾ 'ਤੇ ਪਰਾਇਆ ਕੁਝ ਨਹੀਂ ਜਾਣਦੀ। ਸਦਾ ਆਪਣੇ ਕੁਦਰਤੀ (ਸਹਿਜ) ਸੁਭਾਅ ਵਿਚ ਰਹਿੰਦੀ ਹੈ (ਇਸੇ ਤਰ੍ਹਾਂ ਸੰਤ-ਜਨ ਵੀ ਸਭ ਪ੍ਰਤੀ ਸਮਤਾ ਦਾ ਭਾਵ ਰਖਦੇ ਹਨ)।

**ਸੁਭਾਇ**- ਚੰਗੀ ਭਾਵਨਾ ਵਾਲਾ। **ਅਭਾਇ**- ਭੈੜੀ ਭਾਵਨਾ ਵਾਲਾ। **ਨਿਕਟਿ**- ਨੇੜੇ। **ਆਪ ਕਾ**- ਆਪਣਾ। **ਪਰ ਕਾ**- ਪਰਾਇਆ। **ਸਹਜਿ ਸੁਭਾਇ**- ਕੁਦਰਤੀ ਸੁਭਾਅ ਵਿਚ।

**ਨੋਟ** : ਇਸ ਸ਼ਬਦ ਦੀ ਰਹਾਉ ਵਾਲੀ ਤੁਕ ਵਿਚ '**ਸੁਨਿ ਸੰਤਨਾ ਕੀ ਰੀਤਿ**' ਲਿਖ ਕੇ ਫਿਰ ਸਾਰੇ ਸ਼ਬਦ ਵਿਚ ਕਈ ਮਿਸਾਲਾਂ ਰਾਹੀਂ ਗੁਰਮੁਖ ਪੁਰਖਾਂ ਦੀ ਕਰਣੀ ਉਤੇ ਝਾਤ ਪਾਈ ਹੈ।

[ਵੇਖੋ ੮੧]

**ਸੀਤੋ** : ਸੀਤਾ ਹੈ, ਜੋੜਿਆ ਹੈ। ੧੧੧

**ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥**
**ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ**
**ਇਹੁ ਤਨੁ ਸੀਤੋ ਤੁਮਰੈ ਧਾਨ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੬੪, ਸਫ਼ਾ ੧੨੧੬

**ਅਰਥ** : ਹੇ ਹਰੀ ! ਤੂੰ ਮੇਰਾ ਮਿੱਤਰ ਅਤੇ ਪ੍ਰਾਣਾਂ ਦਾ ਸਾਥੀ ਹੈਂ। (ਮੇਰਾ) ਮਨ, ਧਨ, ਜਿੰਦ ਅਤੇ ਸਰੀਰ ਸਾਰਾ ਕੁਝ ਤੇਰਾ ਹੈ। (ਮੈਂ ਆਪਣਾ) ਇਹ ਸਰੀਰ ਤੇਰੇ ਧਿਆਨ ਵਿਚ ਜੋੜਿਆ ਹੈ।

**ਮੀਤ**- ਮਿੱਤਰ। **ਸਖਾ**- ਦੋਸਤ, ਸਹਾਈ। **ਜੀਉ**- ਜੀਵ, ਜਿੰਦ। **ਪਿੰਡੁ**- ਸਰੀਰ। **ਧਾਨ**- ਧਿਆਨ।

[ਵੇਖੋ ੧੦]

**ਸੀਤੋ (ਸੀਤਾ)** : ਅਰਥ ਹੇਠਾਂ ਦਿੱਤੇ ਗਏ ਹਨ। ੧੧੨

**ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥**
ਜਪੁ, ਮਹਲਾ ੧, ਪਉੜੀ ੩੭, ਸਫ਼ਾ ੮

**ਅਰਥ** : ਇਸ ਪਦ ਦੇ ਅਰਥ ਕਈ ਤਰੀਕਿਆਂ ਨਾਲ ਕੀਤੇ ਜਾਂਦੇ ਹਨ, ਕੁਝ ਮਹਤਵਪੂਰਨ ਗ੍ਰੰਥਾਂ ਵਿਚ ਅਰਥ ਇਸ ਪ੍ਰਕਾਰ ਦਿੱਤੇ ਹਨ-

- ਗਰਬ ਗੰਜਨੀ ਟੀਕਾ- ਜੋ ਸੰਤਨ ਮੇ ਰਾਮ ਭਰਪੂਰ ਹੈ ਤਿਥੈ ਤਹਾ ਸੀਤੋ ਸੀਤਲ ਬਿਸਯ-ਅਗਨਿ ਤੇ ਬਚਾਵਨਿਹਾਰੀ ਸੀਤਾ ਰੂਪ ਜੋ ਤਿਸ ਰਾਮ ਕੀ ਮਹਿਮਾ ਤਿਨੋ ਸੰਤੋਂ ਮੇ ਬਿਰਾਜਤੀ ਹੈ। ....ਰਾਮ ਚੰਦਰ ਕੇ ਸੰਗਿ ਜੋ ਸੀਤਾ ਤਿਸ ਕੋ ਰੂਪ ਅਧਿਕ ਸੋ ਕਹਨਿ ਮੇ ਨਹੀ ਆਵਤਿ ਹੈ। ਕਯੋਂਕਿ ਲਛਮੀ ਕੋ ਅਵਤਾਰੁ ਤਿਸ ਤੇ ਸੁੰਦਰਤਾਈ ਸਭ ਕੀ ਨਯੂਨ ਹੈ।
- ਟੀਕਾ ਫ਼ਰੀਦਕੋਟ- ਸੋ ਨਿਰਗੁਣ ਰਾਮ ਕੇ ਸਾਥ ਮਹਿਮਾ ਰੂਪ ਸੀਤਾ (ਮਾਹਿ) ਚੰਦ ਸਮ ਪ੍ਰਕਾਸ਼ ਰੂਪ ਔਰੁ (ਸੀਤੋ) ਸੀਤਲ ਕਰਨੇ ਹਾਰੀ ਹੈ ਭਾਵ ਤਿਨ ਉਪਾਸਕੋਂ ਮੈ ਜੋ ਭਗਵੰਤ ਕੀ ਮਹਿਮਾ ਹੈ ਸੋ ਸੀਤਾ ਹੈ ਵਾ ਜੋ ਮਹਿਮਾ ਵਿਖੇ ਬ੍ਰਿਤੀ ਕੋ (ਸੀਤੋ) ਸੀਤਾ ਹੈ ਭਾਵ ਜੋ ਮਹਿਮਾ ਕਾਰ ਬ੍ਰਿਤੀ ਕਰੀ ਹੈ ਏਹੀ ਤਹਾਂ ਉਪਾਸਕੋਂ ਮੈ ਸੀਤਾ ਹੈ।
- ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ- ਓਥੇ ਹਨ (ਭਰਪੂਰ ਤੇ ਵਯਾਪਕ ਰਾਮ ਦੀ) ਮਹਿਮਾ ਵਿਚ (ਮਗਨ ਹੋ ਰਹੇ ਅਨੇਕਾਂ) ਰਾਮ ਤੇ ਸੀਤਾ। ਉਨ੍ਹਾਂ ਦੇ ਰੂਪ ਨਹੀਂ ਕਹੇ ਜਾ ਸਕਦੇ।
- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਗਿ. ਨਰੈਣ ਸਿੰਘ)- ਉਥੋਂ ਦੇ (ਵਾਸੀਆਂ ਦੀ) ਮਹਿਮਾ ਵਿਚ (ਸੀਤੋ ਭਾਵ ਸੀਤਾ ਦਾ ਪਤੀ) ਸ੍ਰੀ ਰਾਮ ਚੰਦ੍ਰ ਜੀ ਤੇ ਸੀਤਾ (ਜੀ ਭੀ ਲਗੇ ਹੋਏ ਹਨ। ਇਸ ਲਈ) ਉਨ੍ਹਾਂ ਦੇ ਰੂਪ (ਦੀ ਸੁੰਦਰਤਾ ਦਾ ਕੁਝ) ਕਥਨ ਨਹੀਂ ਕੀਤਾ ਜਾਂਦਾ।
- ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ (ਗਿ. ਬਿਸ਼ਨ ਸਿੰਘ)- ਓਥੇ ਸੀਤਾ ਹੀ ਸੀ ਭਾਵ ਸੀਤਾ ਵਰਗੀਆਂ ਅਨੇਕ ਚੰਗੀਆਂ ਇਸਤ੍ਰੀਆਂ ਉਨ੍ਹਾਂ ਬਹਾਦਰਾਂ ਦੇ ਨਾਲ ਮਿਲੀਆਂ ਹੋਈਆਂ ਪ੍ਰਮੇਸ਼ਰ ਦੀ ਮਹਿਮਾ ਵਿਚ ਲਗੀਆਂ ਹੋਈਆਂ ਹੁੰਦੀਆਂ ਹਨ ਜਾਂ ਉਹਨਾਂ....... ਵਿਚ ਜੰਗ ਕਰਦਿਆਂ ਵੀ ਬੜੀ ਸੀਤਲਤਾ ਹੁੰਦੀ ਹੈ। ਇਕੁਰ ਦੀਆਂ ਚੰਗੀਆਂ ਇਸਤ੍ਰੀਆਂ ਦਾ ਮਨ ਪਰਮੇਸ਼ਰ ਨਾਲ ਸੀਤਾ- ਜੁੜਿਆ ਹੋਇਆ ਹੁੰਦਾ ਹੈ ਜਾਂ ਉਹਨਾਂ ਦੇ ਅੰਦਰ ਸ਼ਾਂਤੀ ਹੀ ਸ਼ਾਂਤੀ ਤੇ ਵਡਿਆਈ ਕਰਨੀ ਹੁੰਦੀ ਹੈ ਉਹ ਬੜੀ ਸੀਤਲ ਗੱਲ ਕਰਦੇ ਹਨ। ਉਹਨਾਂ ਦੇ ਰੂਪ ਕਥੇ ਨਹੀਂ ਜਾਂਦੇ।
- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ- ਉਸ (ਬਖ਼ਸ਼ਸ਼) ਅਵਸਥਾ ਵਿਚ ਅੱਪੜੇ ਹੋਏ ਮਨੁੱਖਾਂ ਦਾ ਮਨ ਨਿਰੋਲ ਅਕਾਲ ਪੁਰਖ ਦੀ ਵਡਿਆਈ ਵਿਚ ਪਰੋਤਾ ਰਹਿੰਦਾ ਹੈ, (ਉਹਨਾਂ ਦੇ ਸਰੀਰ ਅਜਿਹੇ ਕੰਚਨ ਦੀ ਵੰਨੀ ਵਾਲੇ ਹੋ ਜਾਂਦੇ ਹਨ ਕਿ) ਉਹਨਾਂ ਦੇ ਸੋਹਣੇ ਰੂਪ ਵਰਣਨ ਨਹੀਂ ਕੀਤੇ ਜਾ ਸਕਦੇ (ਉਹਨਾਂ ਦੇ ਮੂੰਹ ਉੱਤੇ ਨੂਰ ਹੀ ਨੂਰ ਲਿਸ਼ਕਦਾ ਹੈ)।
- ਗੁਰੂ ਨਾਨਕ ਬਾਣੀ ਪ੍ਰਕਾਸ਼- ਉਥੇ ਇਸ ਰਾਮ ਦੀ ਮਹਿਮਾ ਵਿਚ ਸੀਤਾ ਹੀ ਸੀਤਾ (ਉਸ ਦੇ ਬੇਅੰਤ) ਭਗਤ ਹਨ। ਇਨ੍ਹਾਂ ਦੇ ਆਤਮ ਸਰੂਪ ਦੀ ਸੁੰਦਰਤਾ ਕਥਨ ਨਹੀਂ ਹੋ ਸਕਦੀ।

- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ- ਉਥੇ (ਰਹਿਣ ਵਾਲਿਆਂ ਦਾ ਮਨ ਰੱਬੀ) ਮਹਿਮਾ ਵਿਚ ਚੰਗੀ ਤਰ੍ਹਾਂ ਸੀਤਾ ਪਿਆ ਹੈ (ਭਾਵ ਲੀਨ ਹੈ)। (ਜਿਨ੍ਹਾਂ ਦੇ ਮਨ ਵਿਚ ਸਰਬ-ਵਿਆਪਕ ਰਾਮ ਵਸਿਆ ਹੋਇਆ ਹੈ) ਉਨ੍ਹਾਂ ਦੇ ਸਰੂਪ ਕਥਨ ਨਹੀਂ ਕੀਤੇ ਜਾ ਸਕਦੇ।

**ਤਾ ਕੇ**- ਉਨ੍ਹਾਂ ਦੇ। **ਰੂਪ**- ਸੁੰਦਰ ਰੂਪ। **ਨ ਕਥਨੇ ਜਾਹਿ**- ਬਿਆਨ ਨਹੀਂ ਕੀਤੇ ਜਾ ਸਕਦੇ।

**ਨੋਟ** : 'ਸੀਤੋ ਸੀਤਾ' ਦੇ ਅਰਥ ਕਈ ਤਰੀਕਿਆਂ ਨਾਲ ਕੀਤੇ ਗਏ ਹਨ। ਕੁਝ ਵਿਦਵਾਨ 'ਸੀਤੋ ਸੀਤਾ' ਦੇ ਅਰਥ 'ਸ੍ਰੀ ਰਾਮ ਚੰਦਰ ਅਤੇ ਸੀਤਾ' ਕਰਦੇ ਹਨ। ਕਈਆਂ ਨੇ 'ਸੀਤੋ ਸੀਤਾ' ਦੇ ਅਰਥ 'ਚੰਗੀ ਤਰ੍ਹਾਂ ਜੁੜਿਆ ਭਾਵ ਲੀਨ ਹੋਇਆ' ਕੀਤੇ ਹਨ। ਕਈਆਂ ਨੇ 'ਸੀਤੋਂ ਸੀਤਾ' ਦਾ ਅਰਥ 'ਸੀਤਾ ਹੀ ਸੀਤਾ' ਕੀਤੇ ਹਨ। ਕੁਝ ਵਿਦਵਾਨ 'ਸੀਤੋਂ' ਦਾ ਅਰਥ 'ਸੀਤਲਤਾ' ਵੀ ਕਰਦੇ ਹਨ। 'ਸੀਤਾ' ਨੂੰ 'ਆਤਮਾ' ਵੀ ਕਿਹਾ ਗਿਆ ਹੈ। ਸੰਤ ਸੰਗਤ ਸਿੰਘ ਨੇ 'ਸੀਤਾ' ਦਾ ਅਰਥ 'ਪਰਮਾਤਮਾ ਦੀ ਮਹਿਮਾ' ਕੀਤਾ ਹੈ ਅਤੇ 'ਸੀਤੋ ਸੀਤਾ' ਦਾ ਭਾਵ 'ਨਿਰੰਤਰ ਮਹਿਮਾ ਵਿਚ ਲੀਨ ਰਹਿਣਾ' ਲਿਆ ਹੈ। ਸੰਤ ਵਿਨੋਬਾ ਭਾਵੇ ਨੇ 'ਸੀਤਾ' ਦਾ ਅਰਥ '(ਪ੍ਰਭੂ ਦੀ) ਮਹਿਮਾ' ਕੀਤਾ ਹੈ।

## ਸੀਧ : ਸਿੱਧ, ਸਫਲ। ੧੧੩

**ਨਾਮਿ ਹਮਾਰੇ ਕਾਰਜ ਸੀਧ ॥ ਨਾਮ ਸੰਗਿ ਇਹੁ ਮਨੂਆ ਗੀਧ ॥ ੩ ॥**

ਗੋਂਡ, ਮਹਲਾ ੫, ੪, ਸਫ਼ਾ ੮੬੩

**ਅਰਥ** : ਨਾਮ ਰਾਹੀਂ ਸਾਡੇ (ਸਾਰੇ) ਕਾਰਜ ਸਫਲ ਹੋ ਗਏ ਹਨ। ਨਾਮ ਨਾਲ ਹੀ ਇਹ ਮਨ ਗਿਝ ਗਿਆ ਹੈ।

**ਸੰਗਿ**- ਨਾਲ। **ਮਨੂਆ**- ਮਨ। **ਗੀਧ**- ਗਿਝ ਗਿਆ ਹੈ।

[ਸੰਸ. ਸਿਧ੍ (ਸਿਧ੍) : ਪੂਰਾ ਹੋਣਾ, ਕਾਮਯਾਬ ਹੋਣਾ, ਸਫਲਤਾ ਮਿਲਣੀ ; ਸਿੱਧ ਹੋਣਾ ; ਪ੍ਰਮਾਣਿਤ ਹੋਣਾ ; ਪਹੁੰਚਣਾ।
ਪ੍ਰਾ. ਸਿਜ੍ਝ (ਸਿਜ੍ਝ) ਸਿਜ੍ਝਇ (ਸਿਜ੍ਝਈ) : ਪੂਰਾ ਹੋਣਾ ; ਪੱਕਣਾ ; ਮੁਕਤ ਹੋਣਾ ; ਸ਼ਾਸਨ ਕਰਨਾ ; ਜਾਣਾ ; ਮੰਗਲ ਹੋਣਾ।]

## ਸੀਧਰੀ : ਸਿੱਧੀ। ੧੧੪

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**
**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥ ੧ ॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

ਵੇਖੋ '**ਅਪੁਸਟ**' II-੨੭੪੧

[ਸੰਸ. ਸਿਦ੍ਧਿ: (ਸਿਦਧਿ:) ਸਿਧ੍+ਕ੍ਤਿਨ੍ : ਪੂਰਨਤਾ ; ਸਫਲਤਾ ; ਚੰਗਾ ਫਲ ; ਸਮ੍ਰਿਧੀ ; ਕਲਿਆਣ ; ਯਥਾਰਥਤਾ ; ਸ਼ੁਧਤਾ ; ਸਚਾਈ ; ਸਮਾਧਾਨ ; ਕਰਾਮਾਤੀ ਤਾਕਤਾਂ ; ਸਮਰਥਾ ; ਦੁਰਗਾ ਦਾ ਇਕ ਨਾਮ ਆਦਿ।
ਪ੍ਰਾ. ਸਿਦ੍ਧਿ (ਸਿਦਧਿ) : ਮੁਕਤੀ ; ਪੂਰਨਤਾ ; ਨਿਰਣਾ ; ਪ੍ਰਸਿੱਧੀ ; ਪ੍ਰਮਾਣਿਕਤਾ ; ਗਿਆਨ।]

## ਸੀਧਾ : ਸਿੱਧਾ (ਭਾਵ ਸਿੱਧਾ ਰਸਤਾ)। ੧੧੫

**ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥ ੩ ॥**

ਗਉੜੀ (ਗੁਆ.) ਮਹਲਾ ੫, ੯੮, ਸਫ਼ਾ ੧੮੫

**ਅਰਥ** : (ਅਗਿਆਨੀ ਮਨੁੱਖ) ਉਲਟੇ ਪਾਸੇ (ਅਤੇ) ਟੇਢਾ ਚਲਦਾ ਹੈ। ਸਿੱਧਾ (ਰਸਤਾ) ਛੱਡ ਕੇ, ਪੁੱਠੀਆਂ ਬੁਣਤਾਂ ਬੁਣਦਾ ਹੈ।

**ਬਾਵੈ**- ਖੱਬੇ ਭਾਵ ਉਲਟੇ ਪਾਸੇ। **ਅਪੂਠਾ**- ਪੁੱਠਾ। **ਬੁਨਨਾ**- ਬੁਣਦਾ ਹੈ।

[ਸੰਸ. ਸਿਦ੍ਧ (ਸਿਦਧ੍) ਸਿਧ੍+ਕ੍ਤ : ਪੂਰਨ ; ਉਪਲਬਧ ; ਸਫਲ ; ਸੱਚ ਮੰਨਿਆ ਹੋਇਆ ; ਵਸਿਆ ਹੋਇਆ, ਸਥਾਪਿਤ ; ਪ੍ਰਮਾਣਿਤ ; ਜ਼ਾਇਜ਼ ; ਨਿਰਣੈ ਕੀਤਾ ਹੋਇਆ ; ਤਿਆਰ ; ਵਸ ਵਿਚ ਕੀਤਾ ਹੋਇਆ ; ਪਵਿੱਤਰ ਕੀਤਾ ਹੋਇਆ ; ਮੁਕਤ ਕੀਤਾ ਹੋਇਆ ; ਅਲੌਕਿਕ ਸ਼ਕਤੀ ਵਾਲਾ ; ਨਿਰਮਲ ਆਦਿ।
ਪ੍ਰਾ. ਸਿਦ੍ਧ (ਸਿਦਧ੍) : ਮੁਕਤ ; ਪੂਰਨ ; ਪੱਕਿਆ ਹੋਇਆ ; ਸਨਮਾਨਯੋਗ ; ਨਿਰਣਿਤ ; ਪ੍ਰਸਿੱਧ ; ਪ੍ਰਮਾਣਿਤ ; ਗਿਆਤ।]

## ਸੀਧਾ : ਸਾਰਥਕ। ੧੧੬

**ਮਾਇਆ ਕਾਰਣਿ ਕਰੈ ਉਪਾਉ ॥ ਕਬਹਿ ਨ ਘਾਲੈ ਸੀਧਾ ਪਾਉ ॥...੩ ॥**

ਭੈਰਉ, ਮਹਲਾ ੫, ੫੩, ਸਫ਼ਾ ੧੧੫੧

**ਅਰਥ** : (ਮਨਮੁਖ) ਮਾਇਆ ਦੀ ਪ੍ਰਾਪਤੀ ਲਈ (ਬਹੁਤ) ਯਤਨ ਕਰਦਾ ਹੈ, (ਪਰ) ਕਦੇ ਸਾਰਥਕ ਕਦਮ ਨਹੀਂ ਚੁਕਦਾ।

**ਉਪਾਉ**- ਯਤਨ। **ਕਬਹਿ**- ਕਦੇ। **ਨ ਘਾਲੈ**- ਨਹੀਂ ਰਖਦਾ। **ਪਾਉ**- ਪੈਰ, ਕਦਮ।

[ਵੇਖੋ ੧੧੫]

## ਸੀਧਾ : ਸਿੱਧਾ, ਗੁੰਝਲ-ਰਹਿਤ। ੧੧੭

**ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥**
**ਸਗਲ ਤਿਆਗਿ ਨਾਮਿ ਹਰਿ ਗੀਧਾ ॥...੨ ॥**

ਪ੍ਰਭਾਤੀ, ਮਹਲਾ ੫, ੩, ਸਫ਼ਾ ੧੩੩੮

**ਅਰਥ** : ਜਿਸ ਗੁਰੂ ਨੇ (ਮੈਨੂੰ) ਗੁੰਝਲ-ਰਹਿਤ (ਅਧਿਆਤਮਕ) ਰਾਹ ਦੱਸਿਆ ਹੈ ਅਤੇ (ਜਿਸ ਦੇ ਉਪਦੇਸ਼ ਕਾਰਨ ਮੈਂ) ਸਾਰੇ (ਧਾਰਮਿਕ ਅਡੰਬਰ) ਛਡ ਕੇ ਹਰੀ-ਨਾਮ ਦਾ ਲੋਭੀ ਹੋ ਗਿਆ ਹਾਂ (ਮੈਂ ਉਸ ਦੇ ਸਦਕੇ ਜਾਂਦਾ ਹਾਂ)।

**ਕਹਿਆ**- ਦੱਸਿਆ। **ਗੀਧਾ**- (ਸੰਸ. ਗ੍ਰਿਧ੍ਰ) ਲਾਲਚੀ।

[ਵੇਖੋ ੧੧੫]

## ਸੀਧਾ : ਸਿੱਧਾ, ਉਪਰ ਨੂੰ ਉਠਿਆ। ੧੧੮

**ਜਾਸੁ ਜਪਤ ਇਹ ਨਿਰਮਲ ਸੋਇ ॥**
**ਜਾਸੁ ਜਪਤ ਕਮਲੁ ਸੀਧਾ ਹੋਇ ॥ ੭ ॥**

ਗਉੜੀ (ਅਸ.), ਮਹਲਾ ੫, ੭, ਸਫ਼ਾ ੨੩੬

**ਅਰਥ** : (ਹੇ ਮਨ ! ਉਸ ਦੀ ਸਿਫ਼ਤ ਕਰ) ਜਿਸ ਨੂੰ ਜਪਦਿਆਂ ਇਸ (ਮਨੁੱਖ ਦੀ) ਪਵਿੱਤਰ ਸੋਭਾ (ਉਜਾਗਰ) ਹੁੰਦੀ ਹੈ ਅਤੇ ਜਿਸ ਨੂੰ ਜਪਦਿਆਂ (ਹਿਰਦਾ-) ਕਮਲ ਉਪਰ ਨੂੰ ਉਠ ਜਾਂਦਾ ਹੈ।
**ਜਾਸੁ**- ਜਿਸ ਨੂੰ। **ਜਪਤ**- ਜਪਦਿਆਂ। **ਸੋਇ**- ਸੋਭਾ। **ਕਮਲੁ**- ਹਿਰਦਾ ਰੂਪ ਕਮਲ।
[ਵੇਖੋ ੧੧੫]

**ਸੀਧਾ** : ਆਟਾ। ੧੧੯

**ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥...੧ ॥**

ਧਨਾ., ਧੰਨਾ, ੪, ਸਫ਼ਾ ੬੯੫

**ਅਰਥ** : (ਹੇ ਪ੍ਰਭੂ ! ਮੈਂ) ਦਾਲ, ਆਟਾ ਅਤੇ ਘਿਉ ਮੰਗਦਾ ਹਾਂ, (ਤਾਂ ਕਿ) ਸਾਡਾ ਮਨ ਸਦਾ ਆਨੰਦ ਮਾਣਦਾ ਰਹੇ।
**ਘੀਉ**- ਘਿਉ। **ਜੀਉ**- ਜੀਵ, ਮਨ।
[ਸੰਸ. असिद्ध (ਅਸਿਦਧ) : ਅਣਪੱਕਿਆ ਅੰਨ, ਕੱਚਾ ; ਅਧੂਰਾ, ਅਪੂਰਨ। ਪ੍ਰਾ. असिद्ध (ਅਸਿਦਧ) : ਅਪੂਰਨ ; ਕੱਚਾ।]

**ਸੀਧਿ** : ਸਿੱਧੀ (ਅਰਥਾਤ ਸਫਲਤਾ) । ੧੨੦

**ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥**
**ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥ ੨ ॥**

ਮਾਰੂ, ਮਹਲਾ ੫, ੨੬, ਸਫ਼ਾ ੧੦੦੬

**ਅਰਥ** : (ਹੇ ਭਾਈ !) ਕ੍ਰਿਪਾ ਦੇ ਘਰ, ਦਇਆਵਾਨ, ਸ੍ਰਿਸ਼ਟੀ-ਪਾਲਕ ਗੋਬਿੰਦ ਨੂੰ ਜੋ (ਮਨੁੱਖ) ਜਪਦਾ ਹੈ, ਉਸ ਨੂੰ ਸਿੱਧੀ (ਅਰਥਾਤ ਸਫਲਤਾ) ਮਿਲ ਜਾਂਦੀ ਹੈ। ਹੇ ਨਾਨਕ ! ਉਸ ਨਾਲ (ਆਪਣਾ) ਮਨ ਬੰਨ੍ਹ (ਭਾਵ ਜੋੜ) ਲੈ, (ਜੋ ਸਦਾ) ਜਵਾਨ, ਨਵੀਨ, ਸਿਆਣਾ ਅਤੇ ਸੋਹਣਾ ਹੈ।
**ਨਵਲ**- ਨਵਾਂ, ਜਵਾਨ। **ਨਵਤਨ**- ਨੂਤਨ, ਨਵੀਨ, ਤਾਜ਼ਾ। **ਬੀਧਿ**- ਬੰਨ੍ਹ।
[ਵੇਖੋ ੧੧੪]

**ਸੀਧੇ** : ਸਿੱਧ ਹੋ ਗਏ, ਪ੍ਰਾਪਤ ਹੋ ਗਏ। ੧੨੧

**ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ ॥**
**ਵਡੈ ਭਾਗਿ ਗੁਰੁ ਸਤਿਗੁਰੁ ਪਾਇਆ**
**ਵਿਚਿ ਕਾਇਆ ਨਗਰ ਹਰਿ ਸੀਧੇ ॥ ੧ ॥ ਰਹਾਉ ॥**

ਬਸੰਤੁ ਹਿੰਡੋਲ, ਮਹਲਾ ੪, ੫, ਸਫ਼ਾ ੧੧੭੮-੭੯

**ਅਰਥ** : ਹੇ ਗੋਬਿੰਦ ਜੀ ! ਮੇਰਾ ਮਨ ਅਤੇ ਸਰੀਰ ਹਰੀ-ਨਾਮ ਨਾਲ ਵਿੰਨ੍ਹੇ ਗਏ ਹਨ। ਵਡੇ ਭਾਗਾਂ ਨਾਲ ਗੁਰੂ ਸਤਿਗੁਰੂ ਮਿਲ ਪਿਆ, (ਜਿਸ ਦੀ ਕ੍ਰਿਪਾ ਨਾਲ) ਸਰੀਰ ਰੂਪ ਨਗਰ ਵਿਚ (ਹੀ) ਪਰਮੇਸ਼ਰ (ਜੀ) ਪ੍ਰਾਪਤ ਹੋ ਗਏ ਹਨ।
**ਬੀਧੇ**- ਵਿੰਨ੍ਹੇ ਗਏ। **ਕਾਇਆ ਨਗਰ**- ਸਰੀਰ ਰੂਪ ਨਗਰ।
[ਵੇਖੋ ੧੧੩]

**ਸੀਧੇ** : ਸਿੱਧੇ ਰਸਤੇ ਪੈ ਗਏ। ੧੨੨

**ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥**
**ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥**
**ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥ ੨ ॥**

ਗਉੜੀ (ਅਸ.), ਮਹਲਾ ੩, ੫, ਸਫ਼ਾ ੨੩੧

**ਅਰਥ** : ਗੁਰੂ ਦੇ ਦੁਆਰਾ ਪਾਪੀ ਜੀਵ ਵੀ ਸਿੱਧੇ ਰਸਤੇ ਪੈ ਗਏ ਹਨ। ਗੁਰੂ ਦੇ ਸ਼ਬਦ ਨਾਲ ਉਹ ਸਹਿਜੇ ਹੀ ਅੰਦਰੋਂ ਵਿਕਾਸ ਨੂੰ ਪ੍ਰਾਪਤ ਹੋ ਗਏ ਹਨ। (ਉਨ੍ਹਾਂ ਨੇ) ਮੇਰੇ ਪ੍ਰਭੂ ਨੂੰ ਪਾ ਲਿਆ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਸਿੱਧੇ ਰਸਤੇ ਪੈ ਗਏ ਹਨ।
**ਅੰਤਰਿ**- ਅੰਦਰੋਂ। **ਸਹਜਿ**- ਸਹਿਜੇ। **ਰੀਧੇ**- (ਸੰਸ. ऋधृ) ਵਿਕਸਿਤ ਹੋਏ।
[ਵੇਖੋ ੧੧੫]

**ਸੀਧੇ** : ਕਾਮਯਾਬ ਹੋਏ। ੧੨੩

**ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥**
**ਭਗਤੀ ਸੀਧੇ ਦਰਿ ਸੋਭਾ ਪਾਈ ॥**
**ਨਾਨਕ ਰਾਮ ਨਾਮਿ ਵਡਿਆਈ ॥ ੮ ॥**

ਗਉੜੀ (ਅਸ.), ਮਹਲਾ ੩, ੫, ਸਫ਼ਾ ੨੩੧

**ਅਰਥ** : ਹੇ ਮੇਰੇ ਭਾਈ ! ਸਤਿਗੁਰੂ ਤੋਂ ਕੌਣ-ਕੌਣ ਵਿਅਕਤੀ ਸਫਲ ਨਹੀਂ ਹੋਇਆ ? ਭਗਤੀ ਰਾਹੀਂ ਕਾਮਯਾਬ ਹੋਏ ਮਨੁੱਖ (ਵਾਹਿਗੁਰੂ ਦੇ) ਦਰ ਉਤੇ ਸ਼ੋਭਾ ਪਾਉਂਦੇ ਹਨ। ਨਾਨਕ (ਆਖਦਾ ਹੈ ਕਿ) ਪਰਮਾਤਮਾ ਦੇ ਨਾਮ ਵਿਚ (ਇਹੋ) ਵਡਿਆਈ ਹੈ।
**ਤੇ**- ਤੋਂ। **ਕਵਨੁ**- ਕੌਣ। **ਸੀਧੋ**- ਸਫਲ ਹੋਇਆ।
[ਵੇਖੋ ੧੧੩]

**ਸੀਧੈ** : ਸਿੱਧੇ, ਸਹੀ (ਜੀਵਨ-ਮਾਰਗ ਉਤੇ)। ੧੨੪

**ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥**
**ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥**

ਸਲੋਕ (ਵਧੀਕ), ਮਹਲਾ ੧, ੭, ਸਫ਼ਾ ੧੪੧੦

**ਅਰਥ** : ਹੇ ਮਨ ! ਡਾਂਵਾਂਡੋਲ ਨਹੀਂ ਹੋਣਾ ਚਾਹੀਦਾ, ਸਹੀ (ਜੀਵਨ-) ਮਾਰਗ ਉਤੇ ਤੁਰਦਾ ਜਾ। ਪਿਛੇ (ਇਸ ਲੋਕ ਵਿਚ ਵਿਕਾਰ ਰੂਪ) ਡਰਾਉਣੇ ਸ਼ੇਰ ਹਨ ਅਤੇ ਅਗੇ (ਵਿਕਾਰੀਆਂ ਵਾਸਤੇ) ਅਗਨੀ ਦਾ ਤਲਾਅ ਹੈ।
**ਡੀਗਿ ਨ ਡੋਲੀਐ**- ਡਾਂਵਾਂਡੋਲ ਨਹੀਂ ਹੋਣਾ ਚਾਹੀਦਾ। **ਧਾਉ**- ਤੁਰਦੇ ਜਾਓ। **ਪਾਛੈ**- ਪਿਛੇ। **ਬਾਘੁ**- ਬਘਿਆੜ। **ਡਰਾਵਣੋ**- ਡਰਾਉਣੇ।
[ਵੇਖੋ ੧੧੫]

**ਸੀਧੈ** : ਸਿੱਧੇ ਵਿਚ। ੧੨੫

**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥**
**ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥ ੫ ॥**

ਗੂਜਰੀ (ਅਸ.), ਮਹਲਾ ੧, ੨, ਸਫ਼ਾ ੫੦੪

**ਅਰਥ** : (ਹੇ) ਮਾਲਿਕ ਪ੍ਰਭੂ ! ਤੇਤੀ ਕਰੋੜ ਦੇਵਤੇ (ਵੀ) ਤੇਰੇ ਤੋਂ ਮੰਗਦੇ ਹਨ, (ਦਾਤਾਂ) ਦੇਂਦਿਆਂ (ਤੇਰੇ) ਖ਼ਜ਼ਾਨੇ ਵਿਚ ਘਾਟ ਨਹੀਂ ਆਉਂਦੀ। ਉਲਟੇ ਭਾਂਡੇ (ਭਾਵ ਬੇਮੁਖ ਮਨ) ਵਿਚ ਕੁਝ ਨਹੀਂ ਟਿਕਦਾ, ਸਿੱਧੇ (ਰੱਬ ਵਲ ਪਰਤੇ ਮਨ) ਵਿਚ ਓਸ ਵਰਗਾ ਠੰਢਾ ਅਮ੍ਰਿਤ ਟਪਕਦਾ ਹੈ।
**ਕੋਟਿ ਤੇਤੀਸ**- ਤੇਤੀ ਕਰੋੜ। **ਜਾਚਹਿ**- ਮੰਗਦੇ ਹਨ। **ਨਾਇਕ**- ਆਗੂ, ਮਾਲਿਕ। **ਤੋਟਿ**- ਘਾਟ। **ਊਂਧੈ**- ਉਲਟੇ। **ਨਿਹਾਰ**- ਪਾਲਾ, ਓਸ।
[ਵੇਖੋ ੧੧੩]

## ਸੀਧੋ : ਸਿੱਧ ਹੋਵੇਗਾ। ੧੨੬

**ਜੋ ਆਂਜੈ ਸੋ ਦੀਸੈ ਕਾਲਿ ॥ ਕਾਰਜੁ ਸੀਧੋ ਰਿਦੈ ਸਮ੍ਹਾਲਿ ॥ ੪ ॥**

ਬਿਲਾ. (ਅਸ.), ਮਹਲਾ ੧, ੧, ਸਫ਼ਾ ੮੩੧

**ਅਰਥ** : ਜੋ ਜਨਮਿਆ ਹੈ, ਉਹ ਕਾਲ (ਦੇ ਮੂੰਹ) ਵਿਚ (ਜਾ ਰਿਹਾ) ਦਿਸਦਾ ਹੈ। ਹਿਰਦੇ ਵਿਚ ਵਾਹਿਗੁਰੂ ਨੂੰ ਯਾਦ ਕਰ, ਤਾਂ ਹੀ ਕਾਰਜ ਸਿੱਧ ਹੋਵੇਗਾ।
**ਆਂਜੈ**- ਆਂਦੈ, ਆਇਆ ਹੈ (ਭਾਵ ਜਨਮਿਆ ਹੈ)। **ਦੀਸੈ**- ਦਿਸਦਾ ਹੈ।
[ਵੇਖੋ ੧੧੩]

## ਸੀਧੋ : ਸਫਲ ਹੋਇਆ। ੧੨੭

**ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥**
**ਭਗਤੀ ਸੀਧੇ ਦਰਿ ਸੋਭਾ ਪਾਈ ॥**
**ਨਾਨਕ ਰਾਮ ਨਾਮਿ ਵਡਿਆਈ ॥ ੮ ॥**

ਗਉੜੀ (ਅਸ.), ਮਹਲਾ ੩, ੫, ਸਫ਼ਾ ੨੩੧

ਵੇਖੋ '**ਸੀਧੇ**' V-੧੨੩

[ਵੇਖੋ ੧੧੩]

## ਸੀਨਾ : ਛਾਤੀ। ੧੨੮

**ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥**
**ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ ॥ ੨ ॥**

ਬਿਲਾ. (ਛੰਤ), ਮਹਲਾ ੫, ੫, ਸਫ਼ਾ ੮੪੮

**ਅਰਥ** : ਅਕਾਲ-ਪੁਰਖ ਨੇ ਬਾਂਹ ਤੋਂ ਫੜ ਕੇ (ਸੇਵਕ ਨੂੰ) ਹਨੇਰੇ (ਭਾਵ ਅਗਿਆਨ) ਵਿਚੋਂ ਕਢ ਲਿਆ ਅਤੇ ਆਪਣਾ ਬਣਾ ਲਿਆ। ਨਾਨਕ ਨਾਮ ਜਪ ਕੇ ਜਿਊਂਦਾ ਹੈ, (ਨਾਮ ਨਾਲ) ਮਨ ਅਤੇ ਛਾਤੀ ਠੰਢੇ ਹੋ ਗਏ ਹਨ।
**ਤਮ**- ਹਨੇਰਾ (ਭਾਵ ਅਗਿਆਨ)। **ਜਪਤ**- ਜਪਦਿਆਂ।
[ਫ਼ਾ. ਸੀਨਾ : ਛਾਤੀ।]

## ਸੀਪੈ : ਸੀਤੀ ਜਾ ਸਕਦੀ ਹੈ। ੧੨੯

**ਸਲੋਕ ਮਃ ੧ ॥...ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥**
**ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥ ... ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੯, ਸਫ਼ਾ ੯੫੬

**ਅਰਥ** : ਲੋਹੇ (ਦੀ ਕੈਂਚੀ ਕਪੜੇ ਨੂੰ) ਕਟਦੀ ਹੈ, ਦਰਜ਼ੀ ਪਾੜ ਦੇਂਦਾ ਹੈ, (ਪਰ) ਸੂਈ ਅਤੇ ਧਾਗਾ (ਇਨ੍ਹਾਂ ਟੁਕੜਿਆਂ ਨੂੰ) ਸਿਊਂ ਦੇਂਦਾ ਹੈ। ਇਸੇ ਤਰ੍ਹਾਂ ਲੀਰੋ ਲੀਰ ਹੋਈ ਇੱਜ਼ਤ (ਪਰਮੇਸ਼ਰ ਦੀ) ਸਿਫ਼ਤ ਨਾਲ ਸੀਤੀ ਜਾ ਸਕਦੀ ਹੈ, ਨਾਨਕ (ਆਖਦਾ ਹੈ ਕਿ ਸਿਫ਼ਤ ਕਰਨ ਵਾਲਾ ਮਨੁੱਖ ਚੰਗਾ) ਜੀਵਨ ਜਿਊਂਦਾ ਹੈ।
**ਲੋਹਾ**- ਲੋਹੇ ਦੀ ਕੈਂਚੀ। **ਵਢੇ**- ਕਟਦੀ ਹੈ। **ਪਾੜੇ**- ਪਾੜ ਦੇਂਦਾ ਹੈ। **ਪਤਿ**- ਇੱਜ਼ਤ, ਪ੍ਰਤਿਸ਼ਠਾ। **ਪਾਟੀ**- ਲੀਰੋ ਲੀਰ ਹੋਈ। **ਸਿਫਤੀ**- ਸਿਫ਼ਤ ਰਾਹੀਂ।
[ਵੇਖੋ ੧੦]

## ਸੀਰਾ : ਸੀਤਲ, ਠੰਢਾ। ੧੩੦

**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥**

ਸਲੋਕ, ਕਬੀਰ, ੧੪੯, ਸਫ਼ਾ ੧੩੭੨

**ਅਰਥ** : ਹੇ ਕਬੀਰ ! (ਜੇ ਸਾਧਕ) ਪਾਣੀ ਵਰਗੇ (ਸੁਭਾਅ ਵਾਲਾ) ਹੋ ਗਿਆ, ਤਾਂ (ਵੀ) ਕੀ ਹੋਇਆ ? ਪਾਣੀ ਕਦੇ ਠੰਢਾ ਕਦੇ ਤੱਤਾ ਹੋ ਜਾਂਦਾ ਹੈ। ਪਰਮਾਤਮਾ ਦਾ ਸੇਵਕ ਇਹੋ ਜਿਹਾ ਹੋਣਾ ਚਾਹੀਦਾ ਹੈ, ਜਿਵੇਂ ਹਰੀ ਆਪ ਹੀ ਹੁੰਦਾ ਹੈ।
**ਕਿਆ ਭਇਆ**- ਕੀ ਹੋਇਆ। **ਤਾਤਾ**- ਤੱਤਾ। **ਐਸਾ**- ਇਹੋ ਜਿਹਾ। **ਚਾਹੀਐ**- ਚਾਹੀਦਾ ਹੈ।
[ਵੇਖੋ ੮੬]

## ਸੀਲੰ : ਸਦਗੁਣ। ੧੩੧

**ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥**
**ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ ॥**

ਸਲੋਕ (ਸਹਸ.), ਮਹਲਾ ੫, ੩੮, ਸਫ਼ਾ ੧੩੫੭

**ਅਰਥ** : ਜੋ ਸਾਰੇ ਸਦਗੁਣਾਂ (ਦਾ ਮੂਲ) ਹੈ, (ਉਹ) ਮੈਨੂੰ ਸਦਗੁਣ ਦੇਂਦਾ ਹੈ, ਜੋ ਪੂਰੀ ਤਰ੍ਹਾਂ ਨਿਰਮਲ ਹੈ, (ਉਹ) ਮੈਨੂੰ ਪਵਿੱਤਰ ਕਰਦਾ ਹੈ। ਜੋ ਸਭ ਕੁਝ ਕਰਨ-ਯੋਗ ਹੈ, (ਉਹ) ਮੇਰਾ ਰਚਨਹਾਰ ਹੈ। ਨਾਨਕ (ਆਖਦਾ ਹੈ ਉਹ) ਪਾਪ ਅਤੇ ਅਹੰਕਾਰ ਵਿਚ ਲਿਪਤ ਨਹੀਂ ਹੁੰਦਾ।
**ਸਰਬ**- ਸਭ, ਸਾਰੇ। **ਮਮੰ**- ਮੈਨੂੰ। **ਪਾਵਨਹ**- ਪਵਿੱਤਰ ਕਰਦਾ ਹੈ। **ਕਰਤਬ**- ਕਰਨ-ਯੋਗ। **ਲੇਪ**- ਪਾਪ। **ਛੇਪ**- ਅਹੰਕਾਰ। **ਨ ਲਿਪ੍ਰਤੇ**- ਲਿਪਤ ਨਹੀਂ ਹੁੰਦਾ।
[ਸੰਸ. ਸ਼ੀਲ: (ਸ਼ੀਲ:) ਸ਼ੀਲ੍+ਅਚ੍ : ਸੁਭਾਅ ; ਚਰਿਤ੍ਰ ; ਰੁਚੀ, ਆਦਤ ; ਵਿਵਹਾਰ ; ਸਦਗੁਣ ; ਸੁੰਦਰਤਾ ਆਦਿ।
ਪ੍ਰਾ. ਸੀਲ (ਸੀਲ) : ਬ੍ਰਹਮਚਰਜ ; ਸੁਭਾਅ ; ਉਤਮ ਕਰਨੀ ; ਅਹਿੰਸਾ ; ਸਦਾਚਾਰ, ਚਰਿਤ੍ਰ ਆਦਿ।]

## ਸੀਲ : ਚੰਗਾ ਸੁਭਾਅ। ੧੩੨

**ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥**

**ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥ ੩ ॥**

ਗਉੜੀ (ਗੁਆ.), ਮਹਲਾ ੫, ੯੯, ਸਫ਼ਾ ੧੮੫

**ਅਰਥ** : (ਜੋ ਜੀਵ-) ਇਸਤ੍ਰੀ ਚੰਗੇ ਸੁਭਾਅ ਅਤੇ ਸੰਜਮਿਤ ਜੀਵਨ ਵਾਲੀ ਹੈ, ਪ੍ਰੀਤਮ ਦਾ ਕਿਹਾ ਮੰਨਦੀ ਹੈ। ਉਸ ਇਸਤ੍ਰੀ ਨੂੰ ਜਮਾਂ ਦਾ ਦੁਖ ਨਹੀਂ ਲਗਦਾ।

**ਸੰਜਮਿ-** ਸੰਜਮਿਤ ਜਾਂ ਨਿਯਮਿਤ ਜੀਵਨ ਵਾਲੀ। **ਪ੍ਰਿਅ-** ਪ੍ਰੀਤਮ ਦਾ। **ਜਮਾਨੈ-** ਜਮਾਂ ਦਾ (ਪਰੰਪਰਾ ਵਿਚ 'ਜਮਾਨੈ' ਦਾ ਅਰਥ 'ਸਮੇਂ ਦਾ' ਵੀ ਕੀਤਾ ਜਾਂਦਾ ਸੀ)।

[ਵੇਖੋ ੧੩੧]

## ਸੀਲ : ਚੰਗਾ ਆਚਰਣ। ੧੩੩

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥**
**ਰੋਗੁ ਨ ਬਿਆਪੈ ਨਾ ਜਮ ਦੋਖੰ ॥**
**ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥**

ਗਉੜੀ (ਅਸ.), ਮਹਲਾ ੧, ੭, ਸਫ਼ਾ ੨੨੩

ਵੇਖੋ '**ਸੰਤੋਖੰ**' III-੧੪੪੪

[ਵੇਖੋ ੧੩੧]

## ਸੀਲ : ਸਦਗੁਣ। ੧੩੪

**ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥**
**ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ ॥**

ਸਲੋਕ (ਸਹਸ.), ਮਹਲਾ ੫, ੩੮, ਸਫ਼ਾ ੧੩੫੭

ਵੇਖੋ '**ਸੀਲੰ**' V-੧੩੧

[ਵੇਖੋ ੧੩੧]

## ਸੀਲ (ਸਹਨ ਸੀਲ) : ਸਹਾਰਨ ਦਾ ਸੁਭਾਅ। ੧੩੫

**ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥**
**ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥ ੨ ॥**

ਮਾਰੂ, ਮਹਲਾ ੫, ੪, ਸਫ਼ਾ ੯੯੯

ਵੇਖੋ '**ਸਹਨਸੀਲ**' III-੧੭੮੪

**ਨੋਟ** : ਇਥੇ 'ਸਹਨ' ਸ਼ਬਦ ਨਾਲ 'ਸੀਲ' ਲਗਣ ਕਰ ਕੇ ਅਰਥ 'ਸਹਾਰਨ ਦਾ ਸੁਭਾਅ' ਜਾਂ 'ਸਹਿਣ ਸ਼ਕਤੀ ਵਾਲਾ' ਹੋ ਗਿਆ ਹੈ। ਇਸੇ ਤਰ੍ਹਾਂ ਮਰਨਸ਼ੀਲ, ਚਿੰਤਨਸ਼ੀਲ, ਮਨਨਸ਼ੀਲ ਆਦਿ ਸੰਯੁਕਤ ਪਦਾਂ ਵਿਚ 'ਸੀਲ' ਸ਼ਬਦ ਸੁਭਾਅ ਜਾਂ ਗੁਣ ਦੇ ਅਰਥ ਵਿਚ ਆਉਂਦਾ ਹੈ।

[ਵੇਖੋ ੧੩੧]

## ਸੀਲ (ਰਮਣ ਸੀਲ) : ਕੌਤਕ ਕਰਨ ਵਾਲਾ। ੧੩੬

**ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥**
**ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥**

ਸਲੋਕ (ਸਹਸ.), ਮਹਲਾ ੫, ੪੩, ਸਫ਼ਾ ੧੩੫੭

**ਅਰਥ** : (ਜਗਤ ਦੇ) ਮਾਲਿਕ ਦੀ ਸ਼ਰਨ (ਸੰਸਾਰ-ਸਮੁੰਦਰ ਤਰਨ ਲਈ) ਜਹਾਜ਼ ਹੈ। (ਉਹ) ਪਰਮੇਸ਼ਰ ਕੌਤਕ ਕਰਨ ਵਾਲਾ ਹੈ। ਵਿਆਪਕ ਪ੍ਰਭੂ (ਸਭ ਨੂੰ) ਦਾਨ ਦੇਂਦਾ ਹੈ, ਜਗਤ ਦਾ ਮੂਲ ਹੈ ਅਤੇ (ਸਭ ਕੁਝ) ਕਰਨ-ਜੋਗਾ ਹੈ।

**ਤਰਣ-** ਜਹਾਜ਼। **ਕਰਣ ਕਾਰਣ-** ਜਗਤ ਦਾ ਮੂਲ। **ਸਮਰਥਹ-** ਸਭ ਕੁਝ ਕਰਨ ਜੋਗਾ। **ਦੇਤ-** ਦੇਂਦਾ ਹੈ। **ਪੂਰਨਹ-** ਵਿਆਪਕ।

[ਵੇਖੋ ੧੩੧]

## ਸੀਲਹ : ਸ਼ੀਲ ਸੁਭਾਅ ਦੇ। ੧੩੭

**ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥**
**ਧ੍ਰੰਮ ਧਨੁਖ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥**

ਸਵ., ਮਹਲੇ ੩ ਕੇ, ਸਲੁ ੨੧, ਸਫ਼ਾ ੧੩੯੬

ਵੇਖੋ '**ਸਰਿ**' IV-੯੫੨

[ਵੇਖੋ ੧੩੧]

## ਸੀਲਵੰਤਿ : ਸਦਗੁਣਾਂ ਵਾਲੀ। ੧੩੮

**ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥**
**ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥ ੨ ॥**

ਮਾਝ, ਮਹਲਾ ੫, ੧੧, ਸਫ਼ਾ ੯੭

**ਅਰਥ** : ਜੋ (ਜੀਵ ਰੂਪ) ਇਸਤ੍ਰੀ (ਪ੍ਰਭੂ-) ਪਤੀ ਦੀ ਪਿਆਰੀ ਹੈ, ਉਹ ਗੁਣਵਾਨ ਹੈ, ਉਹ ਵਡੇ ਭਾਗਾਂ ਵਾਲੀ ਹੈ। (ਉਹੋ) ਪੁੱਤਰਾਂ ਵਾਲੀ, ਸਦਗੁਣਾਂ ਵਾਲੀ ਅਤੇ ਸੁਹਾਗ (ਭਾਵ ਪਤੀ) ਵਾਲੀ ਹੈ। (ਉਹ) ਸੁੰਦਰ ਰੂਪ ਵਾਲੀ, ਸੁਡੌਲ ਕਾਇਆ ਵਾਲੀ ਅਤੇ ਤੀਖਣ ਬੁਧੀ ਵਾਲੀ ਹੈ।

**ਸਾ-** ਉਹ। **ਪੁਤ੍ਰਵੰਤੀ-** ਪੁੱਤਰ ਵਾਲੀ। **ਸੁਘੜਿ-** ਸੁਡੌਲ ਸਰੀਰ ਵਾਲੀ। **ਬਿਚਖਣਿ-** ਤੀਖਣ ਬੁਧੀ ਵਾਲੀ। **ਧਨ-** (ਜੀਵ-) ਇਸਤ੍ਰੀ।

[ਸੰਸ. ਸ਼ੀਲਵਤੀ (ਸ਼ੀਲਵਤੀ) : ਚੰਗੇ ਸੁਭਾਅ ਵਾਲੀ, ਸਦਗੁਣਾਂ ਵਾਲੀ, ਸ਼ੀਲ ਦਾ ਪਾਲਣ ਕਰਨ ਵਾਲੀ।
ਪ੍ਰਾ. ਸੀਲਵਤੀ (ਸੀਲਵਤੀ) : ਸਦਗੁਣਾਂ ਵਾਲੀ।]

## ਸੀਲਵੰਤੀ : ਸਦਗੁਣਾਂ ਵਾਲੀ, ਆਚਾਰਵੰਤ। ੧੩੯

**ਨਿਜ ਭਗਤੀ ਸੀਲਵੰਤੀ ਨਾਰਿ ॥**
**ਰੂਪਿ ਅਨੂਪ ਪੂਰੀ ਆਚਾਰਿ ॥...੧॥**

ਆਸਾ, ਮਹਲਾ ੫, ੩, ਸਫ਼ਾ ੩੭੦-੭੧

ਵੇਖੋ '**ਆਚਾਰਿ**' III-੨੯੯

[ਵੇਖੋ ੧੩੮]

**ਸੀਲਵੰਤੁ** : ਸਦਗੁਣਾਂ ਵਾਲਾ। ੧੪੦

**ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥**
**ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥...੨ ॥**

ਸਿਰੀ., ਮਹਲਾ ੫, ੮੩, ਸਫ਼ਾ ੪੭

**ਅਰਥ** : (ਉਹ ਪ੍ਰਭੂ) ਜਾਣਨਹਾਰ, (ਸਭ ਨੂੰ ਦਾਤਾਂ) ਦੇਣ ਵਾਲਾ, ਸਦਗੁਣਾਂ ਵਾਲਾ, ਪਵਿੱਤਰ ਅਤੇ ਅਸੀਮ ਸੁੰਦਰ ਰੂਪ ਵਾਲਾ ਹੈ। (ਉਹ) ਬਹੁਤ ਵਡਾ ਮਿੱਤਰ ਅਤੇ ਮਦਦਗਾਰ ਹੈ, ਉਚਾ ਹੈ, ਵੱਡਾ ਹੈ, ਬੇਅੰਤ ਹੈ।

**ਦਾਨਾ**- ਜਾਣਨਹਾਰ। **ਸਖਾ**- ਮਿੱਤਰ। **ਸਹਾਈ**- ਮਦਦਗਾਰ।

[ਸੰਸ. ਸ਼ੀਲਵਤ੍ (ਸ਼ੀਲਵਤ੍) : ਚੰਗੇ ਸੁਭਾਅ ਵਾਲਾ, ਸਦਗੁਣਾਂ ਵਾਲਾ, ਸ਼ੀਲ ਦਾ ਪਾਲਣ ਕਰਨ ਵਾਲਾ।
ਪ੍ਰਾ. ਸੀਲਵਤ੍ (ਸੀਲਵਤ੍) : ਸਦਗੁਣਾਂ ਵਾਲਾ।]

**ਸੀਲਿ** : ਚੰਗੇ ਆਚਾਰ ਵਿਚ। ੧੪੧

**ਇਸ ਪਤੀਆ ਕਾ ਇਹੈ ਪਰਵਾਨੁ ॥**
**ਸਾਚਿ ਸੀਲਿ ਚਾਲਹੁ ਸੁਲਿਤਾਨ ॥ ੨੪ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੬

**ਅਰਥ** : (ਨਾਮਦੇਵ ਕਹਿੰਦਾ ਹੈ) ਹੇ ਬਾਦਸ਼ਾਹ ! (ਤੇਰੇ) ਇਸ ਇਕਰਾਰ (ਦੀ ਪਾਲਣਾ) ਦਾ ਇਹੋ ਪ੍ਰਮਾਣ ਹੋਵੇਗਾ ਕਿ (ਤੂੰ ਅਗੇ ਤੋਂ) ਸੱਚ ਅਤੇ ਚੰਗੇ ਆਚਾਰ ਵਿਚ ਵਿਚਰੇਂ (ਭਾਵ ਪਾਲਣਾ ਕਰੇਂ)।

**ਪਤੀਆ**- ਇਕਰਾਰ। **ਪਰਵਾਨੁ**- ਪ੍ਰਮਾਣ। **ਸੁਲਿਤਾਨ**- ਹੇ ਬਾਦਸ਼ਾਹ।

[ਵੇਖੋ ੧੩੧]

**ਸੀਲਿ** : ਆਚਾਰ ਵਿਚ। ੧੪੨

**ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ**
**ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥**
**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥**

ਸਵ., ਮਹਲੇ ੩ ਕੇ. ਕਲ੍ਯ ੭, ਸਫ਼ਾ ੧੩੯੩

**ਅਰਥ** : (ਗੁਰੂ ਅਮਰਦਾਸ) ਜਿਸ ਨੂੰ ਧੁਰ-ਦਰਗਾਹ ਤੋਂ ਧੀਰਜ ਰੂਪ ਸਫ਼ੇਦ ਝੰਡਾ ਮਿਲਿਆ ਹੈ ਅਤੇ (ਜੋ ਆਪ ਮਾਨੋ) ਸਵਰਗ ਦਾ ਪੁਲ ਬਣਿਆ ਹੋਇਆ ਹੈ, ਸੱਤ (ਦੀ ਪਾਲਣਾ) ਵਿਚ ਸੂਰਬੀਰ ਹੈ, ਆਚਾਰ ਵਿਚ ਬਲਵਾਨ ਹੈ, ਸੱਚੇ ਭਾਵ ਵਾਲਾ ਹੈ, ਭਾਰੀ ਸੰਗਤ ਵਾਲਾ ਹੈ, ਉਚੇ ਵਿਵੇਕ ਵਾਲਾ ਹੈ (ਅਤੇ) ਨਿਰਵੈਰ (ਵਾਹਿਗੁਰੂ) ਵਿਚ ਲੀਨ ਹੋਇਆ ਹੈ।

**ਸੂਰਉ**- ਸੂਰਬੀਰ। **ਬਲਵੰਤੁ**- ਬਲਵਾਨ। **ਭਾਇ**- ਭਾਵ। **ਸਘਨ**- ਬਹੁਤ ਭਾਰੀ। **ਗਰੂਅ ਮਤਿ**- ਉਚਾ ਵਿਵੇਕ। **ਨਿਰਵੈਰਿ ਲੀਣਾ**- ਨਿਰਵੈਰ ਵਿਚ ਲੀਨ ਹੈ। **ਧਵਲੁ ਧੁਜਾ**- ਸਫ਼ੇਦ ਝੰਡਾ। **ਸੇਤਿ**- ਪੁਲ। **ਬੈਕੁੰਠ**- ਸਵਰਗ। **ਬੀਣਾ**- ਬਣਿਆ।

[ਵੇਖੋ ੧੩੧]

**ਸੀਲੁ** : ਚੰਗਾ ਆਚਰਣ। ੧੪੩

**ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੦

ਵੇਖੋ **'ਸਰਮ'** IV-੮੬੭

[ਵੇਖੋ ੧੩੧]

**ਸੀਲੁ** : (ਮੰਦਾ) ਸੁਭਾਅ। ੧੪੪

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**
**ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥**

ਆਸਾ, ਮਹਲਾ ੫, ੧੨, ਸਫ਼ਾ ੩੭੪

ਵੇਖੋ **'ਸਿਕਦਾਰੀ'** IV-੨੦੯੭

[ਵੇਖੋ ੧੩੧]

**ਸੀਲੁ** : ਨਿਮਰ ਸੁਭਾਅ। ੧੪੫

**ਸਲੋਕੁ ਮਰਦਾਨਾ ੧ ॥...**
**ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥**
**ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥ ੧ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੫੫੩

**ਅਰਥ** : (ਹੇ ਭਾਈ !) ਗੁਣਾਂ ਦੀਆਂ ਰੋਟੀਆਂ, ਨਿਮਰ ਸੁਭਾਅ ਨੂੰ ਘਿਓ ਅਤੇ ਮੁਸ਼ੱਕਤ ਨੂੰ ਮਾਸਾਹਾਰੀ ਭੋਜਨ ਬਣਾ ਲੈ। ਹੇ ਨਾਨਕ ! (ਅਜਿਹਾ ਭੋਜਨ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ, (ਜਿਸ ਨੂੰ) ਖਾਣ ਨਾਲ ਵਿਕਾਰ ਦੂਰ ਹੋ ਜਾਂਦੇ ਹਨ।

**ਮੰਡੇ**- ਰੋਟੀਆਂ। **ਸਰਮੁ**- ਮਿਹਨਤ, ਮੁਸ਼ੱਕਤ। **ਮਾਸੁ**- ਕਈ ਵਿਦਵਾਨ ਇਸ ਦਾ ਅਰਥ ਫ਼ਾਰਸੀ 'ਮਆਸ' ਤੋਂ 'ਗੁਜ਼ਾਰੇ ਜਾ ਨਿਰਵਾਹ ਲਈ' ਵੀ ਕਰਦੇ ਹਨ।

**ਭਾਵ** : ਇਸ ਸ਼ਬਦ ਵਿਚ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਉਹ ਗੁਣਾਂ ਦੀਆਂ ਰੋਟੀਆਂ ਬਣਾਏ ਭਾਵ ਗੁਣਾਂ ਨੂੰ ਰੋਟੀ ਵਾਂਗ ਨਿਗਲ ਜਾਏ। ਨਿਮਰ ਸੁਭਾਅ ਘਿਓ ਵਰਗਾ ਹੈ, ਕਿਉਂਕਿ ਇਸ ਵਿਚ ਘਿਓ ਵਰਗੀ ਨਰਮਾਈ ਹੈ। ਜਿਵੇਂ ਘਿਓ ਪਦਾਰਥਾਂ ਨੂੰ ਨਰਮ ਕਰ ਕੇ ਸਵਾਦਿਸ਼ਟ ਬਣਾਉਂਦਾ ਹੈ, ਉਸੇ ਤਰ੍ਹਾਂ ਨਿਮਰ ਸੁਭਾਅ ਵਿਵਹਾਰ ਨੂੰ ਸੁਖਦਾਈ ਬਣਾਉਂਦਾ ਹੈ। 'ਸਰਮੁ ਮਾਸੁ ਆਹਾਰੁ' ਵਿਚ ਆਏ 'ਸਰਮੁ' ਪਦ ਦੇ ਅਰਥ ਵਿਆਖਿਆਕਾਰਾਂ ਨੇ 'ਲੱਜਾ' ਕੀਤੇ ਹਨ, ਜੋ ਉਚਿਤ ਨਹੀਂ ਹਨ। 'ਮਾਸ' ਇਕ ਪੌਸ਼ਟਿਕ ਆਹਾਰ ਮੰਨਿਆ ਜਾਂਦਾ ਹੈ ਅਤੇ ਗੁਰੂ ਜੀ ਕਹਿੰਦੇ ਹਨ ਕਿ ਵਾਸਤਵ ਵਿਚ ਸਰੀਰ ਨੂੰ ਬਲਵਾਨ ਅਤੇ ਤੰਦਰੁਸਤ ਕਰਨ ਵਾਲੀ ਚੀਜ਼ ਮਿਹਨਤ ਹੈ। 'ਲੱਜਾ' ਨੂੰ ਮਾਸ ਵਰਗੀ ਖ਼ੁਰਾਕ ਕਹਿਣ ਪਿਛੇ ਕੋਈ ਤਾਰਕਿਕ ਆਧਾਰ ਨਹੀਂ ਦਿੱਸਦਾ।

**ਨੋਟ** : ਆਮ ਧਾਰਨਾ ਅਨੁਸਾਰ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੇ ਸੰਗੀ ਭਾਈ ਮਰਦਾਨਾ ਦਾ ਉਚਾਰਨ ਕੀਤਾ ਹੋਇਆ ਹੈ। ਕੁਝ

ਵਿਆਖਿਆਕਾਰਾਂ ਦਾ ਤਰਕ ਹੈ ਕਿ ਭਾਈ ਮਰਦਾਨਾ 'ਨਾਨਕ' ਪਦ ਨਹੀਂ ਵਰਤ ਸਕਦੇ, ਇਸ ਕਰ ਕੇ ਇਹ ਸਲੋਕ ਗੁਰੂ ਜੀ ਵਲੋਂ ਭਾਈ ਮਰਦਾਨੇ ਨੂੰ ਸੰਬੋਧਿਤ ਕੀਤਾ ਗਿਆ ਹੈ। ਪਰੰਤੂ 'ਭੈਰਉ' ਰਾਗ ਵਿਚ ਇਸ ਵਿਚਾਰ ਦਾ ਅਪਵਾਦ ਉਪਲਬਧ ਹੈ। ਨਿਮਨ ਲਿਖਤ ਸ਼ਬਦ ਦੇ ਸਿਰਲੇਖ ਅਨੁਸਾਰ ਇਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ, ਪਰ ਅੰਤਲੇ ਪਦ ਵਿਚ ਲਿਖਾਰੀ-ਛਾਪ ਦੇ ਰੂਪ ਵਿਚ ਕਬੀਰ ਪਦ ਵਰਤਿਆ ਹੈ-

**ਮਹਲਾ ੫ ॥...ਕਹਤ ਕਬੀਰ ਹਉ ਕਹਉ ਪੁਕਾਰਿ ॥**
**ਸਮਝਿ ਦੇਖੁ ਸਾਕਤ ਗਾਵਾਰ ॥...੪ ॥**

ਗੁਰੂ ਗ੍ਰੰਥ ਸਾਹਿਬ, ਸਫ਼ਾ ੧੧੬੦

ਇਸ ਸ਼ਬਦ ਵਿਚ ਪ੍ਰਗਟਾਏ ਵਿਚਾਰ ਕਬੀਰ ਜੀ ਦੇ ਹਨ, ਪਰ ਉਸ ਨੂੰ ਭਾਸ਼ਾ-ਰੂਪ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਹੈ। ਇਸੇ ਤਰ੍ਹਾਂ ਉਕਤ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਨੂੰ ਭਾਈ ਮਰਦਾਨਾ ਪ੍ਰਗਟ ਕਰ ਰਹੇ ਹਨ। 'ਸਲੋਕੁ ਮਰਦਾਨਾ ੧' ਦਾ ਭਾਵ **ਹੈ ਕਿ ਇਹ ਸਲੋਕ** ਗੁਰੂ ਨਾਨਕ ਦੇਵ ਜੀ ਦੇ ਸੰਗੀ ਮਰਦਾਨੇ ਨੇ ਉਚਾਰਿਆ ਹੈ।
[ਵੇਖੋ ੧੩੧]

## ਸੀਲੁ : ਸਦਗੁਣ। ੧੪੬

**ਰਾਖਿ ਲੇਹੁ ਹਮ ਤੇ ਬਿਗਰੀ ॥**
**ਸੀਲੁ ਧਰਮੁ ਜਪੁ ਭਗਤਿ ਨ ਕੀਨੀ**
**ਹਉ ਅਭਿਮਾਨ ਟੇਢ ਪਗਰੀ ॥ ੧ ॥ ਰਹਾਉ ॥**

ਬਿਲਾ., ਕਬੀਰ, ੬, ਸਫ਼ਾ ੮੫੬

**ਅਰਥ** : (ਹੇ ਪਰਮੇਸ਼ਰ !) ਸਾਡੇ ਤੋਂ (ਗੱਲ) ਵਿਗੜ ਗਈ ਹੈ (ਭਾਵ ਅਸੀਂ ਮਾਨਵੀ-ਫ਼ਰਜ਼ ਨਹੀਂ ਨਿਭਾ ਸਕੇ) ਤੁਸੀਂ (ਹੀ) ਰਖਿਆ ਕਰੋ। ਸਦਗੁਣਾਂ (ਦੀ ਪ੍ਰਾਪਤੀ), ਧਰਮ ਦੀ ਪਾਲਣਾ, ਨਾਮ-ਸਿਮਰਨ ਅਤੇ ਭਗਤੀ (ਮੈਂ) ਨਹੀਂ ਕਰ ਸਕਿਆ। ਮੈਂ ਅਹੰਕਾਰ (ਦੀ ਰਾਹ) ਅਤੇ ਵਿੰਗੀ-ਚਾਲ ਪਕੜੀ ਰਖੀ ਹੈ (ਭਾਵ ਮੈਂ ਟੇਢੀਆਂ ਚਾਲਾਂ ਚਲਦਾ ਰਿਹਾ ਹਾਂ)।
**ਬਿਗਰੀ**- ਵਿਗੜੀ। **ਟੇਢ**- ਟੇਢਾਪਨ, ਟੇਢੀ-ਚਾਲ। **ਪਗਰੀ**- ਪਕੜੀ।
[ਵੇਖੋ ੧੩੧]

## ਸੀਲੁ : ਸ਼ਾਂਤੀ। ੧੪੭

**ਸਚੁ ਸੰਜਮੁ ਸਤਿਗੁਰੂ ਦੁਆਰੈ ॥ ਹਉਮੈ ਕ੍ਰੋਧੁ ਸਬਦਿ ਨਿਵਾਰੈ ॥**
**ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ ॥ ੫ ॥**

ਮਾਰੂ (ਸੋਲ.), ਮਹਲਾ ੩, ੧੪, ਸਫ਼ਾ ੧੦੫੭

**ਅਰਥ** : (ਹੇ ਮਨੁੱਖ !) ਸੱਚ ਅਤੇ ਸੰਜਮ (ਭਾਵ ਨਿਯੰਤ੍ਰਿਤ ਜੀਵਨ) ਸਤਿਗੁਰੂ ਦੇ ਦਰ ਤੋਂ ਮਿਲਦਾ ਹੈ। ਸ਼ਬਦ ਦੁਆਰਾ (ਗੁਰੂ ਸਾਡੇ) ਅਹੰਕਾਰ ਅਤੇ ਕ੍ਰੋਧ ਨੂੰ ਦੂਰ ਕਰ ਦੇਂਦਾ ਹੈ। ਸੱਚੇ ਗੁਰੂ ਦੀ ਸੇਵਾ ਕਰ ਕੇ ਸਦੀਵੀ ਸੁਖ ਪਾਈਦਾ ਹੈ। ਸ਼ਾਂਤੀ ਅਤੇ ਸਬਰ ਸਭ ਉਥੇ (ਅਰਥਾਤ ਗੁਰੂ ਕੋਲ) ਹੈ।
**ਨਿਵਾਰੈ**- ਦੂਰ ਕਰ ਦੇਂਦਾ ਹੈ। **ਤਾਹਾ**- ਤਹਾਂ, ਉਥੇ।
[ਵੇਖੋ ੧੩੧]

## ਸੀਲੁ : ਕਾਮ ਉਤੇ ਕਾਬੂ। ੧੪੮

**ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥**
**ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥ ੭ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ** : (ਹੇ ਮੋਮਿਨ !) ਹਰ ਵਕਤ, ਹਰ ਵੇਲੇ ਦਿਲ ਵਿਚ ਸਿਰਜਣਹਾਰ ਖ਼ੁਦਾ ਨੂੰ ਯਾਦ ਕਰੋ। ਦਸ ਇੰਦ੍ਰੀਆਂ ਨੂੰ ਮਸਲ ਦੇਣ ਵਾਲੇ (ਅੱਲਾਹ ਦੀ) ਯਾਦ ਨੂੰ ਤਸਬੀਹ ਬਣਾਓ ਅਤੇ ਕਾਮ ਉਤੇ ਨਿਯੰਤ੍ਰਣ ਰੂਪ ਵਡੀ ਪਰਹੇਜ਼ਗਾਰੀ ਨੂੰ ਸੁੰਨਤ (ਸਮਝੋ)।
**ਵਖਤ**- ਵਕਤ। **ਖਾਲਕੁ**- ਸਿਰਜਣਹਾਰ। **ਮਉਲਾ**- ਮਦਦਗਾਰ, ਖ਼ੁਦਾ। **ਤਸਬੀ**- ੯੯ ਮਣਕਿਆਂ ਦੀ ਮਾਲਾ। **ਦਸ**- ਦਸ ਇੰਦ੍ਰੀਆਂ। **ਮਰਦਨੁ**- ਮਸਲ ਦੇਣ ਵਾਲਾ (ਅੱਲਾਹ)। **ਬੰਧਾਨਿ**- ਪਰਹੇਜ਼ਗਾਰੀ। **ਬਰਾ**- ਵਡਾ।
[ਵੇਖੋ ੧੩੧]

## ਸੀਵ : ਵੱਟ। ੧੪੯

**ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ**
**ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ**
**ਜੇ ਕੋ ਹਰਿ ਧਨ ਕੀ ਬਖੀਲੀ ਕਰੇ**
**ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥**

ਬਿਲਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੮੫੩
ਵੇਖੋ '**ਸਰੀਕੁ**' IV-੯੬੮

[ਸੰਸ. ਸੀਮਨ੍ (ਸੀਮਨ੍) ਸਿ+ਮਨਿਨ੍ : ਸੀਮਾ, ਹੱਦ ਆਦਿ।
ਸੀਸਾ (ਸੀਮਾ) ਸੀਮਨ੍+ਡਾਪ੍ : ਹੱਦ ; ਮਰਯਾਦਾ ; ਕਿਨਾਰਾ ; ਵੱਟ ; ਸਮੁੰਦਰ ਦਾ ਤੱਟ ; ਖੇਤ ਆਦਿ।
ਪ੍ਰਾ. ਸੀਸਆ (ਸੀਮਆ), ਸੀਵ (ਸੀਵ) : ਸੀਮਾ।]

## ਸੀਵਉ : ਸਿਊਂਦਾ ਹਾਂ (ਭਾਵ ਜੋੜਦਾ ਹਾਂ)। ੧੫੦

**ਰਾਂਗਨਿ ਰਾਂਗਉ ਸੀਵਨਿ ਸੀਵਉ ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ ॥ ੨ ॥**

ਆਸਾ, ਨਾਮਦੇਵ, ੩, ਸਫ਼ਾ ੪੮੫

**ਅਰਥ** : (ਹੇ ਭਾਈ ! ਮੈਂ ਪ੍ਰਭੂ-ਪ੍ਰੇਮ ਰੂਪ) ਮੱਟੀ ਵਿਚ (ਆਪਣੇ ਤਨ ਨੂੰ) ਰੰਗ ਰਿਹਾ ਹਾਂ ਅਤੇ ਜੋੜਨ-ਯੋਗ (ਪ੍ਰਭੂ) ਨਾਲ (ਆਪਣਾ ਮਨ) ਜੋੜਦਾ ਹਾਂ। ਪਰਮਾਤਮਾ ਦੇ ਨਾਮ (-ਸਿਮਰਨ) ਤੋਂ ਬਿਨਾ ਮੈਂ ਇਕ ਘੜੀ ਵੀ ਜਿੰਦਾ ਨਹੀਂ ਸਕਦਾ।
**ਰਾਂਗਨਿ**- ਰੰਗ ਦੀ ਮੱਟੀ। **ਰਾਂਗਉ**- ਰੰਗਦਾ ਹਾਂ। **ਸੀਵਨਿ**- ਸਿਊਣ-ਯੋਗ (ਭਾਵ ਮਨ ਜੋੜਨ-ਯੋਗ)। **ਘਰੀਅ**- ਘੜੀ।
[ਵੇਖੋ ੧੦]

**ਸੀਵਤੇ :** ਸਿਊਂਦੇ ਹਨ (ਭਾਵ ਪਰੋ ਕੇ ਰਖਦੇ ਹਨ)। ੧੫੧

**ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥**
**ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ**
**ਜਪਿ ਜਪਿ ਨਾਨਕ ਜੀਵਤੇ ॥ ੩ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੧

**ਅਰਥ** : (ਹੇ ਪਿਆਰੇ ! ਜੋ ਵਿਅਕਤੀ) ਹਰੀ ਦਾ ਨਾਮ ਰੂਪ ਰਤਨ ਮਨ ਅੰਦਰ ਸਿਊਂਦੇ ਹਨ, (ਉਹ) ਸਾਰੇ ਸੁਖ ਅਤੇ ਬਹੁਤ ਆਨੰਦ (ਪ੍ਰਾਪਤ ਕਰਦੇ ਹਨ)। ਨਾਨਕ (ਆਖਦਾ ਹੈ ਕਿ ਭਗਤਾਂ ਨੂੰ ਉਹ) ਪ੍ਰਾਣਾਂ ਦਾ ਆਸਰਾ (ਪਰਮੇਸ਼ਰ) ਰਤਾ ਭਰ ਵੀ ਨਹੀਂ ਭੁਲਦਾ, (ਭਗਤ ਉਸ ਦਾ ਨਾਮ) ਜਪ-ਜਪ ਕੇ ਜਿਊਂਦੇ ਹਨ।

**ਸਰਬਸੋ**- ਸਾਰੇ। **ਘਨ**- ਬਹੁਤ। **ਇਕੁ ਤਿਲੁ**- ਰਤਾ ਭਰ। **ਪ੍ਰਾਨ ਆਧਾਰਾ**- ਪ੍ਰਾਣਾਂ ਦਾ ਆਸਰਾ। **ਜੀਵਤੇ**- ਜਿਊਂਦੇ ਹਨ।

[ਵੇਖੋ ੧੦]

**ਸੀਵਨਾ :** ਜੋੜਨਾ ਹੈ। ੧੫੨

**ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥ ੫ ॥**

ਮਾਰੂ (ਅਸ.), ਮਹਲਾ ੫, ੬, ਸਫ਼ਾ ੧੦੧੯

**ਅਰਥ** : (ਹੇ ਭਾਈ !) ਬਿਨਾ ਕਿਸੇ ਧਾਗੇ ਦੇ ਅਤੇ ਬਿਨਾ ਸੂਈ ਲਿਆਂਦੇ ਮਨ ਨੂੰ ਪਰਮੇਸ਼ਰ ਦੀ ਭਗਤੀ ਨਾਲ ਜੋੜਨਾ ਹੈ।

**ਬਿਨੁ ਤਾਗੇ**- ਧਾਗੇ ਤੋਂ ਬਿਨਾ। **ਬਿਨੁ ਆਨੀ**- ਲਿਆਂਦੇ ਬਿਨਾ।

[ਵੇਖੋ ੧੦]

**ਸੀਵਨਿ :** ਪਰੋਈ ਰਖਦੇ ਹਨ। ੧੫੩

**ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥**
**ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥ ੧ ॥**

ਸਾਰਗ, ਮਹਲਾ ੫, ੯੧, ਸਫ਼ਾ ੧੨੨੨

**ਅਰਥ** : (ਹੇ ਭਾਈ ! ਗੁਰਮੁਖ ਲੋਕ) ਪਰਮੇਸ਼ਰ ਦਾ ਰਤਨਾਂ (ਵਰਗਾ ਕੀਮਤੀ) ਨਾਮ-ਧਨ ਇਕੱਠਾ ਕਰਦੇ ਹਨ ਅਤੇ (ਇਸ ਨੂੰ) ਮਨ ਅਤੇ ਸਰੀਰ ਵਿਚ ਪਰੋਈ ਰਖਦੇ ਹਨ। ਅਕਾਲ-ਪੁਰਖ ਦੇ ਨਾਮ ਰੰਗ ਵਿਚ ਰੰਗਿਆ (ਉਨ੍ਹਾਂ ਦਾ) ਮਨ ਲਾਲ ਹੋ ਜਾਂਦਾ ਹੈ, ਉਹ ਸਰਬ-ਵਿਆਪਕ (ਪ੍ਰਭੂ) ਦੇ ਨਾਮ ਰਸ ਵਿਚ ਮਸਤ ਰਹਿੰਦੇ ਹਨ।

**ਸੰਚਨਿ**- ਇਕੱਤਰ ਕਰਦੇ ਹਨ। **ਭੀਤਰਿ**- ਅੰਦਰ, ਵਿਚ। **ਖੀਵਨਿ**- ਮਸਤ ਰਹਿੰਦੇ ਹਨ।

[ਵੇਖੋ ੧੦]

**ਸੀਵਨਿ**- ਸਿਊਣ-ਜੋਗ, ਜੋੜਨ-ਯੋਗ। ੧੫੪

**ਰਾਂਗਨਿ ਰਾਂਗਉ ਸੀਵਨਿ ਸੀਵਉ ॥**
**ਰਾਮ ਨਾਮ ਬਿਨੁ ਘਰੀਅ ਨ ਜੀਵਉ ॥ ੨ ॥**

ਆਸਾ, ਨਾਮਦੇਵ, ੩, ਸਫ਼ਾ ੪੮੫

ਵੇਖੋ **'ਸੀਵਉ'** V-੧੫੦

[ਵੇਖੋ ੧੦]

**ਸੀਵਾਂ :** ਸੀਮਾ, ਹੱਦ (ਭਾਵ ਵਧ ਤੋਂ ਵਧ)। ੧੫੫

**ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ ॥**

ਸੋਰਠਿ, ਰਵਿਦਾਸ, ੬, ਸਫ਼ਾ ੬੫੯

**ਅਰਥ** : (ਹੇ ਭਾਈ ! ਤੂੰ ਪੱਕੀਆਂ) ਨੀਹਾਂ ਰੱਖ ਕੇ (ਉਨ੍ਹਾਂ) ਉਪਰ ਦੀਵਾਰਾਂ ਉਸਾਰਦਾ ਹੈਂ। (ਉਂਞ ਤੇਰੇ ਸਰੀਰ ਦੀ ਅੰਤਿਮ ਕ੍ਰਿਆ ਲਈ) ਵਧ ਤੋਂ ਵਧ ਸਾਢੇ ਤਿੰਨ ਹੱਥ ਥਾਂ ਚਾਹੀਦੀ ਹੈ।

**ਰਾਖਹੁ**- ਰਖਦਾ ਹੈਂ। **ਉਸਾਰਹੁ**- ਉਸਾਰਦਾ ਹੈਂ।

[ਵੇਖੋ ੧੪੯]

**ਸੀਵੈ :** ਸਿਊਂ ਦੇਂਦਾ ਹੈ। ੧੫੬

**ਸਲੋਕ ਮਃ ੧ ॥...ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥**
**ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥ ... ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੯, ਸਫ਼ਾ ੯੫੬

ਵੇਖੋ **'ਸੀਪੈ'** V-੧੨੯

[ਵੇਖੋ ੧੦]

**ਸੁ :** ਉਹ। ੧੫੭

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**

ਜਪੁ, ਮਹਲਾ ੧, ਪਉੜੀ ੨੧, ਸਫ਼ਾ ੪

ਵੇਖੋ **'ਸਿ'** IV-੨੦੧੯

[ਸੰਸ. ਸ: (ਸ:) : ਉਹ ਆਦਿ।
ਪ੍ਰਾ. ਸੁ (ਸੁ), ਸੋ (ਸੋ) : ਉਹ, ਉਹੀ।]

**ਸੁ :** ਉਹੋ ਕੁਝ। ੧੫੮

**ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥**

ਆਸਾ (ਸੋ ਪੁਰਖੁ), ਮਹਲਾ ੪, ੧, ਸਫ਼ਾ ੧੧

**ਅਰਥ** : (ਹੇ ਕਰਤਾਰ ਜੀ ! ਜੋ) ਤੈਨੂੰ ਚੰਗਾ ਲਗਦਾ ਹੈ (ਜਗਤ ਵਿਚ) ਉਹੀ ਵਰਤਦਾ ਹੈ ਅਤੇ (ਜੋ) ਤੂੰ ਆਪ ਕਰਦਾ ਹੈਂ, ਉਹੋ ਕੁਝ ਹੁੰਦਾ ਹੈ।

[ਵੇਖੋ ੧੫੭]

**ਸੁ :** ਉਸ ਨੂੰ। ੧੫੯

**ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥**
**ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥ ੧ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ** : ਅਨੇਕਾਂ ਜੀਵ ਆਉਂਦੇ ਅਤੇ ਅਨੇਕਾਂ ਜਾਂਦੇ ਹਨ, ਪੂਰ ਭਰੇ ਅਹੰਕਾਰੀ ਜੀਵ (ਆਵਾਗਵਨ ਵਿਚ ਪਏ ਹਨ)। ਮਨ ਦੀ ਹਠ-ਬੁਧੀ ਨਾਲ (ਸੰਸਾਰ-ਸਾਗਰ ਵਿਚ) ਡੁਬ ਜਾਈਦਾ ਹੈ, (ਜੋ) ਗੁਰੂ ਦੀ ਸਿਖਿਆ 'ਤੇ ਤੁਰਦਾ ਹੈ, ਉਸ ਨੂੰ ਪਰਮਾਤਮਾ ਤਾਰ ਲੈਂਦਾ ਹੈ।
**ਇਕਿ**- ਅਨੇਕਾਂ। **ਆਵਹਿ**- ਆਉਂਦੇ ਹਨ (ਭਾਵ ਜਨਮਦੇ ਹਨ)। **ਜਾਵਹੀ**- ਜਾਂਦੇ (ਭਾਵ ਮਰਦੇ) ਹਨ। **ਮਨਹਠਿ ਮਤੀ** - ਮਨ ਦੀ ਹਠ-ਬੁਧੀ ਨਾਲ। **ਬੂਡੀਐ**- ਡੁਬ ਜਾਈਦਾ ਹੈ। **ਸਚੁ**- ਪਰਮੇਸ਼ਰ।
[ਵੇਖੋ ੧੫੭]

**ਸੁ** : ਉਹ (ਭਾਵ ਇਕ)। ੧੬੦

**ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥...੨ ॥**
ਸਿਰੀ. (ਅਸ.), ਮਹਲਾ ੧. ੧੬, ਸਫ਼ਾ ੬੩

**ਅਰਥ** : ਜੋ ਆਇਆ (ਜਨਮਿਆ) ਹੈ, ਉਹ ਚਲਾ ਜਾਵੇਗਾ। ਇਕ ਸਿਰਜਣਹਾਰ ਗੁਰਦੇਵ ਹੀ ਮ੍ਰਿਤੂ-ਰਹਿਤ ਹੈ।
[ਵੇਖੋ ੧੫੭]

**ਸੋੁ** : ਉਹੋ। ੧੬੦ ੳ

**ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ ॥**
**ਜਿਨ੍ਹਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁੋ ਕਮਾਹਿ ॥ ੨ ॥**
ਆਸਾ (ਅਸ.), ਮਹਲਾ ੩, ੩੪, ਸਫ਼ਾ ੪੨੮

**ਅਰਥ** : ਮਨ ਪਿਛੇ ਤੁਰਨ ਵਾਲੀਆਂ ਹਮੇਸ਼ਾ ਮੰਦ-ਭਾਗਣਾਂ ਹਨ। (ਉਹ ਪਤੀ ਦੇ) ਦਰਵਾਜ਼ੇ ਉਤੇ ਖੜੋਤੀਆਂ ਵਿਰਲਾਪ ਕਰਦੀਆਂ ਹਨ। ਜਿਨ੍ਹਾਂ ਨੂੰ ਪਤੀ (-ਪਰਮੇਸ਼ਰ) ਦੇ ਮਿਲਾਪ ਦਾ ਆਨੰਦ ਨਹੀਂ ਆਇਆ, (ਉਹ) ਜੋ ਧੁਰ ਤੋਂ ਲਿਖਿਆ ਸੀ, ਉਹੋ ਕਮਾ ਰਹੀਆਂ ਹਨ।
**ਦੋਹਾਗਣੀ**- ਮੰਦ-ਭਾਗਣਾਂ। **ਬਿਲਲਾਹਿ**- ਵਿਰਲਾਪ ਕਰਦੀਆਂ ਹਨ।
[ਵੇਖੋ ੧੫੭]

**ਸੁਅਸਤਿ** : ਕਲਿਆਣ। ੧੬੧

**ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥**
ਜਪੁ, ਮਹਲਾ ੧, ਪਉੜੀ ੨੧, ਸਫ਼ਾ ੪

**ਅਰਥ** : (ਹੇ ਪ੍ਰਭੂ !) ਕਲਿਆਣ ਅਤੇ ਮੰਗਲ ਨਾਲ ਆਰੰਭ ਹੋਣ ਵਾਲੀ ਬ੍ਰਹਮਾ-ਬਾਣੀ (ਤੂੰ ਆਪ ਹੀ ਹੈਂ। ਤੂੰ) ਸਤਿ-ਸਰੂਪ, ਸੁੰਦਰ ਅਤੇ ਹਮੇਸ਼ਾ ਆਨੰਦਮਈ ਹੈਂ।
**ਨੋਟ** : ਇਨ੍ਹਾਂ ਪੰਕਤੀਆਂ ਦੇ ਅਰਥ ਇਸ ਤਰ੍ਹਾਂ ਵੀ ਕੀਤੇ ਜਾਂਦੇ ਹਨ- (ਹੇ ਕਰਤਾ-ਪੁਰਖ !) ਤੇਰੀ ਜੈ-ਜੈਕਾਰ ਹੋਵੇ ! (ਤੂੰ ਆਪ ਹੀ) ਮਾਇਆ ਹੈਂ, (ਆਪ) ਬਾਣੀ ਹੈਂ ਅਤੇ (ਆਪ) ਬ੍ਰਹਮਾ ਹੈਂ। (ਤੂੰ) ਸਤਿ-ਸਰੂਪ, ਸੁੰਦਰ ਅਤੇ ਹਮੇਸ਼ਾ ਆਨੰਦਮਈ ਹੈਂ।
**ਆਥਿ**- ਅਥ, ਮੰਗਲ, ਕੁਝ ਵਿਦਵਾਨ 'ਆਥਿ' ਦਾ ਅਰਥ 'ਮਾਇਆ' ਕਰਦੇ ਹਨ। **ਬਰਮਾਉ**- ਬ੍ਰਹਮਾ। **ਸੁਹਾਣੁ**- ਸੁੰਦਰ। **ਮਨਿ ਚਾਉ**- ਮਨ ਵਿਚ ਖਿੜਾਉ ਹੈ (ਭਾਵ ਆਨੰਦਮਈ ਹੈਂ)।
[ਸੰਸ. स्वस्ति (ਸ੍ਵਸ੍ਤਿ) सु+अस्+क्तिच् : ਮੰਗਲ ਹੋਵੇ, ਜੈ-ਜੈਕਾਰ ਹੋਵੇ, ਨਮਸਤੇ ਆਦਿ।
ਪ੍ਰਾ. सत्थिअ (ਸਤ੍ਥਿਅ) : ਆਸ਼ੀਰਵਾਦ ਸੂਚਕ ਸ਼ਬਦ, ਆਸ਼ੀਰਵਾਦ।]

**ਸੁਆਉ** : ਮਕਸਦ (ਭਾਵ ਮੰਗ)। ੧੬੨

**ਨਾਮੁ ਹਮਾਰੈ ਭੋਜਨ ਭਾਉ ॥ ਨਾਮੁ ਹਮਾਰੈ ਮਨ ਕਾ ਸੁਆਉ ॥ ...੩ ॥**
ਭੈਰਉ, ਮਹਲਾ ੫, ੩੦, ਸਫ਼ਾ ੧੧੪੬

**ਅਰਥ** : ਨਾਮ ਸਾਡੇ ਵਾਸਤੇ ਪਿਆਰਾ ਭੋਜਨ ਹੈ। ਨਾਮ ਹੀ ਸਾਡੇ ਮਨ ਦੀ ਮੰਗ ਹੈ।
[ਸੰਸ. स्वार्थ: (ਸ੍ਵਾਰ੍ਥ:) : ਆਪਣਾ ਹਿਤ, ਆਪਣਾ ਮਤਲਬ।
ਅਪ. सयत्थ (ਸਯਤ੍ਥ) : ਆਪਣਾ ਪ੍ਰਯੋਜਨ।]

**ਸੁਆਉ** : ਜੀਵਨ-ਮਨੋਰਥ। ੧੬੩

**ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ ॥**
**ਆਨੁ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ ॥ ੧ ॥**
ਸਾਰਗ, ਮਹਲਾ ੫, ੭੬, ਸਫ਼ਾ ੧੨੧੯

**ਅਰਥ** : (ਹੇ ਭਾਈ !) ਰਤਨਾਂ (ਵਰਗਾ ਕੀਮਤੀ) ਨਾਮ-ਧਨ ਇਕੱਤਰ ਕਰੋ। (ਆਪਣੇ) ਮਨ ਅਤੇ ਸਰੀਰ ਵਿਚ (ਅਕਾਲ-ਪੁਰਖ) ਦਾ ਪਿਆਰ ਲਾਓ। ਹੋਰ (ਦੂਜੇ) ਧਨ-ਦੌਲਤ ਨੂੰ ਨਾਸ਼ਵੰਤ ਜਾਣੋ, ਇਹੋ ਹੀ ਸਹੀ ਜੀਵਨ-ਮਨੋਰਥ ਹੈ।
**ਸੰਚਹੁ**- ਇਕੱਤਰ ਕਰੋ। **ਲਾਵਹੁ ਭਾਉ**- ਪਿਆਰ ਲਾਓ। **ਆਨੁ**- ਹੋਰ। **ਬਿਭੂਤ**- ਧਨ-ਦੌਲਤ। **ਮਿਥਿਆ**- ਨਾਸ਼ਵੰਤ। **ਸਾਚਾ**- ਸਹੀ।
[ਵੇਖੋ ੧੬੨]

**ਸੁਆਉ** : ਸਵਾਰਥ (ਭਾਵ ਚਾਹਤ)। ੧੬੪

**ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥**
**ਮਨ ਤਨ ਅੰਤਰਿ ਇਹੀ ਸੁਆਉ ॥...੬ ॥**
ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੦

**ਅਰਥ** : (ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦੀ) ਪ੍ਰੀਤ ਪੈਦਾ ਹੋਈ ਹੈ, ਪ੍ਰੇਮ ਦਾ ਸਵਾਦ ਮਾਣਨ ਦਾ ਉਤਸਾਹ (ਜਾਗਿਆ) ਹੈ, (ਉਨ੍ਹਾਂ ਦੇ) ਮਨ ਅਤੇ ਸਰੀਰ ਵਿਚ ਇਹੋ (ਨਾਮ ਜਪਣ ਦੀ) ਚਾਹਤ ਹੁੰਦੀ ਹੈ।
[ਵੇਖੋ ੧੬੨]

**ਸੁਆਉ** : ਵਸੀਲਾ। ੧੬੫

**ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥**
**ਪ੍ਰਾਨ ਤਰਨ ਕਾ ਇਹੈ ਸੁਆਉ ॥...੫ ॥**
ਗਉੜੀ (ਸੁਖ.), ਮਹਲਾ ੫, ੨੨, ਸਫ਼ਾ ੨੯੩

**ਅਰਥ** : (ਹੇ ਸੰਤ ਜਨੋ !) ਪਰਮਾਤਮਾ ਦੇ ਗੁਣ ਗਾਓ, (ਇਹ) ਬਚਨ ਅਮਰ ਕਰਨ ਵਾਲੇ ਹਨ। ਜਿੰਦ ਦੇ (ਸੰਸਾਰ-ਸਮੁੰਦਰ) ਤਰਨ ਦਾ ਵੀ ਇਹੋ ਵਸੀਲਾ ਹੈ।
[ਵੇਖੋ ੧੬੨]

**ਸੁਆਉ** : ਸਵਾਰਥ, ਖ਼ੁਦਗਰਜ਼ੀ। ੧੬੬

ਮਃ ੩ ॥...
**ਓਇ ਧਰਮਿ ਰਲਾਏ ਨਾ ਰਲਨਿ੍ ਓਨਾ ਅੰਦਰਿ ਕੂੜੁ ਸੁਆਉ ॥**
**ਨਾਨਕ ਕਰਤੈ ਬਣਤ ਬਣਾਈ**
**ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ ॥ ੨ ॥**
ਗੂਜਰੀ (ਵਾਰ), ਮਹਲਾ ੩, ਪਉੜੀ ੮, ਸਫ਼ਾ ੫੧੧

**ਅਰਥ** : ਉਹ (ਮਨਮੁਖ) ਧਰਮ ਵਿਚ ਮਿਲਾਇਆਂ ਮਿਲਦੇ ਨਹੀਂ ਹਨ, ਉਨ੍ਹਾਂ ਦੇ ਹਿਰਦੇ ਵਿਚ ਝੂਠ ਅਤੇ ਖ਼ੁਦਗਰਜ਼ੀ ਹੁੰਦੀ ਹੈ। ਨਾਨਕ (ਆਖਦਾ ਹੈ) ਕਰਤੇ ਨੇ ਅਜਿਹੀ ਸੰਸਾਰ-ਰਚਨਾ ਕੀਤੀ ਹੈ, ਕਿ (ਇਥੇ) ਮਨਮੁਖ ਝੂਠ ਬੋਲ-ਬੋਲ ਕੇ ਡੁਬਦੇ ਹਨ ਅਤੇ ਗੁਰੂ ਦੀ ਮਤ ਪਿਛੇ ਚਲਣ ਵਾਲੇ ਹਰੀ ਦਾ ਨਾਮ ਜਪ ਕੇ ਤਰ ਜਾਂਦੇ ਹਨ।
**ਓਇ**- ਉਹ। **ਕਰਤੈ**- ਕਰਤਾਰ ਨੇ। **ਬਣਤ ਬਣਾਈ**- ਰਚਨਾ ਕੀਤੀ ਹੈ।
[ਵੇਖੋ ੧੬੨]

**ਸੁਆਉ** : ਗ਼ਰਜ਼, ਮਤਲਬ। ੧੬੭

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ**
**ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥... ੩ ॥**
ਗੋਂਡ, ਮਹਲਾ ੪, ੨, ਸਫ਼ਾ ੮੬੦

**ਅਰਥ** : ਹੇ ਮੇਰੇ ਮਨ ! ਜੋ ਦੁਨੀਆ ਵਾਲੇ ਭਾਈ, ਮਿੱਤਰ, ਪਰਿਵਾਰ ਆਦਿ ਦਿੱਸਦੇ ਹਨ, ਇਹ ਸਾਰੇ ਆਪਣੇ ਸਵਾਰਥ ਵਾਸਤੇ ਮਿਲਦੇ ਹਨ। ਜਿਸ ਦਿਨ ਤੋਂ ਉਨ੍ਹਾਂ ਦਾ ਮਤਲਬ ਪੂਰਾ ਨਾ ਹੁੰਦਾ ਹੋਵੇ, ਉਸ ਦਿਨ ਤੋਂ ਕੋਈ ਵੀ (ਸਾਡੇ) ਪਾਸ ਨਹੀਂ ਢੁਕਦਾ।
**ਸੰਸਾਰੈ ਕੇ**- ਦੁਨੀਆ ਵਾਲੇ। **ਕੁਟੰਬ**- ਪਰਿਵਾਰ। **ਮਿਲਾਸਾ**- ਮਿਲਦੇ ਹਨ। **ਜਿਤੁ ਦਿਨਿ**- ਜਿਸ ਦਿਨ ਤੋਂ। **ਨ ਢੁਕਾਸਾ**- ਨਹੀਂ ਢੁਕਦਾ, ਨਹੀਂ ਆਉਂਦਾ।
[ਵੇਖੋ ੧੬੨]

**ਸੁਆਉ** : ਸਵਾਦ। ੧੬੮

**ਮਃ ੧ ॥ ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥**
**ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੨ ॥**
ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨

**ਅਰਥ** : (ਜੇ) ਸਾਰੀ ਬਨਸਪਤੀ (ਮੇਰੇ ਲਈ) ਮੇਵਾ (ਫਲ) ਬਣ ਜਾਏ, (ਇਸ ਦਾ) ਸਵਾਦ (ਵੀ) ਰਸੀਲਾ ਹੋਵੇ। (ਮੇਰਾ) ਰਿਹਾਇਸ਼-ਸਥਾਨ ਅਟਲ ਹੋਵੇ। ਸੂਰਜ ਅਤੇ ਚੰਦਰਮਾ ਦੋਵੇਂ (ਮੇਰੇ ਹੁਕਮ ਦੇ ਅਨੁਸਾਰ) ਵਿਚਰਦੇ ਹੋਣ। (ਇਸ ਪ੍ਰਭੁਤਾ ਦੇ ਹੁੰਦਿਆਂ ਵੀ ਹੇ ਪ੍ਰਭੂ ! ਮੈਂ) ਤੇਰੀ ਹੀ ਵਡਿਆਈ ਕਰਦਾ ਰਹਾਂ ਅਤੇ ਵਡਿਆਈ ਕਰਨ ਦਾ (ਮੇਰਾ ਇਹ) ਉਤਸਾਹ ਕਦੇ ਘਟ ਨਾ ਹੋਵੇ।
**ਭਾਰ ਅਠਾਰਹ**- ਅਠਾਰਾਂ ਪੰਡਾਂ। ਪੁਰਾਣੀ ਧਾਰਨਾ ਦੇ ਅਨੁਸਾਰ ਜੇ ਹਰ ਪ੍ਰਕਾਰ ਦੇ ਬ੍ਰਿਛ-ਬੂਟੇ ਦਾ ਇਕ-ਇਕ ਪੱਤਾ ਲਈਏ ਤਾਂ ਅਠਾਰਾਂ ਪੰਡਾਂ ਬਣ ਜਾਂਦੀਆਂ ਹਨ। ਇਥੇ ਭਾਵ ਸਾਰੀ ਬਨਸਪਤੀ ਤੋਂ ਹੈ। **ਗਰੁੜਾ**- ਰਸੀਲਾ। **ਫਿਰਦੇ ਰਖੀਅਹਿ**- ਭਾਵ ਹੁਕਮ ਵਿਚ ਵਿਚਰਦੇ ਹੋਣ। **ਨਿਹਚਲੁ**- ਅਟਲ। **ਥਾਉ**- ਰਹਿਣ ਦੀ ਥਾਂ। **ਲਹੈ ਨ**- ਘਟੇ ਨਾ। **ਚਾਉ**- ਉਤਸਾਹ।
[ਸੰਸ. स्वाद: (ਸੁਵਾਦ:) स्वद् +घञ् : ਰਸ ; ਚੱਖਣਾ, ਖਾਣਾ, ਪੀਣਾ ; ਪਸੰਦ ਕਰਨਾ ; ਉਪਭੋਗ ਕਰਨਾ ; ਮਧੁਰ ਕਰਨਾ।
स्वादु (ਸੁਵਾਦੁ) स्वद् +उण् : ਮਧੁਰ, ਸਵਾਦਲਾ, ਮਜ਼ੇਦਾਰ, ਜ਼ਾਇਕੇਦਾਰ, ਮਿੱਠਾ ; ਸੁਖਦਾਈ ; ਪਿਆਰਾ, ਮਨੋਹਰ।
ਪ੍ਰਾ. साइज्ज (ਸਾਇਜੁਜ) : ਸਵਾਦ ਲੈਣਾ, ਖਾਣਾ ; ਚਾਹੁਣਾ ; ਸਵੀਕਾਰ ਕਰਨਾ ; ਪਸੰਦ ਕਰਨਾ ; ਉਪਭੋਗ ਕਰਨਾ।
साउ (ਸਾਉ), साय (ਸਾਯ) : ਮਧੁਰ , ਸਵਾਦਿਸ਼ਟ।]

**ਸੁਆਉ** : ਸਵਾਦ, ਚਸਕਾ। ੧੬੯

**ਅਗਨਿ ਪਾਣੀ ਬੋਲੈ ਭੜਵਾਉ ॥**
**ਜਿਹਵਾ ਇੰਦ੍ਰੀ ਏਕੁ ਸੁਆਉ ॥.... ੨ ॥**
ਗਉੜੀ, ਮਹਲਾ ੧, ੭, ਸਫ਼ਾ ੧੫੩

**ਅਰਥ** : (ਸਰੀਰ ਵਿਚ) ਅਗ ਅਤੇ ਪਾਣੀ ਹੈ, (ਫਿਰ ਅੰਦਰ) ਸਵਾਸ ਹੋਣ ਕਰ ਕੇ ਬੋਲਦਾ ਵੀ ਹੈ। ਜੀਭ ਆਦਿ ਇੰਦ੍ਰੀਆਂ ਨੂੰ (ਆਪਣੇ-ਆਪਣੇ) ਇਕ-ਇਕ (ਵਿਸ਼ੇ ਦਾ) ਚਸਕਾ (ਵੀ) ਲਗਿਆ ਹੋਇਆ ਹੈ।
[ਵੇਖੋ ੧੬੮]

**ਸੁਆਉ** : ਸੰਜੋਗ-ਸੁਖ। ੧੭੦

**ਦੋਹਾਗਣੀ ਮਹਲੁ ਨ ਪਾਇਨੀ੍ ਨ ਜਾਣਨਿ ਪਿਰ ਕਾ ਸੁਆਉ ॥**
**ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥ ੧ ॥**
ਆਸਾ (ਅਸ.), ਮਹਲਾ ੩, ੩੦, ਸਫ਼ਾ ੪੨੬

**ਅਰਥ** : ਮੰਦੇ ਭਾਗ ਵਾਲੀਆਂ (ਜੀਵ-ਇਸਤ੍ਰੀਆਂ ਪ੍ਰਭੂ ਦਾ) ਟਿਕਾਣਾ ਪ੍ਰਾਪਤ ਨਹੀਂ ਕਰ ਸਕਦੀਆਂ, ਨਾ ਹੀ ਉਹ (ਪ੍ਰਭੂ ਰੂਪ) ਪਤੀ ਦਾ ਸੰਜੋਗ-ਸੁਖ ਜਾਣਦੀਆਂ ਹਨ। (ਇਸ ਕਰ ਕੇ ਉਹ) ਫਿਕਾ ਬੋਲਦੀਆਂ ਹਨ, (ਮਾਲਿਕ ਅਗੇ) ਝੁਕਦੀਆਂ ਨਹੀਂ, (ਬਸ) ਦ੍ਵੈਤ-ਭਾਵ (ਹੀ ਉਨ੍ਹਾਂ ਦੇ ਜੀਵਨ ਦਾ) ਮਨੋਰਥ ਹੁੰਦਾ ਹੈ।
[ਵੇਖੋ ੧੬੮]

**ਸੁਆਉ** : ਸਵਾਦ, ਨਾਮ-ਰਸ। ੧੭੧

**ਸਲੋਕ ਮਃ ੩ ॥**
**ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥**
**ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ॥ ੧ ॥**
ਬਿਹਾ. (ਵਾਰ), ਮਹਲਾ ੪, ਪਉੜੀ ੫, ਸਫ਼ਾ ੫੫੦

**ਅਰਥ** : ਉਹ ਜੀਭ ਸੜ ਜਾਵੇ, ਜਿਸ ਨੇ ਹਰੀ ਦਾ ਨਾਮ-ਰਸ ਪ੍ਰਾਪਤ ਨਹੀਂ ਕੀਤਾ। ਨਾਨਕ (ਆਖਦਾ ਹੈ ਕਿ) ਜਿਸ ਨੇ (ਵੀ) ਹਰੀ ਦਾ ਨਾਮ-ਸਿਮਰਨ (ਆਪਣੇ) ਮਨ ਵਿਚ ਵਸਾਇਆ ਹੈ, (ਉਸ ਦੀ) ਜੀਭ ਸ਼ਬਦ ਦੇ ਰਸ ਵਿਚ ਮਗਨ ਹੋ ਜਾਂਦੀ ਹੈ।
**ਸਾ**- ਉਹ। **ਰਸਨਾ**- ਜੀਭ। **ਰਸਾਇ**- ਮਗਨ ਹੋ ਜਾਂਦੀ ਹੈ।
[ਵੇਖੋ ੧੬੮]

**ਸੁਆਉ (ਸਚੁ ਸੁਆਉ)** : ਜੀਵਨ ਦਾ ਅਸਲ ਮਕਸਦ। ੧੭੨

**ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥**
**ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥ ੧ ॥ ਰਹਾਉ ॥**
ਆਸਾ, ਮਹਲਾ ੫, ੧੨੦, ਸਫ਼ਾ ੪੦੦-੦੧

**ਅਰਥ** : (ਮੈਂ) ਆਪਣੇ ਗੁਰੂ ਤੋਂ ਬਲਿਹਾਰ ਹਾਂ, ਹਮੇਸ਼ਾ ਹੀ ਸਦਕੇ ਜਾਂਦਾ ਹਾਂ। ਮੈਂ ਗੁਰੂ ਤੋਂ ਵਾਰਨੇ ਜਾਂਦਾ ਹਾਂ, ਜਿਸ ਨੂੰ ਮਿਲਣ ਨਾਲ ਜੀਵਨ ਦਾ ਅਸਲ ਮਕਸਦ ਪੂਰਾ ਹੋ ਗਿਆ ਹੈ।
[ਵੇਖੋ ੧੬੨]

**ਸੁਆਉ (ਬਹੁ ਸੁਆਉ)** : ਬੜੇ ਚਸਕਿਆਂ ਵਲ ਪ੍ਰੇਰਨ ਵਾਲਾ। ੧੭੩

**ਮਃ ੩ ॥ ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ ॥**
**ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ ॥.... ੨ ॥**
ਬਿਲਾ. (ਵਾਰ), ਮਹਲਾ ੪, ਪਉੜੀ ੩, ਸਫ਼ਾ ੮੫੦

**ਅਰਥ** : (ਹੇ ਭਾਈ ! ਜਿਸ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ ਸ਼ਬਦ ਦੇ ਪਿਆਰ ਵਿਚ ਨਹੀਂ ਲਗਿਆ, (ਉਸ ਨੇ) ਹਉਮੈ ਦਾ (ਉਹ) ਰੋਗ ਹੀ ਖੱਟਣਾ ਹੈ, (ਜੋ) ਬਹੁਤ ਲੰਬਾ (ਭਾਵ ਗੰਭੀਰ) ਅਤੇ ਬੜੇ ਚਸਕਿਆਂ ਵਲ ਪ੍ਰੇਰਨ ਵਾਲਾ ਹੈ।
**ਭਾਉ**- ਪਿਆਰ। **ਦੀਰਘੁ**- ਲੰਬਾ (ਭਾਵ ਗੰਭੀਰ)।
[ਵੇਖੋ ੧੬੮]

**ਸੁਆਓ** : ਪ੍ਰਯੋਜਨ। ੧੭੪

**ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥**
**ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥**
ਰਾਮ. (ਗੋਸਟਿ), ਮਹਲਾ ੧, ੨, ਸਫ਼ਾ ੯੩੮

**ਅਰਥ** : (ਚਰਪਟ ਨੇ ਗੁਰੂ ਨਾਨਕ ਦੇਵ ਜੀ ਨੂੰ ਪ੍ਰਸ਼ਨ ਕੀਤਾ-) ਤੁਸੀਂ ਕੌਣ ਹੋ ? ਤੁਹਾਡਾ ਨਾਮ ਕੀ ਹੈ ? ਤੁਹਾਡਾ ਪੰਥ ਕਿਹੜਾ ਹੈ ? (ਤੁਹਾਡੇ ਪੰਥ ਦਾ) ਪ੍ਰਯੋਜਨ ਕੀ ਹੈ ? (ਗੁਰੂ ਜੀ ਨੇ ਕਿਹਾ-) ਮੈਂ ਸੱਚ ਕਹਿੰਦਾ ਹਾਂ ਕਿ ਅਸੀਂ (ਤਾਂ ਪਰਮੇਸ਼ਰ ਅਗੇ) ਅਰਦਾਸ ਕਰਦੇ ਹਾਂ (ਅਤੇ ਹੋਰ) ਮੈਂ ਸੰਤ ਜਨਾਂ ਦੇ ਬਲਿਹਾਰ ਜਾਂਦਾ ਹਾਂ।
**ਕਵਨ**- ਕੌਣ। **ਤੁਮੇ**- ਤੁਸੀਂ। **ਮਾਰਗੁ**- ਰਸਤਾ (ਭਾਵ ਪੰਥ)। **ਕਹਉ**- ਕਹਿੰਦਾ ਹਾਂ।
[ਵੇਖੋ ੧੬੨]

**ਸੁਆਇ** : ਸਵਾਦ ਵਿਚ। ੧੭੫

**ਸਲੋਕ ਮਃ ੩ ॥**
**ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥**
**ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥...੧ ॥**
ਸਿਰੀ. (ਵਾਰ), ਮਹਲਾ ੪, ਪਉੜੀ ੯, ਸਫ਼ਾ ੮੫

**ਅਰਥ** : ਪੰਡਿਤ (ਲੋਕ) ਮਾਇਆ ਦੇ ਮੋਹ ਅਤੇ ਸਵਾਦ ਵਿਚ (ਹੀ) ਪੜ੍ਹ-ਪੜ੍ਹ ਕੇ ਵੇਦਾਂ ਦੀ ਵਿਆਖਿਆ ਕਰਦੇ ਹਨ। (ਪਰ ਜਿਸ ਨੇ) ਦ੍ਵੈਤ-ਭਾਵ ਵਿਚ ਪਰਮੇਸ਼ਰ ਦਾ ਨਾਮ ਭੁਲਾ ਦਿੱਤਾ ਹੈ, (ਉਸ) ਮਨ ਦੇ ਮੂਰਖ ਨੂੰ (ਜ਼ਰੂਰ) ਸਜ਼ਾ ਮਿਲਦੀ ਹੈ।
**ਵਖਾਣਹਿ**- ਵਿਆਖਿਆ ਕਰਦੇ ਹਨ। **ਸਜਾਇ**- ਸਜ਼ਾ।
[ਵੇਖੋ ੧੬੮]

**ਸੁਆਇ** : ਸਵਾਰਥ ਵਾਸਤੇ। ੧੭੬

**ਅਪੁਨੈ ਸੁਆਇ ਰਿਦੈ ਲੈ ਧਾਰਿਆ ॥**
**ਦੂਖ ਦਰਦ ਰੋਗ ਸਗਲ ਬਿਦਾਰਿਆ ॥ ੨ ॥**
ਗਉੜੀ, ਮਹਲਾ ੫, ੧੪੮, ਸਫ਼ਾ ੧੯੫

**ਅਰਥ** : (ਜੇ ਕਿਸੇ ਨੇ) ਆਪਣੇ ਸਵਾਰਥ ਵਾਸਤੇ (ਵੀ ਅਕਾਲ-ਪੁਰਖ ਨੂੰ) ਹਿਰਦੇ ਵਿਚ ਵਸਾ ਲਿਆ, ਤਾਂ (ਪਰਮੇਸ਼ਰ ਨੇ ਉਸ ਦੇ) ਸਾਰੇ ਦੁਖ-ਤਕਲੀਫ਼ਾਂ ਅਤੇ ਰੋਗ ਨਸ਼ਟ ਕਰ ਦਿੱਤੇ।
**ਦਰਦ**- ਪੀੜਾ, ਤਕਲੀਫ਼। **ਬਿਦਾਰਿਆ**- ਚੀਰ ਦਿੱਤਾ, ਨਸ਼ਟ ਕਰ ਦਿੱਤਾ।
[ਵੇਖੋ ੧੬੨]

**ਸੁਆਇ** : ਸਵਾਰਥਾਂ ਵਿਚ। ੧੭੭

**ਸਲੋਕੁ ॥ ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥**
**ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥ ੧**
ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੮
ਵੇਖੋ '**ਸੀਝਈ**' V-੭੩

[ਵੇਖੋ ੧੬੨]

**ਸੁਆਇ :** ਵਾਸਨਾ ਕਾਰਨ। ੧੭੮

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥**

ਗਉੜੀ, ਕਬੀਰ, ੫੭, ਸਫ਼ਾ ੩੩੫-੩੬

**ਅਰਥ :** ਹੇ ਕਮਲੇ ਮਨ ! ਜਗਤ ਦੇ ਮਾਲਿਕ ਨੇ (ਜਗਤ ਨੂੰ ਕੈਸਾ ਵਿਚਿਤ੍ਰ) ਕੌਤਕ ਬਣਾਇਆ ਹੈ ? ਕਲਬੂਤ ਦੀ (ਭਾਵ ਬਨਾਵਟੀ) ਹਥਣੀ (ਨੂੰ ਵੇਖ ਕੇ) ਕਾਮ ਦੀ ਵਾਸਨਾ ਕਾਰਨ ਹਾਥੀ (ਵਰਗਾ ਤਾਕਤਵਰ ਜਾਨਵਰ ਮਨੁੱਖ ਦੇ) ਵਸ ਵਿਚ ਹੋ ਜਾਂਦਾ ਹੈ। ਹੇ ਪਾਗਲ ਮਨ ! (ਉਹ ਕਾਮੀ ਹਾਥੀ) ਸਿਰ ਉਤੇ (ਮਹਾਵਤ ਦਾ) ਅੰਕੁਸ਼ ਸਹਿੰਦਾ ਹੈ।

**ਕਾਲਬੂਤ**- ਢਾਂਚਾ। **ਹਸਤਨੀ**- ਹਥਣੀ। **ਚਲਤੁ**- ਕੌਤਕ, ਤਮਾਸ਼ਾ। **ਗਜ**- ਹਾਥੀ। **ਅੰਕਸੁ**- ਮਹਾਵਤ ਦਾ ਸੂਆ। **ਸਹਿਓ**- ਸਹਿੰਦਾ ਹੈ।

[ਵੇਖੋ ੧੬੮]

**ਸੁਆਈ :** ਸਵਾਰਥ ਵਾਸਤੇ। ੧੭੯

**ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥**
**ਹਮਾਰਾ ਧੜਾ ਹਰਿ ਰਹਿਆ ਸਮਾਈ ॥ ੧ ॥**

ਆਸਾ, ਮਹਲਾ ੪, ੫੪, ਸਫ਼ਾ ੩੬੬

ਵੇਖੋ 'ਸਿਕਦਾਰ' IV-੨੦੯੨

[ਵੇਖੋ ੧੬੨]

**ਸੁਆਹ :** ਸਵਾਹ, ਭਸਮ, ਰਾਖ। ੧੮੦

**ਮਃ ੧ ॥...ਨਾਵੈ ਧਉਲੇ ਉਭੇ ਸਾਹ ॥**
**ਦਸਵੈ ਦਧਾ ਹੋਆ ਸੁਆਹ ॥ .... ੨ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭-੩੮

**ਅਰਥ :** (ਉਮਰ ਦੇ) ਨਾਵੇਂ (ਭਾਗ) ਵਿਚ ਕੇਸ ਚਿੱਟੇ ਹੋ ਜਾਂਦੇ ਹਨ ਅਤੇ ਸਾਹ ਖਿੱਚ ਕੇ (ਭਾਵ ਰੁਕ-ਰੁਕ ਕੇ) ਆਉਂਦੇ ਹਨ। ਦਸਵੇਂ ਖੰਡ ਵਿਚ (ਮਨੁੱਖ) ਸੜ ਕੇ ਭਸਮ ਹੋ ਜਾਂਦਾ ਹੈ।

**ਧਉਲੇ**- ਚਿੱਟੇ ਕੇਸ। **ਨਾਵੈ**- (ਉਮਰ ਦੇ) ਨਾਵੇਂ ਭਾਗ ਵਿਚ। **ਉਭੇ**- ਖਿੱਚਵੇਂ। **ਦਧਾ**- ਸੜ ਗਿਆ।

[ਸੰਸ. स्वाहा (ਸ੍ਵਾਹਾ) ਸੁ+ਆ+ਹ੍ਵ+ਡਾ : ਦੇਵਤਿਆਂ ਨੂੰ ਦਿੱਤੀ ਜਾਣ ਵਾਲੀ ਆਹੂਤੀ ; ਅਗਨੀ-ਦੇਵ ਦੀ ਪਤਨੀ ; ਆਹੂਤੀ ਦੇਂਦਿਆਂ ਉਚਾਰਨ ਕੀਤਾ ਜਾਣ ਵਾਲਾ ਇਕ ਸ਼ਬਦ, ਜਿਵੇਂ- ਇੰਦ੍ਰਾਯ ਸਵਾਹਾ।]

**ਸੁਆਹ :** ਭਸਮ (ਭਾਵ ਹਜ਼ਮ)। ੧੮੧

**ਸਲੋਕੁ ਮਃ ੧ ॥...ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥**
**ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥....੧ ॥**

ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੫-੪੬

**ਅਰਥ :** (ਦਿਨ ਦੇ) ਤੀਜੇ ਪਹਿਰ (ਮਨੁੱਖ) ਮੂੰਹ ਵਿਚ ਭੋਜਨ ਪਾਉਂਦਾ ਹੈ, (ਕਿਉਂਕਿ ਇਸ ਸਮੇਂ ਤਕ) ਭੁਖ ਅਤੇ ਪਿਆਸ ਦੋਵੇਂ ਭੌਂਕਣ (ਭਾਵ ਭੜਕਣ) ਲਗਦੀਆਂ ਹਨ। (ਪਹਿਲਾਂ ਜੋ) ਖਾਧਾ ਹੁੰਦਾ ਹੈ (ਉਹ) ਹਜ਼ਮ ਹੋ ਜਾਂਦਾ ਹੈ ਅਤੇ ਫਿਰ ਭੋਜਨ ਕਰਨ ਦੀ ਇੱਛਾ ਪ੍ਰਬਲ ਹੋ ਜਾਂਦੀ ਹੈ।

**ਤੀਜੈ**- ਤੀਜਾ ਪਹਿਰ। **ਮੁਹੀ**- ਮੂੰਹ ਵਿਚ। **ਗਿਰਾਹ**- ਗ੍ਰਾਹੀ, ਭੋਜਨ। **ਤਿਖਾ**- ਪਿਆਸ। **ਭਉਕੀਆ**- ਭੌਂਕਦੀਆਂ (ਭਾਵ ਭੜਕਦੀਆਂ) ਹਨ। **ਖਾਣੇ ਸਿਉ ਦੋਸਤੀ**- ਭੋਜਨ ਨਾਲ ਮਿੱਤਰਤਾ (ਭਾਵ ਭੋਜਨ ਕਰਨ ਦੀ ਪ੍ਰਬਲ ਇੱਛਾ)।

**ਨੋਟ :** ਉਕਤ ਪੰਕਤੀ ਵਿਚ ਦਿਨ ਦੇ ਤੀਜੇ ਪਹਿਰ ਦਾ ਭਾਵ ਲੌਢੇ ਵੇਲਾ ਨਹੀਂ ਹੈ। ਸਾਧਾਰਨ ਤੌਰ ਤੇ ਰਾਤ ਅਤੇ ਦਿਨ ਨੂੰ ਅਠ ਪਹਿਰਾਂ ਵਿਚ ਵਿਭਾਜਿਤ ਕੀਤਾ ਜਾਂਦਾ ਹੈ, ਪਰ ਇਸ ਸਲੋਕ ਵਿਚ ਰਾਤ ਦਿਨ ਦੇ ਕੁਲ ਚਾਰ ਪਹਿਰ ਗਿਣਾਏ ਗਏ ਹਨ। ਪਹਿਲਾ ਪਹਿਰ ਅਮ੍ਰਿਤ ਵੇਲਾ ਹੈ। ਦੂਜਾ ਪਹਿਰ ਸਵੇਰ ਨੂੰ ਕਿਹਾ ਹੈ। ਤੀਜਾ ਪਹਿਰ ਭੋਜਨ ਦਾ ਸਮਾਂ ਦੱਸਿਆ ਹੈ ਅਤੇ ਚੌਥਾ ਪਹਿਰ ਰਾਤ ਦਾ ਸੌਣ-ਸਮਾਂ ਮੰਨਿਆ ਹੈ। ਇਸ ਤਰ੍ਹਾਂ ਇਥੇ ਦੂਜੇ, ਤੀਜੇ ਅਤੇ ਚੌਥੇ ਦਾ ਸੰਬੰਧ ਸਮੇਂ ਨਾਲ ਨਹੀਂ ਹੈ। ਅਮ੍ਰਿਤ ਵੇਲੇ ਦਾ ਸੰਬੰਧ ਗੁਰਮੁਖੀ ਜੀਵਨ ਨਾਲ ਹੈ। ਇਸ ਸਮੇਂ ਕੇਵਲ ਰੱਬ ਦੇ ਪਿਆਰੇ ਉਦਮ ਕਰ ਕੇ ਉਠਦੇ ਹਨ। ਦੂਜੇ ਪਹਿਰ ਦਾ ਸੰਬੰਧ ਉਨ੍ਹਾਂ ਬਹੁਤ ਸਾਰੇ ਸੰਸਾਰਿਕ ਝਮੇਲਿਆਂ ਨਾਲ ਹੈ, ਜਿਨ੍ਹਾਂ ਵਿਚ ਸਾਰਾ ਦਿਨ ਖਿੰਡਿਆ ਹੋਇਆ ਮਨ ਬੁਰੀ ਤਰ੍ਹਾਂ ਉਲਝ ਜਾਂਦਾ ਹੈ। ਤੀਜੇ ਪਹਿਰ ਰਾਹੀਂ ਇਹ ਦਰਸਾਇਆ ਹੈ ਕਿ ਮਨੁੱਖ ਸਾਰਾ ਦਿਨ ਖਾਣ-ਪੀਣ ਦਾ ਪ੍ਰਬੰਧ ਕਰਨ ਵਿਚ ਹੀ ਫਸਿਆ ਰਹਿੰਦਾ ਹੈ। ਇਸ ਸਲੋਕ ਵਿਚ ਚੌਥੇ ਪਹਿਰ ਦਾ ਸੰਬੰਧ ਰਾਤ ਨੂੰ ਸੌਂ ਜਾਣ ਨਾਲ ਹੈ। ਸਾਰ-ਭਾਵ ਇਹ ਹੈ ਕਿ ਦਿਨ ਅਤੇ ਰਾਤ ਦੇ ਅਠ ਪਹਿਰਾਂ ਵਿਚੋਂ ਅਮ੍ਰਿਤ ਵੇਲਾ ਬੰਦਗੀ ਲਈ ਉਤਮ ਹੈ, ਕਿਉਂਕਿ ਹੋਰ ਸਾਰਾ ਸਮਾਂ ਮਾਨਸਿਕ ਅਤੇ ਸਰੀਰਿਕ ਉਲਝਣਾਂ ਵਿਚ ਬੀਤਦਾ ਹੈ।

[ਵੇਖੋ ੧੮੦]

**ਸੁਆਹ (ਕਰੇ ਸੁਆਹ) :** ਨਸ਼ਟ ਕਰ ਦੇਂਦਾ ਹੈ। ੧੮੨

**ਸਲੋਕ ਮਃ ੧ ॥...ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੪੪

**ਅਰਥ :** (ਪਰਮੇਸ਼ਰ ਦੇ ਕੌਤਕ ਅਜਿਹੇ ਹਨ ਕਿ ਉਹ) ਨਦੀਆਂ ਵਿਚ ਟਿੱਬੇ ਵਿਖਾ ਦੇਂਦਾ ਹੈ ਅਤੇ ਮਾਰੂਥਲਾਂ ਵਿਚ ਡੂੰਘੇ ਸਮੁੰਦਰ ਬਣਾ ਦੇਂਦਾ ਹੈ। ਕੀੜੇ (ਵਰਗੇ ਕਮਜ਼ੋਰ ਮਨੁੱਖ) ਨੂੰ ਰਾਜ-ਸਿੰਘਾਸਣ ਸੌਂਪ ਦੇਂਦਾ ਹੈ ਅਤੇ (ਸ਼ਹਿਨਸ਼ਾਹਾਂ ਦੇ ਭਾਰੀ) ਲਸ਼ਕਰ ਨਸ਼ਟ ਕਰ ਦੇਂਦਾ ਹੈ।

**ਟਿਬੇ**- ਰੇਤ ਦੇ ਟਿੱਲੇ। **ਥਲੀ**- ਮਾਰੂਥਲਾਂ ਵਿਚ। **ਅਸਗਾਹ**- ਡੂੰਘੇ ਸਮੁੰਦਰ। **ਕੀੜਾ**- ਕਮਜ਼ੋਰ ਵਿਅਕਤੀ। **ਥਾਪਿ ਦੇਇ**- ਥਾਪ ਦੇਂਦਾ ਭਾਵ ਸੌਂਪ ਦੇਂਦਾ ਹੈ। **ਪਾਤਿਸਾਹੀ**- ਰਾਜ-ਸਿੰਘਾਸਣ। **ਲਸ਼ਕਰ**- ਫ਼ੌਜ।

[ਵੇਖੋ ੧੮੦]

**ਸੁਆਹ (ਤਨੁ ਸੁਆਹ)** : ਸਰੀਰ ਤੇ ਸਵਾਹ (ਮਲੀ ਹੋਈ) ਹੈ। ੧੮੩

**ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥**
**ਗਲਿ ਪਾਥਰ ਕੈਸੇ ਤਰੈ ਅਥਾਹ ॥...੫ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ** : (ਭੇਖੀ ਸਾਧੂ ਦੇ) ਮਨ ਵਿਚ ਤਾਂ (ਤ੍ਰਿਸ਼ਨਾ ਦੀ) ਅਗ ਬਲ ਰਹੀ ਹੈ, (ਪਰ ਵਿਖਾਵੇ ਵਾਸਤੇ) ਬਾਹਰ ਸਰੀਰ ਉਤੇ ਸਵਾਹ (ਮਲੀ ਹੋਈ) ਹੈ। ਗਲ ਵਿਚ ਭਾਰੀ ਪੱਥਰ (ਬੱਧੇ ਹੋਏ) ਹੋਣ, (ਤਾਂ) ਵਿਸ਼ਾਲ (ਸੰਸਾਰ-ਸਾਗਰ) ਕਿਵੇਂ ਤਰਿਆ ਜਾ ਸਕਦਾ ਹੈ ?

**ਭਾਵ** : ਜਿਨ੍ਹਾ ਦਾ ਬਾਹਰਲਾ ਵਿਖਾਵਾ ਸਾਧਕਾਂ ਵਾਲਾ ਹੈ ਅਤੇ ਮਨ ਵਿਚ ਆਸਾ-ਤ੍ਰਿਸ਼ਨਾ ਆਦਿ ਵਸੇ ਹੋਏ ਹਨ, ਉਨ੍ਹਾਂ ਦਾ ਹਿਰਦਾ ਸ਼ਾਂਤ ਨਹੀਂ ਹੋ ਸਕਦਾ ਅਤੇ ਉਹ ਅਥਾਹ ਡੂੰਘਾਈ ਵਾਲੇ ਸੰਸਾਰ-ਸਮੁੰਦਰ ਨੂੰ ਵੀ ਨਹੀਂ ਤਰ ਸਕਦੇ, ਕਿਉਂਕਿ ਉਹ ਪਦਾਰਥਕ ਲੋਭ ਦਾ ਭਾਰ ਚੁਕ ਕੇ ਸੰਸਾਰ ਵਿਚ ਵਿਚਰਦੇ ਹਨ।

[ਵੇਖੋ ੧੮੦]

**ਸੁਆਹਾ** : ਸਵਾਹ, ਭਸਮ। ੧੮੪

**ਲਸਕਰ ਜੋੜੇ ਕੀਆ ਸੰਬਾਹਾ ॥**
**ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥੨॥**

ਆਸਾ, ਮਹਲਾ ੫, ੮੬, ਸਫ਼ਾ ੩੯੨

ਵੇਖੋ **'ਸੰਬਾਹਾ'** III-੧੫੩੨

[ਵੇਖੋ ੧੮੦]

**ਸੁਆਹਿ** : ਸਵਾਹ ਹੋ ਜਾਂਦਾ ਹੈ। ੧੮੫

**ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥**
**ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥ ੭ ॥**

ਸਿਰੀ. (ਅਸ.), ਮਹਲਾ ੧, ੧੬, ਸਫ਼ਾ ੬੪

**ਅਰਥ** : ਇਹ ਸਾਰਾ ਸੰਸਾਰ ਕਾਲਖ ਦੀ ਕੋਠੜੀ ਹੈ, (ਜੋ ਇਸ ਵਿਚ ਲਿਪਤ ਹੁੰਦਾ ਹੈ, ਉਸ ਦਾ) ਮਨ-ਤਨ ਅਤੇ ਸਰੀਰ (ਤ੍ਰਿਸ਼ਨਾ ਵਿਚ ਸੜ ਕੇ) ਸਵਾਹ ਹੋ ਜਾਂਦਾ ਹੈ। ਜੋ ਵਿਅਕਤੀ ਗੁਰੂ ਨੇ ਬਚਾਏ ਹਨ, ਉਹੋ ਪਵਿਤਰ ਹਨ, (ਗੁਰੂ ਨੇ ਉਨ੍ਹਾਂ ਦੀ) ਸ਼ਬਦ ਰਾਹੀਂ (ਤ੍ਰਿਸ਼ਨਾ ਰੂਪ) ਅਗ ਦੂਰ ਕਰ ਦਿੱਤੀ ਹੈ।

**ਕਾਜਲ-** ਕੱਜਲ, ਸੁਰਮਾ, ਕਾਲਖ। **ਦੇਹ-** ਸਰੀਰ। **ਨਿਵਾਰੀ-** ਦੂਰ ਕਰ ਦਿੱਤੀ। **ਭਾਹਿ-** ਅਗ।

[ਵੇਖੋ ੧੮੦]

**ਸੁਆਹੀ** : ਸਵਾਹ ਨਾਲ। ੧੮੬

ਸਲੋਕੁ ਮਃ ੧ ॥...
**ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥**
**ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੪੯

**ਅਰਥ** : (ਜੈਨੀ ਸਾਧੂ) ਭੇਡਾਂ ਵਾਂਗ ਸਿਰ (ਦੇ ਵਾਲ) ਪੁਟਾਂਦੇ ਹਨ ਅਤੇ (ਵਾਲ ਪੁਟਣ ਵਾਲਿਆਂ ਦੇ ਹੱਥ) ਸਵਾਹ ਨਾਲ ਭਰ ਜਾਂਦੇ ਹਨ। (ਉਹ) ਮਾਤਾ-ਪਿਤਾ ਵਾਲਾ (ਭਾਵ ਪਿਤਾ-ਪੁਰਖੀ) ਕਾਰ-ਵਿਹਾਰ ਛਡ ਦੇਂਦੇ ਹਨ ਅਤੇ (ਉਨ੍ਹਾਂ ਦੇ) ਪਰਿਵਾਰ ਢਾਹਾਂ ਮਾਰ ਕੇ ਰੋਂਦੇ ਹਨ।

**ਵਾਗੀ-** ਵਾਂਗ। **ਸਿਰੁ ਖੋਹਾਇਨਿ-** ਸਿਰ ਦੇ ਵਾਲ ਪੁਟਾਂਦੇ ਹਨ। **ਭਰੀਅਨਿ-** ਭਰੇ ਜਾਂਦੇ ਹਨ। **ਧਾਹੀ-** ਢਾਹਾਂ ਮਾਰ ਕੇ।

**ਨੋਟ** : ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਸਾਧੂਆਂ ਦੇ ਤਿਆਗਵਾਦ ਅਤੇ ਜੀਵਨ-ਪੱਧਤੀ ਦਾ ਸਖ਼ਤ ਨਿਖੇਧ ਕੀਤਾ ਹੈ, ਜੋ ਕਿਰਤ ਕਰਨਾ ਛਡ ਕੇ ਵਿਹਲੜ ਜੀਵਨ ਬਿਤੀਤ ਕਰਦੇ ਹਨ। ਉਹ ਸਾਧੂ ਜੋ ਆਪਣੇ ਪਰਿਵਾਰਾਂ ਨੂੰ ਅਸਹਿ ਪੜਿਾ ਦੇਂਦੇ ਹਨ, ਸਮਾਜ ਦਾ ਕੀ ਸੰਵਾਰ ਸਕਦੇ ਹਨ। ਉਨ੍ਹਾਂ ਦੀ ਧਾਰਮਿਕ ਸਾਧਨਾ ਵੀ ਨਿੰਦਿਤ ਹੈ, ਕਿਉਂਕਿ ਉਹ ਆਪਣੇ ਪਰਿਵਾਰ ਅਤੇ ਸਮਾਜ ਪ੍ਰਤੀ ਜ਼ਿਮੇਵਾਰੀਆਂ ਤਾਂ ਪੂਰੀਆਂ ਕਰਦੇ ਨਹੀਂ, ਸਗੋਂ ਸਮਾਜ ਉਤੇ ਬੋਝ ਬਣ ਜਾਂਦੇ ਹਨ।

[ਵੇਖੋ ੧੮੦]

**ਸੁਆਹੁ** : ਮਿੱਟੀ (ਭਾਵ ਨਾਸ਼ਵੰਤ)। ੧੮੭

**ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥**
**ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥ ੩ ॥**

ਆਸਾ, ਮਹਲਾ ੧, ੬, ਸਫ਼ਾ ੩੫੦

**ਅਰਥ** : (ਹੇ ਭਾਈ !) ਸਰੀਰ ਨੂੰ ਨਾਸ਼ਵੰਤ ਸਮਝਣਾ (ਇਹ ਨ੍ਰਿਤਕਾਰੀ ਕਰਦਿਆਂ) ਲੇਟ ਜਾਣਾ ਸਮਝੋ। ਇਹੋ ਜਿਹੇ ਪਿਆਰ ਭਰੇ (ਨਾਚ ਵਿਚ) (ਸੰਭਲ-ਸੰਭਲ ਕੇ) ਪੈਰ ਧਰਦਿਆਂ ਨਾਚ ਕਰੋ (ਭਾਵ ਸਰੀਰ ਨੂੰ ਨਾਸ਼ਵੰਤ ਜਾਣ ਕੇ ਪ੍ਰਭੂ ਪਿਆਰ ਵਿਚ ਲੀਨ ਰਹਿਣ ਨੂੰ ਨ੍ਰਿਤਕਾਰੀ ਜਾਣੋ)।

[ਵੇਖੋ ੧੮੦]

**ਸੁਆਦੰ** : ਸਵਾਦਲੇ। ੧੮੮

**ਸਲੋਕ ॥ ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥**
**ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੬, ਸਫ਼ਾ ੭੦੭

**ਅਰਥ** : ਨਾਨਕ (ਆਖਦਾ ਹੈ ਕਿ) ਵਿਸ਼ਾਲ ਘਰਾਂ ਦੇ ਨਿਰਮਾਨ, ਮਨ ਦੀਆਂ ਖ਼ੁਸ਼ੀਆਂ ਅਤੇ ਸਵਾਦਲੇ ਰਸਾਂ ਵਿਚ (ਲਿਪਤ ਹੋ ਕੇ ਜੋ ਪਰਮਾਤਮਾ ਨੂੰ) ਕਦੇ ਵੀ ਯਾਦ ਨਹੀਂ ਕਰਦੇ, ਉਹ ਜੀਵ (ਵਾਸਤਵ ਵਿਚ) ਗੰਦਗੀ ਦੇ ਕੀੜੇ ਹਨ।

**ਰਚਨਾ-** ਨਿਰਮਾਨ। **ਅਪਾਰੰ-** ਵਿਸ਼ਾਲ। **ਬਿਲਾਸ-** ਖ਼ੁਸ਼ੀਆਂ। **ਕਦਾਂਚ-** ਕਦੇ ਵੀ। **ਜੰਤ-** ਜੀਵ। **ਬਿਸਟਾ-** ਗੰਦਗੀ। **ਕ੍ਰਿਮਹ-** ਕੀੜੇ।

[ਸੰਸ. ਸ੍ਵਾਦਨਮ੍ (ਸੁਵਾਦਨਮ੍) : ਰਸ ; ਚੱਖਣਾ, ਖਾਣਾ, ਪੀਣਾ ; ਪਸੰਦ ਕਰਨਾ ; ਉਪਭੋਗ ਕਰਨਾ ; ਮਧੁਰ ਕਰਨਾ।]

**ਸੁਆਦ :** ਸਵਾਦ, ਭੌਤਿਕ ਰਸ। ੧੮੯

**ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥**
**ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥**

ਗਉੜੀ (ਥਿਤੀ), ਮਹਲਾ ੫, ਪਉੜੀ ੫, ਸਫ਼ਾ ੨੯੭

**ਅਰਥ** : (ਜਿਸ ਵਿਅਕਤੀ ਨੇ) ਭੌਤਿਕ ਰਸਾਂ ਪ੍ਰਤੀ ਮੋਹ ਅਤੇ ਸਵਾਦ ਵਿਚ (ਆਪਣੇ ਮਨ ਨੂੰ) ਲਿਪਤ ਕੀਤਾ ਹੈ ਅਤੇ ਅਗਿਆਨ ਵਿਚ (ਹੀ ਆਪਣੀ) ਦੁਨੀਆ ਬਣਾਈ ਹੋਈ ਹੈ, ਉਹ ਅਨੇਕਾਂ (ਧਾਰਮਿਕ) ਕਰਮ ਕਰ ਕੇ ਵੀ ਜੰਮਦਾ-ਮਰਦਾ ਬਹੁਤ ਜੂਨਾਂ ਵਿਚ ਭਟਕਦਾ ਹੈ।
**ਰਸ**- ਵਿਸ਼ੇ। **ਬੇਧਿਓ**- ਵਿੰਨ੍ਹਿਆ ਹੈ (ਅਰਥਾਤ ਲਿਪਤ ਕੀਤਾ ਹੈ)।
[ਵੇਖੋ ੧੬੮]

**ਸੁਆਦ :** ਵਿਸ਼ੇ। ੧੯੦

**ਸਲੋਕੁ ॥ ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥**
**ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥**

ਗਉੜੀ (ਥਿਤੀ), ਮਹਲਾ ੫, ਪਉੜੀ ੯, ਸਫ਼ਾ ੨੯੮

**ਅਰਥ** : (ਜਿਸ ਨੇ) ਪਰਮੇਸ਼ਰ ਨੂੰ (ਕਦੇ) ਯਾਦ ਨਹੀਂ ਕੀਤਾ ਅਤੇ ਵਿਸ਼ੇ-ਵਿਕਾਰ ਵਿਚ ਹੀ ਲਿਪਤ ਰਿਹਾ ਹੈ, ਨਾਨਕ (ਆਖਦਾ ਹੈ ਕਿ ਉਸ ਨੇ) ਨਾਮ ਨੂੰ ਭੁਲਾਉਣ ਕਰ ਕੇ ਨਰਕ (ਦੁਖ) ਅਤੇ ਸੁਰਗ (ਸੁਖ) ਭੋਗਦਿਆਂ (ਵਾਰ-ਵਾਰ) ਜਨਮ ਲਿਆ ਹੈ (ਭਾਵ ਜਨਮ ਦੀ ਪੀੜਾ ਝੱਲੀ ਹੈ)।
[ਵੇਖੋ ੧੬੮]

**ਸੁਆਦ :** ਰਸ, (ਭਾਵ ਖ਼ੁਸ਼ੀ)। ੧੯੧

**ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥**
**ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥**

ਗਉੜੀ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੩੨੧

**ਅਰਥ** : (ਜੇ) ਅਕਾਲ-ਪੁਰਖ ਮਨ ਨੂੰ ਚੰਗਾ ਲਗਦਾ ਹੋਵੇ, ਤਾਂ ਮਾਇਆ ਦੀ ਸਾਰੀ ਖ਼ੁਸ਼ੀ ਫਿੱਕੀ (ਭਾਵ ਝੂਠੀ) ਲਗਦੀ ਹੈ। ਹੇ ਨਾਨਕ ! (ਉਸ) ਪਰਮੇਸ਼ਰ ਨੂੰ ਯਾਦ ਕਰ ਜਿਸ ਨੇ ਜੀਵਨ-ਅਵਧੀ ਦਿੱਤੀ ਹੈ।
**ਭਾਵੰਦੁ**- ਚੰਗਾ ਲਗਦਾ ਹੋਵੇ। **ਜਿੰਦੁ**- ਜੀਵਨ (ਭਾਵ ਜੀਵਨ-ਅਵਧੀ)।
[ਵੇਖੋ ੧੬੮]

**ਸੁਆਦ :** ਸਵਾਦ ਦੇ। ੧੯੨

**ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦਰਸ ਲੈਤ ਬਿਕਾਰਿਓ ਰੇ ॥**
**ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥**

ਗਉੜੀ, ਕਬੀਰ, ੫੬, ਸਫ਼ਾ ੩੩੫

ਵੇਖੋ **'ਇੰਦ੍ਰੀ (ਰਸ)'** III-੨੮੮

[ਵੇਖੋ ੧੬੮]

**ਸੁਆਦ (ਸੁਆਦ ਅਨ) :** ਵਖ-ਵਖ ਪਦਾਰਥਾਂ ਦੀ ਖਿੱਚ। ੧੯੩

**ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥**
**ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥ ... ੭ ॥**

ਆਸਾ (ਅਸ.), ਮਹਲਾ ੧, ੮, ਸਫ਼ਾ ੪੧੫

**ਅਰਥ** : ਗੁਰੂ ਦੇ ਸਨਮੁਖ ਹੋ ਕੇ (ਮਨੁੱਖ) ਸਨੇਹ ਅਤੇ ਵਖ-ਵਖ ਪਦਾਰਥਾਂ ਦੀ ਖਿੱਚ ਨੂੰ ਤਿਆਗ ਦੇਂਦਾ ਹੈ। ਗੁਰੂ ਦੀ ਸਿਖਿਆ ਨਾਲ ਇਹ ਮਨ ਭਗਤੀ (ਰਾਹੀਂ) ਜਾਗ ਪੈਂਦਾ ਹੈ।
[ਵੇਖੋ ੧੬੮]

**ਸੁਆਦ :** ਭੋਗ-ਰਸ। ੧੯੪

**ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥**
**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥ ੨ ॥**

ਮਲਾਰ, ਮਹਲਾ ੧, ੩, ਸਫ਼ਾ ੧੨੫੫

**ਅਰਥ** : ਗੰਦਗੀ ਦੇ ਕੀੜੇ ਉਥੋਂ ਹੀ (ਪੈਦਾ) ਹੁੰਦੇ ਹਨ ਅਤੇ (ਫਿਰ ਮਰ ਕੇ) ਉਥੇ ਹੀ ਸਮਾ ਜਾਂਦੇ ਹਨ (ਤਿਵੇਂ ਮਨਮੁਖ ਮਾਇਆ ਵਿਚ ਹੀ ਪਚ ਜਾਂਦੇ ਹਨ)। (ਉਹ ਜਿਤਨਾ) ਬਹੁਤਾ ਭੋਗ-ਰਸ (ਮਾਣਦੇ ਹਨ, ਉਤਨੇ ਹੀ) ਬਹੁਤੇ ਰੋਗ ਲਗਦੇ ਹਨ। ਗੁਰੂ ਤੋਂ ਬਿਨਾ ਸਹਿਜ-ਸੁਖ ਨਹੀਂ ਮਿਲਦਾ।
**ਬਿਸਟਾ**- ਗੰਦਗੀ। **ਕੀਟ**- ਕੀੜੇ। **ਉਤ ਹੀ ਤੇ**- ਉਥੋਂ ਹੀ। **ਅਧਿਕ**- ਬਹੁਤਾ। **ਅਧਿਕਾਈ**- ਬਹੁਤੇ, ਭਾਰੀ।
[ਵੇਖੋ ੧੬੮]

**ਸੁਆਦਤਿ :** ਸਵਾਦ ਲਈ। ੧੯੫

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥**

ਆਸਾ, ਕਬੀਰ, ੨੯, ਸਫ਼ਾ ੪੮੩

ਵੇਖੋ **'ਸੰਘਾਰੈ'** III-੧੨੮੧

[ਸੰਸ. स्वादिष्ठ (ਸੁਵਾਦਿਸ਼ਠ) स्वादु +इष्ठन् : ਬਹੁਤ ਸਵਾਦਲਾ, ਅਤਿਅੰਤ ਮਿੱਠਾ। ਉਪਰ ਆਈਆਂ ਤੁਕਾਂ ਵਿਚ 'ਸੁਆਦਤਿ' ਸ਼ਬਦ ਅਰਥ ਦੇ ਪੱਖੋਂ ਸੰਸਕ੍ਰਿਤ 'स्वाद:' ਨਾਲ ਸੰਬੰਧਿਤ ਹੈ, ਪਰ ਰੂਪ ਕਰ ਕੇ ਇਸ ਦਾ ਸੰਬੰਧ 'स्वादिष्ठ' ਸ਼ਬਦ ਨਾਲ ਬਣਦਾ ਹੈ।]

**ਸੁਆਦਿ :** ਚਸਕੇ ਵਿਚ। ੧੯੬

**ਧਾਇਓ ਰੇ ਮਨ ਦਹ ਦਿਸ ਧਾਇਓ ॥**
**ਮਾਇਆ ਮਗਨ ਸੁਆਦਿ ਲੋਭਿ ਮੋਹਿਓ**
**ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥**

ਟੋਡੀ, ਮਹਲਾ ੫, ੩, ਸਫ਼ਾ ੭੧੨

**ਅਰਥ** : ਹੇ ਭਾਈ ! (ਇਹ) ਮਨ ਵਾਰ-ਵਾਰ ਦਸੇ ਦਿਸ਼ਾਵਾਂ ਵਿਚ ਦੌੜਦਾ ਹੈ। ਮਾਇਆ ਵਿਚ ਮਸਤ (ਇਹ ਮਨ) ਚਸਕੇ ਅਤੇ ਲੋਭ ਵਿਚ ਫਸਿਆ ਹੋਇਆ ਹੈ। ਉਸ ਪਰਮੇਸ਼ਰ ਨੇ (ਇਸ ਨੂੰ) ਆਪ ਭਟਕਾਇਆ ਹੈ।

**ਧਾਇਓ**- ਦੌੜਦਾ ਹੈ। **ਰੇ**- ਹੇ ਭਾਈ। **ਦਹ ਦਿਸ**- ਦਸੇ ਦਿਸ਼ਾਵਾਂ ਵਿਚ। **ਮਗਨ**- ਮਸਤ। **ਮੋਹਿਓ**- ਮੋਹਿਆ ਹੈ (ਭਾਵ ਫਸਿਆ ਹੈ)। **ਤਿਨਿ**- ਉਸ ਨੇ।

[ਵੇਖੋ ੧੬੮]

**ਸੁਆਦਿ** : ਰਸ ਵਿਚ (ਭਾਵ ਆਨੰਦ ਵਿਚ)। ੧੯੭

**ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥**
**ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥ ੨ ॥**

ਬਸੰਤੁ, ਮਹਲਾ ੩, ੧੩, ਸਫ਼ਾ ੧੧੭੬

**ਅਰਥ** : ਗੁਰੂ ਦੀ ਕ੍ਰਿਪਾ ਨਾਲ (ਅਸੀਂ) ਨਾਮ ਦੇ ਰਸ ਵਿਚ ਲਗੇ ਹਾਂ। (ਹੇ ਭਾਈ !) ਵੈਰ ਵਿਚ ਅਤੇ ਝਗੜਿਆਂ ਵਿਚ (ਆਪਣਾ) ਜੀਵਨ ਕਿਉਂ ਨਸ਼ਟ ਕਰਦੇ ਹੋ ?

**ਕਾਹੇ**- ਕਿਉਂ। **ਜਨਮੁ**- ਜੀਵਨ। **ਵਾਦਿ**- ਝਗੜਿਆਂ ਵਿਚ।

[ਵੇਖੋ ੧੬੮]

**ਸੁਆਦੀ** : ਸਵਾਦ ਲਈ। ੧੯੮

**ਜਿਹਬਾ ਸੁਆਦੀ ਲੀਲਿਤ ਲੋਹ ॥**
**ਐਸੇ ਕਨਿਕ ਕਾਮਨੀ ਬਾਧਿਓ ਮੋਹ ॥ ੧ ॥**

ਸਾਰੰਗ, ਨਾਮਦੇਵ, ੧, ਸਫ਼ਾ ੧੨੫੨

**ਅਰਥ** : ਜੀਭ ਦੇ ਸਵਾਦ ਲਈ (ਮੱਛੀ) ਲੋਹੇ (ਦੀ ਕੁੰਡੀ) ਨੂੰ ਨਿਗਲ ਜਾਂਦੀ ਹੈ। ਇਸੇ ਤਰ੍ਹਾਂ (ਮਨ) ਸੋਨੇ (ਭਾਵ ਦੌਲਤ) ਅਤੇ ਇਸਤ੍ਰੀ ਦੇ ਮੋਹ ਵਿਚ ਬਝਿਆ ਹੋਇਆ ਹੈ।

**ਜਿਹਬਾ**- ਜੀਭ। **ਲੀਲਿਤ**- ਨਿਗਲ ਜਾਂਦੀ ਹੈ। **ਲੋਹ**- ਲੋਹੇ ਦੀ ਕੁੰਡੀ। **ਕਨਿਕ**- ਸੋਨਾ। **ਕਾਮਨੀ**- ਇਸਤ੍ਰੀ। **ਬਾਧਿਓ**- ਬਝਿਆ ਹੈ।

[ਵੇਖੋ ੧੬੮]

**ਸੁਆਦੁ** : ਮਿਲਾਪ ਦਾ ਆਨੰਦ। ੧੯੯

**ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ ॥**
**ਜਿਨ੍ਹਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁ ਕਮਾਹਿ ॥ ੨ ॥**

ਆਸਾ (ਅਸ.), ਮਹਲਾ ੩, ੩੪, ਸਫ਼ਾ ੪੨੮

ਵੇਖੋ 'ਸੁ' V-੧੬੦ ੳ

[ਵੇਖੋ ੧੬੮]

**ਸੁਆਦੁ** : ਸਵਾਦ (ਆਤਮਕ ਆਨੰਦ)। ੨੦੦

**ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥**
**ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥ ੨ ॥**

ਬਿਲਾ., ਮਹਲਾ ੫, ੫੫, ਸਫ਼ਾ ੮੧੪

**ਅਰਥ** : ਪਰਮੇਸ਼ਰ ਨੂੰ ਜਪ ਕੇ (ਮੇਰਾ) ਸੁਤਾ ਮਨ ਜਾਗ ਪਿਆ ਅਤੇ (ਮੈਂ) ਅਸਚਰਜ (ਪ੍ਰਭੂ) ਨੂੰ ਵੇਖ ਲਿਆ। ਅਮ੍ਰਿਤ ਨੂੰ ਪੀ ਕੇ (ਮੈਂ) ਤ੍ਰਿਪਤ ਹੋ ਗਿਆ, ਉਸ ਦਾ ਸਵਾਦ ਹੈਰਾਨ ਕਰਨ ਵਾਲਾ ਸੀ।

**ਸੋਵਤ**- ਸੁਤਾ ਹੋਇਆ। **ਜਾਗਿਆ**- ਜਾਗ ਪਿਆ (ਭਾਵ ਸਚੇਤ ਹੋ ਗਿਆ)। **ਪੇਖਿਆ**- ਵੇਖ ਲਿਆ। **ਬਿਸਮਾਦੁ**- ਅਸਚਰਜ। **ਤ੍ਰਿਪਤਾਸਿਆ**- ਤ੍ਰਿਪਤ ਹੋ ਗਿਆ।

[ਵੇਖੋ ੧੬੮]

**ਸੁਆਦੁ** : ਸਵਾਦ, ਰਸ। ੨੦੧

**ਪੀ ਅੰਮ੍ਰਿਤੁ ਸੰਤਨ ਪਰਸਾਦਿ ॥**
**ਵਡੇ ਭਾਗ ਹੋਵਹਿ ਤਉ ਪਾਈਐ**
**ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥ ੧ ॥ ਰਹਾਉ ॥**

ਰਾਮ., ਮਹਲਾ ੫, ੩੦, ਸਫ਼ਾ ੮੯੨

**ਅਰਥ** : (ਹੇ ਭਾਈ !) ਸੰਤਾਂ ਦੀ ਕ੍ਰਿਪਾ ਨਾਲ ਨਾਮ-ਅਮ੍ਰਿਤ ਪੀ ਲੈ। ਚੰਗੇ ਭਾਗ ਹੋਣ ਤਾਂ (ਇਹ) ਪ੍ਰਾਪਤ ਹੁੰਦਾ ਹੈ, ਜੀਭ ਨਾਲ ਜਪੇ ਬਿਨਾ (ਕੋਈ ਇਸ ਦਾ) ਸਵਾਦ ਕੀ ਜਾਣ ਸਕਦਾ ਹੈ ?

[ਵੇਖੋ ੧੬੮]

**ਸੁਆਨ** : ਕੁੱਤਾ। ੨੦੨

**ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥**
**ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥ ੧ ॥**

ਮਾਰੂ, ਕਬੀਰ, ੧, ਸਫ਼ਾ ੧੧੦੫

**ਅਰਥ** : (ਹੇ ਭਾਈ !) ਤੂੰ ਸਾਧਸੰਗਤ ਕਦੇ ਨਹੀਂ ਕੀਤੀ, ਝੂਠੇ ਧੰਦਿਆਂ ਵਿਚ ਮਗਨ ਹੈਂ। (ਇਸ ਤਰ੍ਹਾਂ ਤੂੰ) ਕੁੱਤੇ, ਸੂਰ ਅਤੇ ਕਾਂ ਵਾਂਗ ਭਟਕਦਾ ਹੋਇਆ ਹੀ ਉਠ ਕੇ ਚਲ ਪਵੇਂਗਾ (ਭਾਵ ਪਸ਼ੂ-ਪੰਛੀਆਂ ਵਰਗਾ ਜੀਵਨ ਬਿਤੀਤ ਕਰ ਕੇ ਚਲਾ ਜਾਵੇਂਗਾ)।

**ਕਬਹੂ**- ਕਦੇ। **ਰਚਿਓ**- ਮਗਨ ਹੈਂ। **ਸੂਕਰ**- ਸੂਰ। **ਬਾਇਸ**- ਕਾਂ। **ਊਠਿ**- ਉਠ ਕੇ।

[ਸੰਸ. श्वान: (ਸ਼੍ਵਾਨ:) श्वैव +अण् : ਕੁੱਤਾ।
ਪ੍ਰਾ. साण (ਸਾਣ) : ਕੁੱਤਾ।]

**ਸੁਆਨ** : ਕੁੱਤੇ ਦੀ। ੨੦੩

**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥**

ਮਾਰੂ, ਮਹਲਾ ੧, ੪, ਸਫ਼ਾ ੯੯੦

ਵੇਖੋ 'ਸਾਸ' IV-੧੨੭੦

[ਵੇਖੋ ੨੦੨]

**ਸੁਆਨ (ਸਤ੍ਰੂ)** : ਕੁੱਤਿਆਂ ਦਾ ਵੈਰੀ। ੨੦੪

**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**
**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥ ੨ ॥**

ਕੇਦਾਰਾ, ਰਵਿਦਾਸ, ੧, ਸਫ਼ਾ ੧੧੨੪

ਵੇਖੋ **'ਸਰਾਹੈ'** IV-੯੩੩

[ਵੇਖੋ ੨੦੨]

**ਸੁਆਨ** : ਕੁੱਤੇ ਵਾਲਾ ਸੁਭਾਅ। ੨੦੫

**ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ ॥**
**ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ ॥ ੭ ॥**

ਕਾਨੜਾ (ਅਸ.), ਮਹਲਾ ੪, ੬, ੧੩੧੧

**ਅਰਥ** : ਮਨਮੁਖ ਵਿਅਕਤੀ ਨੇ ਸਤਿਗੁਰੂ ਨੂੰ ਧਾਰਨ ਨਹੀਂ ਕੀਤਾ, ਰੱਬ ਤੋਂ ਬੇਮੁਖ ਹੋ ਕੇ ਉਹ ਭਟਕਦਾ ਰਹੇਗਾ। ਕੁੱਤੇ ਦੇ ਸੁਭਾਅ ਵਾਲੀ ਲੋਭ-ਲਹਿਰ ਦੀ ਸੰਗਤ ਕਾਰਨ (ਉਹ) ਮਾਇਆ ਦੇ ਜ਼ਹਿਰ ਰੂਪ ਮੁਰਦਾਰ ਨੂੰ (ਮੂੰਹ) ਲਾਵੇਗਾ।

**ਸਾਕਤ-** ਮਨਮੁਖ। **ਨਹੀ ਕੀਆ-** ਧਾਰਨ ਨਹੀਂ ਕੀਤਾ। **ਤੇ-** ਉਹ। **ਕਰੰਗਿ-** ਮੁਰਦਾਰ। **ਲਗਾਵੈਗੋ-** ਲਾਵੇਗਾ।

**ਭਾਵ** : ਮਨਮੁਖ ਗੁਰੂ ਦੇ ਦੱਸੇ ਰਸਤੇ ਉਤੇ ਨਹੀਂ ਤੁਰਦਾ। ਪਰਮੇਸ਼ਰ ਤੋਂ ਬੇਮੁਖ ਹੋਣ ਕਰ ਕੇ ਉਹ ਮਾਇਆ ਪਿਛੇ ਭਟਕਦਾ ਹੈ। ਹਿਰਦੇ ਵਿਚੋਂ ਉਠਦੀ ਲੋਭ-ਲਹਿਰ ਕਾਰਨ ਉਹ ਕੁੱਤੇ ਵਾਂਗ ਦਰ-ਦਰ ਦੀਆਂ ਠੋਕਰਾਂ ਖਾਂਦਾ ਹੈ। ਅਜਿਹਾ ਲੋਭੀ ਵਿਅਕਤੀ ਪਰਾਇਆ ਹੱਕ ਰੂਪ ਮੁਰਦਾਰ ਖਾਣ ਤੋਂ ਕਦੇ ਵੀ ਸੰਕੋਚ ਨਹੀਂ ਕਰਦਾ।

[ਵੇਖੋ ੨੦੨]

**ਸੁਆਨੀ** : ਕੁੱਤੀਆਂ। ੨੦੬

**ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥**
**ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥**

ਸਿਰੀ., ਮਹਲਾ ੧, ੨੯, ਸਫ਼ਾ ੨੪

**ਅਰਥ** : ਹੇ ਕਰਤਾਰ ! (ਮੇਰੇ) ਨਾਲ (ਲੋਭ ਰੂਪ) ਇਕ ਕੁੱਤਾ ਅਤੇ (ਆਸਾ, ਤ੍ਰਿਸ਼ਨਾ) ਦੋ ਕੁੱਤੀਆਂ ਹਨ। (ਮੇਰੇ ਅੰਦਰ ਬੈਠੇ) ਇਹ ਦੁਸ਼ਟ ਹਰ ਦਿਨ ਹਮੇਸ਼ਾ ਭੌਂਕਦੇ ਰਹਿੰਦੇ ਹਨ। (ਮੇਰੇ ਹੱਥ ਵਿਚ) ਝੂਠ ਰੂਪ ਛੁਰਾ ਹੈ ਅਤੇ (ਪਰਾਏ ਹੱਕ ਰੂਪ) ਮੁਰਦਾਰ ਨੇ (ਮੈਨੂੰ) ਠੱਗਿਆ ਹੋਇਆ ਹੈ। ਮੈਂ ਸਾਂਹਸੀਆਂ ਵਾਲੇ ਰੂਪ ਵਿਚ ਰਹਿ ਰਿਹਾ ਹਾਂ।

**ਸੁਆਨੁ-** ਲੋਭ। **ਭਲਕੇ-** ਨਿੱਤ। **ਭਉਕਹਿ-** ਭੌਂਕਦੇ ਹਨ। **ਮੁਠਾ-** ਠੱਗਿਆ। **ਮੁਰਦਾਰੁ-** ਮੁਰਦਾ ਸਰੀਰ (ਭਾਵ ਪਰਾਇਆ ਹੱਕ)। **ਧਾਣਕ-** ਸਾਂਹਸੀ।

**ਨੋਟ** : ਵਖ-ਵਖ ਵਿਦਵਾਨਾਂ ਨੇ 'ਬਇਆਲਿ' ਸ਼ਬਦ ਦੇ ਅਰਥ ਵਖ-ਵਖ ਕੀਤੇ ਹਨ। ਜਿਨ੍ਹਾਂ ਵਿਚੋਂ ਸ਼ਾਮ ਸਮਾਂ, ਸਵੇਰਾ, ਹਿੰਸਕ ਜੰਤੂ ਅਤੇ (ਬਿੱਲੇ ਵਾਂਗ) ਰੋਜ਼ੀ ਲਈ ਮੁਖ ਹਨ। ਮੂਲ-ਸਮੱਸਿਆ ਇਹ ਹੈ ਕਿ ਵਿਦਵਾਨ ਇਸ ਸ਼ਬਦ ਦੀ ਵਿਉਤਪਤੀ ਸੰਬੰਧੀ ਇਕ-ਮੱਤ ਨਹੀਂ ਹਨ। ਵਾਸਤਵ ਵਿਚ ਪ੍ਰਾਕ੍ਰਿਤ ਦੇ 'ਵਿਆਲ' ਅਤੇ 'ਵ੍ਯਾਲ' ਸ਼ਬਦਾਂ ਦੇ ਅਰਥ ਸੱਪ, ਦੁਸ਼ਟ ਹਾਥੀ, ਹਿੰਸਕ ਪਸ਼ੂ, ਚੋਰ ਜਾਂ ਤਸਕਰ ਆਦਿ ਹਨ। ਚਰਚਿਤ ਪੰਕਤੀ ਵਿਚ 'ਦੁਸ਼ਟ' ਅਰਥ ਹੀ ਬਹੁਤਾ ਢੁਕਵਾਂ ਹੈ।

[ਵੇਖੋ ੨੦੨]

**ਸੁਆਨੁ** : (ਲੋਭ ਰੂਪ) ਕੁੱਤਾ। ੨੦੭

**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥**
**ਕਾਮਿ ਕਰੋਧਿ ਨ ਮੋਹਿਐ ਬਿਨਸੈ ਲੋਭੁ ਸੁਆਨੁ ॥**

ਮਾਝ (ਬਾਰਹ.), ਮਹਲਾ ੫, ੧੨, ਸਫ਼ਾ ੧੩੫-੩੬

**ਅਰਥ** : (ਪਰਮੇਸ਼ਰ ਦਾ ਨਾਮ ਜਪਣ ਨਾਲ) ਜੀਵਨ ਦੇ (ਸਭ) ਕਰਮਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਮਨ ਵਿਚੋਂ ਅਭਿਮਾਨ ਦੂਰ ਹੋ ਜਾਂਦਾ ਹੈ। (ਨਾਮ ਜਪਣ ਨਾਲ) ਕਾਮ ਅਤੇ ਕ੍ਰੋਧ (ਆਪਣੇ ਵਲ) ਖਿੱਚ ਨਹੀਂ ਸਕਦੇ ਅਤੇ ਲੋਭ ਰੂਪ ਕੁੱਤਾ ਨਸ਼ਟ ਹੋ ਜਾਂਦਾ ਹੈ।

[ਵੇਖੋ ੨੦੨]

**ਸੁਆਨੁ** : ਕੁੱਤਾ (ਭਾਵ ਕੁੱਤੇ ਦੇ ਸੁਭਾਅ ਵਾਲਾ)। ੨੦੮

**ਜਿਸ ਕੈ ਅੰਤਰਿ ਰਾਜ ਅਭਿਮਾਨੁ ॥**
**ਸੋ ਨਰਕਪਾਤੀ ਹੋਵਤ ਸੁਆਨੁ ॥...੧ ॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੮

**ਅਰਥ** : ਜਿਸ ਦੇ ਅੰਦਰ ਰਾਜ-ਸੱਤਾ ਦਾ ਅਭਿਮਾਨ ਹੈ, ਉਹ ਵਿਅਕਤੀ ਕੁੱਤਾ ਹੋ ਕੇ ਨਰਕ ਵਿਚ ਪੈਂਦਾ ਹੈ।

**ਅੰਤਰਿ-** ਹਿਰਦੇ ਵਿਚ। **ਨਰਕਪਾਤੀ-** ਨਰਕ ਵਿਚ ਪੈਂਦਾ ਹੈ।

[ਵੇਖੋ ੨੦੨]

**ਸੁਆਨੁ (ਹਲਕੁ)** : ਹਲਕਾਇਆ ਕੁੱਤਾ। ੨੦੯

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ**
**ਗੁਰਿ ਗਿਆਨੁ ਖੜਗੁ ਲੈ ਮਾਰੇ ॥ ੭ ॥**

ਨਟ (ਅਸ.), ਮਹਲਾ ੪, ੬, ੯੮੩

ਵੇਖੋ **'ਸਭਹਿ'** IV-੧੫੮

[ਵੇਖੋ ੨੦੨]

**ਸੁਆਮਿ** : ਮਾਲਿਕ। ੨੧੦

**ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਵਾਵਣਾ ॥**
**ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥...੩॥**

ਵਡ. (ਛੰਤ), ਮਹਲਾ ੧, ੧, ਸਫ਼ਾ ੫੬੬

ਵੇਖੋ **'ਸਰੀਕੀ'** IV-੯੬੬

[ਸੰਸ. स्वामिन् (ਸੁਵਾਮਿਨ੍) : ਏਕਾਧਿਕਾਰ-ਪ੍ਰਾਪਤ ਹਸਤੀ ; **ਸਵਾਮੀ,**

ਮਾਲਿਕ ; ਪਰਮਾਤਮਾ ; ਰਾਜਾ ; ਪਤੀ ; ਗੁਰੂ ; ਵਿਦਵਾਨ ; ਧਾਰਮਿਕ ਆਗੂ ; ਕਾਰਤਿਕੇਯ ; ਵਿਸ਼ਨੂ ; ਸ਼ਿਵ ; ਵਾਤਸਾਯਨ ਮੁਨੀ ; ਗਰੁੜ।

ਪ੍ਰਾ. सामि (ਸਾਮਿ), सामिअ (ਸਾਮਿਅ) : ਨਾਇਕ, ਮਾਲਿਕ ; ਪਤੀ : ਈਸ਼ਵਰ ; ਭਗਵਾਨ।]

**ਸੁਆਮਿ** : ਪਰਮੇਸ਼ਰ। ੨੧੧

**ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥**
**ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥...੨ ॥**

ਵਡ. (ਛੰਤ), ਮਹਲਾ ੫, ੩, ਸਫ਼ਾ ੫੭੮

**ਅਰਥ** : ਹੇ ਗ਼ਰੀਬਾਂ ਉਪਰ ਦਇਆ ਕਰਨ ਵਾਲੇ ! (ਸਾਡਾ) ਭਰਮ, ਦੁਖ, ਪੀੜਾ ਆਦਿ ਦੂਰ ਕਰ ਕੇ ਪਲ ਵਿਚ (ਸਾਡੀ) ਰਖਿਆ ਕਰ। ਹੇ ਪਾਲਣਹਾਰ ! ਤੂੰ (ਸਾਡਾ) ਮਾਤਾ, ਪਿਤਾ, ਮਾਲਿਕ (ਪਰਮੇਸ਼ਰ) ਅਤੇ ਮਿੱਤਰ ਹੈਂ ਅਤੇ ਸਾਰਾ ਜਗਤ (ਭਾਵ ਸਾਰੇ ਜੀਵ) ਤੇਰੇ ਬੱਚੇ ਹਨ।

[ਵੇਖੋ ੨੧੦]

**ਸੁਆਮੀ** : ਹੇ ਮਾਲਿਕ ! ੨੧੨

**ਠਾਕੁਰੁ ਸਰਬੇ ਸਮਾਣਾ ॥**
**ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੯੬, ਸਫ਼ਾ ੫੧

**ਅਰਥ** : ਹੇ ਪੂਜਣ-ਯੋਗ ! ਤੂੰ ਸਾਰਿਆਂ ਵਿਚ ਸਮਾਇਆ ਹੋਇਆ ਹੈਂ। ਹੇ ਮਾਲਿਕ ! (ਮੈਂ ਤੇਰੇ ਬਾਰੇ) ਕੀ ਆਖਾਂ (ਤੇ ਕੀ) ਸੁਣਾਂ ? ਤੂੰ ਮਹਾਨ, ਸਰਬ-ਵਿਆਪਕ ਅਤੇ ਚੰਗੀ ਤਰ੍ਹਾਂ ਜਾਣਨ ਵਾਲਾ ਹੈਂ।

**ਠਾਕੁਰੁ**- ਪੂਜਯ। **ਸਰਬੇ**- ਸਾਰਿਆਂ ਵਿਚ। **ਸੁਜਾਣਾ**- ਚੰਗੀ ਤਰ੍ਹਾਂ ਜਾਣਨ ਵਾਲਾ।

[ਵੇਖੋ ੨੧੦]

**ਸੁਆਮੀ** : ਪਰਮਾਤਮਾ। ੨੧੩

**ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਉ ਰੈਣਿ ਭਗਤਾ ਦੀ ॥ ੪ ॥**

ਸਿਰੀ. (ਪਹਰੇ), ਮਹਲਾ ੪, ੧, ਸਫ਼ਾ ੭੭

ਵੇਖੋ '**ਸਫਲਿਉ**' III-੨੪੫੮

[ਵੇਖੋ ੨੧੦]

**ਸੁਆਮੀ** : ਮਾਲਿਕ, ਰਖਵਾਲਾ। ੨੧੪

**ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥**
**ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥ ੨ ॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੭੯

**ਅਰਥ** : ਮੁਢ ਤੋਂ, ਸਮੇਂ ਦੇ ਆਦਿ ਤੋਂ ਹੀ (ਪ੍ਰਭੂ ਆਪਣੇ) ਸੇਵਕਾਂ ਦਾ ਰਖਵਾਲਾ ਹੈ ਅਤੇ ਭਗਤਾਂ ਨੂੰ (ਉਸ ਦੇ) ਨਾਮ ਦਾ ਸਹਾਰਾ ਹੈ। ਹੇ ਪਿਆਰੇ ਮਨ ! ਨਾਨਕ ਤੈਨੂੰ ਸਮਝਾਉਂਦਾ ਹੈ ਕਿ ਹਰੀ ਤੋਂ ਬਿਨਾ ਸਾਰਾ ਪਸਾਰਾ ਝੂਠਾ ਹੈ।

[ਵੇਖੋ ੨੧੦]

**ਸੁਆਮੀ** : ਭਰਤਾ, ਜੀਵ। ੨੧੫

**ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥ ੩ ॥**

ਆਸਾ, ਮਹਲਾ ੫, ੩, ਸਫ਼ਾ ੩੭੧

**ਅਰਥ** : (ਭਗਤੀ ਰੂਪ ਸੁਸ਼ੀਲ ਇਸਤ੍ਰੀ) ਜੀਵ ਰੂਪ (ਆਪਣੇ) ਪਤੀ ਦੇ ਮਨ ਦੀ ਇੱਛਾ ਪੂਰੀ ਕਰਦੀ ਹੈ। (ਇਸ ਨੇ ਆਸਾ ਅਤੇ ਤ੍ਰਿਸ਼ਨਾ ਰੂਪ) ਦਿਰਾਣੀ ਅਤੇ ਜਿਠਾਣੀ ਨੂੰ ਪੂਰੀ ਤਰ੍ਹਾਂ ਸੰਤੁਸ਼ਟ ਕਰ ਦਿੱਤਾ ਹੈ।

**ਸਗਲ**- ਸਰਬ-ਭਾਂਤ। **ਸੰਤੋਖੀ**- ਸੰਤੁਸ਼ਟ ਕਰ ਦਿੱਤੀਆਂ ਹਨ। **ਦੇਰ**- ਦਿਰਾਣੀ।

[ਵੇਖੋ ੨੧੦]

**ਸੁਆਮੀ** : ਮਾਲਿਕ ਦਾ ਜਾਂ ਮਾਲਿਕ ਨੂੰ। ੨੧੬

**ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥**
**ਸਭੁ ਕੋ ਸਚਿ ਸਮਾਵੈ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

ਵੇਖੋ '**ਸਾਚਿ**' IV-੧੪੬੩

[ਵੇਖੋ ੨੧੦]

**ਸੁਆਮੀ** : ਸ਼੍ਰੀ ਰਾਮ ਚੰਦ੍ਰ। ੨੧੭

**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥**

ਸੋਰਠਿ, ਨਾਮਦੇਵ, ੨, ਸਫ਼ਾ ੬੫੭

ਵੇਖੋ 'ਆਪਿਓ' III-੫੫੭

[ਵੇਖੋ ੨੧੦]

**ਸੁਆਮੀ** : ਮਾਲਿਕ ਨੇ। ੨੧੮

**ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥**
**ਸੁਣਿ ਮਨ ਭੀਨੇ ਸਹਜਿ ਸੁਭਾਏ ॥ ੨ ॥**

ਸੂਹੀ (ਛੰਤ), ਮਹਲਾ ੩, ੧, ਸਫ਼ਾ ੭੬੮

**ਅਰਥ** : ਜਿਨ੍ਹਾਂ ਉਤੇ ਮੇਰੇ ਮਾਲਿਕ ਨੇ ਬਖ਼ਸ਼ਿਸ਼ ਕੀਤੀ ਹੈ, ਉਨ੍ਹਾਂ ਹਰ ਰੋਜ਼ ਅਕਾਲ-ਪੁਰਖ ਦੇ ਗੁਣ ਗਾਏ ਹਨ। (ਪਰਮੇਸ਼ਰ ਦਾ ਜਸ) ਸੁਣ ਕੇ ਮਨ ਸਹਿਜ ਸੁਭਾਅ ਹੀ (ਪ੍ਰਭੂ ਦੇ ਪਿਆਰ ਵਿਚ) ਭਿੱਜ ਜਾਂਦਾ ਹੈ।

**ਅਨਦਿਨੁ**- ਹਰ ਰੋਜ਼। **ਮਨ**- ਹੇ ਮਨ। **ਭੀਨੇ**- ਭਿੱਜ ਜਾਂਦਾ ਹੈ। **ਸਹਜਿ ਸੁਭਾਏ**- ਸਹਿਜ ਸੁਭਾਅ।

[ਵੇਖੋ ੨੧੦]

**ਸੁਆਮੀ** : ਮਾਲਿਕ ਤੋਂ। ੨੧੯

**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥**
**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥...੪ ॥**

ਸੂਹੀ (ਛੰਤ), ਮਹਲਾ ੪, ੨, ਸਫ਼ਾ ੭੭੪

**ਅਰਥ** : (ਗੁਰੂ ਦੇ ਮਿਲਾਪ ਨਾਲ) ਪਰਮੇਸ਼ਰ (ਮਨ ਨੂੰ) ਪਿਆਰਾ ਲਗਣ ਲਗ ਪਿਆ, ਮੇਰੇ ਵਾਹਿਗੁਰੂ ਨੂੰ ਇਹੋ ਚੰਗਾ ਲਗਿਆ, (ਉਸ ਨੇ) ਮੇਰੀ ਸੁਰਤਿ ਹਰ ਰੋਜ਼ ਪਰਮੇਸ਼ਰ ਵਲ ਲਾ ਦਿੱਤੀ। ਮੈਂ (ਆਪਣੇ) ਮਾਲਿਕ ਤੋਂ ਮਨ-ਇੱਛਿਤ ਫਲ ਪ੍ਰਾਪਤ ਕੀਤਾ ਅਤੇ ਹਰੀ-ਨਾਮ ਦੁਆਰਾ (ਹਿਰਦੇ ਵਿਚ) ਵਧਾਈ ਦਾ ਸੰਚਾਰ ਹੋ ਗਿਆ।

[ਵੇਖੋ ੨੧੦]

**ਸੁਆਮੀ** : ਮਾਲਿਕ ਦੀ। ੨੨੦

**ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥**
**ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥ ੧ ॥**

ਸੂਹੀ (ਛੰਤ), ਮਹਲਾ ੫, ੩, ਸਫ਼ਾ ੭੭੮

**ਅਰਥ** : (ਹੇ ਭਾਈ !) ਕੰਨਾਂ ਨਾਲ (ਹਰੀ-ਜਸ ਦੀ) ਬਾਣੀ ਸੁਣ ਕੇ ਸੁਭਾਵਿਕ ਹੀ (ਪਰਮੇਸ਼ਰ ਨੂੰ) ਜਾਣ ਲਿਆ ਹੈ ਅਤੇ ਪਰਮੇਸ਼ਰ ਦਾ ਨਾਮ ਜਪ ਕੇ ਵਡੇ ਭਾਗਾਂ ਵਾਲੇ ਹੋ ਗਏ ਹਾਂ। ਨਾਨਕ ਨਿਮਰਤਾ ਨਾਲ ਕਹਿੰਦਾ ਹੈ ਕਿ (ਮੈਂ) ਮਾਲਿਕ ਦੀ ਸ਼ਰਨ ਵਿਚ (ਗਿਆ) ਹਾਂ, (ਮੈਂ) ਮਨ ਅਤੇ ਤਨ ਪਰਮੇਸ਼ਰ ਅਗੇ (ਸਮਰਪਿਤ ਕੀਤਾ) ਹੈ।

**ਬਿਨਵੰਤਿ**- ਨਿਮਰਤਾ ਨਾਲ ਕਹਿੰਦਾ ਹਾਂ। **ਜੀਉ**- ਮਨ। **ਪਿੰਡੁ**- ਤਨ।

[ਵੇਖੋ ੨੧੦]

**ਸੁਆਮੀ** : ਮਾਲਿਕ (ਗੁਰੂ)। ੨੨੧

**ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥**
**ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥ ੧ ॥**

ਬਿਲਾ., ਮਹਲਾ ੫, ੪, ਸਫ਼ਾ ੮੦੨

**ਅਰਥ** : ਮਾਲਿਕ ਗੁਰਦੇਵ ਦਾ ਵਜੂਦ ਮਨੋਰਥ ਪੂਰੇ ਕਰਨ ਵਾਲਾ ਹੈ ਅਤੇ (ਉਹ) ਸਾਰੀਆਂ ਸ਼ਕਤੀਆਂ ਸਹਿਤ (ਜਗਤ ਵਿਚ) ਵਿਆਪਕ ਹੈ। ਨਾਨਕ (ਆਖਦਾ ਹੈ ਕਿ) ਗੁਰੂ (ਸੇਵਕਾਂ ਦੇ) ਸਦਾ-ਸਦਾ ਅੰਗ-ਸੰਗ ਵਸਣ ਵਾਲਾ ਪਾਰਬ੍ਰਹਮ ਪਰਮੇਸ਼ਰ ਹੈ।

[ਵੇਖੋ ੨੧੦]

**ਸੁਆਮੀ** : ਗੁਰੂ ਨਾਨਕ ਦੇਵ। ੨੨੨

**ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥**
**ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥**

ਰਾਮ. (ਗੋਸਟਿ), ਮਹਲਾ ੧, ੬, ਸਫ਼ਾ ੯੩੮

ਵੇਖੋ **'ਸਾਚੁ'** IV-੧੪੭੪

**ਨੋਟ** : 'ਸਿਧ ਗੋਸਟਿ' ਬਾਣੀ ਦੀ ਉਕਤ ਪੰਕਤੀ ਵਿਚ ਚਰਪਟ ਸਿੱਧ ਨੇ 'ਸੁਆਮੀ' ਸ਼ਬਦ ਗੁਰੂ ਨਾਨਕ ਦੇਵ ਜੀ ਪ੍ਰਤੀ ਵਰਤਿਆ ਹੈ। ਕਿਸੇ ਮਹਾਤਮਾ ਵਿਅਕਤੀ ਨੂੰ ਸੰਬੋਧਨ ਕਰਨ ਵਾਸਤੇ ਇਸ ਸ਼ਬਦ ਦੀ ਵਰਤੋਂ ਆਮ ਕੀਤੀ ਜਾਂਦੀ ਹੈ।

[ਵੇਖੋ ੨੧੦]

**ਸੁਆਮੀ** : ਹੇ ਸੰਤ ਜੀ ! ੨੨੩

**ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥**
**ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥**

ਰਾਮ. (ਗੋਸਟਿ), ਮਹਲਾ ੧, ੫੮, ਸਫ਼ਾ ੯੪੪

**ਅਰਥ** : (ਕਿਸੇ ਸਿੱਧ ਨੇ ਗੁਰੂ ਨਾਨਕ ਦੇਵ ਜੀ ਨੂੰ ਪ੍ਰਸ਼ਨ ਕੀਤਾ- ਜੋ ਮਨ ਇਸ ਸਰੀਰ ਵਿਚ) ਬੋਲਦਾ ਅਤੇ ਖੇਡਦਾ ਹੈ ਉਹ ਕਿਵੇਂ ਸਥਿਰ ਹੋਵੇ ? (ਉਹ) ਅਦ੍ਰਿਸ਼ਟ (ਪ੍ਰਭੂ ਨੂੰ) ਕਿਵੇਂ ਵੇਖੇ ? (ਉਤਰ ਹੈ-) ਹੇ ਸੰਤ ਜੀ ! ਸੁਣ ! ਨਾਨਕ ਨਿਮਰਤਾ ਨਾਲ ਆਖਦਾ ਹੈ ਕਿ ਆਪਣੇ ਮਨ ਨੂੰ ਸਮਝਾਉਣ ਨਾਲ (ਮਾਨਸਿਕ ਸਥਿਰਤਾ ਮਿਲਦੀ ਹੈ ਅਤੇ ਅਦ੍ਰਿਸ਼ਟ ਦੇ ਦਰਸ਼ਨ ਪ੍ਰਾਪਤ ਹੋ ਜਾਂਦੇ ਹਨ)।

[ਵੇਖੋ ੨੧੦]

**ਸੁਆਮੀ** : ਸ੍ਰੀ ਕ੍ਰਿਸ਼ਨ। ੨੨੪

**ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥... ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੪

**ਅਰਥ** : ਜਿਨ੍ਹਾਂ ਦੇ ਸਦਾ ਅੰਗ-ਸੰਗ ਸ੍ਰੀ ਕ੍ਰਿਸ਼ਨ ਰਹਿੰਦੇ ਸਨ, (ਉਹ) ਪਾਂਡਵ ਵੀ (ਵਿਰਾਟ ਦੇਸ਼ ਦੇ ਰਾਜੇ ਦੇ) ਮਜ਼ਦੂਰ ਬਣ ਕੇ (ਸੰਕਟ ਵਿਚ) ਰੋਂਦੇ ਸਨ।

**ਰੋਵਹਿ**- ਰੋਂਦੇ ਸਨ। **ਮਜੂਰ**- ਮਜ਼ਦੂਰ। **ਹਦੂਰਿ**- ਅੰਗ-ਸੰਗ, ਨਾਲ।

[ਵੇਖੋ ੨੧੦]

**ਸੁਆਮੀਆ** : ਸਵਾਮੀ ਦੇ, ਮਾਲਿਕ ਦੇ। ੨੨੫

**ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥**
**ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥...੩ ॥**

ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੮

**ਅਰਥ** : ਹੇ ਭਾਈ ! ਉਸ ਪ੍ਰਾਣਾਂ ਤੋਂ ਪਿਆਰੇ ਮਾਲਿਕ (ਪ੍ਰਭੂ) ਦੇ ਮੈਂ ਹਰ ਰੋਜ਼ ਗੁਣ ਗਾਉਂਦਾ ਹਾਂ। ਭਲੇ ਦਿਨ ਆ ਗਏ ਹਨ, (ਪ੍ਰਭੂ ਨੇ ਸੇਵਕ ਨੂੰ) ਫੜ ਕੇ ਗਲ ਨਾਲ ਲਾ ਲਿਆ ਹੈ, ਦਿਲਾਂ ਦੀ ਜਾਣਨਹਾਰ ਮਿਲ ਪਿਆ ਹੈ।

**ਪ੍ਰਾਣ ਪ੍ਰੀਤਮ**- ਪ੍ਰਾਣਾਂ ਤੋਂ ਪਿਆਰਾ। **ਗਹਿ**- ਫੜ ਕੇ। **ਕੰਠਿ**- ਗਲ ਨਾਲ।

[ਵੇਖੋ ੨੧੦]

**ਸੁਆਮੀਆ** : ਹੇ ਮਾਲਿਕ ! ੨੨੬

**ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥**
**ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥ ੧ ॥**

ਮਲਾਰ, ਮਹਲਾ ੫, ੭, ਸਫ਼ਾ ੧੨੬੮

**ਅਰਥ** : ਹੇ ਮੇਰੇ ਮਾਲਿਕ ! ਅਸੀਂ ਤੇਰੇ ਆਸਰੇ ਹਾਂ। ਤੂੰ (ਮੈਨੂੰ) ਮਨ ਤੋਂ ਕਿਉਂ ਭੁਲਾਂਦਾ ਹੈਂ ? (ਮੈਂ ਤਾਂ) ਇਸਤ੍ਰੀ ਵਾਂਗ ਹਾਂ, ਦਾਸੀ ਵਾਂਗ ਹਾਂ, (ਇਸਤ੍ਰੀ) ਕੰਤ ਤੋਂ ਬਿਨਾ ਸ਼ੋਭਾ ਨਹੀਂ ਪਾ ਸਕਦੀ।

**ਧਰ-** ਆਸਰਾ। **ਚੇਰੀ-** ਚੇਲੀ, ਦਾਸੀ। **ਕੀ ਨਿਆਈ-** ਵਾਂਗ। **ਬਿਨੁ ਭਰਤਾਰੇ-** ਕੰਤ ਤੋਂ ਬਿਨਾ।

[ਵੇਖੋ ੨੧੦]

**ਸੁਆਰਥ** : ਮਨੋਰਥ। ੨੨੭

**ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥**
**ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥ ੨ ॥**

ਮਾਰੂ, ਮਹਲਾ ੫, ੨੭, ਸਫ਼ਾ ੧੦੦੭

**ਅਰਥ** : ਜਿੰਦ, ਮਨ, ਸਰੀਰ ਅਤੇ ਪ੍ਰਾਣ ਅਕਾਲ-ਪੁਰਖ ਦੇ ਹਨ, (ਹੇ ਮਨ !) ਤੂੰ ਆਪਣਾ ਆਪਾ-ਭਾਵ ਦੂਰ ਕਰ ਕੇ ਪਰਮੇਸ਼ਰ ਦਾ ਭਜਨ ਕਰ, (ਇਸ ਨਾਲ ਤੇਰੇ) ਸਾਰੇ ਮਨੋਰਥ ਪੂਰੇ ਹੋਣਗੇ। ਨਾਨਕ (ਆਖਦਾ ਹੈ ਕਿ ਭਜਨ ਕੀਤਿਆਂ ਜੀਵਨ ਵਿਚ) ਕਦੇ ਹਾਰ ਨਹੀਂ ਹੋਵੇਗੀ।

**ਨਿਵਾਰਿ-** ਦੂਰ ਕਰ ਕੇ। **ਕਬਹੁ-** ਕਦੇ।

**ਨੋਟ** : ਗੁਰਬਾਣੀ ਵਿਚ 'ਸੁਆਰਥ' ਸ਼ਬਦ ਕੁਲ ਪੰਜ ਵਾਰ ਆਇਆ ਹੈ। ਇਹ ਸ਼ਬਦ ਕਿਤੇ ਵੀ 'ਮਤਲਬ-ਪ੍ਰਸਤੀ' ਦੇ ਨਾਂਹਵਾਚੀ ਅਰਥਾਂ ਵਿਚ ਨਹੀਂ ਆਇਆ, ਸਗੋਂ ਚੰਗੇ ਭਾਵ ਨੂੰ ਪ੍ਰਗਟ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਵਾਰਥ ਦੇ ਨਾਂਹਵਾਚੀ ਭਾਵ ਨੂੰ ਪ੍ਰਗਟ ਕਰਨ ਵਾਲਾ ਸ਼ਬਦ 'ਸੁਆਉ' ਹੈ, ਜਦੋਂ ਕਿ 'ਸੁਆਰਥੀ' ਸ਼ਬਦ 'ਮਤਲਬ-ਪ੍ਰਸਤ' ਵਾਸਤੇ ਆਇਆ ਹੈ।

[ਵੇਖੋ ੧੬੨]

**ਸੁਆਰਥੀ** : ਮਤਲਬ-ਪ੍ਰਸਤ। ੨੨੮

**ਮਃ ੩ ॥...ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥**
**ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥ ੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੩, ਸਫ਼ਾ ੬੪੩

**ਅਰਥ** : ਮਨਮੁਖ ਆਪ ਮਤਲਬ-ਪ੍ਰਸਤ ਹੁੰਦਾ ਹੈ, (ਇਸ ਕਾਰਨ ਕਿਸੇ ਹੋਰ ਦਾ) ਕੰਮ ਨਹੀਂ ਸਵਾਰ ਸਕਦਾ। ਨਾਨਕ (ਆਖਦਾ ਹੈ ਕਿ ਵਾਸਤਵ ਵਿਚ ਮਨੁੱਖ ਨੂੰ) ਪਹਿਲਾਂ ਲਿਖੇ (ਲੇਖ) ਅਨੁਸਾਰ ਕਰਮ ਕਰਨਾ ਪੈਂਦਾ ਹੈ, (ਜਿਸ ਨੂੰ) ਕੋਈ ਮਿਟਾ ਨਹੀਂ ਸਕਦਾ।

**ਭਾਵ** : ਮਨ ਦੀ ਮੱਤ ਪਿਛੇ ਚਲਣ ਵਾਲੇ ਵਿਅਕਤੀ ਪਰਉਪਕਾਰੀ ਜੀਵਨ ਤੋਂ ਵੰਚਿਤ ਰਹਿੰਦੇ ਹਨ। ਉਹ ਹਰ ਕੰਮ ਆਪਣੇ ਸਵਾਰਥ ਦੀ ਸਿਧੀ ਵਾਸਤੇ ਕਰਦੇ ਹਨ। ਉਹ ਚਾਹ ਕੇ ਵੀ ਮਤਲਬ-ਪ੍ਰਸਤੀ ਨੂੰ ਤਿਆਗ ਨਹੀਂ ਸਕਦੇ, ਕਿਉਂਕਿ ਪੂਰਬਲੇ ਸੰਸਕਾਰਾਂ ਦੇ ਸਬਲ ਪ੍ਰਭਾਵ ਨੂੰ ਉਹ ਆਪਣੇ ਯਤਨਾਂ ਨਾਲ ਦੂਰ ਕਰਨ ਦੇ ਅਸਮਰਥ ਹੁੰਦੇ ਹਨ।

[ਸੰਸ. स्वार्थिन् (ਸੁਵਾਰ੍ਥਿਨੑ) : ਮਤਲਬ-ਪ੍ਰਸਤ, ਖ਼ੁਦਗਰਜ਼, ਸਿਰਫ਼ ਆਪਣੇ ਮਨੋਰਥ ਨੂੰ ਸਾਧਣ ਵਾਲਾ।]

**ਸੁਆਰਥੀ** : ਸਾਰਥੀ। ੨੨੯

**ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ**
**ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥**
**ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

ਵੇਖੋ **'ਸ੍ਵਾਮੀ'** IV-੧੨੩੫

[ਸੰਸ. सारथि: (ਸਾਰਥਿ:) ਸ੍ਰਿ+ਅਥਿਣੑ : ਰਥਵਾਨ ; ਸਾਥੀ, ਸਹਾਇਕ ; ਸਮੁੰਦਰ।
ਪ੍ਰਾ. सारहि (ਸਾਰਹਿ) : ਰਥਵਾਨ।]

**ਸੁਆਰਥੁ** : ਪ੍ਰਯੋਜਨ। ੨੩੦

**ਨਾਨਕ ਕੈ ਮਨਿ ਇਹੁ ਪੁਰਖਾਰਥੁ ॥ ਪ੍ਰਭੂ ਹਮਾਰਾ ਸਾਰੇ ਸੁਆਰਥੁ ॥ ੪ ॥**

ਭੈਰਉ, ਮਹਲਾ ੫, ੫੧, ਸਫ਼ਾ ੧੧੫੧

ਵੇਖੋ 'ਸਾਰੇ' IV-੧੯੨੯

[ਵੇਖੋ ੧੬੨]

**ਸੁਆਰਥੁ** : ਜੀਵਨ-ਮਨੋਰਥ। ੨੩੧

**ਮਃ ੫ ॥ ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥**
**ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥ ੨ ॥**

ਗਉੜੀ, ਮਹਲਾ ੫, ਪਉੜੀ ੧੩, ਸਫ਼ਾ ੩੨੧

**ਅਰਥ** : (ਮਨੁੱਖ) ਹਮੇਸ਼ਾ ਲਾਲਚ ਦਾ ਭਰਿਆ (ਹੀ) ਭਟਕਦਾ ਹੈ, ਕੋਈ (ਵਿਅਕਤੀ) ਜੀਵਨ-ਮਨੋਰਥ (ਲਈ ਕੁਝ) ਨਹੀਂ ਕਰਦਾ। ਨਾਨਕ (ਆਖਦਾ ਹੈ ਕਿ) ਜਿਸ ਨੂੰ ਗੁਰੂ ਮਿਲ ਜਾਵੇ, ਉਸ ਦੇ ਮਨ ਵਿਚ ਉਹ (ਪ੍ਰਭੂ) ਵਸ ਜਾਂਦਾ ਹੈ।

**ਅਟਿਆ-** ਭਰਿਆ। **ਭੇਟੈ-** ਮਿਲ ਜਾਏ। **ਸੋਇ-** ਉਹ (ਪ੍ਰਭੂ)।

[ਵੇਖੋ ੧੬੨]

**ਸੁਆਰਥੁ (ਸੁਆਉ)** : ਮਨੋਰਥ ਅਤੇ ਗ਼ਰਜ਼। ੨੩੨

**ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥**

ਸਿਰੀ. (ਅਸ.), ਮਹਲਾ ੫, ੨੬, ਸਫ਼ਾ ੭੦

**ਅਰਥ** : (ਜਿਸ ਵਿਅਕਤੀ ਦਾ) ਮਨੋਰਥ ਅਤੇ ਗ਼ਰਜ਼ ਕੋਈ ਪੂਰੇ ਨਾ ਕਰੇ ਅਤੇ ਨਾ ਹੀ (ਉਸ ਦਾ) ਕੋਈ (ਆਪਣਾ) ਕੰਮ (ਹੁੰਦਾ) ਹੋਵੇ। (ਜੇ) ਉਸ ਦੇ ਚਿੱਤ ਵਿਚ ਪਰਮੇਸ਼ਰ ਵਸ ਜਾਵੇ, ਤਾਂ (ਉਸ ਨੂੰ ਮਾਨੋ) ਅਟੱਲ ਰਾਜ ਪ੍ਰਾਪਤ ਹੋ ਜਾਂਦਾ ਹੈ।

[ਵੇਖੋ ੧੬੨]

**ਸੁਆਲਿਉ** : ਸੁੰਦਰ ਰੂਪ ਵਾਲੀ। ੨੩੩

**ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥**
**ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੯੦

**ਅਰਥ** : ਉਹ ਸੋਹਣੀ ਨਾਰੀ ਬਹੁਤ ਸੁੰਦਰ ਰੂਪ ਵਾਲੀ ਅਤੇ (ਬੜੇ) ਪ੍ਰਭਾਵਸ਼ਾਲੀ ਵਿਅਕਤਿਤਵ ਵਾਲੀ ਹੈ। ਨਾਨਕ (ਆਖਦਾ ਹੈ ਕਿ) ਮੇਲਣਹਾਰ (ਪਰਮੇਸ਼ਰ) ਨੇ ਨਾਮ ਦੁਆਰਾ (ਉਹ) ਕੰਤ ਵਾਲੀ (ਆਪਣੇ ਨਾਲ) ਮਿਲਾ ਲਈ ਹੈ।

**ਅਤਿ**- ਬਹੁਤ। **ਸੋਹਾਗਣੀ**- ਕੰਤ ਵਾਲੀ।

**ਨੋਟ** : ਗੁਰਬਾਣੀ ਵਿਚ ਆਇਆ 'ਸੁਆਲਿਉ' ਸ਼ਬਦ ਸੰਸੰਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਆਲਯ' ਤੋਂ ਬਣੇ ਸੰਯੁਕਤ ਪਦ ਦਾ ਅਪਭ੍ਰੰਸ਼ ਰੂਪ ਹੈ। 'ਸੁ' ਸ਼ਬਦ ਦੇ ਕਈ ਅਰਥਾਂ ਵਿਚੋਂ ਮਨੋਹਰ, ਸੁੰਦਰ, ਖ਼ੂਬ, ਪੂਰੀ ਤਰ੍ਹਾਂ, ਭਲਾ, ਸ਼੍ਰੇਸ਼ਠ, ਬਹੁਤ, ਆਸਾਨੀ ਨਾਲ ਆਦਿ ਪ੍ਰਮੁਖ ਹਨ। 'ਆਲਯ' ਦਾ ਅਰਥ ਘਰ ਹੈ। ਦੋਹਾਂ ਪਦਾਂ ਦਾ ਸੰਯੁਕਤ ਅਰਥ ਹੈ- ਸੁੰਦਰਤਾ ਦਾ ਘਰ (ਅਰਥਾਤ ਬਹੁਤ ਸੁੰਦਰ)। ਇਸ ਆਧਾਰ 'ਤੇ 'ਸੁਆਲਿਉ' ਦਾ ਅਰਥ 'ਸੁੰਦਰ' ਜਾਂ 'ਬਹੁਤ ਸੁੰਦਰ' ਕੀਤਾ ਜਾਂਦਾ ਹੈ।

**ਸੁਆਲਿਉ** : ਸੁੰਦਰ (ਭਾਵ ਪਵਿੱਤਰ ਜੀਵਨ ਵਾਲਾ)। ੨੩੪

ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥
ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪ ॥

ਸਿਰੀ., ਮਹਲਾ ੧, ੪, ਸਫ਼ਾ ੧੫

**ਅਰਥ** : ਜਿਨ੍ਹਾਂ ਦੇ ਹਿਰਦੇ ਵਿਚ (ਪਰਮੇਸ਼ਰ ਦਾ ਨਾਮ) ਸਮਾਇਆ ਹੋਇਆ ਹੈ, ਉਨ੍ਹਾਂ ਕੋਲ ਬੁਧੀ ਹੈ, ਉਨ੍ਹਾਂ ਪਾਸ ਪ੍ਰਤਿਸ਼ਠਾ ਹੈ ਅਤੇ ਉਨ੍ਹਾਂ ਦੇ (ਹੀ) ਪੱਲੇ ਧਨ ਹੈ। ਉਨ੍ਹਾਂ ਦੀ ਸ਼ਲਾਘਾ ਕਿਵੇਂ ਕੀਤੀ ਜਾ ਸਕਦੀ ਹੈ ? (ਉਨ੍ਹਾਂ ਵਰਗਾ) ਸੁੰਦਰ ਕੋਈ ਹੋਰ ਕਿਵੇਂ ਹੋ ਸਕਦਾ ਹੈ ? ਨਾਨਕ (ਆਖਦਾ ਹੈ ਕਿ ਪਰਮੇਸ਼ਰ ਦੀ) ਕ੍ਰਿਪਾ-ਦ੍ਰਿਸ਼ਟੀ ਤੋਂ ਵੰਚਿਤ (ਮਨੁੱਖ ਉਸ ਦੀਆਂ) ਦਾਤਾਂ ਵਿਚ ਲੀਨ ਹਨ, ਨਾਮ ਵਿਚ ਨਹੀਂ।

[ਵੇਖੋ ੨੩੩]

**ਸੁਆਲਿਉ** : ਸੋਹਣੀ (ਭਾਵ ਅਧਿਆਤਮਕ ਜੀਵਨ ਦੇਣ ਵਾਲੀ)। ੨੩੫

**ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥**
**ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥**

ਗਉੜੀ (ਵਾਰ), ਮਹਲਾ ੪, ਪਉੜੀ ੧, ਸਫ਼ਾ ੩੦੧

**ਅਰਥ** : (ਹੇ ਅਕਾਲ-ਪੁਰਖ !) ਤੇਰੀ ਵਡਿਆਈ ਸੋਹਣੀ (ਭਾਵ ਅਧਿਆਤਮਕ ਜੀਵਨ ਦੇਣ ਵਾਲੀ) ਹੈ, ਸੁੰਦਰ ਹੈ, ਜਿਸ ਨੇ ਕੀਤੀ ਹੈ, ਉਸ ਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦੀ ਹੈ। ਸਤਿਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ (ਤੂੰ ਗੁਣ-ਗਾਨ ਦਾ) ਫਲ ਪ੍ਰਦਾਨ ਕਰਦਾ ਹੈਂ, (ਉਹ) ਸੱਚੇ ਨਾਮ ਵਿਚ ਮਗਨ ਹੋ ਜਾਂਦੇ ਹਨ।

[ਵੇਖੋ ੨੩੩]

**ਸੁਆਲਿਉ** : ਸੋਹਣਾ ਬਣੇ। ੨੩੬

**ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥...੨ ॥**

ਧਨਾ., ਮਹਲਾ ੧, ੬, ਸਫ਼ਾ ੬੬੨

ਵੇਖੋ '**ਸਿਆਣਾ**' IV-੨੦੪੯

[ਵੇਖੋ ੨੩੩]

**ਸੁਆਲਿਓ** : ਸੁੰਦਰ। ੨੩੭

**ਸਲੋਕ ਮਃ ੩ ॥...ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥**
**ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥ ੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੮੯

**ਅਰਥ** : ਹਿਰਦੇ ਵਿਚ ਵਿਚਾਰ ਕਰ ਕੇ ਵੇਖ ਲਓ ਕਿ ਨਾਮ ਤੋਂ ਬਿਨਾ ਕਿਸੇ (ਜੀਵ-ਇਸਤ੍ਰੀ) ਨੇ (ਪਤੀ-ਪਰਮੇਸ਼ਰ ਨੂੰ) ਪ੍ਰਾਪਤ ਨਹੀਂ ਕੀਤਾ। ਨਾਨਕ (ਆਖਦਾ ਹੈ ਕਿ) ਉਹ (ਜੀਵ-ਇਸਤ੍ਰੀ) ਸੁੰਦਰ ਹੈ ਅਤੇ ਚੰਗੇ ਲੱਛਣਾਂ ਵਾਲੀ ਹੈ, ਜਿਸ ਨੂੰ ਸਿਰਜਣਹਾਰ ਨੇ ਮਾਣਿਆ (ਭਾਵ ਮਿਲਾਪ-ਸੁਖ ਦਿੱਤਾ) ਹੈ।

**ਸੁਲਖਣੀ**- ਚੰਗੇ ਲੱਛਣਾਂ ਵਾਲੀ। **ਰਾਵੀ**- ਮਾਣੀ।

[ਵੇਖੋ ੨੩੩]

**ਸੁਆਲਿਹੁ** : ਸੁੰਦਰ। ੨੩੮

**ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥**

ਜਪੁ, ਮਹਲਾ ੧, ਪਉੜੀ ੧੬, ਸਫ਼ਾ ੩

**ਅਰਥ** : (ਹੇ ਕਰਤਾਰ !) ਤੇਰਾ ਬਲ ਕਿਤਨਾ ਹੈ ? (ਤੇਰਾ) ਰੂਪ ਕਿਤਨਾ ਸੁੰਦਰ ਹੈ ? ਤੇਰੀਆਂ ਦਾਤਾਂ ਕਿਤਨੀਆਂ (ਵਡੀਆਂ) ਹਨ ? ਇਸ ਦਾ ਅੰਦਾਜ਼ਾ ਕੌਣ ਲਗਾ ਸਕਦਾ ਹੈ ?

**ਕੇਤਾ**- ਕਿਤਨਾ। **ਤਾਣੁ**- ਬਲ। **ਕੇਤੀ**- ਕਿਤਨੀ। **ਦਾਤਿ**- ਦਾਤਾਂ। **ਕੂਤੁ**- ਅੰਦਾਜ਼ਾ ਲਗਾਣਾ।

[ਵੇਖੋ ੨੩੩]

**ਸੁਆਲ੍ਹਿਉ** : ਸੁੰਦਰ, ਸੋਹਣੀ। ੨੩੯

**ਸਲੋਕੁ ਮਃ ੧ ॥...**
**ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥**
**ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੪੬੯

**ਅਰਥ** : (ਹੇ ਸਿਰਜਣਹਾਰ !) ਤੂੰ ਸਦਾ ਕਾਇਮ ਰਹਿਣ ਵਾਲਾ ਮਾਲਿਕ ਹੈਂ ! ਤੇਰੀ ਮਹਿਮਾ ਸੁੰਦਰ ਹੈ ! ਜਿਸ ਨੇ ਕੀਤੀ ਹੈ, (ਉਹ ਭਵ-ਸਾਗਰ

ਤੋਂ) ਪਾਰ ਹੋ ਗਿਆ ਹੈ। ਨਾਨਕ ਦਾ ਕਥਨ ਹੈ ਕਿ ਕਰਤਾਰ ਦੀਆਂ ਹੀ ਗੱਲਾਂ ਹਨ ! ਜੋ ਉਸ ਨੇ ਕਰਨਾ ਹੈ, ਉਹੋ (ਕੁਝ) ਕਰ ਰਿਹਾ ਹੈ।
[ਵੇਖੋ ੨੩੩]

**ਸੁਆਲ੍ਹਿਉ** : ਸੁੰਦਰ (ਭਾਵ ਪਵਿੱਤਰ)। ੨੪੦

**ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ ॥**
**ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥**
**ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥ ੧ ॥**

ਸੂਹੀ (ਅਸ.), ਮਹਲਾ ੩, ੨, ਸਫ਼ਾ ੭੫੪

**ਅਰਥ** : ਸਰੀਰ ਰੂਪ (ਉਹ) ਇਸਤ੍ਰੀ ਬਹੁਤ ਸੁੰਦਰ ਹੈ, ਜਿਸ ਦੇ ਨਾਲ ਪਤੀ-ਪਰਮੇਸ਼ਰ ਰਹਿੰਦਾ ਹੈ। ਸਦਾ ਕਾਇਮ ਰਹਿਣ ਵਾਲੇ ਪਿਆਰੇ (ਦੇ ਮਿਲਾਪ) ਕਰ ਕੇ ਉਹ ਸਦਾ ਭਾਗਵੰਤੀ ਹੈ, (ਉਹ) ਗੁਰੂ ਦਾ ਸ਼ਬਦ (ਹਿਰਦੇ ਵਿਚ) ਵਸਾਂਦੀ ਹੈ। (ਅਜਿਹਾ ਵਿਅਕਤੀ) ਸਦਾ ਪਰਮਾਤਮਾ ਦੀ ਭਗਤੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ, (ਜੋ ਆਪਣੇ) ਮਨ ਵਿਚੋਂ ਹਉਮੈ ਨੂੰ ਸਾੜ ਦੇਂਦਾ ਹੈ।

**ਕਾਇਆ**- ਸਰੀਰ। **ਕਾਮਣਿ**- ਇਸਤ੍ਰੀ। **ਪਿਰੁ**- ਪਿਆਰਾ, ਪਤੀ-ਪਰਮੇਸ਼ਰ। **ਵਿਚਹੁ**- ਮਨ ਵਿਚੋਂ। **ਜਾਲੇ**- ਸਾੜ ਦੇਂਦਾ ਹੈ।
[ਵੇਖੋ ੨੩੩]

**ਸੁਆਵਗੀਰ** : ਸਵਾਰਥੀ। ੨੪੧

**ਸਲੋਕ ਮਃ ੪ ॥... ਇਕਨ੍ਹਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ**
**ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥**
**ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ**
**ਸੁਆਵਗੀਰ ਸਭਿ ਉਘੜਿ ਆਏ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩
ਵੇਖੋ **'ਸਰਾਫੁ'** IV-੯੪੪

**ਨੋਟ** : 'ਮਹਾਨ ਕੋਸ਼' ਵਿਚ 'ਸੁਆਵਗੀਰ' ਦੀ ਵਿਉਤਪਤੀ ਫ਼ਾਰਸੀ ਦੇ ਸ਼ਬਦ 'ਸਾਵਗੀਰ' ਤੋਂ ਮੰਨੀ ਹੈ, ਜਿਸ ਦਾ ਅਰਥ 'ਖ਼ਾਲਿਸ ਸੁਵਰਣ ਰਖਣ ਵਾਲੇ' ਕਰ ਕੇ ਇਸ ਦਾ ਭਾਵ 'ਖ਼ਾਲਿਸ ਸਿੱਕੇ' ਲਿਆ ਹੈ। ਵਾਸਤਵ ਵਿਚ ਇਹ ਸ਼ਬਦ 'ਸੁਆਵ' ਜਾਂ 'ਸੁਆਉ' ਅਤੇ 'ਗੀਰ' ਦਾ ਸੰਯੁਕਤ ਰੂਪ ਹੈ। ਸੰਸਕ੍ਰਿਤ ਮੂਲ ਦੇ 'ਸੁਆਉ' ਸ਼ਬਦ ਦਾ ਅਰਥ ਅਸੀਂ ਪਹਿਲਾਂ ਹੀ 'ਸਵਾਰਥ' ਨਿਸ਼ਚਿਤ ਕਰ ਚੁਕੇ ਹਾਂ (ਵੇਖੋ ਇੰਦਰਾਜ਼ V-162)। 'ਗੀਰ' ਸ਼ਬਦ ਫ਼ਾਰਸੀ ਮੂਲ ਦਾ ਹੈ, ਜਿਸ ਦਾ ਅਰਥ ਹੈ- ਫੜਨ ਵਾਲਾ। ਇਸ ਦੀ ਵਰਤੋਂ ਆਮ ਤੌਰ ਤੇ ਕਿਸੇ ਪਦ ਨਾਲ ਸੰਯੁਕਤ ਕਰ ਕੇ ਕੀਤੀ ਜਾਂਦੀ ਹੈ, ਜਿਵੇਂ- ਮਾਹੀਗੀਰ, ਰਾਹਗੀਰ, ਗੁਲਗੀਰ ਆਦਿ। ਉਕਤ ਪੰਕਤੀ ਵਿਚ 'ਸੁਆਵ' ਨਾਲ 'ਗੀਰ' ਸੰਯੁਕਤ ਹੋ ਕੇ ਸਮੁਚੇ ਪਦ ਦਾ ਅਰਥ 'ਸਵਾਰਥੀ' ਹੋ ਗਿਆ ਹੈ।

**ਸੁਆਵੜਾ** : ਸਵਾਰਥ। ੨੪੨

**ਮਃ ੫ ॥...ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥**
**ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥...੨ ॥**

ਰਾਮ. (ਵਾਰ), ਮਹਲਾ ੫, ਪਉੜੀ ੬, ਸਫ਼ਾ ੯੫੯

**ਅਰਥ** : ਜਿਨ੍ਹਾਂ ਦੇ (ਭਾਗ ਵਿਚ) ਪਹਿਲਾਂ ਹੀ (ਧੁਰੋਂ) ਲਿਖ ਦਿੱਤਾ ਗਿਆ ਹੈ, ਉਨ੍ਹਾਂ ਦਾ ਨਿਰਾਕਾਰ (ਪਰਮੇਸ਼ਰ) ਨਾਲ ਪ੍ਰੇਮ ਲਗ ਗਿਆ ਹੈ। ਉਨ੍ਹਾਂ ਨੇ ਮਾਇਆਵੀ ਸਵਾਰਥ ਤਿਆਗ ਦਿੱਤਾ ਹੈ ਅਤੇ ਅਪਾਰ ਨਾਮ-ਧਨ ਇਕੱਤਰ ਕਰ ਲਿਆ ਹੈ।

**ਪੂਰਬਿ**- ਪਹਿਲਾਂ ਹੀ (ਭਾਵ ਧੁਰ ਦਰਗਾਹ ਤੋਂ)। **ਰੰਗੁ**- ਪਿਆਰ। **ਸੰਚਿਆ**- ਇਕੱਤਰ ਕੀਤਾ।

**ਨੋਟ** : 'ਸੁਆਵੜਾ' ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਵਾਰੀ ਆਇਆ ਹੈ। ਪ੍ਰੋ. ਸਾਹਿਬ ਸਿੰਘ ਨੇ ਇਸ ਦਾ ਅਰਥ 'ਕੋਝਾ ਸਵਾਦ' ਕੀਤਾ ਹੈ। ਭਾਈ ਕਾਨ੍ਹ ਸਿੰਘ 'ਨਾਭਾ' ਨੇ ਇਸ ਦਾ ਅਰਥ 'ਸਵਾਰਥ' ਕੀਤਾ ਹੈ। ਇਹ ਸ਼ਬਦ 'ਸੁਆਉ' ਜਾਂ 'ਸੁਆਵ' ਦਾ ਹੀ ਇਕ ਹੋਰ ਰੂਪ ਹੈ, ਜਿਸ ਦਾ ਅਰਥ ਹੈ- ਸਵਾਰਥ। 'ਸੁਆਵ' ਨੂੰ 'ਸੁਆਵੜਾ' ਉਸੇ ਤਰ੍ਹਾਂ ਲਿਖਿਆ ਗਿਆ ਹੈ, ਜਿਵੇਂ ਸੁਨੇਹੇ ਨੂੰ ਸਾਨੇਹੜੇ, ਵਿਦੇਸ ਨੂੰ ਵਿਦੇਸੀਅੜੇ, ਜਾਨੀ ਨੂੰ ਜਾਨੀਅੜਾ, ਸਾਜਣ ਨੂੰ ਸਾਜਨੜਾ ਆਦਿ। 'ਸੁਆਉ' ਦੇ ਅਰਥ ਲਈ ਵੇਖੋ ਇੰਦਰਾਜ਼ V-162.

**ਸੁਇ** : ਉਹੀ। ੨੪੩

**ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥**
**ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥**

ਗਉੜੀ (ਬਾ. ਅ.), ਮਹਲਾ ੫, ੨੬, ਸਫ਼ਾ ੨੫੫

**ਅਰਥ** : (ਹੇ ਭਾਈ ! ਜਿਸ ਵਿਅਕਤੀ ਨੂੰ ਪਰਮੇਸ਼ਰ ਨੇ) ਭਟਕਣ ਤੋਂ ਬਚਾ ਲਿਆ ਹੈ, ਉਹੋ (ਪਰਮੇਸ਼ਰ ਨੂੰ) ਜਾਣਦਾ ਹੈ ਅਤੇ ਉਹੀ (ਅਸਲ) ਸੰਤ ਹੈ। (ਹੇ ਪ੍ਰਭੂ ! ਸੰਸਾਰ ਰੂਪ) ਹਨੇਰੇ ਖੂਹ ਵਿਚੋਂ (ਤੁਸੀਂ) ਉਸੇ ਨੂੰ ਕਢਦੇ ਹੋ, ਜਿਸ ਉਪਰ ਬਹੁਤ ਖ਼ੁਸ਼ ਹੁੰਦੇ ਹੋ।

**ਞਾਣਤ**- ਜਾਣਤ, ਜਾਣਦਾ ਹੈ। **ਤੇ**- ਤੋਂ। **ਕੀਚਿਤ ਭਿੰਨ**- ਵਖ ਕਰ ਲਿਆ (ਭਾਵ ਬਚਾ ਲਿਆ)। **ਅੰਧ ਕੂਪ**- (ਸੰਸਾਰ ਰੂਪ ਹਨੇਰਾ ਖੂਹ। **ਤੇ**- ਤੋਂ। **ਤਿਹ**- ਉਸ ਨੂੰ। **ਜਿਹ**- ਜਿਸ ਉਤੇ। **ਸੁਪ੍ਰਸੰਨ**- ਬਹੁਤ ਖ਼ੁਸ਼।

**ਨੋਟ** : ਉਪਰੋਕਤ ਪੰਕਤੀਆਂ ਵਿਚ ਆਇਆ 'ਸੁਇ' ਸ਼ਬਦ ਪ੍ਰਚਲਿਤ 'ਸੋਈ' ਦਾ ਹੀ ਵਿਕ੍ਰਿਤ ਰੂਪ ਹੈ। 'ਸੋਈ' ਸ਼ਬਦ ਦੀ ਵਿਉਤਪਤੀ ਲਈ ਵੇਖੋ ਇੰਦਰਾਜ਼ V-੧੯੧੦.

**ਸੁਇ (ਤਾਲ)** : ਇਸੇ ਵਕਤ, ਹੁਣੇ, ਤਤਕਾਲ। ੨੪੪

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥**

ਸਲੋਕ, ਕਬੀਰ, ੧੩੮, ਸਫ਼ਾ ੧੩੭੧
ਵੇਖੋ **'ਅਬਹਿ'** II-੨੨੭੬

**ਨੋਟ** : ਤੀਜੀ ਜਿਲਦ ਦੇ ਇੰਦਰਾਜ਼ ੯੫੬ ਵਿਚ ਇਹ ਦੱਸਿਆ ਗਿਆ ਸੀ

ਕਿ ਉਪਰੋਕਤ ਸਲੋਕ ਵਿਚ ਆਏ ਸ਼ਬਦ 'ਸੁਇਤਾਲ' ਦਾ ਪਾਠ ਵਖ-ਵਖ ਵਿਦਵਾਨਾਂ ਨੇ ਸੁ ਇਤਾਲ, ਸੁਇ ਤਾਲ ਅਤੇ ਸੁਇਤਾਲ ਸਵੀਕਾਰ ਕੀਤਾ ਹੈ। ਇਸ ਸ਼ਬਦ ਦੇ ਰੂਪ ਸੰਬੰਧੀ ਭਾਵੇਂ ਵਿਦਵਾਨਾਂ ਵਿਚ ਆਪਸੀ ਸੰਮਤੀ ਨਹੀਂ ਹੈ, ਫਿਰ ਵੀ ਇਸ ਪਦ ਦੇ ਅਰਥਾਂ ਸੰਬੰਧੀ ਕੋਈ ਮੱਤਭੇਦ ਨਹੀਂ ਹੈ। 'ਸੁਇ' ਦੇ ਅਰਥ ਵਾਸਤੇ ਵੇਖੋ ਇੰਦਰਾਜ V-੧੮੧੦।

**ਸੁਇਨਾ** : ਪੀਲੇ ਰੰਗ ਦੀ ਇਕ ਵਿਸ਼ੇਸ਼ ਕੀਮਤੀ ਧਾਤੂ ਜਿਸ ਦੇ ਗਹਿਣੇ ਬਣਦੇ ਹਨ, ਸੋਨਾ। ੨੪੫

**ਮਃ ੧ ॥ ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ ॥**
**ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥...੪ ॥**
ਮਲਾਰ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੨੮੭

**ਅਰਥ** : (ਜੇ ਕਿਸੇ ਕੋਲ) ਲੱਖਾਂ ਮਣ ਸੋਨਾ ਹੋਵੇ, ਲੱਖਾਂ ਮਣ ਚਾਂਦੀ ਹੋਵੇ ਅਤੇ (ਉਹ) ਲੱਖਾਂ ਧਨਾਡਾਂ ਤੋਂ ਵਡਾ ਧਨਾਡ ਹੋਵੇ। (ਜੇ ਕਿਸੇ ਕੋਲ) ਲੱਖਾਂ ਫ਼ੌਜੀ-ਟੁਕੜੀਆਂ ਹੋਣ, (ਦਰਵਾਜ਼ੇ ਉਤੇ) ਲੱਖਾਂ ਵਾਜੇ ਵੱਜਦੇ ਹੋਣ, ਲੱਖਾਂ ਨੇਜ਼ਾ-ਬਰਦਾਰ ਹੋਣ ਅਤੇ ਲੱਖਾਂ ਘੋੜੀਆਂ (ਭਾਵ ਘੋੜ-ਸਵਾਰਾਂ ਦੀਆਂ ਟੁਕੜੀਆਂ ਦੀ ਤਾਕਤ) ਨਾਲ ਸ਼ਹਿਨਸ਼ਾਹ ਬਣਿਆ ਹੋਵੇ (ਫਿਰ ਵੀ ਧਨੀ ਕੌਣ ਹੈ ਅਤੇ ਸ਼ਹਿਨਸ਼ਾਹ ਕੌਣ ਹੈ ? ਇਸ ਦਾ ਫ਼ੈਸਲਾ ਅਗੇ ਹੋਵੇਗਾ)।
**ਰੁਪਾ**- ਚਾਂਦੀ। **ਸਾਹਾ ਸਿਰਿ ਸਾਹ**- ਧਨਾਡਾਂ ਤੋਂ ਉਪਰ (ਭਾਵ ਵੱਡਾ) ਧਨਾਡ। **ਲਸਕਰ**- ਫ਼ੌਜ, ਫ਼ੌਜੀ ਟੁਕੜੀ। **ਲਖੀ ਘੋੜੀ**- ਲੱਖਾਂ ਘੋੜ-ਸਵਾਰਾਂ ਦੀ ਤਾਕਤ ਨਾਲ।
[ਸੰਸ. ਸੁਵਰ੍ਣ (ਸੁਵਰ੍ਣ) : ਚੰਗੇ ਰੰਗ ਦਾ, ਸੁੰਦਰ ਰੰਗ ਵਾਲਾ, ਚਮਕੀਲਾ, ਉਜਲਾ, ਪੀਲਾ, ਸੁਨਹਿਰਾ ; ਚੰਗੀ ਜਾਤਿ ਦਾ ; ਪ੍ਰਸਿੱਧ।
ਪ੍ਰਾ. ਸੁਵਣ੍ਣ (ਸੁਵਣ੍ਣ) : ਸੋਹਣਾ ਰੰਗ ; ਸੁੰਦਰ ਰੰਗ ਦਾ ; ਸੋਨਾ।]

**ਸੁਇਨਾ** : ਸੋਨਾ (ਭਾਵ ਸੋਨੇ ਦੇ ਗਹਿਣੇ)। ੨੪੬

**ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥**
**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ ॥ ੪ ॥**
ਗਉੜੀ ਚੇਤੀ, ਮਹਲਾ ੧, ੧੪, ਸਫ਼ਾ ੧੫੫

**ਅਰਥ** : ਇਸਤ੍ਰੀ ਚਾਂਦੀ-ਸੋਨੇ (ਦੇ ਗਹਿਣੇ) ਮੰਗਦੀ ਹੈ ਅਤੇ ਮਿੱਤਰ ਖਾਣ-ਪੀਣ ਦੇ ਪਦਾਰਥਾਂ ਦੀ ਆਸ ਕਰਦੇ ਹਨ। ਨਾਨਕ (ਆਖਦਾ ਹੈ ਕਿ ਜੋ ਮਨੁੱਖ) ਇਨ੍ਹਾਂ ਵਾਸਤੇ ਪਾਪ ਕਰਦਾ ਹੈ, (ਉਹ ਗੁਨਾਹਾਂ ਦਾ) ਬੱਝਿਆ ਯਮ-ਪੁਰੀ ਜਾਵੇਗਾ।
**ਕਾਮਣਿ**- ਇਸਤ੍ਰੀ। **ਲੋੜੈ**- ਚਾਹੁੰਦੀ ਹੈ, ਮੰਗਦੀ ਹੈ। **ਲੁੜੇਨਿ**- ਚਾਹੁੰਦੇ ਹਨ, ਆਸ ਕਰਦੇ ਹਨ। **ਖਾਧਾਤਾ**- ਖਾਣ ਦੇ ਪਦਾਰਥ। **ਬਾਧਾਤਾ**- ਬੱਝਿਆ।
[ਵੇਖੋ ੨੪੫]

**ਸੁਇਨੇ** : ਸੋਨੇ। ੨੪੭

**ਸਲੋਕੁ ਮਃ ੧ ॥ ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**
**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥.... ੧ ॥**
ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

ਵੇਖੋ **'ਸਿਰਿ (ਭਾਰੁ)'** IV-੨੪੯੯
[ਵੇਖੋ ੨੪੫]

**ਸੁਇਨੇ** : ਸੋਨੇ ਦੀ। ੨੪੮

**ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥**
**ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥**
**ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥**
ਸਿਰੀ., ਮਹਲਾ ੧, ੭, ਸਫ਼ਾ ੧੬

ਵੇਖੋ **'ਸਾਖਤਿ'** IV-੧੩੮੦
[ਵੇਖੋ ੨੪੫]

**ਸੁਈ** : ਉਹੀ। ੨੪੯

**ਮ: ੧ ॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥**
**ਦਿਹੰਦ ਸੁਈ ॥ ਏਕ ਤੁਈ ॥ ਏਕ ਤੁਈ ॥੬॥**
ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪

ਵੇਖੋ **'ਆਬ'** III-੫੯੧
[ਵੇਖੋ ੧੮੧੦]

**ਸੋਈ** : ਉਹੀ। ੨੪੯ ੳ

**ਜਾ ਕਾ ਅਸਥਲੁ ਤੋਲੁ ਅਮਿਤੋ ॥**
**ਸੋਈ ਨਾਨਕ ਸਖਾ ਜੀਅ ਸੰਗਿ ਕਿਤੋ ॥**
ਗਾਥਾ, ਮਹਲਾ ੫, ੧੩, ਸਫ਼ਾ ੧੩੬੦

**ਅਰਥ** : ਨਾਨਕ (ਆਖਦਾ ਹੈ ਕਿ) ਜਿਸ (ਪ੍ਰਭੂ) ਦਾ ਟਿਕਾਣਾ ਅਤੇ ਤੋਲ ਅਮਿਤ (ਅਮਿਣਵਾਂ) ਹੈ, (ਮੈਂ) ਉਹੀ (ਪਰਮੇਸ਼ਰ ਆਪਣੇ) ਜੀਅ ਦਾ (ਅਸਲੀ) ਮਿੱਤਰ-ਸੰਗੀ ਬਣਾਇਆ ਹੈ।
**ਅਸਥਲੁ**- ਸਥਲ, ਟਿਕਾਣਾ। **ਅਮਿਤੋ**- ਮਿਣਤੀ ਤੋਂ ਪਰੇ।
[ਵੇਖੋ ੧੮੧੦]

**ਸੋਇਨ** : ਸੋਨੇ। ੨੫੦

**ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥**
**ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥ ੩ ॥**
ਧਨਾ., ਨਾਮਦੇਵ, ੧, ਪੰਨਾ ੬੯੩

ਵੇਖੋ **'ਅਧਿਕਾਈ'** II-੨੩੩੯

**ਨੋਟ** : 'ਸੋਇਨ' ਸ਼ਬਦ ਦੇ 'ਸ' ਨੂੰ ਦੋ ਮਾਤਰਾ ਲਾਉਣ ਤੋਂ ਭਾਵ ਇਹ ਹੈ ਕਿ ਇਸ ਦਾ ਅਸਲ ਰੂਪ 'ਸੋਇਨ' ਹੈ, ਪਰ ਪਦ-ਉਚਾਰਨ ਸਮੇਂ ਸੰਗੀਤਕ-ਸੰਤੁਲਨ ਵਾਸਤੇ ਇਸ ਦਾ ਉਚਾਰਨ 'ਸੁਇਨ' ਕਰਨਾ ਹੈ।
[ਵੇਖੋ ੨੪੫]

**ਸੁਸਾਜਨੁ** : ਸ਼੍ਰੇਸ਼ਠ ਸੱਜਣ। ੨੫੧

**ਚਾਤ੍ਰਿਕ ਚਿਤ ਸੁਚਿਤ ਸੁਸਾਜਨੁ ਚਾਹੀਐ ॥**
**ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥**

ਫੁਨਹੇ, ਮਹਲਾ ੫, ੧੧, ਸਫ਼ਾ ੧੩੬੨
ਵੇਖੋ **'ਆਹੀਐ'** III-੧੫੦

['ਸੁਸਾਜਨੁ' ਸ਼ਬਦ ਸੰਸਕ੍ਰਿਤ 'ਸੱਜਨ' ਅਤੇ ਉਪਸਰਗ 'ਸੁ' ਦੇ ਸੰਜੋਗ ਤੋਂ ਬਣਿਆ ਹੈ। ਦੋਹਾਂ ਸ਼ਬਦਾਂ ਦੇ ਮੂਲ ਅਤੇ ਅਰਥ ਇਸ ਪ੍ਰਕਾਰ ਹਨ–
ਸੰਸ. ਸੁ (ਸੁ) : ਇਕ ਸੰਸਕ੍ਰਿਤ ਪ੍ਰਤਯਯ ਜੋ ਸੰਗਿਆ ਵਿਸ਼ੇਸ਼ਣ ਅਤੇ ਕ੍ਰਿਆ-ਵਿਸ਼ੇਸ਼ਣ ਸ਼ਬਦਾਂ ਨਾਲ ਜੁੜਦਾ ਹੈ। ਇਸ ਦੇ ਅਰਥ ਹਨ– ਚੰਗਾ, ਸ਼੍ਰੇਸ਼ਠ ; ਸੁੰਦਰ, ਮਨੋਹਰ ; ਖ਼ੂਬ, ਪੂਰੀ ਤਰ੍ਹਾਂ ; ਆਸਾਨੀ ਨਾਲ ; ਤੁਰਤ ; ਬਹੁਤ, ਅਤਿਅਧਿਕ ਆਦਿ।
ਸੰਸ. सज्जनः (ਸਜੁਜਨ:) : ਭੱਦਰ-ਪੁਰਸ਼, ਪੁੰਨ-ਆਤਮਾ।
ਪ੍ਰਾ. सज्जण (ਸਜੁਜਣ) : ਭਲਾ ਆਦਮੀ, ਸਤ-ਪੁਰਖ।]

**ਸੁਹੰਦਾ** : ਸੋਹਣਾ। ੨੫੨

**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥**
**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥**

ਮਾਝ (ਬਾਰਹ.), ਮਹਲਾ ੫, ੫, ਸਫ਼ਾ ੧੩੪

**ਅਰਥ** : ਹੇ ਪ੍ਰਭੂ ! ਨਾਨਕ ਦੀ ਬੇਨਤੀ ਹੈ ਕਿ ਤੁਹਾਡੇ ਬਿਨਾ (ਮੇਰਾ) ਕੋਈ ਦੂਜਾ (ਸਹਾਰਾ) ਨਹੀਂ ਹੈ। ਜਿਸ ਦੇ ਮਨ ਵਿਚ ਪਰਮੇਸ਼ਰ ਦੇ ਚਰਨ ਨਿਵਾਸ ਕਰ ਜਾਂਦੇ ਹਨ, ਉਸ ਨੂੰ ਹਾੜ੍ਹ ਦਾ ਮਹੀਨਾ ਸੋਹਣਾ ਲਗਦਾ ਹੈ।
[ਸੰਸ. शोभन (ਸ਼ੋਭਨ) शुभ्+ल्युट् : ਚਮਕੀਲਾ, ਸ਼ਾਨਦਾਰ ; ਮਨੋਹਰ, ਸੁੰਦਰ ; ਸ਼ੁਭ, ਭਾਗਸ਼ਾਲੀ ; ਸੱਜਿਆ ਹੋਇਆ ; ਸਦਾਚਾਰੀ।
ਪ੍ਰਾ. सोहण (ਸੋਹਣ) : ਸੁੰਦਰ ; ਸ਼ੋਭਾਸ਼ਾਲੀ।]

**ਸੁਹੰਦਾ** : ਸੁੰਦਰ ਪ੍ਰਤੀਤ ਹੁੰਦਾ ਹੈ। ੨੫੩

**ਮਃ ੫ ॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥**
**ਨਾਨਕ ਨਾਮ ਵਿਹੂਣਿਆ ਤਿਨ੍ਹ ਤਨ ਖਾਵਹਿ ਕਾਉ ॥ ੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੬, ਸਫ਼ਾ ੧੨੪੭

**ਅਰਥ** : ਪਰਮਾਤਮਾ ਦਾ ਨਾਮ ਜਪਦਿਆਂ ਧਰਤੀ ਸੋਹਣੀ ਲਗਦੀ ਹੈ ਅਤੇ ਆਕਾਸ਼ (ਵੀ) ਸੁੰਦਰ ਪ੍ਰਤੀਤ ਹੁੰਦਾ ਹੈ। ਨਾਨਕ (ਆਖਦਾ ਹੈ ਕਿ) ਜੋ (ਵਿਅਕਤੀ) ਨਾਮ ਤੋਂ ਸੱਖਣੇ ਹਨ, ਉਨ੍ਹਾਂ ਦੇ ਸਰੀਰ ਨੂੰ (ਵਿਕਾਰ ਰੂਪ) ਕਾਂ ਖਾ ਜਾਂਦੇ ਹਨ।
**ਸੁਹਾਵੜੀ**– ਸੋਹਣੀ ਹੈ। **ਵਿਹੂਣਿਆ**– ਸੱਖਣਿਆਂ ਨੂੰ (ਭਾਵ ਜੋ ਸੱਖਣੇ ਹਨ)। **ਕਾਉ**– (ਵਿਕਾਰ ਰੂਪ) ਕਾਂ।
[ਵੇਖੋ ੨੫੨]

**ਸੋੁਹੰਦਾ** : ਸੁਹਾਵਣਾ। ੨੫੪

**ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥**
**ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥**

ਮਾਝ (ਬਾਰਹ.), ਮਹਲਾ ੫, ੧੧, ਸਫ਼ਾ ੧੩੫
ਵੇਖੋ **'ਸਰਮ'** IV- ੮੭੩

**ਨੋਟ** : 'ਸੋੁਹੰਦਾ' ਸ਼ਬਦ ਦੇ 'ਸ' ਨੂੰ ਦੋ ਮਾਤਰਾ ਲਾਉਣ ਤੋਂ ਭਾਵ ਇਹ ਹੈ ਕਿ ਇਸ ਦਾ ਅਸਲ ਰੂਪ 'ਸੋਹੰਦਾ' ਹੈ, ਪਰ ਗਾਇਨ ਕਰਦੇ ਸਮੇਂ ਇਸ ਦਾ ਉਚਾਰਨ 'ਸੁਹੰਦਾ' ਕਰਨਾ ਹੈ।
[ਵੇਖੋ ੨੫੨]

**ਸੁਹੰਦੀ** : ਸੁੰਦਰ ਲਗਦੀ ਹੈ। ੨੫੫

**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥**
**ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥.....॥੩॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮
ਵੇਖੋ **'ਸਤਿ (ਸਤੇ)'** III-੨੨੩੯

[ਵੇਖੋ ੨੫੨]

**ਸੋੁਹੰਦੀ** : ਸ਼ੋਭਨੀਕ ਹੁੰਦੀ ਹੈ, ਸੁੰਦਰ ਲਗਦੀ ਹੈ। ੨੫੬

**ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥**
**ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ ॥ ੩ ॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮
ਵੇਖੋ **'ਅਨੰਦੀ'** II-੨੪੭੮

**ਨੋਟ** : 'ਸੋੁਹੰਦਾ' ਵਾਂਗ ਹੀ ਇਥੇ ਸ਼ਬਦ ਰੂਪ 'ਸੋੁਹੰਦੀ' ਆਇਆ ਹੈ।
[ਵੇਖੋ ੨੫੨]

**ਸੁਹੰਦੀਆ** : ਸੁੰਦਰ ਲਗਦੀਆਂ ਹਨ। ੨੫੭

**ਮਃ ੫ ॥ ਨਾਨਕ ਬਿਜੁਲੀਆ ਚਮਕੰਨਿ ਘੁਰਨਿ੍ ਘਟਾ ਅਤਿ ਕਾਲੀਆ ॥**
**ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨

**ਅਰਥ** : ਨਾਨਕ (ਆਖਦਾ ਹੈ ਕਿ ਵਰਖਾ ਰੁੱਤ ਵਿਚ) ਬਿਜਲੀਆਂ ਚਮਕਦੀਆਂ ਹਨ ਅਤੇ (ਬੱਦਲਾਂ ਦੀਆਂ) ਕਾਲੀਆਂ ਘਟਾਵਾਂ ਬਹੁਤ ਗਜਦੀਆਂ ਹਨ। (ਪਰ) ਹੇ ਨਾਨਕ ! ਭਰਪੂਰ ਵਸ ਰਹੀਆਂ ਬੱਦਲਾਂ (ਦੀਆਂ ਇਹ ਘਟਾਵਾਂ) ਪਤੀ ਦੇ ਮਿਲਾਪ ਨਾਲ ਹੀ ਸੁੰਦਰ ਲਗਦੀਆਂ ਹਨ।
**ਚਮਕੰਨਿ**– ਚਮਕਦੀਆਂ ਹਨ। **ਘੁਰਨਿ੍**– ਗਜਦੀਆਂ ਹਨ। **ਮੇਘ**– ਬੱਦਲ। **ਅਪਾਰ**– ਬਹੁਤ, ਭਰਪੂਰ। **ਸੰਗਮਿ**– ਮਿਲਾਪ ਨਾਲ। **ਪਿਰੀ**– ਪਿਆਰੇ ਦੇ।
[ਵੇਖੋ ੨੫੨]

**ਸੁਹਦੇ** : ਸ਼ਹੀਦ ਦਾ ਬਹੁਵਚਨ, ਗਵਾਹ। ੨੫੮

**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**

**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩

ਵੇਖੋ **'ਸਾਦਕ'** IV-੧੬੩੨

**ਨੋਟ** : ਸ਼ਹੀਦ ਸੰਬੰਧੀ ਹੋਰ ਜਾਣਕਾਰੀ ਲਈ ਵੇਖੋ III-੧੯੩੭

[ਅ. ਸ਼ੁਹਦਾ : ਸ਼ਹੀਦ ਦਾ ਬਹੁਵਚਨ, ਗਵਾਹ, ਰੱਬ ਦੇ ਰਾਹ ਉਤੇ ਮਾਰੇ ਜਾਣ ਵਾਲੇ ਲੋਕ।]

## ਸੁਹਲਾਵੀ : ਆਨੰਦ। ੨੫੯

**ਸੁਨੀਐ ਬਾਜੈ ਬਾਜ ਸੁਹਾਵੀ ॥**
**ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੩, ਸਫ਼ਾ ੧੨੬੬

**ਅਰਥ** : (ਹੇ ਭਾਈ !) ਵਾਜੇ ਦੀ ਸੁੰਦਰ (ਭਾਵ ਸੁਖਦਾਈ) ਆਵਾਜ਼ ਸੁਣ ਰਹੇ ਹਾਂ। ਪਿਆਰੇ ਦਾ ਮੂੰਹ ਵੇਖ ਕੇ (ਮੇਰੇ ਲਈ) ਦਿਨ ਚੜ੍ਹ ਪਿਆ ਹੈ, ਹਿਰਦੇ-ਘਰ ਵਿਚ ਆਨੰਦ-ਮੰਗਲ ਬਣ ਗਿਆ ਹੈ

**ਸੁਨੀਐ**- ਸੁਣ ਰਹੇ ਹਾਂ। **ਬਾਜੈ**- ਵਾਜੇ ਦੀ। **ਬਾਜ**- ਆਵਾਜ਼। **ਸੁਹਾਵੀ**- ਸੁੰਦਰ, ਸੁਖਦਾਈ। **ਭੋਰੁ**- ਦਿਨ। **ਪ੍ਰਿਅ ਮੁਖ**- ਪਿਆਰੇ ਦਾ ਮੂੰਹ। **ਪੇਖੇ**- ਵੇਖ ਕੇ। **ਗ੍ਰਿਹਿ**- ਹਿਰਦੇ-ਘਰ ਵਿਚ।

[ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁਖ' ਅਤੇ 'ਕੇਲਿ:' ਦੀ ਸੰਧੀ ਤੋਂ ਦੇਸੀ ਬੋਲੀ ਵਿਚ ਪ੍ਰਚਲਿਤ 'ਸੁਖਕੇਲਿ' ਸ਼ਬਦ ਦਾ ਪ੍ਰਾਕ੍ਰਿਤ ਰੂਪ 'ਸੁਹੇਲ੍ਲਿ' ਹੈ। ਇਸ ਸ਼ਬਦ ਦੇ ਹੋਰ ਰੂਪ 'ਸੁਹਲ੍ਲੀ' ਅਤੇ 'ਸੁਹਿਲ੍ਲਿਯਾ' ਵੀ ਹਨ। ਦੋਹਾਂ ਸ਼ਬਦਾਂ ਦਾ ਅਰਥ ਸੁਖ ਅਤੇ ਆਨੰਦ ਹੈ। ਗੁਰਬਾਣੀ ਵਿਚ ਆਏ ਸ਼ਬਦ ਸੁਹੇਲਾ, ਸੁਹੇਲੜਾ, ਸੁਹੇਲੀ, ਸੁਹੇਲੜੀ, ਸੁਹੇਲੀਆ, ਸੁਹਲਾਵੀ ਆਦਿ ਇਨ੍ਹਾਂ ਸ਼ਬਦਾਂ ਦੇ ਹੀ ਹੋਰ ਰੂਪ ਹਨ।]

## ਸੁਹਾਇ : ਸੁਖਾਂਦੀ ਹੈ, ਚੰਗੀ ਲਗਦੀ ਹੈ। ੨੬੦

**ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥**
**ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥**

ਸਲੋਕ, ਕਬੀਰ, ੬੮, ਸਫ਼ਾ ੧੩੬੮

**ਅਰਥ** : ਕਬੀਰ (ਆਖਦਾ ਹੈ ਕਿ) ਪਾਪ ਕਰਨ ਵਾਲੇ ਵਿਅਕਤੀ ਨੂੰ (ਪਰਮਾਤਮਾ ਦੀ) ਭਗਤੀ ਚੰਗੀ ਨਹੀਂ ਲਗਦੀ, ਨਾ ਹੀ (ਉਸ ਨੂੰ) ਪਰਮੇਸ਼ਰ ਦੀ ਆਰਾਧਨਾ ਸੁਖਾਂਦੀ ਹੈ। (ਅਸਲ ਵਿਚ) ਮੱਖੀ ਚੰਦਨ (ਦੀ ਖ਼ੁਸ਼ਬੋ) ਨੂੰ ਤਿਆਗ ਦੇਂਦੀ ਹੈ (ਅਤੇ) ਉਥੇ ਜਾਂਦੀ ਹੈ, ਜਿਥੇ ਦੁਰਗੰਧ ਹੋਵੇ।

**ਨ ਭਾਵਈ**- ਚੰਗੀ ਨਹੀਂ ਲਗਦੀ। **ਮਾਖੀ**- ਮੱਖੀ। **ਪਰਹਰੈ**- ਤਿਆਗ ਦੇਂਦੀ ਹੈ। **ਜਹ**- ਜਿਥੇ। **ਬਿਗੰਧ**- ਦੁਰਗੰਧ। **ਤਹ**- ਉਥੇ।

[ਸੰਸ. ਸੁਖਾਯ੍ (ਸੁਖਾਯ੍) : ਖ਼ੁਸ਼ ਹੋਣਾ, ਆਨੰਦਿਤ ਹੋਣਾ।
ਪ੍ਰਾ. ਸੁਹਾ (ਸੁਹਾ), ਸੁਹਾਅ (ਸੁਹਾਅ), ਸੁਹਾਵ (ਸੁਹਾਵ), ਸੁਹਾਇ (ਸੁਹਾਇ), ਸੁਹਾਵਇ (ਸੁਹਾਵਇ), ਸੁਹਾਵੇਇ (ਸੁਹਾਵੇਇ) : ਸੁਖ ਪਾਉਣਾ, ਸੁਖੀ ਕਰਨਾ।]

## ਸੁਹਾਇ : ਸ਼ੋਭਾ ਪਾਈਦੀ ਹੈ। ੨੬੧

**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥**
**ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥ ੧ ॥**

ਸਿਰੀ., ਮਹਲਾ ੩, ੫੪, ਸਫ਼ਾ ੩੪

ਵੇਖੋ **'ਸਬਦਿ (ਸੁਹਾਇ)'** IV-੨੬

[ਸੰਸ. ਸ਼ੁਭ੍ (ਸ਼ੁਭ੍) : ਚਮਕਣਾ ; ਸੁੰਦਰ ਹੋਣਾ ; ਯੋਗ ਹੋਣਾ ; ਸ਼ੋਭਾ ਦੇਣਾ ; ਲਾਭਕਾਰੀ ਹੋਣਾ।
ਸ਼ੁਭ (ਸ਼ੁਭ) ਸ਼ੁਭ੍+ਕ : ਸ਼ੋਭਾ-ਯੁਕਤ, ਚਮਕੀਲਾ, ਸ਼ਾਨਦਾਰ ; ਸੁੰਦਰ, ਮਨੋਹਰ ; ਮੰਗਲਮਈ ; ਪ੍ਰਮੁਖ ; ਸਦਗੁਣੀ ਆਦਿ।
ਸ਼ੋਭਯ੍ (ਸ਼ੋਭਯ੍) : ਸ਼ੋਭਾ-ਯੁਕਤ ਕਰਨਾ।
ਪ੍ਰਾ. ਸੋਹ (ਸੋਹ), ਸੋਹਇ (ਸੋਹਇ), ਸੋਹਏ (ਸੋਹਏ) : ਸ਼ੋਭਣਾ, ਚਮਕਣਾ ; ਸੁੰਦਰ ਹੋਣਾ ਆਦਿ।
ਸੋਹ (ਸੋਹ), ਸੋਹੇਇ (ਸੋਹੇਇ) : ਸ਼ੋਭਾ-ਯੁਕਤ ਕਰਨਾ।]

## ਸੁਹਾਇਆ : ਸ਼ੋਭਨੀਕ ਭਾਵ ਸਦਗੁਣੀ ਹੋ ਗਿਆ। ੨੬੨

**ਮਨਿ ਭਾਵੈ ਸਬਦੁ ਸੁਹਾਇਆ ॥**
**ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੑੇ ਗੁਰਿ ਰਾਖੇ ਸਚੁ ਪਾਇਆ ॥ ੧ ॥ ਰਹਾਉ ॥**

ਮਲਾਰ, ਮਹਲਾ ੧, ੩, ਸਫ਼ਾ ੧੨੫੫

**ਅਰਥ** : ਜਿਨ੍ਹਾਂ ਦੇ ਮਨ ਨੂੰ (ਗੁਰੂ ਦਾ) ਸ਼ਬਦ ਚੰਗਾ ਲਗਦਾ ਹੈ, (ਉਨ੍ਹਾਂ ਦਾ ਜੀਵਨ) ਸਦਗੁਣੀ ਹੋ ਗਿਆ। ਬਹੁਤ ਜੂਨੀਆਂ ਵਿਚ ਭਟਕ-ਭਟਕ ਕੇ (ਕਈ) ਭੇਖ (ਭਾਵ ਸਰੀਰ) ਧਾਰਦੇ ਰਹੇ, (ਪਰ ਜਦੋਂ) ਗੁਰੂ ਨੇ (ਇਸ ਭਟਕਣਾ ਤੋਂ) ਬਚਾਇਆ ਤਾਂ (ਉਨ੍ਹਾਂ ਨੂੰ) ਸੱਚ ਦੀ ਪ੍ਰਾਪਤੀ ਹੋ ਗਈ।
[ਵੇਖੋ ੨੬੧]

## ਸੁਹਾਇਆ : ਚੰਗਾ ਹੋ ਗਿਆ, ਮੰਗਲਮਈ ਹੋ ਗਿਆ। ੨੬੩

**ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥**
**ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥ ੨ ॥**

ਮਾਝ (ਅਸ.), ਮਹਲਾ ੩, ੧੧, ਸਫ਼ਾ ੧੧੫

**ਅਰਥ** : ਜਦੋਂ ਸਦਾ-ਸਥਿਰ ਪਰਮਾਤਮਾ ਮੇਰੇ ਮਨ ਨੂੰ ਪਿਆਰਾ ਲਗ ਗਿਆ, ਤਾਂ ਸਾਰਾ ਸਮਾਂ, (ਸਾਰਾ) ਵਕਤ ਮੰਗਲਮਈ ਹੋ ਗਿਆ। ਸਦਾ ਕਾਇਮ ਰਹਿਣ ਵਾਲੇ (ਪਰਮੇਸ਼ਰ) ਦੀ ਸੇਵਾ ਕਰਨ ਨਾਲ ਸਦੀਵੀ ਮਹਿਮਾ ਮਿਲਦੀ ਹੈ। ਗੁਰੂ ਦੀ ਕ੍ਰਿਪਾ ਤੋਂ ਸਚ ਪ੍ਰਾਪਤ ਕਰੀਦਾ ਹੈ।
[ਵੇਖੋ ੨੬੧]

## ਸੁਹਾਇਆ : ਸ਼ੋਭਨੀਕ ਹੋ ਗਿਆ। ੨੬੪

**ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥**
**ਸਤਸੰਗਤਿ ਬਹਿ ਹਰਿ ਗੁਣ ਗਾਇਆ ॥**

**ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥ ੬ ॥**

ਮਾਝ (ਅਸ.), ਮਹਲਾ ੩, ੧੧, ਸਫ਼ਾ ੧੧੫

ਵੇਖੋ **'ਸਾਲਾਹਹਿ'** IV-੧੯੫੯

[ਵੇਖੋ ੨੬੧]

**ਸੁਹਾਇਆ** : ਸੋਹਣਾ ਹੋ ਗਿਆ (ਭਾਵ ਪਵਿੱਤਰ ਹੋ ਗਿਆ)। ੨੬੫

**ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥**
**ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥**
**ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥ ੩ ॥**

ਮਾਝ (ਅਸ.), ਮਹਲਾ ੩, ੨੯, ਸਫ਼ਾ ੧੨੬

**ਅਰਥ** : ਸਰੀਰ ਰੂਪ ਇਸ ਗੁਫਾ ਵਿਚ (ਹਿਰਦਾ ਰੂਪ) ਇਕ ਸਥਾਨ ਪਵਿੱਤਰ ਹੋ ਗਿਆ ਹੈ। ਪੂਰੇ ਗੁਰੂ ਨੇ ਹਉਮੈ ਦੀ ਭਟਕਣਾ ਨੂੰ ਦੂਰ ਕਰ ਦਿੱਤਾ ਹੈ। (ਭਾਗਸ਼ਾਲੀ ਮਨੁੱਖ) ਹਰ ਰੋਜ਼ ਪਿਆਰ ਵਿਚ ਲੀਨ ਹੋ ਕੇ ਨਾਮ ਦੀ ਮਹਿਮਾ ਕਰਦੇ ਹਨ ਅਤੇ ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਨੂੰ) ਪ੍ਰਾਪਤ ਕਰ ਲੈਂਦੇ ਹਨ।

[ਵੇਖੋ ੨੬੧]

**ਸੁਹਾਇਆ** : ਜਚਦਾ ਹੈ, ਫੱਬਦਾ ਹੈ। ੨੬੬

**ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥**
**ਕਹੁ ਨਾਨਕ ਗੁਰ ਭਰਮੁ ਚੁਕਾਇਆ ॥ ੪ ॥**

ਸੂਹੀ, ਮਹਲਾ ੫, ੫, ਸਫ਼ਾ ੭੩੮

ਵੇਖੋ **'ਸੀਗਾਰ'** V-੪੨

[ਵੇਖੋ ੨੬੧]

**ਸੁਹਾਇਆ** : ਚੰਗਾ ਲਗਿਆ ਭਾਵ ਮਿੱਠਾ ਲਗਿਆ। ੨੬੭

**ਸਚਾ ਅਮਰੁ ਸਬਦਿ ਸੁਹਾਇਆ ॥ ਪੰਚ ਸਬਦ ਮਿਲਿ ਵਾਜਾ ਵਾਇਆ ॥**
**ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥ ੭ ॥**

ਮਾਰੂ (ਸੋਲ.) ਮਹਲਾ ੩, ੧੪, ਸਫ਼ਾ ੧੦੫੭-੫੮

**ਅਰਥ** : ਪਰਮਾਤਮਾ ਦਾ ਅਟੱਲ ਹੁਕਮ (ਗੁਰੂ ਦੇ) ਸ਼ਬਦ ਰਾਹੀਂ ਮਿੱਠਾ ਲਗਿਆ ਹੈ। ਪੰਜ ਵਾਜਿਆਂ ਨੇ ਮਿਲ ਕੇ ਸੰਗੀਤ ਉਤਪੰਨ ਕੀਤਾ ਹੈ। ਜੀਵਨ (-ਯਾਤਰਾ) ਨੂੰ ਆਸਾਨ ਕਰਨ ਵਾਲਾ ਪਰਮਾਤਮਾ ਦਾ ਨਾਮ (ਜਪਣਾ ਹੀ) ਨਿੱਤ ਦੀ ਕਾਰ ਹੋ ਗਈ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾ ਕਾਹਦਾ ਕਾਰਜ (ਸਫਲ ਹੋਇਆ) ?

**ਅਮਰੁ**- ਹੁਕਮ। **ਪੰਚ ਸਬਦ**- ਪੰਜ ਵਾਜੇ। ਵੇਖੋ III-੧੪੪੭। **ਵਾਜਾ ਵਾਇਆ**- ਭਾਵ ਸੰਗੀਤ ਕੀਤਾ। **ਸੁਹੇਲਾ**- ਆਸਾਨ ਕਰਨ ਵਾਲਾ। **ਕੇਹਾ**- ਕਾਹਦਾ।

[ਵੇਖੋ ੨੬੧]

**ਸੁਹਾਈ** : ਸੁਖਾਂਦਾ, ਚੰਗਾ ਲਗਦਾ। ੨੬੮

**ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥**
**ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥...੧ ॥**

ਗਉੜੀ ਪੂਰਬੀ (ਛੰਤ), ਮਹਲਾ ੩, ੨, ਸਫ਼ਾ ੨੪੪

**ਅਰਥ** : ਹੇ ਮੇਰੀ ਮਾਂ ! ਮੈਂ ਪਿਆਰੇ ਤੋਂ ਬਿਨਾ ਕਿਵੇਂ ਜੀਵਾਂ ? ਪ੍ਰੀਤਮ ਤੋਂ ਬਿਨਾ (ਮੈਂ) ਬਿਲਕੁਲ ਦੀਨ (ਗ਼ਰੀਬ) ਹਾਂ ਜੀ। ਪਿਆਰੇ ਬਿਨਾ (ਮੈਨੂੰ) ਨੀਂਦ ਨਹੀਂ ਆਉਂਦੀ (ਅਤੇ) ਨਾ ਹੀ ਸਰੀਰ ਉਤੇ ਕਪੜਾ ਸੁਖਾਂਦਾ ਹੈ ਜੀ।

**ਪਿਰ**- ਪਿਆਰਾ। **ਖਰੀ**- ਬਹੁਤ। **ਨਿਮਾਣੀ**- ਦੀਨ। **ਕਾਪੜੁ**- ਕਪੜਾ।

[ਵੇਖੋ ੨੬੦]

**ਸੁਹਾਈ** : ਸ਼ੋਭਨੀਕ ਲਗਦੀ ਹੈ। ੨੬੯

**ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥**
**ਜਜਿ ਕਾਜਿ ਪਰਥਾਇ ਸੁਹਾਈ ॥ ੧ ॥ ਰਹਾਉ ॥**

ਆਸਾ, ਮਹਲਾ ੫, ੩, ਸਫ਼ਾ ੩੭੦-੭੧

**ਅਰਥ** : ਗੁਰੂ ਨੂੰ ਮਿਲ ਕੇ ਮੈਂ ਸ੍ਰੇਸ਼ਠ ਕਰਨੀ ਰੂਪ ਇਸਤ੍ਰੀ ਪ੍ਰਾਪਤ ਕੀਤੀ ਹੈ। ਜੋ ਯਗ ਵਿਚ, ਵਿਆਹ ਵਿਚ (ਭਾਵ ਧਾਰਮਿਕ ਅਤੇ ਸਮਾਜਿਕ ਸਮਾਗਮਾਂ ਸਮੇਂ) ਹਰ ਥਾਂ 'ਤੇ ਸ਼ੋਭਨੀਕ ਲਗਦੀ ਹੈ।

**ਸੁਕਰਣੀ**- ਉਤਮ ਕਰਨੀ। **ਕਾਮਣਿ**- ਇਸਤ੍ਰੀ। **ਜਜਿ**- ਯਗ ਵਿਚ। **ਕਾਜਿ**- ਵਿਆਹ ਵਿਚ। **ਪਰਥਾਇ**- ਹਰ ਥਾਂ 'ਤੇ।

[ਵੇਖੋ ੨੬੧]

**ਸੁਹਾਈ** : ਪਵਿੱਤਰ ਹੋ ਗਈ। ੨੭੦

**ਮਃ ੩ ॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥**
**ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥...੨ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੫, ਸਫ਼ਾ ੫੧੪

**ਅਰਥ** : ਵਾਹ-ਵਾਹ ਕਰਦੀ ਜੀਭ ਸ਼ਬਦ ਰਾਹੀਂ ਪਵਿੱਤਰ ਹੋ ਗਈ ਹੈ। ਪੂਰਨ ਸ਼ਬਦ ਰਾਹੀਂ ਪਰਮੇਸ਼ਰ ਆ ਮਿਲਿਆ ਹੈ।

**ਰਸਨਾ**- ਜੀਭ।

[ਵੇਖੋ ੨੬੧]

**ਸੁਹਾਈ** : ਸੁਹਾਵਣੀ। ੨੭੧

**ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥**
**ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥**

ਬਸੰਤ (ਵਾਰ), ਮਹਲਾ ੫, ਪਉੜੀ ੧, ਸਫ਼ਾ ੧੧੯੫

**ਅਰਥ** : ਹੇ ਭਾਈ ! ਅਕਾਲ-ਪੁਰਖ ਦਾ ਨਾਮ ਸਿਮਰ ਕੇ ਪ੍ਰਫੁਲਿਤ ਹੋ ਜਾ (ਭਾਵ ਆਤਮਕ ਵਿਕਾਸ ਨੂੰ ਪ੍ਰਾਪਤ ਕਰ ਲੈ। ਮਾਨਵ ਜੀਵਨ ਰੂਪ) ਇਹ ਰੁੱਤ (ਬਹੁਤ) ਸੁਹਾਵਣੀ ਹੈ, (ਪਰ ਪੂਰਬਲੇ) ਕਰਮਾਂ ਕਾਰਨ (ਭਾਗ ਵਿਚ) ਲਿਖੀ ਹੋਵੇ ਤਾਂ ਮਿਲਦੀ ਹੈ।

**ਹਰਿਆ**- ਪ੍ਰਫੁਲਿਤ। **ਕਰਮਿ**- ਕਰਮਾਂ ਕਾਰਨ। **ਲਿਖੰਤੈ**- ਲਿਖੀ ਹੋਵੇ।

[ਵੇਖੋ ੨੬੧]

**ਸੁਹਾਏ :** ਸ਼ੋਭਨੀਕ ਹੁੰਦੀ ਹੈ। ੨੭੨

**ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥**
**ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥ ੪ ॥**

ਵਡ. (ਛੰਤ), ਮਹਲਾ ੩, ੧, ਸਫ਼ਾ ੫੬੮

**ਅਰਥ** : (ਜੇ) ਮੱਥੇ ਉਪਰ ਭਾਗ ਹੋਣ ਤਾਂ ਪਰਮੇਸ਼ਰ ਰੂਪ ਸ੍ਰੇਸ਼ਠ ਸੁਹਾਗ ਮਿਲ ਜਾਂਦਾ ਹੈ ਅਤੇ ਸੱਚੇ ਸ਼ਬਦ ਰਾਹੀਂ (ਜੀਵ-ਇਸਤ੍ਰੀ) ਸ਼ੋਭਨੀਕ ਹੁੰਦੀ ਹੈ। ਨਾਨਕ (ਆਖਦਾ ਹੈ ਕਿ) ਜੇ ਜੀਵ-ਇਸਤ੍ਰੀ ਗੁਰੂ ਦੇ ਭਾਣੇ ਅਨੁਸਾਰ ਤੁਰੇ ਤਾਂ ਉਹ ਪ੍ਰਭੂ-ਪ੍ਰੇਮ ਵਿਚ ਲੀਨ ਹੋ ਜਾਂਦੀ ਹੈ।

**ਵਰੁ**- ਸ੍ਰੇਸ਼ਠ। **ਸੋਹਾਗੋ**- ਸੁਹਾਗ (ਭਾਵ ਪਤੀ)। **ਕਾਮਣਿ**- ਜੀਵ-ਇਸਤ੍ਰੀ। **ਰੰਗਿ**- ਪ੍ਰੇਮ ਵਿਚ। **ਰਾਤੀ**- ਲੀਨ ਹੋ ਜਾਂਦੀ ਹੈ।

[ਵੇਖੋ ੨੬੧]

**ਸੁਹਾਏ :** ਮੰਗਲਮਈ ਹੋ ਗਏ ਹਨ। ੨੭੩

**ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥**
**ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ ॥...੨ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ** : ਨਾਮ ਰਸ ਵਿਚ ਭਿੱਜੀ ਰਾਤ ਭਲੀ ਹੈ, ਦਿਨ ਵੀ ਮੰਗਲਮਈ ਹੋ ਗਏ ਹਨ। (ਹੇ) ਆਪਣੇ ਘਰ ਵਿਚ ਸੁਤੀ ਪਈ (ਜੀਵ-ਇਸਤ੍ਰੀਏ) ! (ਪਰਮੇਸ਼ਰ ਦਾ) ਪਿਆਰ (ਸੁਤਿਆਂ ਨੂੰ) ਜਗਾਉਂਦਾ ਹੈ।

**ਭਿੰਨੜੀ**- (ਨਾਮ ਰਸ ਵਿਚ) ਭਿੱਜੀ। **ਰੈਣਿ**- ਰਾਤ। **ਦਿਨਸ**- ਦਿਨ। **ਨਿਜ ਘਰਿ**- ਆਪਣੇ ਘਰ ਵਿਚ। **ਸੂਤੜੀਏ**- ਸੁਤੀਏ। **ਪਿਰਮੁ**- ਪ੍ਰੇਮ।

**ਭਾਵ** : 'ਨਿਜ ਘਰਿ ਸੂਤੜੀਏ' ਉਸ ਜੀਵ-ਇਸਤ੍ਰੀ ਨੂੰ ਸੰਬੋਧਨ ਕਰ ਕੇ ਆਖਿਆ ਹੈ, ਜਿਸ ਦਾ ਹਿਰਦਾ ਮਾਇਆ ਦੇ ਮੋਹ ਕਾਰਨ ਪਰਮੇਸ਼ਰ ਵਲੋਂ ਸੁਤਾ ਹੋਇਆ ਹੈ।

[ਵੇਖੋ ੨੬੧]

**ਸੁਹਾਏ :** ਮਨੋਹਰ ਲਗਦੇ ਹਨ। ੨੭੪

**ਸੁਰਮਾਨੰਦ ਭਾਸਕਰ ਆਏ ॥ ਚੰਦ੍ਰਬਿੰਬ ਮੰਗਲਨ ਸੁਹਾਏ ॥**

ਰਾਗਮਾਲਾ, ੧੪੩੦

**ਅਰਥ** : (ਹਿੰਡੋਲ ਦੀਆਂ ਪੰਜ ਰਾਗਨੀਆਂ ਮਗਰੋਂ) ਸੁਰਮਾਨੰਦ ਅਤੇ ਭਾਸਕਰ ਆਏ (ਭਾਵ ਗਾਏ ਗਏ)। ਚੰਦ੍ਰਬਿੰਬ ਅਤੇ ਮੰਗਲਨ (ਵੀ) ਮਨੋਹਰ ਲਗਦੇ ਹਨ।

[ਵੇਖੋ ੨੬੧]

**ਸੁਹਾਗ :** ਖ਼ੁਸ਼ਨਸੀਬੀ ਭਾਵ ਪਤੀ ਦੇ ਸੰਗ ਦੀ ਪ੍ਰਾਪਤੀ। ੨੭੫

**ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥**
**ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ ॥**

ਗਉੜੀ (ਬਾ. ਅ.), ਮਹਲਾ ੫, ੧੯, ਸਫ਼ਾ ੨੫੪

**ਅਰਥ** : ਜਿਸ ਦੇ ਮੱਥੇ ਉਪਰ ਭਾਗ (ਭਰੇ ਲੇਖ ਲਿਖੇ) ਹਨ, (ਉਹ) ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ-ਨਾਮ ਨੂੰ) ਸਿਮਰਦਾ ਰਹਿੰਦਾ ਹੈ। ਨਾਨਕ (ਆਖਦਾ ਹੈ ਕਿ) ਉਨ੍ਹਾਂ ਦਾ (ਜਗਤ ਵਿਚ) ਆਉਣਾ ਸਫਲ ਹੈ, ਜਿਨ੍ਹਾਂ ਨੂੰ ਪਿਆਰੇ ਪਤੀ ਦੇ ਸੰਗ ਦੀ ਪ੍ਰਾਪਤੀ ਹੋਈ ਹੈ।

**ਸਿਮਰਤ**- ਸਿਮਰਦਾ। **ਜਾਹੂ**- ਜਿਸ ਦੇ। **ਪ੍ਰਿਅਹਿ**- ਪਿਆਰੇ।

[ਸੰਸ. सौभाग्य (ਸੌਭਾਗ੍ਯ) : ਖ਼ੁਸ਼ਨਸੀਬੀ, ਚੰਗੀ ਕਿਸਮਤ, ਭਾਗਸ਼ੀਲਤਾ ; ਸੁੰਦਰਤਾ ; ਸ਼ੋਭਾ ; ਵਧਾਈ ਆਦਿ।
ਪ੍ਰਾ. सोहग्ग (ਸੋਹਗ੍ਗ) : ਸੁੰਦਰ ਭਾਗ ; ਪਤੀ-ਪ੍ਰਿਯਤਾ ; ਲੋਕ-ਪ੍ਰਿਯਤਾ।
'ਸੌਭਾਗਯ' ਸ਼ਬਦ ਦੇ ਸ਼ਾਸਤ੍ਰੀ ਅਰਥ ਉਪਰ ਦਿੱਤੇ ਗਏ ਹਨ। ਇਸ ਦਾ ਪ੍ਰਾਕ੍ਰਿਤ ਰੂਪ 'ਸੋਹੱਗ' ਹੈ ਅਤੇ ਇਸੇ 'ਸੋਹੱਗ' ਦਾ ਵਿਕ੍ਰਿਤ ਰੂਪ 'ਸੋਹਾਗ' ਹੈ। ਪਰ ਸਾਧਾਰਨ ਲੋਕਾਂ ਦੀ ਬੋਲੀ ਵਿਚ 'ਸੋਹਾਗ' ਸ਼ਬਦ ਪਤੀ ਵਾਸਤੇ ਵਰਤਿਆ ਜਾਣ ਲਗ ਪਿਆ ਹੈ, ਕਿਉਂਕਿ ਪਤੀ ਦਾ ਜਿਊਂਦੇ ਹੋਣਾ ਹੀ ਪਤਨੀ ਦੀ ਖ਼ੁਸ਼ਨਸੀਬੀ ਦਾ ਪ੍ਰਤੀਕ ਹੈ। 'ਸੋਹਾਗ' ਸ਼ਬਦ ਦਾ ਹੀ ਅਪਭ੍ਰੰਸ਼ 'ਸੁਹਾਗ' ਹੈ ਅਤੇ ਇਸ ਸ਼ਬਦ ਦਾ ਇਸਤ੍ਰੀ ਲਿੰਗ 'ਸੋਹਾਗਣ' ਜਾਂ 'ਸੋਹਾਗਣੀ' ਹੈ।]

**ਸੁਹਾਗ :** ਖ਼ੁਸ਼ਨਸੀਬੀ। ੨੭੬

**ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥ ੧ ॥**

ਮਲਾਰ, ਮਹਲਾ ੫, ੨੭, ਸਫ਼ਾ ੧੨੭੨

**ਅਰਥ** : (ਜਿਵੇਂ) ਬੱਦਲ ਨਾਲ ਮਿਲ ਕੇ ਹੀ ਧਰਤੀ ਦੀ ਖ਼ੁਸ਼ਨਸੀਬੀ ਹੈ, (ਉਸੇ ਤਰ੍ਹਾਂ) ਸੰਤਾਂ ਦੇ ਸੰਗ ਨਾਲ (ਸਾਧਕ ਦਾ) ਮਨ ਪ੍ਰਫੁਲਿਤ ਹੁੰਦਾ ਹੈ।

**ਪਰਫੜੈ**- ਪ੍ਰਫੁਲਿਤ ਹੁੰਦਾ ਹੈ। **ਮੇਘ**- ਬੱਦਲ। **ਧਰ**- ਧਰਤੀ।

[ਵੇਖੋ ੨੭੫]

**ਸੁਹਾਗ :** ਪਤੀ-ਪਰਮੇਸ਼ਰ। ੨੭੭

**ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥**
**ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥**

ਸਲੋਕ, ਫ਼ਰੀਦ, ੧੧੪, ਸਫ਼ਾ ੧੩੮੪

**ਅਰਥ** : ਪਤੀ-ਪਰਮੇਸ਼ਰ ਨੂੰ ਭਾਲਣ ਵਾਲੀ ਹੇ (ਜੀਵ-ਇਸਤ੍ਰੀਏ)! ਤੇਰੇ ਆਪਣੇ-ਆਪ ਵਿਚ ਹੀ ਕੋਈ ਊਣਤਾਈ ਹੈ। ਜਿਨ੍ਹਾਂ ਦਾ ਨਾਮ ਸੋਹਾਗਵੰਤੀ ਹੈ, ਉਨ੍ਹਾਂ ਨੂੰ ਕਿਸੇ ਹੋਰ ਦੀ ਆਸ ਨਹੀਂ ਹੁੰਦੀ।

**ਢੂਢੇਦੀਏ**- ਭਾਲਣ ਵਾਲੀ (ਜੀਵ-ਇਸਤ੍ਰੀਏ !)। **ਕੂ**- ਨੂੰ। **ਤਉ ਤਨਿ**- ਤੇਰੇ ਸਰੀਰ ਵਿਚ ਭਾਵ ਤੇਰੇ ਆਪਣੇ-ਆਪ ਵਿਚ। **ਕਾਈ**- ਕੋਈ। **ਕੋਰ**- ਊਣਤਾਈ। **ਝਾਕ**- ਆਸ।

**ਭਾਵ** : ਪਰਮੇਸ਼ਰ ਦੇ ਜੀਵ ਪ੍ਰਤੀ ਪਿਆਰ ਵਿਚ ਕੋਈ ਕਸਰ ਨਹੀਂ। ਪਰਮੇਸ਼ਰ ਨਾਲ ਜੁੜਨ ਦੀ ਇੱਛਾ ਰਖਦਿਆਂ ਵੀ ਦੁਵਿਧਾ ਕਾਰਨ ਜੀਵ ਹੋਰ-ਹੋਰ ਆਸਾਂ ਲਾਈ ਰਖਦਾ ਹੈ, ਜਿਸ ਕਾਰਨ ਪਤੀ-ਪਰਮੇਸ਼ਰ ਦੇ ਮਿਲਾਪ ਤੋਂ ਵੰਚਿਤ ਰਹਿੰਦਾ ਹੈ। ਅਡੋਲ ਵਿਸ਼ਵਾਸ ਨਾਲ ਉਸ ਨੂੰ ਸਹਿਜੇ

ਹੀ ਮਿਲਿਆ ਜਾ ਸਕਦਾ ਹੈ।
[ਵੇਖੋ ੨੭੫]

**ਸੁਹਾਗ (...ਰਾਤ) :** ਪਤੀ-ਮਿਲਾਪ ਦੀ ਰਾਤ। ੨੭੮

**ਵਾਰਿ ਵਾਰਉ ਅਨਿਕ ਡਾਰਉ ॥**
**ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੪੨, ਸਫ਼ਾ ੧੩੦੬

**ਅਰਥ** : (ਹੇ ਸਖੀ !) ਪਿਆਰੇ ਪਤੀ ਦੇ ਮਿਲਾਪ ਦੀ ਰਾਤ ਦੇ (ਇਕ) ਪਲ ਦੇ ਸੁਖ ਤੋਂ (ਮੈਂ) ਅਨੇਕਾਂ (ਸੁਖ) ਵਾਰੰਦੀ ਹਾਂ, ਸਦਕੇ ਕਰਦੀ ਹਾਂ।
**ਵਾਰਿ-** ਸਦਕੇ। **ਅਨਿਕ-** ਅਨੇਕਾਂ। **ਡਾਰਉ-** ਸੁਟਦੀ ਹਾਂ (ਭਾਵ ਸਦਕੇ ਕਰਦੀ ਹਾਂ)। **ਪ੍ਰਿਅ-** ਪਿਆਰਾ। **ਪਲਕ-** ਪਲ ਦਾ।
[ਵੇਖੋ ੨੭੫]

**ਸੁਹਾਗਣਿ :** ਭਾਗਸ਼ਾਲੀ ਜੀਵ-ਪਤਨੀ। ੨੭੯

**ਸਾਈ ਸੁਹਾਗਣਿ ਜੋ ਪ੍ਰਭ ਭਾਈ ॥**
**ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥**

ਆਸਾ, ਮਹਲਾ ੫, ੮੪, ਸਫ਼ਾ ੩੯੧

**ਅਰਥ** : ਭਾਗਸ਼ਾਲੀ ਜੀਵ-ਪਤਨੀ ਉਹੋ ਹੈ, ਜੋ ਅਕਾਲ-ਪੁਰਖ ਨੂੰ ਚੰਗੀ ਲਗੀ ਹੈ। ਹੇ ਮੇਰੀ ਮਾਂ ! ਮੈਂ ਵੀ ਉਸ ਦੇ ਸੰਗ ਵਿਚ ਜਾ ਮਿਲਦੀ ਹਾਂ।
[ਵੇਖੋ ੨੭੫]

**ਸੁਹਾਗਣਿ :** ਹੇ ਭਾਗਸ਼ਾਲੀ ਸਤਿਸੰਗਣੇ ! ੨੮੦

**ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥**
**ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥ ੨ ॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੩

**ਅਰਥ** : ਜਿਸ ਨੇ ਮੇਰੇ ਪਿਆਰੇ ਨੂੰ ਖੁਸ਼ ਕਰ ਲਿਆ ਹੈ, ਮੈਂ ਉਸ ਅਗੇ ਆਪਣਾ ਮਨ ਭੇਟ ਕਰਦੀ ਹਾਂ। ਨਾਨਕ (ਆਖਦਾ ਹੈ) ਹੇ ਭਾਗਸ਼ਾਲੀ ਸਤਿਸੰਗਣੇ ! ਮੇਰੀ ਬੇਨਤੀ ਸੁਣ, ਮੈਨੂੰ ਵੀ ਦੱਸ ਕੇ (ਸਮਝਾ ਕੇ) ਦਰਸ਼ਨ ਕਰਵਾ ਦੇ (ਮੈਂ ਵੀ ਵੇਖਾਂ ਕਿ) ਪਿਆਰਾ ਕਿਹੋ ਜਿਹਾ ਹੈ ?
**ਮੈਡਾ-** ਮੇਰਾ। **ਲਾਲੁ-** ਪਿਆਰਾ। **ਰੀਝਾਇਆ-** ਖੁਸ਼ ਕੀਤਾ ਹੈ। **ਡੇਂਹੀਆ-** ਦੇਂਦੀ ਹਾਂ, ਭੇਟ ਕਰਦੀ ਹਾਂ। **ਮੂ-** ਮੈਨੂੰ। **ਡਿਖਾ-** ਵਿਖਾ ਦੇ, ਦਰਸ਼ਨ ਕਰਵਾ ਦੇ। **ਪਿਰੁ-** ਪਿਆਰਾ। **ਕੇਹੀਆ-** ਕਿਹੋ ਜਿਹਾ ਹੈ।
[ਵੇਖੋ ੨੭੫]

**ਸੋਹਾਗਣਿ :** ਭਾਗਸ਼ਾਲੀ ਜੀਵ-ਇਸਤ੍ਰੀ। ੨੮੧

**ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥**
**ਸਾਈ ਸੋਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥ ੪ ॥**

ਆਸਾ, ਮਹਲਾ ੫, ੧੧੮, ਸਫ਼ਾ ੪੦੦

**ਅਰਥ** : ਨਾਨਕ (ਆਖਦਾ ਹੈ) ਹੇ ਸਖੀ ! ਉਸੇ (ਜੀਵ-ਇਸਤ੍ਰੀ) ਨੂੰ (ਉਚਿਤ) ਜੀਵਨ-ਵਿਧੀ (ਪ੍ਰਾਪਤ) ਹੈ ਅਤੇ (ਉਸੇ ਦਾ) ਸ਼ਿੰਗਾਰ ਪੂਰਾ ਹੈ, ਉਹੋ ਅਤਿਅੰਤ (ਸੁੰਦਰ) ਰੂਪ ਵਾਲੀ ਹੈ, ਉਹੋ ਭਾਗਸ਼ਾਲੀ ਜੀਵ-ਇਸਤ੍ਰੀ ਹੈ, ਜੋ ਰਚਨਹਾਰ ਨੂੰ ਚੰਗੀ ਲਗ ਗਈ ਹੈ।
**ਚਜੁ-** ਵੱਲ (ਅਰਥਾਤ ਉਚਿਤ ਜੀਵਨ-ਵਿਧੀ)। **ਸਭੁ-** ਸਾਰਾ, ਪੂਰਾ। **ਸਾਈ-** ਉਹੋ। **ਅਪਾਰਿ-** ਅਸੀਮ, ਅਤਿਅੰਤ। **ਰੀ-** ਹੇ (ਸਖੀ)। **ਭਾਣੀ-** ਚੰਗੀ ਲਗੀ।
**ਨੋਟ** : ਠੀਕ ਸ਼ਬਦ 'ਸੋਹਾਗਣਿ' ਹੈ, ਪਰ ਸੰਗੀਤਕ-ਸੰਤੁਲਨ ਵਾਸਤੇ 'ਸੁਹਾਗਣਿ' ਉਚਾਰਨ ਕਰਨਾ ਸੁਵਿਧਾ-ਜਨਕ ਹੈ।
[ਵੇਖੋ ੨੭੫]

**ਸੁਹਾਗਣੀ :** ਪਤੀ ਵਾਲੀ, ਸੋਹਾਗਵੰਤੀ। ੨੮੨

**ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥**
**ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥**

ਸਲੋਕ, ਫ਼ਰੀਦ, ੧੧੪, ਸਫ਼ਾ ੧੩੮੪

ਵੇਖੋ **'ਸੁਹਾਗ'** V-੨੭੭

[ਵੇਖੋ ੨੭੫]

**ਸੁਹਾਗਣੀ :** ਭਾਗਾਂ ਵਾਲੀਆਂ। ੨੮੩

**ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥**
**ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥ ੬ ॥**

ਮਾਝ (ਬਾਰਹ.), ਮਹਲਾ ੫, ੬, ਸਫ਼ਾ ੧੩੪

**ਅਰਥ** : ਨਾਨਕ (ਆਖਦਾ ਹੈ) ਹੇ ਪ੍ਰਭੂ ਜੀ ! ਮਿਹਰ ਕਰੋ, (ਤੁਸੀਂ ਆਪ ਗੁਰੂ ਦੇ) ਸ਼ਬਦ ਦੁਆਰਾ (ਸਾਡਾ ਜੀਵਨ) ਸੰਵਾਰਨ ਦੇ ਸਮਰਥ ਹੋ। ਸਾਵਣ ਦਾ ਮਹੀਨਾ ਉਨ੍ਹਾਂ ਭਾਗਾਂ ਵਾਲੀਆਂ ਵਾਸਤੇ ਸੁਖਦਾਈ ਹੈ, ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਦਾ ਹਾਰ ਹਿਰਦੇ ਵਿਚ ਪਾਇਆ ਹੋਇਆ ਹੈ।
**ਮਇਆ-** ਕ੍ਰਿਪਾ, ਮਿਹਰ। **ਉਰਿ-** ਹਿਰਦੇ ਵਿਚ।
[ਵੇਖੋ ੨੭੫]

**ਸੋਹਾਗਣੀ :** ਭਾਗਸ਼ਾਲੀ ਜੀਵ-ਇਸਤ੍ਰੀ। ੨੮੪

**ਮਃ ੧ ॥ ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**
**ਨਾਨਕ ਧੰਨੁ ਸੋਹਾਗਣੀ ਜੋ ਭਾਵਹਿ ਵੇਪਰਵਾਹ ॥ ੨ ॥**

ਮਾਰੂ (ਵਾਰ), ਮਹਲਾ ੩, ਪਉੜੀ ੬, ਸਫ਼ਾ ੧੦੮੮

**ਅਰਥ** : ਨਾਨਕ (ਆਖਦਾ ਹੈ ਕਿ) ਪਤੀ-ਪਰਮੇਸ਼ਰ ਬਹੁਤ ਡੂੰਘਾ ਅਤੇ ਅਪਹੁੰਚ ਹੈ, (ਜੋ ਜੀਵ-ਇਸਤ੍ਰੀ) ਮ੍ਰਿਤ-ਲੋਕ ਅਤੇ ਪਰਲੋਕ ਵਿਚ (ਉਸ) ਪਰਮੇਸ਼ਰ ਦੀ ਹੋ ਜਾਂਦੀ ਹੈ ਅਤੇ ਬੇਪਰਵਾਹ ਮਾਲਿਕ ਨੂੰ ਚੰਗੀ ਲਗਦੀ ਹੈ, ਉਹ ਭਾਗਸ਼ਾਲੀ ਜੀਵ-ਇਸਤ੍ਰੀ ਧੰਨ ਹੈ।
**ਸਸੁਰੈ-** ਸਹੁਰੇ ਘਰ ਵਿਚ (ਭਾਵ ਪਰਲੋਕ ਵਿਚ)। **ਪੇਈਐ-** ਪੇਕੇ ਘਰ ਵਿਚ (ਭਾਵ ਮ੍ਰਿਤ-ਲੋਕ ਵਿਚ)। **ਅਗੰਮੁ-** ਅਪਹੁੰਚ। **ਅਥਾਹੁ-** ਬਹੁਤ ਡੂੰਘਾ।
[ਵੇਖੋ ੨੭੫]

**ਸੁਹਾਗਣੇ** : ਭਾਗਸ਼ਾਲੀ। ੨੮੫

**ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥**
**ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ ॥...੩ ॥**

ਬਿਹਾ. (ਛੰਤ), ਮਹਲਾ ੫, ੪, ਸਫ਼ਾ ੫੪੪

**ਅਰਥ** : ਪਰਮਾਤਮਾ ਦੀ ਹੋ ਚੁਕੀ (ਜੀਵ-) ਇਸਤ੍ਰੀ ਭਾਗਸ਼ਾਲੀ ਹੈ, (ਉਹ) ਸਾਰੇ ਸੁਖ ਮਾਣਦੀ ਹੈ। ਉਹ ਵਿਧਵਾ ਹੋ ਕੇ ਨਹੀਂ ਬਹਿੰਦੀ, (ਕਿਉਂਕਿ ਉਹ ਸਦਜੀਵੀ) ਪੁਰਾਤਨ ਪੁਰਖ ਪਰਮੇਸ਼ਰ (ਨਾਲ ਜੁੜੀ ਹੈ)।
**ਰੰਗ**- ਸੁਖ। **ਰਾਂਡ**- ਵਿਧਵਾ। **ਨ ਬੈਸਈ**- ਨਹੀਂ ਹੁੰਦੀ। **ਪੁਰਖ ਚਿਰਾਣੇ**- ਪੁਰਾਤਨ ਪੁਰਖ (ਭਾਵ ਸਦਜੀਵੀ ਪਰਮੇਸ਼ਰ)।
[ਵੇਖੋ ੨੭੫]

**ਸੁਹਾਗਨਿ** : ਪਰਮਾਤਮਾ ਨਾਲ ਅਭੇਦ ਗੁਰਮੁਖ ਲੋਕ। ੨੮੬

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥**
**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ**
**ਕਹਹੁ ਸੁਹਾਗਨਿ ਸਹੀਅਉ ॥ ੧ ॥ ਰਹਾਉ ॥**

ਜੈਤ., ਮਹਲਾ ੫, ੨, ਸਫ਼ਾ ੭੦੦

ਵੇਖੋ '**ਸਹੀਅਉ**' III-੧੮੩੦

[ਵੇਖੋ ੨੭੫]

**ਸੁਹਾਗਨਿ** : ਪਤੀ ਵਾਲੀ (ਭਾਵ ਜੋ ਪ੍ਰਭੂ ਪਤੀ ਨਾਲ ਮਿਲ ਚੁਕੀ ਹੈ) ੨੮੭

**ਸਹ ਕੀ ਸਾਰ ਸੁਹਾਗਨਿ ਜਾਨੈ ॥**
**ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥...੧ ॥**

ਸੂਹੀ, ਰਵਿਦਾਸ, ੧, ਸਫ਼ਾ ੭੯੩

**ਅਰਥ** : ਪਤੀ (ਪਰਮੇਸ਼ਰ) ਦੀ ਕਦਰ ਪਤੀ ਵਾਲੀ ਹੀ ਜਾਣਦੀ ਹੈ। (ਉਹ) ਅਹੰਕਾਰ ਛਡ ਕੇ (ਮਿਲਾਪ ਦਾ) ਸੁਖ ਅਤੇ ਆਨੰਦ ਮਾਣਦੀ ਹੈ।
**ਸਹ**- ਪਤੀ। **ਸਾਰ**- ਕਦਰ। **ਤਜਿ**- ਤਿਆਗ ਕੇ। **ਸੁਖ ਰਲੀਆ**- ਸੁਖ-ਆਨੰਦ।
[ਵੇਖੋ ੨੭੫]

**ਸੁਹਾਗਨਿ** : ਇਸਤ੍ਰੀ, ਮਾਇਆ। ੨੮੮

**ਏਕ ਸੁਹਾਗਨਿ ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥ ੧ ॥**

ਗੋਂਡ, ਕਬੀਰ, ੭, ਸਫ਼ਾ ੮੭੧

**ਅਰਥ** : (ਮਾਇਆ ਰੂਪ) ਇਕ ਇਸਤ੍ਰੀ (ਸਾਰੇ) ਸੰਸਾਰ ਨੂੰ ਪਿਆਰੀ ਲਗਦੀ ਹੈ। (ਉਹ) ਸਾਰੇ ਜੀਵ-ਜੰਤੂਆਂ ਦੀ ਇਸਤ੍ਰੀ ਹੈ।
**ਭਾਵ** : ਮਾਇਆ ਰੂਪ ਇਸਤ੍ਰੀ ਨੂੰ ਹਰ ਕੋਈ ਆਪਣੇ ਘਰ ਵਸਾਉਣਾ ਚਾਹੁੰਦਾ ਹੈ। ਹਰ ਕੋਈ ਉਸ ਦਾ ਸਵਾਮੀ ਬਣਨ ਦਾ ਖ਼ਾਹਿਸ਼ਮੰਦ ਹੁੰਦਾ ਹੈ। ਹਰ ਕੋਈ ਕਹਿੰਦਾ ਹੈ ਕਿ ਉਹ ਇਸ ਦਾ ਖਸਮ ਹੈ। ਕੇਵਲ ਸੰਤ-ਜਨ ਜਾਣਦੇ ਹਨ ਕਿ ਇਹ ਕਿਸੇ ਦੀ ਵੀ ਇਸਤ੍ਰੀ ਨਹੀਂ ਬਣ ਸਕਦੀ। ਇਹ ਸੋਚ ਕੇ ਗੁਰਮੁਖ ਲੋਕ ਇਸ ਦੇ ਵਲ-ਛਲ ਤੋਂ ਬਚ ਨਿਕਲਦੇ ਹਨ।
[ਵੇਖੋ ੨੭੫]

**ਸੁਹਾਗਨਿ** : ਹੇ ਭਾਗਾਂ ਵਾਲੀਏ ! ੨੮੯

**ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥**
**ਅਤਿ ਸੁੰਦਰਿ ਬਿਚਖਨਿ ਤੂੰ ॥ ੧ ॥ ਰਹਾਉ ਦੂਜਾ ॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ** : ਹੇ ਭਾਗਾਂ ਵਾਲੀਏ ! (ਨਾਮ ਦੀ ਪ੍ਰਾਪਤੀ ਨਾਲ) ਸਾਰੀ ਸੁੰਦਰਤਾ ਅਤੇ ਸਾਰੇ ਸੁਖ (ਤੈਨੂੰ) ਮਿਲ ਗਏ ਹਨ। (ਹੁਣ) ਤੂੰ ਬਹੁਤ ਸੋਹਣੀ ਅਤੇ ਸਿਆਣੀ ਹੋ ਗਈ ਹੈਂ ।
**ਬਿਚਖਨਿ**- ਚਤੁਰ, ਸਿਆਣੀ।
[ਵੇਖੋ ੨੭੫]

**ਸੋੁਹਾਗਨਿ** : ਪਤੀ ਵਾਲੀ। ੨੯੦

**ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥**
**ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥ ੧ ॥**

ਸਾਰਗ, ਮਹਲਾ ੫, ੩੧, ਸਫ਼ਾ ੧੨੧੦

**ਅਰਥ** : ਪਤੀ ਦੀ ਤਿਆਗੀ ਹੋਈ (ਜੀਵ-ਇਸਤ੍ਰੀ) ਤੋਂ ਗੁਰੂ ਨੇ ਪਤੀ ਵਾਲੀ ਬਣਾ ਦਿੱਤਾ ਹੈ (ਅਤੇ ਉਸ ਨੇ) ਸੁੰਦਰ ਸਰੂਪ ਵਾਲੇ ਗਿਆਨ-ਸਰੂਪ ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ। ਜਿਸ (ਹਿਰਦੇ) ਘਰ ਵਿਚ ਬੈਠਣਾ ਨਹੀਂ ਸੀ ਮਿਲਦਾ, ਉਸ ਸਥਾਨ ਤੇ (ਹੁਣ) ਨਿਵਾਸ ਹੋ ਗਿਆ ਹੈ।
**ਛੂਟਰਿ**- ਪਤੀ ਦੀ ਤਿਆਗੀ ਹੋਈ। **ਸੁਘੜ**- ਚੰਗੀ ਘਾੜਤ ਵਾਲਾ (ਭਾਵ ਸੁੰਦਰ ਸਰੂਪ ਵਾਲਾ)। **ਸੁਜਾਨੀ**- ਸਿਆਣੇ ਨੂੰ, ਗਿਆਨ-ਸਰੂਪ ਨੂੰ। **ਬੈਸਨੁ**- ਬੈਠਣਾ। **ਨਹੀ ਪਾਵਤ**- ਨਹੀਂ ਸੀ ਮਿਲਦਾ। **ਬਾਸਾਨੀ**- ਨਿਵਾਸ।
**ਨੋਟ** : ਠੀਕ ਸ਼ਬਦ 'ਸੋੁਹਾਗਨਿ' ਹੈ, ਪਰ ਗਾਇਕੀ ਲਈ ਸੁਵਿਧਾਜਨਕ ਉਚਾਰਨ 'ਸੋੁਹਾਗਨਿ' ਕਰਨ ਦਾ ਨਿਰਦੇਸ਼ ਦਿੱਤਾ ਹੈ।
[ਵੇਖੋ ੨੭੫]

**ਸੁਹਾਗਾ** : ਜ਼ਮੀਨ ਨੂੰ ਸਮਤਲ ਕਰਨ ਵਾਲਾ ਲਕੜ ਦਾ ਇਕ ਸੰਦ। ੨੯੧

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥...੧ ॥**

ਸੋਰਠਿ, ਮਹਲਾ ੧, ੨, ਸਫ਼ਾ ੫੯੫

ਵੇਖੋ '**ਸਰਮੁ**' IV-੮੭੮

**ਨੋਟ** : 'ਸੁਹਾਗਾ' ਸ਼ਬਦ ਦੀ ਨਿਸ਼ਚਿਤ ਵਿਉਤਪਤੀ ਨਿਰਧਾਰਿਤ ਕਰਨਾ ਜਟਿਲ ਕਾਰਜ ਹੈ। ਸੰਸਕ੍ਰਿਤ ਦਾ ਇਕ ਸ਼ਬਦ 'ਅਵਗਾਢ' ਹੈ, ਜਿਸ ਦਾ ਇਕ ਅਰਥ ਹੈ 'ਨੀਚੇ ਦਬਾਇਆ ਗਿਆ'। ਭਾਵ ਕਰ ਕੇ ਇਹ 'ਸੁਹਾਗਾ' ਦੇ ਨੇੜੇ ਮੰਨਿਆ ਜਾ ਸਕਦਾ ਹੈ। 'ਸੁ' ਉਪਸਰਗ ਲਗਣ ਨਾਲ ਅਰਥ ਹੋ ਗਿਆ 'ਚੰਗੀ ਤਰ੍ਹਾਂ ਨੀਚੇ ਦਬਾਇਆ ਗਿਆ'। ਸੰਭਵ ਹੈ ਕਿ 'ਸੁ+ਅਵਗਾਢ' ਹੀ ਹੌਲੀ-ਹੌਲੀ 'ਸੁਹਾਗਾ' ਵਿਚ ਪਰਿਵਰਤਿਤ ਹੋ ਗਿਆ ਹੋਵੇ, ਕਿਉਂਕਿ ਸੁਹਾਗਾ ਵੀ ਚੰਗੀ ਤਰ੍ਹਾਂ ਨੀਚੇ ਦਬਾਇਆ ਜਾਂਦਾ ਹੈ ਅਤੇ ਇਸ ਦੀ ਵਰਤੋਂ ਵੀ ਖੁਲ੍ਹੀ ਜ਼ਮੀਨ ਨੂੰ ਦਬਾਉਣ ਵਾਸਤੇ ਹੀ ਕੀਤੀ ਜਾਂਦੀ ਹੈ।

**ਸੁਹਾਗੁ :** ਸੌਭਾਗ। ੨੯੨

**ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥**
**ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ ॥ ੧ ॥**

ਬਿਲਾ., ਮਹਲਾ ੫, ੮੯, ਸਫ਼ਾ ੮੨੨

**ਅਰਥ :** (ਮੈਨੂੰ) ਗੁਰੂ ਨੇ ਸਮਝਾ ਦਿੱਤਾ ਅਤੇ ਮੈਂ ਸਹਿਜ ਅਵਸਥਾ ਵਿਚ ਟਿਕ ਗਿਆ, ਮੇਰੀ ਸਰੀਰ ਰੂਪ ਚੋਲੀ (ਪ੍ਰਭੂ ਦੇ) ਪਿਆਰ ਵਿਚ ਰੰਗੀ ਗਈ। ਜੇ ਵਡੇ ਭਾਗ ਹਨ, ਤਾਂ ਹੀ ਪਿਆਰੇ ਦਾ ਦੀਦਾਰ ਕੀਤਾ ਹੈ, ਹੁਣ ਮੇਰਾ ਇਹ ਸੌਭਾਗ ਕਦੇ ਟਲ ਨਹੀਂ ਸਕਦਾ।

**ਗੁਰਹਿ**- ਗੁਰੂ ਨੇ। **ਬਤਾਇਓ**- ਦੱਸਿਆ, ਸਮਝਾਇਆ। **ਰੰਗਿ**- ਪਿਆਰ ਵਿਚ। **ਪ੍ਰਿਅ**- ਪਿਆਰਾ। **ਮੁਖਿ ਲਾਗੋ**- ਮੂੰਹ ਲਗਿਆ, ਦੀਦਾਰ ਕੀਤਾ। **ਜਉ**- ਜਦੋਂ। **ਕਤਹੁ**- ਕਦੇ। **ਨ ਡੋਲੀ**- ਟਲੇਗਾ ਨਹੀਂ।

[ਵੇਖੋ ੨੭੫]

**ਸੁਹਾਗੁ :** ਸ਼ੋਭਾ। ੨੯੩

**ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥**
**ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥**

ਸਲੋਕ (ਵਧੀਕ), ਮਹਲਾ ੩, ੩੧, ਸਫ਼ਾ ੧੪੧੬

**ਅਰਥ :** (ਹੇ ਭਾਈ !) ਗੁਰੂ ਦੀ ਸਿਖਿਆ 'ਤੇ ਚਲਣ ਵਾਲਿਆਂ ਕੋਲ ਨਾਮ ਦੀ ਸ਼ੋਭਾ ਹੈ, (ਧੁਰ ਤੋਂ ਉਨ੍ਹਾਂ ਦੇ) ਮੱਥੇ ਉਤੇ (ਚੰਗੇ ਭਾਗਾਂ ਰੂਪ) ਮਣੀ ਲਿਖੀ ਹੋਈ ਹੈ (ਭਾਵ ਮੌਜੂਦ ਹੈ)। (ਉਨ੍ਹਾਂ ਨੇ) ਪਰਮੇਸ਼ਰ ਦਾ ਨਾਮ ਵਾਰ-ਵਾਰ ਸਿਮਰਿਆ ਹੈ ਅਤੇ (ਉਨ੍ਹਾਂ ਦੇ) ਹਿਰਦੇ-ਕਮਲ ਵਿਚ ਹਰੀ-ਨਾਮ ਦਾ ਪ੍ਰਕਾਸ਼ ਹੋਇਆ ਹੈ।

[ਵੇਖੋ ੨੭੫]

**ਸੁਹਾਗੁ :** ਪਤੀ-ਪਰਮੇਸ਼ਰ। ੨੯੪

**ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥**
**ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥**

ਮਾਝ, ਮਹਲਾ ੫, ੧੧, ਸਫ਼ਾ ੯੮

ਵੇਖੋ '**ਸਾਧਾਰੀ**' IV-੧੨੨੫

[ਵੇਖੋ ੨੭੫]

**ਸੁਹਾਗੋ :** ਖ਼ੁਸ਼ਨਸੀਬੀ। ੨੯੫

**ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥**
**ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥ ੨ ॥**

ਮਲਾਰ, ਮਹਲਾ ੫, ੭, ਸਫ਼ਾ ੧੨੬੮

**ਅਰਥ :** ਜਦੋਂ ਮੇਰੇ ਮਾਲਿਕ ਨੇ ਬੇਨਤੀ ਸੁਣੀ, ਤਾਂ ਮਿਹਰ ਕਰ ਕੇ ਤੁਰਤ ਆ ਗਿਆ। ਨਾਨਕ (ਆਖਦਾ ਹੈ) ਮੇਰੀ ਖ਼ੁਸ਼ਨਸੀਬੀ ਆਣ ਬਣੀ ਹੈ ਕਿ (ਮੈਨੂੰ) ਇੱਜ਼ਤ (ਮਿਲ ਗਈ ਹੈ), ਮਹਿਮਾ (ਪ੍ਰਾਪਤ ਹੋ ਗਈ ਹੈ) ਅਤੇ ਕਰਨੀ ਚੰਗੀ (ਹੋ ਗਈ) ਹੈ।

**ਬਿਨਉ**- ਬੇਨਤੀ। **ਬੇਗਿ**- ਤੁਰਤ। **ਪਤਿ**- ਇੱਜ਼ਤ। **ਭਲੇ ਅਚਾਰੇ**- ਚੰਗੀ ਕਰਨੀ।

[ਵੇਖੋ ੨੭੫]

**ਸੁਹਾਗੋ :** ਪਤੀ, ਕੰਤ। ੨੯੬

**ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥**
**ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ ॥ ੧ ॥**

ਬਿਲਾ. (ਛੰਤ), ਮਹਲਾ ੫, ੪, ਸਫ਼ਾ ੮੪੮

**ਅਰਥ :** (ਹੇ ਜੀਵ-ਇਸਤ੍ਰੀ ! ਆਪਣੀ) ਸਿਆਣਪ ਅਤੇ ਚਤੁਰਾਈ ਤਿਆਗ ਦੇ, ਖੋਟੀ ਮੱਤ ਵਾਲੀ ਬੁਧੀ ਨੂੰ (ਸਰਬ-ਭਾਂਤ) ਦੂਰ ਕਰ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਦੀ ਸ਼ਰਨ ਵਿਚ ਪੈ ਜਾ, (ਤੈਨੂੰ) ਚਿਰਜੀਵੀ ਪਤੀ ਪ੍ਰਾਪਤ ਹੋਵੇਗਾ।

**ਸਿਆਨਪ**- ਬੁਧੀਵਾਦ। **ਚਾਤੁਰੀ**- ਚਤੁਰਾਈ। **ਦੁਰਮਤਿ**- ਖੋਟੀ ਮੱਤ।

[ਵੇਖੋ ੨੭੫]

**ਸੁਹਾਣੁ :** ਸੁੰਦਰ। ੨੯੭

**ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥**

ਜਪੁ, ਮਹਲਾ ੧, ਪਉੜੀ ੨੧, ਸਫ਼ਾ ੪

ਵੇਖੋ '**ਸੁਅਸਤਿ**' V-੧੬੧

[ਵੇਖੋ ੨੫੨]

**ਸੁਹਾਨੀ :** ਸੋਹਣੀ ਲਗਦੀ ਹੈ। ੨੯੮

**ਬਰਸੁ ਘਨਾ ਮੇਰਾ ਮਨੁ ਭੀਨਾ ॥**
**ਅੰਮ੍ਰਿਤ ਬੂੰਦ ਸੁਹਾਨੀ ਹੀਅਰੈ**
**ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥ ੧ ॥ ਰਹਾਉ ॥**

ਮਲਾਰ, ਮਹਲਾ ੧, ੨, ਸਫ਼ਾ ੧੨੫੪

**ਅਰਥ :** ਹੇ (ਗੁਰੂ ਰੂਪ) ਬੱਦਲ ! (ਨਾਮ ਦੀ) ਵਰਖਾ ਕਰ, ਮੇਰਾ ਮਨ (ਨਾਮ ਵਿਚ) ਭਿਜ ਗਿਆ ਹੈ। ਮੇਰੇ ਦਿਲ ਨੂੰ (ਨਾਮ-) ਅਮ੍ਰਿਤ ਦੀ ਬੂੰਦ ਸੋਹਣੀ ਲਗਦੀ ਹੈ, (ਮੇਰਾ) ਮਨ ਗੁਰੂ ਨੇ ਮੋਹ ਲਿਆ ਹੈ ਅਤੇ ਹਰੀ ਦੇ ਰਸ ਵਿਚ ਲੀਨ ਹੋ ਗਿਆ ਹੈ।

**ਬਰਸੁ**- ਵਰਖਾ ਕਰ। **ਘਨਾ**- ਹੇ ਬੱਦਲ। **ਭੀਨਾ**- ਭਿਜ ਗਿਆ ਹੈ। **ਹੀਅਰੈ**- ਦਿਲ ਨੂੰ। **ਮੋਹੀ**- ਮੋਹ ਲਿਆ ਹੈ। **ਲੀਨਾ**- ਲੀਨ ਹੋ ਗਿਆ ਹੈ।

[ਵੇਖੋ ੨੫੨]

**ਸੁਹਾਵਣਾ :** ਸੁਖਦਾਈ। ੨੯੯

**ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥**
**ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥**

ਫੁਨਹੇ, ਮਹਲਾ ੫, ੧੮, ਸਫ਼ਾ ੧੩੬੩

**ਅਰਥ** : ਜਿਸ ਸਥਾਨ ਉਤੇ ਭਗਤ ਜਾ ਬੈਠਦਾ ਹੈ, ਉਹ ਸੁਖਦਾਈ ਹੋ ਜਾਂਦਾ ਹੈ। ਪਰਮੇਸ਼ਰ ਦਾ ਨਾਮ ਜਪਣ ਨਾਲ (ਉਥੇ) ਸਾਰੇ ਸੁਖ (ਉਪਲਬਧ) ਹੋ ਜਾਂਦੇ ਹਨ।
[ਪ੍ਰਾ. ਸੁਹਾਵਣ (ਸੁਹਾਵਣ) : ਸੁਖ-ਜਨਕ, ਸੁਖਦਾਈ।]

**ਸੁਹਾਵਣਾ** : ਸੁੰਦਰ। ੩੦੦
**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥**
**ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥**
ਮਾਝ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੪੯
ਵੇਖੋ **'ਸਚਾ (ਪੁਰਖੁ)'** III-੨੦੧੫
[ਵੇਖੋ ੨੯੯]

**ਸੁਹਾਵਣਿਆ** : ਸ਼ੋਭਨੀਕ ਹਨ। ੩੦੧
**ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥**
**ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥ ੧ ॥ ਰਹਾਉ ॥**
ਮਾਝ (ਅਸ.), ਮਹਲਾ ੧, ੧, ਸਫ਼ਾ ੧੦੯
**ਅਰਥ** : ਮੈਂ (ਉਨ੍ਹਾਂ ਤੋਂ) ਸਦਕੇ ਜਾਂਦਾ ਹਾਂ, ਬਲਿਹਾਰ ਜਾਂਦਾ ਹਾਂ ਜੀ, ਜੋ (ਗੁਰੂ ਦੇ) ਸ਼ਬਦ ਰਾਹੀਂ ਸ਼ੋਭਨੀਕ ਹਨ। ਸਦੀਵੀ ਜੀਵਨ ਦੇਣ ਵਾਲਾ ਨਾਮ ਸਦਾ ਸੁਖਦਾਈ ਹੈ, ਗੁਰੂ ਦੀ ਸਿਖਿਆ ਰਾਹੀਂ (ਉਹ ਗੁਰਮੁਖ ਨਾਮ ਨੂੰ) ਮਨ ਵਿਚ ਵਸਾਉਣ ਵਾਲੇ ਹਨ।
[ਵੇਖੋ ੨੯੯]

**ਸੁਹਾਵਣੀ** : ਸੋਹਣੀ। ੩੦੨
**ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥**
**ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥**
ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮-੩੯
**ਅਰਥ** : (ਨਾਮ ਜਪਣ ਵਾਲਾ ਮਨੁੱਖ) ਆਪਣੀ ਕੁਲ ਨੂੰ (ਬੁਰਿਆਈਆਂ ਤੋਂ) ਬਚਾ ਲੈਂਦਾ ਹੈ, ਉਸ ਨੂੰ ਜਨਮ ਦੇਣ ਵਾਲੀ ਮਾਂ ਧੰਨ ਹੈ। ਜਿਸ ਨੇ (ਵੀ) ਪਰਮੇਸ਼ਰ ਨਾਲ ਆਪਣਾ ਮਨ ਲਾਇਆ ਹੈ (ਉਸ ਨੂੰ) ਵਡਿਆਈ (ਮਿਲਦੀ ਹੈ) ਅਤੇ ਸੂਝ-ਬੂਝ ਸੋਹਣੀ ਹੋ ਜਾਂਦੀ ਹੈ।
**ਉਧਾਰੇ**- ਬਚਾ ਲੈਂਦਾ ਹੈ। **ਜਣੇਦੀ**- ਜਨਮ ਦੇਣ ਵਾਲੀ। **ਮਾਇਆ**- ਮਾਂ। **ਸੁਰਤਿ**- ਸੂਝ-ਬੂਝ। **ਸੇਤੀ**- ਨਾਲ।
[ਵੇਖੋ ੨੯੯]

**ਸੁਹਾਵਣੀ** : ਸੁੰਦਰ (ਭਾਵ ਰਸ-ਭਰਪੂਰ)। ੩੦੩
**ਸਲੋਕੁ ਮਃ ੧ ॥ ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥**
**ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥ ੧ ॥**
ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੨

**ਅਰਥ** : ਸੋਰਠਿ ਰਾਗਣੀ (ਦਾ ਗਾਇਨ) ਸਦਾ ਰਸ-ਭਰਪੂਰ ਹੁੰਦਾ ਹੈ, ਜੇ (ਗਾਇਕ ਦੇ) ਮਨ ਵਿਚ ਪਰਮਾਤਮਾ (ਵਸਿਆ) ਹੋਵੇ। (ਉਸ ਦੇ) ਦੰਦਾਂ ਨੂੰ (ਨਿੰਦਿਆ, ਝੂਠ ਆਦਿ) ਦੀ ਮੈਲ ਅਤੇ ਮਨ ਨੂੰ ਵੈਰ-ਵਿਰੋਧ ਨਹੀਂ ਲਗਦਾ। ਜੀਭ ਉਤੇ ਸਦਾ ਰਹਿਣ ਵਾਲਾ (ਪਰਮੇਸ਼ਰ) ਹੁੰਦਾ ਹੈ।
**ਸੋਰਠਿ**- ਖਮਾਜ ਥਾਟ ਦਾ ਇਕ ਰਾਗ, ਜਿਸ ਨੂੰ ਪੁਰਾਤਨ ਸੰਗੀਤ-ਪ੍ਰਬੰਧ ਅਨੁਸਾਰ ਮੇਘ ਰਾਗ ਦੀ ਰਾਗਣੀ ਮੰਨਿਆ ਜਾਂਦਾ ਸੀ। **ਦੰਦੀ ਮੈਲੁ**- ਦੰਦਾਂ ਨੂੰ (ਨਿੰਦਿਆ ਅਤੇ ਝੂਠ) ਦੀ ਮੈਲ। **ਕਤੁ**- ਵਿਥ ਭਾਵ ਵੈਰ-ਵਿਰੋਧ। **ਜੀਭੈ**- ਜੀਭ ਉਤੇ। **ਸੋਇ**- ਉਹ (ਭਾਵ ਪਰਮੇਸ਼ਰ)।
[ਵੇਖੋ ੨੯੯]

**ਸੁਹਾਵਣੀ** : ਸੁੰਦਰ ਸੀ (ਭਾਵ ਚੰਗੇ ਜੀਵਨ ਵਾਲੀ ਸੀ)। ੩੦੪
**ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥**
**ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥**
**ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥ ੫ ॥**
ਸਿਰੀ. (ਅਸ.), ਮਹਲਾ ੧, ੫, ਸਫ਼ਾ ੫੬
**ਅਰਥ** : (ਉਹ ਤਾਂ) ਪਿਆਰੇ ਦੀ ਸੁੰਦਰ (ਭਾਵ ਚੰਗੇ ਜੀਵਨ ਵਾਲੀ) ਇਸਤ੍ਰੀ ਸੀ, ਕਿਹੜੇ ਸਵਾਦ ਵਿਚ ਫਸਣ ਕਰ ਕੇ (ਪ੍ਰਭੂ ਵਲੋਂ) ਤਿਆਗੀ ਗਈ ਹੈ ? (ਉਤਰ ਹੈ-) ਉਹ ਪਤੀ ਦੇ ਕੰਮ ਨਹੀਂ ਆ ਸਕਦੀ, (ਕਿਉਂਕਿ ਉਹ) ਫ਼ਜ਼ੂਲ ਬੋਲ ਕੇ ਝਗੜਾ ਕਰਦੀ ਹੈ। ਹੋਰ ਸਵਾਦਾਂ ਵਿਚ ਪੈਣ ਕਰ ਕੇ ਛਡੀ ਗਈ ਹੈ, (ਇਸ ਕਾਰਨ ਉਹ ਪਤੀ ਦੇ) ਦਰ-ਘਰ ਵਿਚ ਆਸਰਾ ਨਹੀਂ ਲੈ ਸਕਦੀ।
**ਮੁਤੀ**- ਤਿਆਗੀ ਗਈ। **ਸੋ**- ਉਹ। **ਕਿਤੁ ਸਾਦਿ**- ਕਿਹੜੇ ਸਵਾਦ ਕਾਰਨ। **ਫਾਦਿਲੁ**- ਫ਼ਜ਼ੂਲ। **ਬਾਦਿ**- ਵਿਵਾਦ, ਝਗੜਾ। **ਢੋਈ**- ਆਸਰਾ।
**ਭਾਵ** : ਪ੍ਰਭੂ ਨੇ ਜੀਵ ਨੂੰ ਸੁੰਦਰ ਇਨਸਾਨੀ ਸਰੀਰ ਪ੍ਰਦਾਨ ਕੀਤਾ ਹੈ। ਨਾਮ ਜਪਣ ਅਤੇ ਚੰਗੇ ਕਰਮ ਕਰਨ ਲਈ ਇਹ ਸ਼ੁਭ ਅਵਸਰ ਸੀ, ਪਰ ਮਨੁੱਖ ਮਾਇਆ ਦੇ ਸਵਾਦਾਂ ਵਿਚ ਪੈ ਕੇ ਨਾਮ ਜਪਣ ਦੀ ਥਾਂ ਫ਼ਜ਼ੂਲ ਬੋਲ-ਬੋਲ ਕੇ ਝਗੜੇ ਵਧਾਉਂਦਾ ਹੈ। ਮਾਇਆ ਵਿਚ ਲਿਪਤ ਅਜਿਹਾ ਵਿਅਕਤੀ ਪ੍ਰਭੂ-ਪ੍ਰਾਪਤੀ ਦੇ ਮਾਰਗ ਉਤੇ ਚਲਣ-ਚਲਾਉਣ ਦੇ ਕੰਮ ਨਹੀਂ ਆ ਸਕਦਾ ਅਤੇ ਪਰਮੇਸ਼ਰ ਦੀ ਨੇੜਤਾ ਤੋਂ ਵੀ ਵੰਚਿਤ ਰਹਿੰਦਾ ਹੈ।
[ਵੇਖੋ ੨੯੯]

**ਸੁਹਾਵਣੀ** : ਸੁਖਦਾਈ। ੩੦੫
**ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥**
**ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥**
ਮਾਝ (ਬਾਰਹ.), ਮਹਲਾ ੫, ੬, ਸਫ਼ਾ ੧੩੪
**ਅਰਥ** : ਹਰੀ ਦੇ ਨਾਮ-ਅਮ੍ਰਿਤ ਦੀ ਬੂੰਦ ਬਹੁਤ ਸੁਖਦਾਈ ਹੈ। ਗੁਰੂ ਨੂੰ ਮਿਲ ਕੇ (ਅਮ੍ਰਿਤ) ਪੀਣ ਵਾਲੇ ਬਣ ਜਾਈਦਾ ਹੈ। (ਉਸ) ਪਰਮੇਸ਼ਰ ਨੂੰ ਮਿਲ ਕੇ ਜੰਗਲ, ਘਾਹ ਹਰਾ-ਭਰਾ ਹੋ ਗਿਆ ਹੈ, (ਜੋ) ਸਮਰਥ, ਵਿਆਪਕ ਅਤੇ ਬੇਅੰਤ ਹੈ।

**ਪੀਵਣਹਾਰੁ**- ਪੀਣ ਵਾਲਾ। **ਵਣੁ**- ਜੰਗਲ। **ਤਿਣੁ**- ਘਾਹ। **ਮਉਲਿਆ**- ਹਰਾ-ਭਰਾ ਹੋ ਗਿਆ। **ਪੁਰਖ**- ਵਿਆਪਕ। **ਅਪਾਰੁ**- ਬੇਅੰਤ।
[ਵੇਖੋ ੨੯੯]

**ਸੁਹਾਵਣੇ** : ਸੁਖਮਈ। ੩੦੬

**ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥ ੫ ॥**
**ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥ ੬ ॥**

ਆਸਾ (ਬਿਰ.), ਮਹਲਾ ੫, ੩, ਸਫ਼ਾ ੪੩੨

**ਅਰਥ** : ਹੇ ਪਿਆਰੇ ! ਜਦੋਂ ਅਕਾਲ-ਪੁਰਖ ਦਾ ਨਾਮ ਜਪਿਆ ਜਾਂਦਾ ਹੈ, ਤਾਂ ਦਿਨ-ਰਾਤ ਸਭ ਸੁਖਮਈ ਲਗਦੇ ਹਨ। ਹੇ ਪਿਆਰੇ ! (ਅਸਾਂ ਜਗਤ ਵਿਚ) ਉਹੋ (ਜਿਹੇ) ਕੰਮ ਕਰਨੇ ਹਨ, (ਜਿਹੋ-ਜਿਹੇ) ਪਰਮੇਸ਼ਰ ਦੇ ਦਰ ਤੋਂ ਮੱਥੇ ਉਤੇ ਲੇਖ ਲਿਖਾਏ ਹਨ।
**ਰੈਣਿ**- ਰਾਤ। **ਜਿਤੁ**- ਜਦੋਂ। **ਸਾਈ**- ਉਹੋ। **ਕਾਰ**- ਕੰਮ।
[ਵੇਖੋ ੨੯੯]

**ਸੁਹਾਵਣੇ** : ਸ਼ੋਭਨੀਕ। ੩੦੭

**ਮਃ ੫ ॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥**
**ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੦੯੫
ਵੇਖੋ '**ਅੰਙਣੁ**' I-੧੦੧੩
[ਵੇਖੋ ੨੯੯]

**ਸੁਹਾਵਣੈ** : ਸ਼ੋਭਾਇਮਾਨ। ੩੦੮

**ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥**
**ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥**
**ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥ ੪ ॥**

ਸਿਰੀ., ਮਹਲਾ ੧, ੯, ਸਫ਼ਾ ੧੭

**ਅਰਥ** : (ਅਕਾਲ-ਪੁਰਖ ਨੂੰ) ਪਰਿਪੂਰਨ ਆਖੀਦਾ ਹੈ, (ਉਸ ਦਾ) ਟਿਕਾਣਾ ਵੀ ਪੂਰੇ ਤਖ਼ਤ ਉਪਰ ਹੈ। (ਉਹ) ਪੂਰੇ ਥਾਂ ਉਤੇ ਸ਼ੋਭਾਇਮਾਨ ਹੈ ਅਤੇ (ਹਰ) ਨਿਰਾਸ਼ (ਵਿਅਕਤੀ) ਦੀ ਆਸ ਪੂਰੀ ਕਰਦਾ ਹੈ। ਨਾਨਕ (ਆਖਦਾ ਹੈ ਕਿ) ਜੇ (ਉਹ) ਪੂਰਨ (ਪ੍ਰਭੂ) ਮਿਲ ਪਵੇ, ਤਾਂ (ਜੀਵਨ ਵਿਚ) ਉਸ ਦੇ ਗੁਣਾਂ ਦੀ ਘਾਟ ਕਿਵੇਂ ਆ ਸਕਦੀ ਹੈ ?
**ਪੂਰੋ**- ਪੂਰਾ। **ਪੂਰੈ**- ਪੂਰੀਆਂ ਕਰਦਾ ਹੈ। **ਆਸ ਨਿਰਾਸ**- ਨਿਰਾਸ਼ ਵਿਅਕਤੀ ਦੀ ਆਸ। **ਕਿਉ**- ਕਿਵੇਂ। **ਘਾਟੈ**- ਘਾਟ। **ਤਾਸ**- ਉਸ ਦੇ।
[ਵੇਖੋ ੨੯੯]

**ਸੁਹਾਵਣੋ** : ਸ਼ੋਭਾਸ਼ਾਲੀ। ੩੦੯

**ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥**
**ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥....੩॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮
ਵੇਖੋ 'ਸਬਦਿ (ਸੁਹਾਵਣੋ)' IV-੨੮
[ਵੇਖੋ ੨੯੯]

**ਸੁਹਾਵਨੀ** : ਸੁਖਦਾਈ। ੩੧੦

**ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥**
**ਹਾਹਾ ਹੂਹੂ ਗੰਧ੍ਰਬ ਅਪਸਰਾ**
**ਅਨੰਦ ਮੰਗਲ ਰਸ ਗਾਵਨੀ ਨੀਕੀ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੨੫, ਸਫ਼ਾ ੧੨੭੨

**ਅਰਥ** : ਪਿਆਰੇ (ਪ੍ਰਭੂ) ਦੀ ਮਹਿਮਾ ਚੰਗੀ ਅਤੇ ਸੁਖਦਾਈ ਹੈ। ਹਾਹਾ, ਹੂਹੂ (ਆਦਿ ਦੇਵਲੋਕ ਦੇ) ਗਵਈਏ ਅਤੇ (ਸਵਰਗ ਦੀਆਂ) ਸੁੰਦਰ ਪਰੀਆਂ ਆਨੰਦ-ਮੰਗਲ ਦੇ (ਇਹ) ਰਸਦਾਇਕ (ਗੀਤ) ਭਲੀ ਪ੍ਰਕਾਰ ਗਾਉਂਦੀਆਂ ਹਨ।
**ਪ੍ਰਿਅ**- ਪਿਆਰਾ (ਪ੍ਰਭੂ)। **ਸੋਭ**- ਮਹਿਮਾ। **ਨੀਕੀ**- ਚੰਗੀ। **ਹਾਹਾ ਹੂਹੂ ਗੰਧ੍ਰਬ**- ਦੇਵਲੋਕ ਦੇ ਹਾਹਾ ਅਤੇ ਹੂਹੂ ਗਵਈਏ। **ਅਪਸਰਾ**- ਸਵਰਗ ਦੀਆਂ ਪਰੀਆਂ।
[ਵੇਖੋ ੨੯੯]

**ਸੁਹਾਵਨੇ** : ਸੁੰਦਰ, ਸੋਹਣੇ। ੩੧੧

**ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥**
**ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥**

ਗਉੜੀ (ਬਾ. ਅ.), ਮਹਲਾ ੫, ੧੮, ਸਫ਼ਾ ੨੫੩
ਵੇਖੋ '**ਸਦੀਵ**' III-੨੩੬੧
[ਵੇਖੋ ੨੯੯]

**ਸੁਹਾਵੜਾ** : ਸੁਖਮਈ। ੩੧੨

**ਸਲੋਕ ਮਃ ੫ ॥**
**ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥**
**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੩, ਸਫ਼ਾ ੩੧੮

**ਅਰਥ** : ਨਾਨਕ (ਆਖਦਾ ਹੈ ਕਿ) ਉਹੋ ਦਿਨ ਸੁਖਮਈ ਹੈ, ਜਦੋਂ ਅਕਾਲ-ਪੁਰਖ ਮਨ ਵਿਚ ਵਸਦਾ ਹੈ। ਜਿਸ ਦਿਨ ਪਰਮੇਸ਼ਰ ਭੁਲ ਜਾਂਦਾ ਹੈ, (ਉਸ) ਭਲੀ ਰੁਤ ਨੂੰ ਵੀ ਫਟਕਾਰ ਹੈ।
**ਸੋਈ**- ਉਹੋ। **ਜਿਤੁ**- ਜਦੋਂ। **ਭਲੇਰੀ**- ਭਲੀ, ਚੰਗੀ।
[ਵੇਖੋ ੨੯੯]

**ਸੁਹਾਵੜਾ** : ਸ਼ੋਭਨੀਕ। ੩੧੩

**ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥**

**ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥**
**ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥ ੧ ॥**
ਸਿਰੀ. ਅਸ.), ਮਹਲਾ ੩, ੨੦, ਸਫ਼ਾ ੬੬

**ਅਰਥ** : (ਸਰੀਰ ਰੂਪ) ਰੁਖ ਉਤੇ (ਬੈਠਾ) ਜੀਵ-ਪੰਛੀ ਸ਼ੋਭਨੀਕ ਹੈ, (ਕਿਉਂਕਿ ਉਹ) ਗੁਰੂ ਦੇ ਪ੍ਰੇਮ ਵਿਚ (ਲੀਨ ਹੋ ਕੇ) ਪਰਮੇਸ਼ਰ ਦਾ (ਨਾਮ ਰੂਪ ਚੋਗਾ) ਚੁਗਦਾ ਹੈ। ਉਹ ਨਾਮ-ਰਸ ਪੀਂਦਾ ਹੈ, ਸਹਿਜ ਵਿਚ ਟਿਕਿਆ ਰਹਿੰਦਾ ਹੈ, ਨਾ (ਮਾਇਆ ਪਿਛੇ) ਭਟਕਦਾ ਹੈ ਅਤੇ ਨਾ ਜਨਮ-ਮਰਨ ਵਿਚ ਪੈਂਦਾ ਹੈ। (ਉਸ ਨੇ) ਆਪਣੇ (ਹਿਰਦੇ-) ਘਰ ਵਿਚ ਵਾਸ ਪ੍ਰਾਪਤ ਕੀਤਾ ਹੈ ਅਤੇ ਹਰੀ ਨਾਮ ਦੇ ਸਿਮਰਨ ਵਿਚ ਲੀਨ ਰਹਿੰਦਾ ਹੈ।

**ਪੰਖੀ**- ਜੀਵ-ਪੰਛੀ। **ਬਿਰਖਿ**- ਸਰੀਰ ਰੂਪ ਰੁਖ। **ਭਾਇ**- ਪ੍ਰੇਮ ਵਿਚ। **ਉਡੈ ਨ**- (ਮਾਇਆ ਪਿਛੇ) ਭਟਕਦਾ ਨਹੀਂ। **ਆਵੈ ਜਾਇ**- ਆਉਂਦਾ-ਜਾਂਦਾ (ਭਾਵ ਜੰਮਦਾ-ਮਰਦਾ)। **ਨਿਜ ਘਰਿ**- ਆਪਣਾ (ਹਿਰਦਾ-) ਘਰ।

**ਭਾਵ** : ਜੀਵ-ਪੰਛੀ ਸਦਾ ਨਿਜ-ਘਰ ਤੋਂ ਬਾਹਰ ਉਡਾਰੀਆਂ ਮਾਰਦਾ ਹੈ, ਕਾਇਆ ਅੰਦਰ ਨਹੀਂ ਟਿਕਦਾ। ਜਦੋਂ ਗੁਰੂ ਦੀ ਸਿਖਿਆ ਲੈ ਕੇ ਉਹ ਟਿਕ ਜਾਂਦਾ ਹੈ, ਤਾਂ ਨਾਮ-ਅਮ੍ਰਿਤ ਪੀ ਕੇ ਮਾਇਆਵੀ ਭਟਕਣਾ ਤੋਂ ਮੁਕਤ ਹੋ ਜਾਂਦਾ ਹੈ, ਜਨਮ-ਮਰਨ ਤੋਂ ਉਚਾ ਉਠ ਕੇ ਪਰਮ-ਆਨੰਦ ਵਿਚ ਲੀਨ ਰਹਿੰਦਾ ਹੈ।

[ਵੇਖੋ ੨੯੯]

**ਸੁਹਾਵੜੀ** : ਸੁਖਮਈ। ੩੧੪

**ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥**
**ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ੧ ॥**
ਮਾਝ, ਮਹਲਾ ੫, ੪੫, ਸਫ਼ਾ ੧੦੭

**ਅਰਥ** : ਸੰਤਾਂ ਨਾਲ ਮਿਲਾਪ ਕਰ ਕੇ ਅਮ੍ਰਿਤ-ਨਾਮ ਜਪਿਆਂ ਰਾਤ ਸੁਖਮਈ ਅਤੇ ਦਿਨ (ਵੀ) ਸੌਖਾ ਬੀਤਦਾ ਹੈ। (ਜਿਥੇ) ਘੜੀ, ਪਲ ਜਾਂ ਮੁਹੂਰਤ (ਭਰ ਵਕਤ) ਸਿਮਰਨ ਵਿਚ ਬੀਤਦਾ ਹੈ, ਉਥੇ ਹੀ ਜੀਵਨ ਸਫਲ ਹੁੰਦਾ ਹੈ ਜੀ।

**ਰੈਣਿ**- ਰਾਤ। **ਸੁਹੇਲਾ**- ਸੌਖਾ। **ਮੂਰਤ**- ਮੁਹੂਰਤ। **ਵੰਞਹਿ**- ਬੀਤਦਾ ਹੈ। **ਤਿਥਾਈ**- ਉਥੇ।

[ਵੇਖੋ ੨੯੯]

**ਸੁਹਾਵੜੀ** : ਸ਼ੋਭਨੀਕ। ੩੧੫

**ਮਃ ੫ ॥ ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥**
**ਨਾਨਕ ਨਾਮ ਵਿਹੂਣਿਆ ਤਿਨ੍ ਤਨ ਖਾਵਹਿ ਕਾਉ ॥ ੨ ॥**
ਸਾਰੰਗ (ਵਾਰ), ਮਹਲਾ ੪, ਪਉੜੀ ੨੬, ਸਫ਼ਾ ੧੨੪੭
ਵੇਖੋ 'ਸੁਹੰਦਾ' V-੨੫੩

[ਵੇਖੋ ੨੯੯]

**ਸੁਹਾਵੜੇ** : ਸ਼ੋਭਾਸਾਲੀ। ੩੧੬

**ਸਲੋਕੁ ਮਃ ੫ ॥ ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥....॥੧॥**
ਰਾਮ. (ਵਾਰ), ਮਹਲਾ ੫, ਪਉੜੀ ੪, ਸਫ਼ਾ ੯੫੮
ਵੇਖੋ 'ਆਲਾਪਤ' III-੬੭੪

[ਵੇਖੋ ੨੯੯]

**ਸੁਹਾਵਾ** : ਰਮਣੀਕ। ੩੧੭

**ਤੇਰਿਆ ਭਗਤਾ ਕਉ ਬਲਿਹਾਰਾ ॥**
**ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਅਪਾਰਾ ॥ ੧ ॥ ਰਹਾਉ ॥**
ਬਸੰਤੁ (ਹਿੰਡੋਲ), ਮਹਲਾ ੫, ੨੦, ਸਫ਼ਾ ੧੧੯੫

**ਅਰਥ** : ਹੇ ਅਕਾਲ-ਪੁਰਖ ! (ਮੈਂ) ਤੇਰੇ ਭਗਤਾਂ ਤੋਂ ਸਦਾ ਸਦਕੇ ਜਾਂਦਾ ਹਾਂ। ਤੇਰਾ ਸਥਾਨ (ਭਗਤਾਂ ਲਈ) ਸਦਾ ਰਮਣੀਕ ਹੈ ਅਤੇ ਤੇਰੇ ਕੌਤਕ (ਵੀ) ਬੇਅੰਤ ਹਨ।

**ਰੰਗ**- ਕੌਤਕ।

[ਵੇਖੋ ੨੬੧]

**ਸੁਹਾਵਾ** : ਸੁਖ-ਜਨਕ। ੩੧੮

**ਚਰਨਹ ਗੋਬਿੰਦ ਮਾਰਗੁ ਸੁਹਾਵਾ ॥**
**ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੩੯, ਸਫ਼ਾ ੧੨੧੨

**ਅਰਥ** : ਪੈਰਾਂ ਨਾਲ ਪਰਮੇਸ਼ਰ ਦੇ ਰਸਤੇ (ਉਤੇ ਤੁਰਨਾ) ਸੁਖ-ਜਨਕ ਹੈ। (ਮਾਇਆ ਵਾਲੇ) ਹੋਰ ਰਸਤਿਆਂ ਉਤੇ ਜਿਤਨਾ ਕੁ ਵੀ ਦੌੜਦੇ ਹਾਂ, ਉਤਨਾ ਹੀ ਦੁਖ ਦਾ ਹਾਹੁਕਾ ਲਗਦਾ ਹੈ।

**ਚਰਨਹ**- ਪੈਰਾਂ ਨਾਲ। **ਆਨ**- ਅਨ੍ਯ, ਹੋਰ। **ਜੇਤਾ ਕਿਛੁ**- ਜਿਤਨਾ ਕੁ। **ਧਾਈਐ**- ਦੌੜਦੇ ਹਾਂ। **ਤੇਤੋ**- ਉਤਨਾ। **ਹਾਵਾ**- ਹਾਹੁਕਾ।

[ਵੇਖੋ ੨੬੦]

**ਸੁਹਾਵਾ** : ਸੋਹਣਾ (ਅਰਥਾਤ ਪਵਿੱਤਰ)। ੩੧੯

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**
**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥...੨ ॥**
ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੦

**ਅਰਥ** : ਹੇ ਪ੍ਰਭੂ ਜੀ ! ਮੇਰਾ ਸਤਿਗੁਰੂ ਜਿਥੇ ਵੀ ਜਾ ਕੇ ਬੈਠਦਾ ਹੈ, ਉਹ ਸਥਾਨ ਪਵਿੱਤਰ ਹੋ ਜਾਂਦਾ ਹੈ। ਗੁਰੂ ਦੇ ਸਿਖਾਂ ਨੇ (ਉਹ) ਸਥਾਨ (ਸ਼ਰਧਾ ਸਹਿਤ) ਖੋਜ ਲਿਆ ਹੈ ਅਤੇ (ਉਥੋਂ ਦੀ) ਮਿੱਟੀ ਨੂੰ (ਚੁਕ ਕੇ) ਮੱਥੇ ਉਤੇ ਲਾਇਆ ਹੈ।

**ਗੁਰਸਿਖੀ**- ਗੁਰੂ ਦੇ ਸਿਖਾਂ ਨੇ। **ਭਾਲਿਆ**- ਲੱਭਿਆ। **ਧੂਰਿ**- ਧੂੜ, ਮਿੱਟੀ।

[ਵੇਖੋ ੨੬੧]

**ਸੁਹਾਵਾ :** ਸਫਲ। ੩੨੦

**ਸਲੋਕ ਮਃ ੩ ॥...ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥**
**ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ ॥...੧ ॥**

ਬਿਹਾ. (ਵਾਰ), ਮਹਲਾ ੪, ਪਉੜੀ ੨, ਸਫ਼ਾ ੫੪੮-੪੯

**ਅਰਥ** : ਗੁਰੂ-ਉਪਦੇਸ਼ ਦੀ ਸਿਖਿਆ ਸਥਾਈ ਹੈ, ਕੋਈ ਇਸ ਨੂੰ ਅਸਥਿਰ ਨਹੀਂ ਕਰ ਸਕਦਾ। ਪਰਮਾਤਮਾ (ਆਪਣੇ) ਭਗਤਾਂ ਦਾ ਸਾਥ ਦੇਂਦਾ ਹੈ ਅਤੇ (ਉਨ੍ਹਾਂ ਦਾ ਹਰ) ਕੰਮ ਸਫਲ ਹੋ ਜਾਂਦਾ ਹੈ।

**ਮਤਿ**- ਸਿਖਿਆ। **ਅਚਲੁ**- ਸਥਾਈ, ਸਥਿਰ। **ਅੰਗੀਕਾਰੁ ਕਰੇ**- ਸਾਥ ਦੇਂਦਾ ਹੈ।

[ਵੇਖੋ ੨੬੧]

**ਸੁਹਾਵਾ :** ਸ਼ੋਭਾਸ਼ਾਲੀ। ੩੨੧

**ਏਹੁ ਸੋਹਿਲਾ ਸਬਦੁ ਸੁਹਾਵਾ ॥**
**ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥**

ਰਾਮ. (ਅਨੰਦੁ), ਮਹਲਾ ੩, ੧੬, ਸਫ਼ਾ ੯੧੯

ਵੇਖੋ **'ਸਬਦੋ'** IV-੧੦੧

[ਵੇਖੋ ੨੬੧]

**ਸੁਹਾਵਾ :** ਭਾਗਸ਼ਾਲੀ, ਖ਼ੁਸ਼ਨਸੀਬ। ੩੨੨

**ਮਃ ੫ ॥ ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥ ੨ ॥**

ਰਾਮ. (ਵਾਰ), ਮਹਲਾ ੫, ਪਉੜੀ ੧੫, ਸਫ਼ਾ ੯੬੪

**ਅਰਥ** : ਪੈਰ (ਉਹ) ਸੋਹਣੇ ਹਨ, ਜੋ ਤੇਰੇ ਵਲ ਜਾਂਦੇ ਹਨ, ਸਿਰ (ਤੇਰੇ) ਚਰਨਾਂ 'ਤੇ (ਪਿਆ) ਭਾਗਸ਼ਾਲੀ ਹੈ। ਮੂੰਹ ਸ਼ੋਭਾਸ਼ਾਲੀ ਹੈ, ਜੇ ਤੇਰੀ ਵਡਿਆਈ ਕਰੇ ਅਤੇ ਜੀਵ ਤੇਰੀ ਸ਼ਰਨ ਵਿਚ ਪਿਆ ਰਹੇ (ਤਾਂ ਭਲਾ ਹੈ)।

**ਪਾਵ**- ਪੈਰ। **ਤਉ ਧਿਰਿ**- ਤੇਰੇ ਵਲ। **ਜੁਲਦੇ**- ਚਲਦੇ, ਜਾਂਦੇ। **ਤਉ**- ਤੇਰਾ। **ਜੀਉ**- ਜੀਵ।

[ਵੇਖੋ ੨੬੧]

**ਸੁਹਾਵੀ :** ਚੰਗੀ (ਭਾਵ ਆਨੰਦਦਾਇਕ)। ੩੨੩

**ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥**
**ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥ ੧ ॥**

ਮਾਝ, ਮਹਲਾ ੫, ੯, ਸਫ਼ਾ ੯੨

**ਅਰਥ** : ਹੇ ਸਾਰਿਆਂ ਦੇ ਦਾਤਾਰ ਜੀ ! ਉਹੋ ਰੁੱਤ ਆਨੰਦਦਾਇਕ ਹੈ, ਜਦੋਂ ਤੁਹਾਨੂੰ ਯਾਦ ਕਰਦਾ ਹਾਂ। ਉਹੋ ਕੰਮ ਸੁਖਦਾਈ ਹੈ, ਜੋ ਤੇਰੀ ਸੇਵਾ ਵਿਚ ਕਰਦਾ ਹਾਂ। ਉਹੋ ਹਿਰਦਾ ਸੁਖੀ ਹੈ, ਜਿਸ ਹਿਰਦੇ ਵਿਚ ਤੂੰ ਵਸਿਆ ਹੈਂ।

**ਸਾ**- ਉਹ। **ਰੁਤਿ**- ਰੁੱਤ, ਮੌਸਮ। **ਸਮਾਲੀ**- ਯਾਦ ਕਰਦਾ ਹਾਂ। **ਘਾਲੀ**- ਸੇਵਾ ਵਿਚ। **ਸੁਹੇਲਾ**- ਸੁਖੀ। **ਵੁਠਾ**- ਵਸਿਆ ਹੈਂ।

[ਵੇਖੋ ੨੬੧]

**ਸੁਹਾਵੀ :** ਸ਼ੋਭਨੀਕ (ਅਰਥਾਤ ਭਾਗਸ਼ਾਲੀ)। ੩੨੪

**ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥**
**ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥**
**ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ**
**ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ੧ ॥**

ਮਾਝ, ਮਹਲਾ ੫, ੪੪, ਸਫ਼ਾ ੧੦੭

**ਅਰਥ** : ਉਹ ਮੰਦਿਰ ਸੱਚਾ ਹੈ, ਜਿਥੇ ਪਰਮੇਸ਼ਰ ਦੀ ਆਰਾਧਨਾ ਕਰੀਦੀ ਹੈ। ਉਹ ਹਿਰਦਾ ਸੁਖੀ ਹੈ, ਜਿਸ ਦੁਆਰਾ ਹਰੀ ਦੇ ਗੁਣ ਗਾਈਦੇ ਹਨ। ਉਹ ਧਰਤੀ ਸ਼ੋਭਨੀਕ ਹੈ, ਜਿਥੇ ਪਰਮੇਸ਼ਰ ਦੇ ਸੇਵਕ ਵਸਦੇ ਹਨ। (ਮੈਂ) ਪਰਮੇਸ਼ਰ ਦੇ ਨਾਮ ਤੋਂ ਸਦਕੇ ਜਾਂਦਾ ਹਾਂ ਜੀ।

**ਵਿਟਹੁ**- ਤੋਂ। **ਕੁਰਬਾਣੋ**- ਸਦਕੇ, ਬਲਿਹਾਰ।

[ਸੰਸ. ਸ਼ੋਭਾਵਤ੍ (ਸ਼ੋਭਾਵਤ੍) : ਸ਼ੋਭਨੀਕ।]

**ਸੁਹਾਵੀ :** ਚੰਗੀ (ਭਾਵ ਕੀਮਤੀ)। ੩੨੫

**ਮਃ ੫ ॥ ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥**
**ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥ ੨ ॥**

ਗਉੜੀ (ਵਾਰ), ਮਹਲਾ ੫, ਪਉੜੀ ੪, ਸਫ਼ਾ ੩੧੯

**ਅਰਥ** : ਇਸ ਸੰਸਾਰ ਦਾ ਵਰਤਾਰਾ ਉਸੇ ਤਰ੍ਹਾਂ ਦਾ ਹੈ, (ਜਿਵੇਂ) ਬਿਜਲੀ ਦੀ (ਥੋੜ੍ਹ-ਚਿਰੀ) ਲਿਸ਼ਕ ਹੋਵੇ। ਨਾਨਕ (ਆਖਦਾ ਹੈ ਕਿ) ਉਸ ਮਾਲਿਕ ਦਾ ਨਾਮ ਜਪਣਾ, ਇਹੋ ਵਸਤੂ ਚੰਗੀ ਹੈ।

**ਦਾਮਨੀ**- ਬਿਜਲੀ। **ਚਮਤਕਾਰ**- ਚਮਕ, ਲਿਸ਼ਕ। **ਖੇ**- ਦਾ। **ਵਥੁ**- ਵਸਤੂ।

[ਵੇਖੋ ੩੨੪]

**ਸੁਹਾਵੀ :** ਭਾਗਸ਼ਾਲੀ। ੩੨੬

**ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ ॥**
**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥...੪ ॥**

ਬਿਹਾ. (ਛੰਤ), ਮਹਲਾ ੫, ੨, ਸਫ਼ਾ ੫੪੩

**ਅਰਥ** : ਜਦੋਂ (ਮੇਰੇ ਹਿਰਦੇ ਵਿਚ) ਪਿਆਰੇ ਗੋਪਾਲ, ਗੋਬਿੰਦ ਜੀ ਪ੍ਰਗਟ ਹੋ ਗਏ, ਤਾਂ ਉਹ ਦਿਨ ਸਫਲ ਹੋ ਗਿਆ, ਉਹ ਰਾਤ ਭਾਗਸ਼ਾਲੀ ਹੋ ਗਈ। ਬਹੁਤ ਆਨੰਦ-ਮੰਗਲ ਅਤੇ ਸਵਾਦ (ਪ੍ਰਾਪਤ ਹੋ ਗਿਆ)। (ਮੈਂ) ਕਿਹੜੀ ਜ਼ੁਬਾਨ ਨਾਲ (ਪਿਆਰੇ ਦੇ) ਗੁਣ ਬਿਆਨ ਕਰਾਂ ?

**ਸਫਲਾ**- ਸਫਲ। **ਸੁ**- ਉਹ। **ਰੈਣੇ**- ਰਾਤ। **ਘਨਾ**- ਬਹੁਤ। **ਲਾਲਨ**- ਪਿਆਰਾ। **ਕਵਨ**- ਕਿਹੜੀ। **ਰਸਨਾ**- ਜ਼ੁਬਾਨ। **ਭਨਾ**- ਬਿਆਨ ਕਰਾਂ।

[ਵੇਖੋ ੩੨੪]

**ਸੁਹਾਵੀ :** ਦਿਲਕਸ਼। ੩੨੭

**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥**
**ਕੁਹਕਨਿ ਕੋਕਿਲਾ ਤਰਲ ਜੁਆਣੀ ॥...੮ ॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੭

**ਅਰਥ** : (ਹੇ ਸੋਹਣੇ ਪ੍ਰਭੂ !) ਤੇਰੀ ਤੋਰ ਦਿਲਕਸ਼ ਹੈ, (ਜਿਵੇਂ) ਚੰਚਲ ਜਵਾਨੀ (ਦੀ ਮਸਤੀ) ਹੋਵੇ, ਤੇਰੀ ਬੋਲੀ (ਅਤਿ) ਮਧੁਰ ਹੈ, (ਜਿਵੇਂ) ਕੋਇਲਾਂ ਕੂਕਦੀਆਂ ਹੋਣ।

**ਚਾਲ**- ਤੋਰ। **ਮਧੁਰਾੜੀ**- ਬਹੁਤ ਮਧੁਰ। **ਕੁਹਕਨਿ**- ਕੂਕਦੀਆਂ ਹਨ। **ਕੋਕਿਲਾ**- ਕੋਇਲਾਂ। **ਤਰਲ**- ਚੰਚਲ। **ਜੁਆਣੀ**- ਜਵਾਨੀ।

**ਨੋਟ** : ਵਿਦਵਾਨਾਂ ਨੇ ਦੋਹਾਂ ਪੰਕਤੀਆਂ ਦੇ ਅਰਥ ਨਿਖੇੜ ਕੇ ਕੀਤੇ ਹਨ। ਉਹ ਪਹਿਲੀ ਪੰਕਤੀ ਵਿਚ ਪਰਮੇਸ਼ਰ ਦੀ ਚਾਲ ਅਤੇ ਬਾਣੀ ਦੀ ਪ੍ਰਸ਼ੰਸਾ ਦੱਸ ਕੇ ਅਗਲੀ ਪੰਕਤੀ ਵਿਚ 'ਤੇਰੀਆਂ ਪੈਦਾ ਕੀਤੀਆਂ ਕੋਇਲਾਂ ਅਤੇ ਸਿਰਜਿਤ ਚੰਚਲ ਜਵਾਨੀ' ਅਰਥ ਬਣਾ ਦੇਂਦੇ ਹਨ। ਵਾਸਤਵ ਵਿਚ ਦੋਵੇਂ ਪੰਕਤੀਆਂ ਅੰਤਰ-ਸੰਬੰਧਿਤ ਹਨ। 'ਤੇਰੀ ਚਾਲ ਸੁਹਾਵੀ' ਦਾ ਸੰਬੰਧ 'ਤਰਲ ਜੁਆਣੀ' ਨਾਲ ਹੈ ਅਤੇ 'ਮਧੁਰਾੜੀ ਬਾਣੀ' ਦਾ ਸੰਬੰਧ 'ਕੁਹਕਨਿ ਕੋਕਿਲਾ' ਨਾਲ ਹੈ।

[ਵੇਖੋ ੩੨੪]

## **ਸੁਹਾਵੀ** : ਮਿੱਠੀ (ਬੋਲੀ)। ੩੨੮

**ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥**
**ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥**

ਤੁਖਾਰੀ (ਬਾਰਹ.), ਮਹਲਾ ੧, ੬, ਸਫ਼ਾ ੧੧੦੮

**ਅਰਥ** : ਪਤੀ-ਪਰਮੇਸ਼ਰ (ਹਿਰਦੇ ਰੂਪ) ਘਰ ਵਿਚ ਨਾ ਆਵੇ, (ਤਾਂ ਜੀਵ ਰੂਪ) ਇਸਤ੍ਰੀ ਕਿਵੇਂ ਸੁਖ ਪਾ ਸਕਦੀ ਹੈ ? ਵਿਛੋੜੇ ਦੀ ਦੁਸ਼ਮਣੀ ਕਾਰਨ ਸਰੀਰ ਕਮਜ਼ੋਰ ਹੋ ਜਾਂਦਾ ਹੈ (ਭਾਵ ਵਿਛੋੜਾ ਰੂਪ ਦੁਸ਼ਮਣ ਸਰੀਰ ਨੂੰ ਖਾ ਜਾਂਦਾ ਹੈ)। ਅੰਬ ਦੇ ਰੁਖ ਉਤੇ ਕੋਇਲ ਮਿੱਠੀ (ਬੋਲੀ) ਬੋਲਦੀ ਹੈ, (ਪਰ ਵਿਜੋਗਣ ਲਈ ਤਾਂ ਇਹ ਮਿੱਠੇ ਬੋਲ ਹੋਰ ਕਸ਼ਟਦਾਇਕ ਹਨ, ਉਹ) ਦੁਖ ਨੂੰ ਆਪਣੇ ਸਰੀਰ ਉਤੇ ਕਿਵੇਂ ਸਹਾਰੇ ?

**ਪਿਰੁ**- ਪਿਆਰਾ, ਪਤੀ। **ਧਨ**- ਜੀਵ-ਇਸਤ੍ਰੀ। **ਬਿਰਹਿ**- ਵਿਛੋੜੇ ਦੀ। **ਬਿਰੋਧ**- ਵਿਰੋਧ, ਦੁਸ਼ਮਣੀ। **ਛੀਜੈ**- ਕਮਜ਼ੋਰ ਹੋ ਜਾਂਦਾ ਹੈ। **ਅੰਕਿ**- ਤਨ ਉਤੇ।

[ਵੇਖੋ ੩੨੪]

## **ਸੁਹਾਵੀਆ** : ਸੋਹਣੀਆਂ। ੩੨੯

**ਸਲੋਕ ਮ: ੫॥ ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥**
**ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥**

ਗਉੜੀ (ਵਾਰ), ਮਹਲਾ ੫, ਪਉੜੀ ੭, ਸਫ਼ਾ ੩੧੯

ਵੇਖੋ **'ਸਹਸੈ'** III-੧੯੭੫

[ਵੇਖੋ ੩੨੪]

## **ਸੁਹਾਵੀਆ** : ਸੋਹਣਾ ਭਾਵ ਬਹੁਤ ਮਿੱਠਾ। ੩੩੦

**ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥**
**ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥...੩ ॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ** : ਚਕਵੀ ਦਾ ਸੂਰਜ ਨਾਲ ਪਿਆਰ ਹੈ, (ਉਹ ਰਾਤ ਭਰ) ਬਹੁਤ ਤਾਂਘ ਨਾਲ ਯਾਦ ਕਰਦੀ ਹੈ ਕਿ ਕਦੋਂ ਸੂਰਜ ਦੇ ਦਰਸ਼ਨ ਕਰੀਏ। ਕੋਇਲ ਦੀ ਅੰਬ ਨਾਲ ਪ੍ਰੀਤ ਹੈ, (ਅੰਬ ਦੀ ਟਾਹਣੀ ਤੇ ਬੈਠੀ) ਬਹੁਤ ਮਿੱਠਾ ਬੋਲਦੀ ਹੈ, ਹੇ ਮਨ ! ਹਰੀ ਨਾਲ (ਇਹੋ-ਜਿਹਾ) ਪਿਆਰ ਕਰਨਾ ਚਾਹੀਦਾ ਹੈ।

**ਚਕਵੀ**- ਇਕ ਪੰਛੀ। **ਸੂਰ**- ਸੂਰਜ। **ਸਨੇਹੁ**- ਪਿਆਰ। **ਚਿਤਵੈ**- ਯਾਦ ਕਰਦੀ ਹੈ। **ਆਸ**- ਤਾਂਘ। **ਘਣੀ**- ਬਹੁਤ। **ਦਿਨੀਅਰੁ**- ਸੂਰਜ। **ਚਵੈ**- ਬੋਲਦੀ ਹੈ। **ਰੰਗੁ**- ਪਿਆਰ।

[ਵੇਖੋ ੩੨੪]

## **ਸੁਹਾਵੀਆ** : ਸੁੰਦਰ (ਅਰਥਾਤ ਨਿਰਮਲ)। ੩੩੧

**ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥**
**ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥ ੧ ॥**

ਵਡ. (ਘੋੜੀਆ), ਮਹਲਾ ੪, ੫, ਸਫ਼ਾ ੫੭੫

**ਅਰਥ** : ਇਹ ਕਾਇਆ ਅਤਿ ਸੁੰਦਰ ਹੈ, ਜਿਸ ਨਾਲ (ਮੈਂ) ਪਰਮੇਸ਼ਰ (ਦਾ ਨਾਮ) ਜਪ ਸਕਦਾ ਹਾਂ, ਹਰੀ ਦੇ ਨਾਮ ਸਿਮਰਨ ਨਾਲ ਇਹ (ਹੋਰ) ਸੁੰਦਰ (ਭਾਵ ਨਿਰਮਲ) ਹੋ ਜਾਂਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਇਹ) ਉਤਮ ਭਾਗਾਂ ਨਾਲ ਪ੍ਰਾਪਤ ਹੋਈ ਹੈ ਅਤੇ ਨਾਮ, (ਜਿਸ ਵਾਸਤੇ ਇਹ) ਪਰਮੇਸ਼ਰ ਨੇ ਉਤਪੰਨ ਕੀਤੀ ਸੀ, (ਇਸ) ਦਾ ਮਿੱਤਰ ਬਣ ਗਿਆ ਹੈ ।

**ਦੇਹ**- ਕਾਇਆ, ਸਰੀਰ। **ਸੁ ਬਾਂਕੀ**- ਅਤਿ ਸੁੰਦਰ। **ਜਾਪੀ**- ਜਪ ਸਕਦਾ ਹਾਂ। **ਸਖਾਈ**- ਮਿੱਤਰ। **ਉਪਾਈਆ**- ਉਤਪੰਨ ਕੀਤੀ।

[ਵੇਖੋ ੩੨੪]

## **ਸੁਹਾਵੇ** : ਸੁੰਦਰ, ਸ਼ਾਨਦਾਰ। ੩੩੨

**ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥**
**ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥ ੨ ॥**

ਸੂਹੀ, ਮਹਲਾ ੫, ੪, ਸਫ਼ਾ ੭੩੭

**ਅਰਥ** : (ਮੇਰੇ ਹੱਥਾਂ ਦੇ) ਚੂੜੇ, ਕਪੜੇ, ਗਹਿਣੇ ਸਭ ਸ਼ਾਨਦਾਰ ਜਾਪਦੇ ਹਨ। ਜੇ ਪਿਆਰਾ ਘਰ ਵਿਚ ਆ ਜਾਵੇ, ਤਾਂ ਇਸਤ੍ਰੀ ਸਾਰੇ ਸੁਖ ਪ੍ਰਾਪਤ ਕਰ ਲੈਂਦੀ ਹੈ।

**ਕੰਗਨ**- ਕੜਾ, ਚੂੜਾ। **ਬਸਤ੍ਰ**- ਕਪੜੇ। **ਗਹਨੇ**- ਗਹਿਣੇ। **ਧਨ**- ਇਸਤ੍ਰੀ।

[ਵੇਖੋ ੩੨੪]

## **ਸੁਹਾਵੇ** : ਸੋਹਣੇ। ੩੩੩

**ਮਃ ੫ ॥ ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥ ੨ ॥**

ਰਾਮ. (ਵਾਰ), ਮਹਲਾ ੫, ਪਉੜੀ ੧੫, ਸਫ਼ਾ ੯੬੪

ਵੇਖੋ **'ਸੁਹਾਵਾ'** V-੩੨੨

[ਵੇਖੋ ੩੨੪]

**ਸੁਹਾਵੇ** : ਸੋਹਣੇ (ਭਾਵ ਉਜਲੇ)। ੩੩੪

**ਮ: ੫ ॥ ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥**
**ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੧੦੯੯

**ਅਰਥ** : (ਉਨ੍ਹਾਂ ਦੇ) ਮੁਖੜੇ ਉਜਲੇ ਹਨ, (ਜੋ) ਅੱਠੇ ਪਹਿਰ (ਪਰਮੇਸ਼ਰ ਦੇ) ਗੁਣ ਗਾਉਂਦੇ ਹਨ। ਨਾਨਕ (ਆਖਦਾ ਹੈ ਕਿ ਉਹ) ਦਰਗਾਹ ਵਿਚ ਪ੍ਰਵਾਨ ਹੋ ਜਾਂਦੇ ਹਨ ਅਤੇ (ਉਨ੍ਹਾਂ) ਨਿਆਸਰਿਆਂ ਨੂੰ ਟਿਕਾਣਾ ਮਿਲ ਜਾਂਦਾ ਹੈ।
[ਵੇਖੋ ੩੨੪]

**ਸੁਹਾਵੇ** : ਸੋਹਣੇ (ਭਾਵ ਲਾਭਦਾਇਕ)। ੩੩੫

**ਮਨ ਓਇ ਦਿਨਸ ਧੰਨਿ ਪਰਵਾਨਾਂ ॥**
**ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੪੬, ਸਫ਼ਾ ੧੨੧੩

**ਅਰਥ** : ਹੇ ਮਨ ! ਉਹ ਦਿਨ ਧੰਨ ਹਨ, ਪ੍ਰਵਾਨ ਹਨ, (ਉਹ) ਘੜੀਆਂ ਸਫਲ ਹਨ, (ਉਹ) ਮਿਲਾਪ ਦੇ ਵੇਲੇ ਸੋਹਣੇ (ਭਾਵ ਲਾਭਦਾਇਕ) ਹਨ, (ਜਦੋਂ) ਸੱਚੇ ਗੁਰੂ ਦੀ ਸੰਗਤ ਵਿਚੋਂ ਗਿਆਨ ਪ੍ਰਾਪਤ ਹੁੰਦਾ ਹੈ।
[ਵੇਖੋ ੩੨੪]

**ਸੁਹਾਵੇ** : ਪਵਿੱਤਰ ਜੀਵਨ ਵਾਲੇ। ੩੩੬

**ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥**
**ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥ ੩ ॥**

ਗਉੜੀ (ਛੰਤ), ਮਹਲਾ ੩, ੪, ਸਫ਼ਾ ੨੪੬

**ਅਰਥ** : ਅਸੀਂ ਤੁਛ-ਬੁੱਧੀ, ਮੂਰਖ, ਗੰਵਾਰ ਅਤੇ ਅਗਿਆਨੀ ਸਾਂ, ਸਤਿਗੁਰੂ ਨੇ (ਸਿੱਧੇ) ਰਸਤੇ ਪਾ ਦਿੱਤਾ ਹੈ। ਨਾਨਕ (ਆਖਦਾ ਹੈ ਕਿ) ਗੁਰੂ ਦਾ ਉਪਦੇਸ਼ ਗ੍ਰਹਿਣ ਕਰਨ ਵਾਲੇ (ਵਿਅਕਤੀ) ਸ਼ਬਦ ਰਾਹੀਂ ਪਵਿੱਤਰ ਜੀਵਨ ਵਾਲੇ ਹੋ ਗਏ ਹਨ ਅਤੇ ਹਰ ਰੋਜ਼ ਪਰਮੇਸ਼ਰ ਦੇ ਗੁਣ ਗਾਂਦੇ ਹਨ।
[ਵੇਖੋ ੩੨੪]

**ਸੁਹਾਵੈ** : ਸ਼ੋਭਨੀਕ ਹੈ। ੩੩੭

**ਹਰਿ ਜਨ ਕਉ ਇਹੀ ਸੁਹਾਵੈ ॥**
**ਪੇਖਿ ਨਿਕਟਿ ਕਰਿ ਸੇਵਾ ਸਤਿਗੁਰ**
**ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥**

ਸੋਰਠਿ, ਮਹਲਾ ੫, ੧੬, ਸਫ਼ਾ ੬੧੩

**ਅਰਥ** : ਪਰਮੇਸ਼ਰ ਦੇ ਸੇਵਕ ਲਈ ਇਹੋ ਸ਼ੋਭਨੀਕ ਹੈ (ਕਿ ਉਹ ਪਰਮਾਤਮਾ ਨੂੰ) ਨੇੜੇ ਜਾਣੇ, ਸੱਚੇ ਗੁਰੂ ਦੀ ਸੇਵਾ ਕਰੇ ਅਤੇ ਹਰੀ-ਗੁਣ ਗਾ ਕੇ ਸੰਤੁਸ਼ਟ ਹੋ ਜਾਵੇ।
**ਪੇਖਿ**- ਵੇਖੇ। **ਨਿਕਟਿ**- ਨੇੜੇ। **ਤ੍ਰਿਪਤਾਵੈ**- ਸੰਤੁਸ਼ਟ ਹੋ ਜਾਵੇ।
[ਵੇਖੋ ੩੨੪]

**ਸੁਹਾਵੈ** : ਆਨੰਦਮਈ ਲਗਦੀ ਹੈ। ੩੩੮

**ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥**

ਬਿਲਾ., ਮਹਲਾ ੫, ੧੨੮, ਸਫ਼ਾ ੮੩੦

**ਅਰਥ** : ਹੁਣ ਮੈਨੂੰ ਨੀਂਦ ਆਨੰਦਮਈ ਲਗਦੀ ਹੈ, (ਕਿਉਂਕਿ ਸੁਪਨੇ ਵਿਚ ਵੀ) ਸੁੰਦਰ ਪ੍ਰਭੂ ਦਰਸ਼ਨ ਦੇਂਦਾ ਹੈ।
**ਮੋਹਨ**- ਸੁੰਦਰ ਪ੍ਰਭੂ। **ਰੂਪੁ ਦਿਖਾਵੈ**- ਦਰਸ਼ਨ ਦੇਂਦਾ ਹੈ। **ਮੋਹਿ**- ਮੈਨੂੰ।
[ਵੇਖੋ ੩੨੪]

**ਸੁਹਾਵੈ** : ਪ੍ਰਧਾਨ ਹੈ। ੩੩੯

**ਮ: ੧ ॥...ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥**
**ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

**ਅਰਥ** : ਪੁਰਾਣਾਂ ਵਿਚ ਮਾਸ (ਖਾਣਾ ਲਿਖਿਆ) ਹੈ, ਸਾਮੀ ਧਰਮ-ਗ੍ਰੰਥਾਂ (ਤੌਰੇਤ, ਜ਼ਬੂਰ, ਅੰਜੀਲ, ਕੁਰਾਨ ਆਦਿ) ਵਿਚ (ਵੀ) ਮਾਸ (ਖਾਣ ਦਾ ਜ਼ਿਕਰ) ਹੈ, ਚਾਰੇ ਜੁਗਾਂ ਵਿਚ ਮਾਸ ਵਰਤਦਾ (ਆ) ਰਿਹਾ ਹੈ। ਯਗ, ਵਿਆਹ ਆਦਿ ਕਾਰਜਾਂ ਵਿਚ (ਮਾਸ) ਪ੍ਰਧਾਨ ਹੈ, ਉਥੇ (ਸਭ ਥਾਂਈਂ) ਮਾਸ ਸਨਮਾਨਿਤ ਹੈ।
**ਪੁਰਾਣੀ**- ਪੁਰਾਣਾ ਵਿਚ। **ਕਤੇਬੀਂ**- ਸਾਮੀ ਧਰਮ-ਗ੍ਰੰਥਾਂ ਵਿਚ। **ਕਮਾਣਾ**- ਵਰਤਦਾ ਰਿਹਾ ਹੈ। **ਜਜਿ**- ਯਗ। **ਸਮਾਣਾ**- ਸਨਮਾਨਿਤ।
[ਵੇਖੋ ੩੨੪]

**ਸੋਹਾਵੈ** : ਸ਼ੋਭਾ ਪਾਉਂਦਾ ਹੈ। ੩੪੦

**ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ ਸੋਹਾਵੈ ॥**
**ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ ॥ ੨ ॥**

ਸਾਰਗ, ਮਹਲਾ ੫, ੭੧, ਸਫ਼ਾ ੧੨੧੮

**ਅਰਥ** : ਹੇ ਭਾਈ ! ਕ੍ਰਿਪਾਵਾਨ ਕਰਤਾਰ ਨੂੰ ਧਿਆਓ, (ਮਨੁੱਖ) ਗੋਬਿੰਦ ਜਪਦਾ ਹੀ ਸ਼ੋਭਾ ਪਾਉਂਦਾ ਹੈ। ਨਾਨਕ (ਆਖਦਾ ਹੈ ਕਿ ਜੇ ਉਹ) ਸਾਰਿਆਂ ਦੀ ਚਰਨ-ਖ਼ਾਕ ਹੋ ਜਾਵੇ, ਤਾਂ ਹਰੀ ਪਰਮੇਸ਼ਰ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ।
**ਦਾਮੋਦਰ**- ਜਿਸ ਦੇ ਉਦਰ ਵਿਚ ਬ੍ਰਹਿਮੰਡ ਹੈ, ਕਰਤਾਰ। **ਰੇਨਾ**- ਚਰਨਾਂ ਦੀ ਧੂੜ। **ਸਮਾਵੈ**- ਲੀਨ ਰਹਿੰਦਾ ਹੈ (ਅਰਥਾਤ ਦਰਸ਼ਨ ਪਾਉਂਦਾ ਹੈ)।
**ਭਾਵ** : ਪਰਮਾਤਮਾ ਦਾ ਨਾਮ ਧਿਆਉਣ ਅਤੇ ਨਿਮਰਤਾ ਧਾਰਨ ਕਰਨ ਨਾਲ ਜਿਗਿਆਸੂ ਨੂੰ ਪਰਮੇਸ਼ਰ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ।
[ਵੇਖੋ ੩੨੪]

**ਸੁਹੀਆ** : ਸੋਹਣੇ। ੩੪੧

**ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥**
**ਬਾਜੇ ਬਜਹਿ ਮ੍ਰਿਦੰਗ ਅਨਾਹਦ**
**ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥ ੧ ॥**

ਮਲਾਰ (ਪੜ.), ਮਹਲਾ ੫, ੨੩, ਸਫ਼ਾ ੧੨੭੨

ਵੇਖੋ 'ਸਾਧਨ (ਸਿਉ)' IV-੧੭੧੧
[ਵੇਖੋ ੨੬੦]

**ਸੁਹੀਆ** : ਨਮਸਕਾਰ। ੩੪੨

**ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥**
**ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥**

ਸਲੋਕ (ਵਧੀਕ), ਮਹਲਾ ੧, ੧, ਸਫ਼ਾ ੧੪੧੦

ਵੇਖੋ **'ਉਤੰਗੀ'** I-੧੯੧

[ਸੰਸ. ਸੁਹ੍ਰਦ੍ (ਸੁਹਰਿਦ) : ਮਿੱਤਰ, ਦੋਸਤ।
ਪ੍ਰਾ. ਸੁਹਿਯ (ਸੁਹਿਯ) : ਮਿੱਤਰ।

'ਸੁਹੀਆ' ਦਾ ਮੂਲ ਪ੍ਰਾਕ੍ਰਿਤ 'ਸੁਹਿਯ' ਨਿਸ਼ਚਿਤ ਹੁੰਦਾ ਹੈ। ਇਸ ਦਾ ਅਰਥ ਮਿੱਤਰ ਹੈ ਅਤੇ ਕਿਸੇ ਨੂੰ ਸਤਿਕਾਰ ਦੇਣਾ ਉਸ ਨਾਲ ਆਪਣੀ ਮਿੱਤਰਤਾ ਵਧਾਉਣਾ ਹੈ। ਪ੍ਰਾਕ੍ਰਿਤ ਵਿਚ 'ਸੁਹਿਯ' ਸੰਸਕ੍ਰਿਤ ਦੇ 'ਸੁਖਿਤ' ਸ਼ਬਦ ਲਈ ਵੀ ਆਉਂਦਾ ਹੈ, ਜਿਸ ਦਾ ਅਰਥ 'ਸੁਖੀ' ਹੈ। ਪਰ ਗੁਰਬਾਣੀ ਦੀ ਉਪਰੋਕਤ ਪੰਕਤੀ ਵਿਚ ਆਏ 'ਸੁਹੀਆ' ਸ਼ਬਦ ਦਾ ਭਾਵ ਪੱਖੋਂ 'ਸੁਹਿਯ' (ਅਰਥਾਤ ਮਿੱਤਰ) ਨਾਲ ਹੀ ਮੇਲ ਬਣਦਾ ਹੈ।]

**ਸੁਹੇਲੜਾ** : ਸੌਖਾ। ੩੪੩

**ਮ: ੫ ॥ ਦੇਹ ਛਿਜੰਦੜੀ ਊਣਮ ਝੂਣਾ ਗੁਰਿ ਸਜਣਿ ਜੀਉ ਧਰਾਇਆ ॥**
**ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥੨॥**

ਰਾਮ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੯੬੪

**ਅਰਥ** : ਕਾਇਆ ਕਰਾਹ ਰਹੀ ਹੈ, (ਨਾਮ ਤੋਂ) ਸਖਣਾ (ਚਿੱਤ) ਡਾਂਵਾਂਡੋਲ ਸੀ, (ਪਰ) ਗੁਰੂ ਰੂਪ ਮਿੱਤਰ ਨੇ ਮਨ ਨੂੰ ਆਸਰਾ ਦੇ ਦਿੱਤਾ ਹੈ। (ਹੁਣ) ਸਭੇ ਸੁਖ (ਮਿਲ ਗਏ) ਹਨ, (ਇੰਞ) ਸੌਖਾ ਸੁਤਾ ਹੋਇਆ ਹਾਂ, (ਮਾਨੋ) ਸਾਰਾ ਸੰਸਾਰ ਜਿੱਤ ਲਿਆ ਹੋਵੇ।

**ਛਿਜੰਦੜੀ**- ਕਰਾਹ ਰਹੀ ਹੈ (ਛਿਜਣ ਦੀ ਵਿਉਤਪਤੀ ਸੰਬੰਧੀ ਭ੍ਰਾਂਤੀ ਕਾਰਨ ਵਿਆਖਿਆਕਾਰਾਂ ਨੇ ਇਸ ਦੇ ਅਰਥ ਠੀਕ ਨਹੀਂ ਕੀਤੇ। ਇਸ ਦੇ ਠੀਕ ਅਰਥ ਹਨ- ਕਰਾਹਨਾ। ਬ੍ਰਿਧ ਅਵਸਥਾ ਵਿਚ ਕਿਉਂਕਿ ਕਮਜ਼ੋਰੀ ਕਾਰਨ ਸਰੀਰ ਕਰਾਹੁੰਦਾ ਹੈ, ਇਸ ਕਾਰਨ ਇਸ ਸ਼ਬਦ ਦਾ ਭਾਵ ਕਮਜ਼ੋਰ ਹੋਣ ਤੋਂ ਲਿਆ ਜਾਣਾ ਚਾਹੀਦਾ ਹੈ)। **ਊਣਮ**- ਖਾਲੀ, ਸਖਣਾ। **ਝੂਣਾ**- ਕੰਬਦਾ (ਭਾਵ ਡਾਂਵਾਂਡੋਲ)। **ਧਰਾਇਆ**- ਆਸਰਾ ਦਿੱਤਾ। **ਹਭੇ**- ਸਭੇ। **ਸਬਾਇਆ**- ਸਾਰਾ।

[ਵੇਖੋ ੨੫੯]

**ਸੁਹੇਲੜੀ** : ਸੁਖੀ। ੩੪੪

**ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥**
**ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥ ੧ ॥**

ਸਿਰੀ., ਮਹਲਾ ੫, ੯੩, ਸਫ਼ਾ ੫੦

ਵੇਖੋ **'ਸਾਥੀ'** IV-੧੬੧੯
[ਵੇਖੋ ੨੫੯]

**ਸੁਹੇਲੜੀਏ** : ਸੌਖੀ। ੩੪੫

**ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥**
**ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥...੨ ॥**

ਗਉੜੀ ਪੂਰਬੀ (ਛੰਤ), ਮਹਲਾ ੩, ੧, ਸਫ਼ਾ ੨੪੩

**ਅਰਥ** : ਜੋ ਜੀਵ-ਇਸਤ੍ਰੀ ਅਕਾਲ-ਪੁਰਖ ਨਾਲ ਆਪਣਾ ਚਿੱਤ ਜੋੜਦੀ ਹੈ, (ਉਸ ਦੀ) ਜੀਵਨ-ਰਾਤ ਸੌਖੀ ਬੀਤਦੀ ਹੈ। (ਉਹ) ਸਤਿਗੁਰੂ ਦੀ ਸੇਵਾ ਕਰਦੀ ਹੈ, (ਗੁਰਦੇਵ ਨਾਲ) ਪਿਆਰ ਕਰਦੀ ਹੈ ਅਤੇ ਆਪਣੇ ਮਨ ਵਿਚੋਂ ਅਹੰਕਾਰ ਦਾ ਭਾਵ ਛਡ ਦੇਂਦੀ ਹੈ।

**ਧਨ**- ਜੀਵ-ਇਸਤ੍ਰੀ। **ਰੈਣਿ**- ਰਾਤ। **ਭਾਉ**- ਪ੍ਰੇਮ। **ਆਪੁ**- ਅਹੰਕਾਰ ਦਾ ਭਾਵ। **ਗਵਾਏ**- ਦੂਰ ਕਰਦੀ ਹੈ।

[ਵੇਖੋ ੨੫੯]

**ਸੁਹੇਲੜੇ** : ਸੌਖੇ (ਅਰਥਾਤ ਸੁਤੇ-ਸਿੱਧ)। ੩੪੬

**ਸਲੋਕੁ ਮਃ ੫ ॥**
**ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥**
**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥ ੧ ॥**

ਗਉੜੀ (ਵਾਰ), ਮਹਲਾ ੨, ਪਉੜੀ ੧੨, ਸਫ਼ਾ ੩੨੨

**ਅਰਥ** : ਪਿਆਰ-ਸਰੂਪ ਪ੍ਰਭੂ (ਜਿਸ) ਮਨ ਵਿਚ ਵਸ ਗਿਆ ਹੈ, (ਉਹ ਮਨ) ਸੋਹਣੇ ਰੰਗ ਵਾਲੀ (ਉਸ) ਧਰਤੀ (ਵਰਗਾ ਹੈ), ਜੋ ਘਾਹ ਉਤੇ ਪਏ ਤ੍ਰੇਲ-ਮੋਤੀਆਂ ਨਾਲ ਜੜੀ ਹੋਈ ਹੈ। ਨਾਨਕ (ਆਖਦਾ ਹੈ ਕਿ ਉਸ ਮਨੁੱਖ ਦੇ) ਸਾਰੇ ਕੰਮ ਸੌਖੇ ਹੋ ਗਏ ਹਨ, (ਜਿਸ ਉਤੇ) ਗੁਰੂ ਸਤਿਗੁਰੂ ਪ੍ਰਸੰਨ ਹੋ ਗਿਆ ਹੈ।

**ਧਰਣਿ**- ਧਰਤੀ। **ਸੁਵੰਨੀ**- ਸੋਹਣੇ ਵੰਨ ਵਾਲੀ, ਸੁੰਦਰ। **ਖੜ**- ਘਾਹ। **ਰਤਨ**- ਤ੍ਰੇਲ ਰੂਪ ਮੋਤੀ। **ਜੜਾਵੀ**- ਜੜੀ ਹੋਈ। **ਵੁਠਾ**- ਵਸ ਗਿਆ। **ਕਾਜ**- ਕੰਮ। **ਥੀਏ**- ਹੋ ਗਏ। **ਤੁਠਾ**- ਪ੍ਰਸੰਨ ਹੋਇਆ।

[ਵੇਖੋ ੨੫੯]

**ਸੁਹੇਲਾ** : ਸੌਖਾ, ਕਸ਼ਟ-ਰਹਿਤ। ੩੪੭

**ਜਾ ਕਾ ਠਾਕੁਰੁ ਤੁਹੀ ਪ੍ਰਭ ਤਾ ਕੇ ਵਡਭਾਗਾ ॥**
**ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥ ੧ ॥**

ਆਸਾ, ਮਹਲਾ ੫, ੧੧੬, ਸਫ਼ਾ ੩੯੯

**ਅਰਥ** : ਹੇ ਪ੍ਰਭੂ ! ਜਿਸ ਦਾ ਮਾਲਿਕ ਤੂੰ ਹੈਂ, ਉਸ ਦੇ ਵਡੇ ਭਾਗ ਹਨ। (ਉਸ ਦਾ) ਡਰ ਅਤੇ ਭਰਮ ਸਭ ਦੂਰ ਹੋ ਗਿਆ ਹੈ, (ਇਸ ਲਈ) ਉਹ ਸੌਖਾ ਹੈ, ਸਦਾ ਸੁਖੀ ਹੈ।

[ਵੇਖੋ ੨੫੯]

**ਸੁਹੇਲਾ** : ਸੁਖੀ ਹਾਂ। ੩੪੮

**ਨਾਨਕ ਕੀ ਅਰਦਾਸਿ ਹੈ ਸਚਿ ਨਾਮਿ ਸੁਹੇਲਾ ॥**
**ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥ ੧ ॥ ਰਹਾਉ ॥**

ਆਸਾ (ਅਸ.), ਮਹਲਾ ੧, ੨੦, ਸਫ਼ਾ ੪੨੧

**ਅਰਥ** : ਨਾਨਕ ਦੀ (ਅਕਾਲ-ਪੁਰਖ ਅਗੇ) ਅਰਦਾਸ ਹੈ ਕਿ ਮੈਂ ਪਰਮੇਸ਼ਰ ਦੇ ਨਾਮ ਵਿਚ (ਲੀਨ ਹੋ ਕੇ) ਸੁਖੀ ਹਾਂ। (ਮੇਰਾ) ਆਪਾ-ਭਾਵ ਦੂਰ ਹੋ ਗਿਆ ਹੈ ਅਤੇ (ਵਾਸਤਵਿਕਤਾ ਦੀ) ਸਮਝ ਆ ਗਈ ਹੈ ਕਿ ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨਾਲ) ਮਿਲਾਪ ਹੁੰਦਾ ਹੈ।

**ਆਪੁ**- ਆਪਾ-ਭਾਵ, ਅਹੰਕਾਰ। **ਗਇਆ**- ਦੂਰ ਹੋ ਗਿਆ। **ਸੋਝੀ**- ਸਮਝ। **ਮੇਲਾ**- ਮਿਲਾਪ।

[ਵੇਖੋ ੨੫੯]

## ਸੁਹੇਲਾ : ਸੌਖਾ (ਭਾਵ ਆਨੰਦਮਈ)। ੩੪੯

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥**

ਗਉੜੀ ਪੂਰਬੀ (ਸੋਹਿਲਾ), ਮਹਲਾ ੫, ੫, ਸਫ਼ਾ ੧੩

**ਅਰਥ** : ਹੇ ਮੇਰੇ ਮਿੱਤਰੋ ! ਸੁਣੋ ! (ਮੈਂ) ਬੇਨਤੀ ਕਰਦਾ ਹਾਂ ਕਿ (ਮਨੁੱਖ ਜਨਮ) ਸੰਤਾਂ ਦੀ ਸੇਵਾ ਦਾ ਸਮਾਂ ਹੈ। (ਸੇਵਾ ਕਰ ਕੇ) ਇਥੋਂ ਹਰੀ-ਨਾਮ ਜਪਣ ਦਾ ਲਾਭ ਖੱਟ ਕੇ ਜਾਓ, (ਤਾਂ) ਅਗੇ (ਪਰਲੋਕ ਵਿਚ) ਵਸਣਾ ਆਨੰਦਦਾਇਕ ਹੋ ਜਾਵੇਗਾ।

**ਮੀਤਾ**- ਹੇ ਮਿੱਤਰ। **ਟਹਲ**- ਸੇਵਾ। **ਬੇਲਾ**- ਵੇਲਾ। **ਈਹਾ**- ਇਥੋਂ (ਭਾਵ ਇਸ ਲੋਕ ਵਿਚੋਂ)। **ਲਾਹਾ**- ਲਾਭ। **ਬਸਨੁ**- ਵਸਣਾ।

[ਵੇਖੋ ੨੫੯]

## ਸੁਹੇਲਾ : (ਗੱਲੀਂ-ਬਾਤੀਂ) ਆਸਾਨ। ੩੫੦

**ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੯੨, ਸਫ਼ਾ ੫੧

**ਅਰਥ** : (ਹੇ ਪ੍ਰਭੂ ! ਗੱਲੀਂ-ਬਾਤੀਂ) ਆਖਣਾ-ਅਖਵਾਉਣਾ ਆਸਾਨ ਹੈ, (ਉਂਞ) ਤੇਰਾ ਭਾਣਾ ਮੰਨਣਾ (ਬਹੁਤ) ਮੁਸ਼ਕਿਲ ਹੈ।

**ਕਹਨੁ**- ਆਖਣਾ। **ਕਹਾਵਨੁ**- ਅਖਵਾਉਣਾ। **ਬਿਖਮੁ**- ਮੁਸ਼ਕਿਲ। **ਭਾਵਨੁ**- ਭਾਣਾ, ਹੁਕਮ।

[ਵੇਖੋ ੨੫੯]

## ਸੁਹੇਲਾ : ਸੌਖਾ (ਭਾਵ ਸਫਲ)। ੩੫੧

**ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥**
**ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥...੪ ॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੯

**ਅਰਥ** : ਪਰਮਾਤਮਾ ਦੀ ਭਗਤੀ ਨਾਲ (ਮੇਰੇ) ਵਿਆਹ (ਭਾਵ ਪ੍ਰਭੂ-ਮਿਲਾਪ) ਦਾ ਕੰਮ ਸਫਲ ਹੋ ਗਿਆ ਹੈ, ਪਰਮੇਸ਼ਰ ਨੇ (ਆਪ) ਸਤਿਗੁਰੂ ਤੋਂ (ਭਗਤੀ ਰੂਪ) ਦਾਜ ਦਿਵਾਇਆ ਹੈ। ਇਹ (ਨਾਮ-ਦਾਨ ਰੂਪ) ਦਾਜ ਕਿਸੇ (ਹੋਰ ਦਾਜ) ਨਾਲ ਰਲਾਇਆਂ ਰਲਦਾ ਨਹੀਂ (ਭਾਵ ਇਸ ਦਾਜ ਦੀ ਰੀਸ ਨਹੀਂ ਹੋ ਸਕਦੀ), ਹਰੀ-ਨਾਮ ਰੂਪ (ਦਾਜ ਨਾਲ) ਧਰਤੀ ਉਤੇ, (ਬਲਕਿ) ਬ੍ਰਹਿਮੰਡ ਵਿਚ ਪ੍ਰਸਿੱਧੀ ਹੋ ਗਈ ਹੈ।

**ਕਾਜੁ**- ਵਿਆਹ ਦਾ ਕਾਰਜ। **ਦਾਨੁ**- ਦਾਜ, ਦਹੇਜ। **ਖੰਡਿ**- ਨੌਂ ਖੰਡਾਂ ਵਾਲੀ ਧਰਤੀ। **ਵਰਭੰਡਿ**- ਬ੍ਰਹਿਮੰਡ। **ਸੋਭਾ**- ਪ੍ਰਸਿੱਧੀ।

[ਵੇਖੋ ੨੫੯]

## ਸੁਹੇਲਾ : ਸੁਖ ਦਾ ਸੋਮਾ। ੩੫੨

**ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥**
**ਮਨੁ ਦੇ ਪਾਵਹਿ ਨਾਮੁ ਸੁਹੇਲਾ ॥ ਦੂਜੈ ਭਾਇ ਅਗਿਆਨੁ ਦੁਹੇਲਾ ॥ ੪ ॥**

ਗਉੜੀ ਗੁਆ. (ਅਸ.), ਮਹਲਾ ੧, ੧੨, ਸਫ਼ਾ ੨੨੬

**ਅਰਥ** : ਅਹੰਕਾਰ ਅਤੇ ਵਿਵਾਦ ਵਿਚ (ਪੈਣ ਨਾਲ) ਪਰਮੇਸ਼ਰ ਦਾ ਮਿਲਾਪ ਨਹੀਂ ਹੁੰਦਾ ਹੈ। ਸੁਖ ਦਾ ਸੋਮਾ ਨਾਮ (ਤੂੰ ਆਪਣਾ) ਮਨ ਦੇ ਕੇ (ਭਾਵ ਅਹੰ-ਬ੍ਰਿਤੀ ਮਾਰ ਕੇ) ਪ੍ਰਾਪਤ ਕਰ ਸਕਦਾ ਹੈਂ। ਅਗਿਆਨ ਅਤੇ ਦ੍ਵੈਤ-ਭਾਵ ਵਿਚ (ਮਨੁੱਖ) ਦੁਖੀ ਰਹਿੰਦਾ ਹੈ।

**ਵਾਦਿ**- ਵਿਵਾਦ ਵਿਚ। **ਦੂਜੈ ਭਾਇ**- ਦ੍ਵੈਤ-ਭਾਵ ਵਿਚ। **ਦੁਹੇਲਾ**- ਦੁਖੀ।

[ਵੇਖੋ ੨੫੯]

## ਸੁਹੇਲਾ : ਸੌਖਿਆਂ। ੩੫੩

**ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥**
**ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥ ੨ ॥**

ਆਸਾ (ਛੰਤ), ਮਹਲਾ ੪, ੮, ਸਫ਼ਾ ੪੪੨

**ਅਰਥ** : (ਮਨਮੁਖਾਂ ਨੇ ਆਪਣੇ ਜੀਵਨ ਲਈ) ਦੁਖ ਦੀ ਵ੍ਰਿਧੀ ਕੀਤੀ ਹੈ, (ਉਹ) ਦੁਖ ਖਾਂਦੇ (ਭਾਵ ਸਹਿੰਦੇ) ਹਨ, ਦੁਖ ਇਕੱਤਰ ਕਰਦੇ ਹਨ ਅਤੇ ਦੁਖ ਭੋਗਦੇ ਹਨ। ਨਾਨਕ (ਆਖਦਾ ਹੈ ਕਿ) ਜੇ (ਮਨੁੱਖ) ਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਮੁਸ਼ਕਿਲ ਨਾਲ ਤਰਿਆ ਜਾਣ ਵਾਲਾ (ਭਵਜਲ) ਸੌਖਿਆਂ ਤਰ ਲਈਦਾ ਹੈ।

**ਸੰਚਹਿ**- ਇਕੱਤਰ ਕਰਦੇ ਹਨ। **ਬਿਰਧਿ**- ਵ੍ਰਿਧੀ, ਵਾਧਾ। **ਵਧਾਈ**- ਵਧਾਈ ਹੈ। **ਬਿਖਮੁ**- ਔਖਾ।

[ਵੇਖੋ ੨੫੯]

## ਸੁਹੇਲਾ : ਸੁਖ ਦੇਣ ਵਾਲਾ, ਮਿੱਤਰ। ੩੫੪

**ਦੇਹੁਰੀ ਲਉ ਬਰੀ ਨਾਰਿ ਸੰਗਿ ਭਈ ਆਗੈ ਸਜਨ ਸੁਹੇਲਾ ॥**
**ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥ ੩ ॥**

ਸੋਰਠਿ, ਕਬੀਰ, ੨, ਸਫ਼ਾ ੬੫੪

**ਅਰਥ** : ਘਰ ਦੀ ਦਹਿਲੀਜ਼ ਤਕ ਵਰੀ ਹੋਈ ਪਤਨੀ (ਮ੍ਰਿਤ ਸਰੀਰ ਦੇ) ਨਾਲ ਜਾਂਦੀ ਹੈ ਅਤੇ ਅਗੇ ਸੱਜਣ-ਮਿੱਤਰ (ਨਾਲ ਤੁਰਦੇ ਹਨ)। ਸ਼ਮਸ਼ਾਨ ਤਕ ਪਰਿਵਾਰ ਦੇ ਜੀਅ ਅਤੇ ਹੋਰ ਲੋਕ ਜਾਂਦੇ ਹਨ, (ਪਰ) ਅਗਲੇ ਲੋਕ ਵਿਚ ਜੀਵਾਤਮਾ ਇਕੱਲਾ (ਹੀ ਜਾਂਦਾ ਹੈ)।

**ਦੇਹੁਰੀ**- ਦਹਿਲੀਜ਼। **ਲਉ**- ਤਕ। **ਬਰੀ ਨਾਰਿ**- ਵਰੀ ਹੋਈ, ਪਤਨੀ। **ਮਰਘਟ**- ਸ਼ਮਸ਼ਾਨ। **ਆਗੈ**- ਅਗਲੇ ਲੋਕ। **ਹੰਸੁ**- ਜੀਵਾਤਮਾ।

[ਵੇਖੋ ੨੫੯]

**ਸੁਹੇਲਾ** : ਆਸਾਨ (ਭਾਵ ਸਿੱਧਾ-ਪੱਧਰਾ)। ੩੫੫

**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥**
**ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥ ੧ ॥**

ਸੂਹੀ, ਮਹਲਾ ੧, ੪, ਸਫ਼ਾ ੭੨੯

ਵੇਖੋ '**ਸਰਵਰੁ**' IV-੯੧੫

[ਵੇਖੋ ੨੫੯]

**ਸੋਹੇਲਾ** : ਸੁਖੀ। ੩੫੬

**ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋਹੇਲਾ ॥ ੪ ॥**

ਆਸਾ, ਮਹਲਾ ੫, ੪੯, ਸਫ਼ਾ ੩੯੩

**ਅਰਥ** : (ਹੇ ਭਾਈ ! ਮੇਰੇ) ਮਨ ਵਿਚ ਗੁਣਾਂ ਦੇ ਭੰਡਾਰ ਮਾਲਿਕ-ਪ੍ਰਭੂ ਦਾ ਮਿਲਾਪ ਹੋਇਆ ਹੈ। (ਪਰਮੇਸ਼ਰ ਦੀ) ਸ਼ਰਨੀ ਪਿਆ ਨਾਨਕ ਸੁਖੀ ਹੈ।

**ਨੋਟ** : ਉਪਰੋਕਤ ਪੰਕਤੀ ਵਿਚ ਆਇਆ ਸ਼ਬਦ ਮੂਲ ਰੂਪ ਵਿਚ 'ਸੁਹੇਲਾ' ਹੈ, ਪਰ ਸੰਗੀਤਕ ਸੰਤੁਲਨ ਰਖਣ ਵਾਸਤੇ 'ਸੋਹੇਲਾ' ਉਚਾਰਨ ਕਰਨ ਦਾ ਨਿਰਦੇਸ਼ ਦਿੱਤਾ ਗਿਆ ਹੈ।

[ਵੇਖੋ ੨੫੯]

**ਸੁਹੇਲਿਆ** : ਸੁਖੀ। ੩੫੭

**ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥**
**ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥**

ਗਉੜੀ (ਵਾਰ), ਮਹਲਾ ੫, ਪਉੜੀ ੮, ਸਫ਼ਾ ੩੨੦

**ਅਰਥ** : ਹੇ ਪ੍ਰਾਣੀਓ ! ਉਸ (ਗੁਰੂ) ਨੂੰ ਯਾਦ ਕਰੋ, ਜਿਸ ਦੇ ਕੋਲ (ਪਰਮੇਸ਼ਰ ਦਾ) ਨਾਮ ਹੈ। ਇਸ ਲੋਕ ਵਿਚ ਸੁਖੀ ਰਹੋ ਅਤੇ ਅਗਲੇ ਲੋਕ ਵਿਚ (ਨਾਮ ਤੁਹਾਡੇ) ਨਾਲ ਜਾਵੇਗਾ।

**ਸਰੇਵਹੁ**- ਯਾਦ ਕਰੋ। **ਐਥੈ**- ਇਸ ਲੋਕ ਵਿਚ। **ਅਗੈ**- ਅਗਲੇ ਲੋਕ ਵਿਚ।

[ਵੇਖੋ ੨੫੯]

**ਸੁਹੇਲੀ** : ਸੌਖੀ। ੩੫੮

**ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥**
**ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥...॥੧॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

ਵੇਖੋ '**ਸਾਹੁਰੜੈ (ਕੰਮ)**' IV-੧੩੪੫

[ਵੇਖੋ ੨੫੯]

**ਸੁਹੇਲੀ** : ਸੁਖੀ। ੩੫੯

**ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥**
**ਈਹਾ ਊਹਾ ਸਦਾ ਸੁਹੇਲੀ ॥ ਹਰਿ ਗੁਣ ਗਾਵਤ ਰਸਨ ਅਮੋਲੀ ॥ ੩ ॥**

ਗਉੜੀ (ਗੁਆ.), ਮਹਲਾ ੫, ੮੪, ਸਫ਼ਾ ੧੮੦

**ਅਰਥ** : ਹੇ ਜੀਭ ! ਅੱਠੇ ਪਹਿਰ ਅਥਾਹ ਮਾਲਿਕ-ਪ੍ਰਭੂ ਦੀ ਆਰਾਧਨਾ ਕਰ। (ਇੰਞ) ਤੂੰ ਹਮੇਸ਼ਾ ਲੋਕ-ਪਰਲੋਕ ਵਿਚ ਸੁਖੀ ਰਹੇਂਗੀ। ਅਕਾਲ-ਪੁਰਖ ਦੇ ਗੁਣ ਗਾਂਦਿਆਂ ਜੀਭ ਅਨਮੋਲ ਹੋ ਜਾਂਦੀ ਹੈ।

**ਜਿਹਵੇ**- ਹੇ ਜੀਭ। **ਆਗਾਧਿ**- ਅਥਾਹ। **ਈਹਾ ਊਹਾ**- ਲੋਕ-ਪਰਲੋਕ ਵਿਚ। **ਰਸਨ**- ਜੀਭ। **ਅਮੋਲੀ**- ਅਨਮੋਲ, ਕੀਮਤੀ।

[ਵੇਖੋ ੨੫੯]

**ਸੁਹੇਲੀ** : ਸੁਖ ਦੇਣ ਵਾਲੀ। ੩੬੦

**ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥**
**ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥ ੪ ॥**

ਗਉੜੀ, ਮਹਲਾ ੫, ੧੨੫, ਸਫ਼ਾ ੨੦੬

**ਅਰਥ** : ਆਤਮਕ ਅਡੋਲਤਾ ਅਤੇ ਸੁਖ ਦੇਣ ਵਾਲੀ ਗੁਰਬਾਣੀ ਨਾਲ ਮੈਂ ਉਹ (ਕਾਮਾਦਿ) ਵਡੇ ਝਗੜਾਲੂ ਜਿੱਤ ਲਏ ਹਨ। ਨਾਨਕ ਆਖ ਕਿ ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ ਅਤੇ ਤ੍ਰਿਸ਼ਨਾ-ਮੁਕਤ ਅਵਸਥਾ ਪ੍ਰਾਪਤ ਕਰ ਲਈ ਹੈ।

**ਓਇ**- ਉਹ। **ਮਹਾ ਬਿਖਾਦੀ**- ਵਡੇ ਝਗੜਾਲੂ। **ਪਦੁ ਨਿਰਬਾਣੀ**- ਤ੍ਰਿਸ਼ਨਾ-ਮੁਕਤ ਅਵਸਥਾ।

[ਵੇਖੋ ੨੫੯]

**ਸੁਹੇਲੀ** : ਆਨੰਦਦਾਇਕ। ੩੬੧

**ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥**
**ਹਰਿ ਸਿਮਰਤ ਬਿਨਸੇ ਸਭ ਦੂਖ ॥ ੨ ॥**

ਰਾਮ., ਮਹਲਾ ੫, ੫੮, ਸਫ਼ਾ ੯੦੧

**ਅਰਥ** : ਨੀਂਦ (ਵੀ) ਆਨੰਦਦਾਇਕ ਹੈ, (ਕਿਉਂਕਿ) ਨਾਮ ਦੀ ਭੁਖ ਲਗੀ ਹੈ। ਹਰੀ ਦਾ ਸਿਮਰਨ ਕੀਤਿਆਂ ਸਾਰੇ ਦੁਖ ਨਸ਼ਟ ਹੋ ਜਾਂਦੇ ਹਨ।

[ਵੇਖੋ ੨੫੯]

**ਸੁਹੇਲੀਆ** : ਸੁਖਮਈ ਹੈ। ੩੬੨

**ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ॥**
**ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥..੪ ॥**

ਤੁਖਾਰੀ (ਛੰਤ), ਮਹਲਾ ੧, ੨, ਸਫ਼ਾ ੧੧੧੦

**ਅਰਥ** : (ਜੋ ਮਨੁੱਖ) ਗੁਰੂ ਨੂੰ ਪੁਛ ਕੇ (ਭਾਵ ਗੁਰੂ ਦੀ ਸਿਖਿਆ 'ਤੇ ਚੱਲ ਕੇ ਮਾਨਸਿਕ ਤੌਰ 'ਤੇ) ਸੁਚੇਤ ਹੋਏ ਅਤੇ ਨਾਮ (ਜਪਣ ਵਿਚ) ਲਗ ਗਏ, ਉਨ੍ਹਾਂ ਦੀ ਜੀਵਨ ਰੂਪ ਰਾਤ ਸੁਖਮਈ ਹੈ। (ਉਹ) ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਹਨ ਅਤੇ ਜਨਮ (-ਮਰਨ) ਵਿਚ ਨਹੀਂ ਆਉਂਦੇ, ਹਰੀ-ਪ੍ਰਭੂ ਉਨ੍ਹਾਂ ਦਾ ਮਿੱਤਰ ਬਣ ਜਾਂਦਾ ਹੈ।

**ਪੂਛਿ**- ਪੁਛ ਕੇ (ਭਾਵ ਸਿਖਿਆ 'ਤੇ ਚਲ ਕੇ)। **ਰੈਣਿ**- ਰਾਤ। **ਜਨਮਿ**- ਜਨਮ ਵਿਚ (ਅਰਥਾਤ ਜਨਮ-ਮਰਨ ਦੇ ਚੱਕਰ ਵਿਚ)। **ਬੇਲੀਆ**- ਮਿੱਤਰ ਬਣ ਜਾਂਦਾ ਹੈ।

[ਵੇਖੋ ੨੫੯]

**ਸੁਹੇਲੀਆ** : ਸੁਖੀ ਰਹਿੰਦੀਆਂ ਹਨ। ੩੬੩

**ਸਲੋਕ ਮਃ ੫ ॥ ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥**
**ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥ ੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੨੮੪
ਵੇਖੋ **'ਸਾਕਤਾਂ'** IV-੧੩੬੦

[ਵੇਖੋ ੨੫੯]

**ਸੁਹੇਲੇ** : ਸੌਖੇ। ੩੬੪

**ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥**
**ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥...੫ ॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੮

**ਅਰਥ** : (ਧੁਰ ਤੋਂ) ਲਿਖਿਆ ਹੋਇਆ (ਹੁਕਮ) ਆ ਗਿਆ, (ਤਾਂ ਜੀਵ ਨੂੰ ਜਮ ਨੇ) ਫੜ ਕੇ ਤੋਰ ਲਿਆ, ਮਨ ਦੀ ਮੱਤ ਪਿਛੇ ਚਲਣ ਵਾਲੇ ਹਮੇਸ਼ਾ ਦੁਖੀ ਹੁੰਦੇ ਹਨ। ਜਿਨ੍ਹਾਂ ਨੇ ਪੂਰੇ ਸਤਿਗੁਰੂ ਦੀ ਸੇਵਾ ਕੀਤੀ ਹੈ, ਉਹ ਦਰਗਾਹ ਵਿਚ ਸਦਾ ਸੌਖੇ ਰਹਿੰਦੇ ਹਨ।

[ਵੇਖੋ ੨੫੯]

**ਸੁਹੇਲੇ** : ਸੁਖ ਦੇਣ ਵਾਲੇ। ੩੬੫

**ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥**
**ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥ ੧ ॥**

ਗਉੜੀ, ਮਹਲਾ ੫, ੧੨੮, ਸਫ਼ਾ ੨੦੬-੦੭

**ਅਰਥ** : (ਹੇ ਪ੍ਰਭੂ ! ਮੇਰੇ) ਅੰਦਰ ਦੀ (ਭਾਵ ਮੇਰੇ ਮਨ ਦੀ) ਹਾਲਤ ਤੁਸੀਂ ਹੀ ਜਾਣਦੇ ਹੋ, ਤੁਸੀਂ ਹੀ ਮੈਨੂੰ ਸੁਖ ਦੇਣ ਵਾਲੇ ਸਜਣ ਹੋ। ਹੇ ਮੇਰੇ ਅਥਾਹ ਅਤੇ ਅਤੋਲ ਮਾਲਿਕ ! ਮੈਂ ਤੁਹਾਡੇ ਤੋਂ ਸਾਰੇ ਸੁਖ ਪ੍ਰਾਪਤ ਕਰ ਲਏ ਹਨ।

**ਬਿਧਿ**- ਹਾਲਤ। **ਅਗਹ**- ਜਿਸ ਨੂੰ ਪਕੜਿਆ ਨਾ ਜਾ ਸਕੇ, ਅਥਾਹ। **ਅਤੋਲੇ**- ਜਿਸ ਨੂੰ ਤੋਲਿਆ ਨਾ ਜਾ ਸਕੇ।

[ਵੇਖੋ ੨੫੯]

**ਸੁਹੇਲੈ** : ਸੌਖੇ। ੩੬੬

**ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥**
**ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥...੨ ॥**

ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯

**ਅਰਥ** : (ਨਾਮ-ਸਿਮਰਨ ਰੂਪ) ਸੌਖੇ ਰਸਤੇ ਉਤੇ ਤੁਰੋਗੇ, ਤਾਂ (ਸ਼ੁਭ) ਫਲ ਪ੍ਰਾਪਤ ਕਰੋਗੇ, ਅਗੇ (ਪਰਮਾਤਮਾ ਦੀ ਹਜ਼ੂਰੀ ਵਿਚ) ਵਡਿਆਈ ਮਿਲੇਗੀ। (ਸਿਮਰਨ ਰੂਪ) ਭੇਟਾ ਲੈ ਕੇ ਜਾਓਗੇ, ਤਾਂ ਸੱਚ ਵਿਚ ਲੀਨ ਹੋ ਜਾਓਗੇ ਅਤੇ (ਕਰਮਾਂ ਦਾ) ਲੇਖਾ ਹੋਣ ਵੇਲੇ ਇੱਜ਼ਤ ਮਿਲੇਗੀ।

**ਪੰਥਿ**- ਰਸਤਾ। **ਭੇਟੈ ਸਿਉ**- ਭੇਟਾ ਲੈ ਕੇ। **ਪਤਿ**- ਇੱਜ਼ਤ।

[ਵੇਖੋ ੨੫੯]

**ਸੁਕ** : ਵੈਦਿਕ ਰਿਸ਼ੀ ਜਿਸ ਨੂੰ ੩੬੭
ਸ਼ੁਕਦੇਵ ਵੀ ਆਖਿਆ ਜਾਂਦਾ ਹੈ।

**ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥**
**ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥**

ਗਉੜੀ (ਥਿਤੀ), ਮਹਲਾ ੫, ਪਉੜੀ ੬, ਸਫ਼ਾ ੨੯੮

**ਅਰਥ** : ਰਿਸ਼ੀ ਨਾਰਦ, ਮੁਨੀ ਲੋਕ, ਸ਼ੁਕਦੇਵ ਅਤੇ ਵਿਆਸ ਪਰਮਾਤਮਾ ਦੀ ਮਹਿਮਾ ਗਾਉਂਦੇ ਹਨ। (ਨਾਮ-) ਰਸ ਦੇ ਇੱਛਾਵਾਨ ਹੋਏ ਅਤੇ ਪਰਮਾਤਮਾ (ਦੇ ਪਿਆਰ ਵਿਚ) ਵਿੰਨ੍ਹੇ ਹੋਏ (ਉਹ) ਭਗਤ ਪਰਮਾਤਮਾ ਦੇ ਰੰਗ ਵਿਚ ਲੀਨ ਹਨ।

**ਨਾਰਦ**- ਇਕ ਵੈਦਿਕ ਰਿਸ਼ੀ। **ਮੁਨਿ ਜਨ** - ਮਨਨ ਕਰਨ ਵਾਲੇ ਲੋਕ। **ਬਿਆਸ**- ਇਕ ਪ੍ਰਸਿੱਧੀ-ਪ੍ਰਾਪਤ ਵੈਦਿਕ ਰਿਸ਼ੀ। **ਗੀਧੇ**- ਲਲਚਾਏ, ਹੋਏ, ਇੱਛਾਵਾਨ। **ਬੀਧੇ**- ਵਿੰਨ੍ਹੇ ਹੋਏ।

**ਸ਼ੁਕਦੇਵ** : 'ਸ਼ੁਕ' ਜਾਂ 'ਸ਼ੁਕਦੇਵ' ਵੈਦਿਕ ਧਰਮ-ਪਰੰਪਰਾ ਦਾ ਇਕ ਵਿਖਿਆਤ ਮਹਾਰਿਸ਼ੀ ਸੀ, ਜਿਸ ਨੂੰ ਗੁਰਬਾਣੀ ਵਿਚ ਸੁਕ, ਸੁਕਦੇਉ ਅਤੇ ਸੁਖਦੇਉ ਆਖਿਆ ਗਿਆ ਹੈ। ਇਹ ਵਿਆਸ ਪਰਾਸ਼ਰ ਨਾਮ ਦੇ ਸੁਪ੍ਰਸਿੱਧ ਰਿਸ਼ੀ ਦਾ ਪੁੱਤਰ ਸੀ ਅਤੇ ਸ਼ਿਸ਼ ਵੀ। ਕਿਹਾ ਜਾਂਦਾ ਹੈ ਕਿ ਵਿਆਸ ਨੇ ਇਸ ਨੂੰ ਸੰਪੂਰਨ ਵੇਦ ਅਤੇ ਮਹਾਭਾਰਤ ਦੀ ਸਿਖਿਆ ਪ੍ਰਦਾਨ ਕੀਤੀ ਸੀ। ਆਪਣੇ ਅਦੁਤੀ ਗਿਆਨ, ਪ੍ਰਚੰਡ ਵਿਵੇਕ ਅਤੇ ਨਿਸ਼ਠਾ-ਭਰਪੂਰ ਬ੍ਰਹਮ-ਆਚਾਰ ਕਾਰਨ 'ਸ਼ੁਕਦੇਵ' ਅਤਿ ਸਨਮਾਨਿਤ ਰਿਸ਼ੀ ਮੰਨਿਆ ਗਿਆ ਹੈ। ਪੌਰਾਣਿਕ ਸ਼ਾਸਤ੍ਰਾਂ ਵਿਚ ਉਸ ਨੂੰ ਮਹਾਤਪ, ਮਹਾਯੋਗੀ ਅਤੇ ਯੋਗਸ਼ਾਸਤ੍ਰ ਦਾ ਗਿਆਤਾ ਦੱਸਿਆ ਗਿਆ ਹੈ।

ਇਕ ਪੌਰਾਣਿਕ ਕਥਾ ਅਨੁਸਾਰ ਵਿਆਸ ਰਿਸ਼ੀ ਅਗਨੀ ਜਲਾਉਣ ਹਿੱਤ ਅਰਣੀ (ਸ਼ਮੀ ਦੀ ਲਕੜੀ) ਦੇ ਦੋ ਟੁਕੜਿਆਂ ਨੂੰ ਆਪਸ ਵਿਚ ਰਗੜ ਰਿਹਾ ਸੀ, ਤਾਂ ਘ੍ਰਿਤਾਚੀ ਨਾਮ ਦੀ ਅਪਸਰਾ ਉਥੇ ਆਈ, ਜਿਸ ਨੂੰ ਵੇਖ ਕੇ ਵਿਆਸ ਕਾਮ-ਗ੍ਰਸਤ ਹੋਇਆ। ਅਪਸਰਾ ਸ਼ੁਕੀ (ਤੋਤੀ) ਦਾ ਰੂਪ ਧਾਰਨ ਕਰ ਕੇ ਉਡ ਗਈ, ਪਰ ਕਾਮ-ਉਤੇਜਿਤ ਵਿਆਸ ਦਾ ਵੀਰਜ ਅਰਣੀ (ਭਾਵ ਲਕੜੀ) ਉਪਰ ਜਾ ਡਿਗਿਆ। ਰਿਸ਼ੀ ਨੇ ਅਰਣੀ ਦੇ ਗਰਭ ਵਿਚੋਂ ਉਤਪੰਨ ਉਸ ਬਾਲਕ ਦਾ ਨਾਮ 'ਸ਼ੁਕ' ਰਖਿਆ, ਕਿਉਂਕਿ ਉਸ ਦੇ ਜਨਮ ਦਾ ਕਾਰਨ ਵਿਆਸ ਦਾ 'ਸ਼ੁਕੀ' ਉਤੇ ਮੋਹਿਤ ਹੋਣਾ ਸੀ। ਇਕ ਹੋਰ ਕਥਾ ਅਨੁਸਾਰ ਜਦੋਂ ਪਾਰਬਤੀ ਨੂੰ ਸ਼ਿਵ ਅਮਰ-ਕਥਾ ਸੁਣਾ ਰਿਹਾ ਸੀ, ਤਾਂ ਪਾਰਬਤੀ ਸੌਂ ਗਈ, ਪਰ ਤੋਤੇ ਦਾ ਬੱਚਾ ਹੁੰਗਾਰਾ ਭਰਦਾ ਰਿਹਾ। ਸ਼ਿਵ ਨੂੰ ਪਤਾ ਲਗਣ ਤੇ ਤੋਤੇ ਦਾ ਬੱਚਾ ਵਿਆਸ ਦੀ ਪਤਨੀ ਦੇ ਪੇਟ ਵਿਚ ਛੁਪ ਗਿਆ। ਮਗਰੋਂ ਜਦੋਂ ਉਸ ਨੇ ਜਨਮ ਲਿਆ, ਤਾਂ ਉਸ ਦਾ ਨਾਮ 'ਸ਼ੁਕ' ਰਖਿਆ ਗਿਆ।

'ਸ਼ੁਕ' ਦਾ ਲੌਕਿਕ ਗੁਰੂ ਬ੍ਰਹਸਪਤੀ ਸੀ। ਆਪਣੇ ਪਿਤਾ ਦੇ ਹੁਕਮ ਅਨੁਸਾਰ ਉਸ ਨੇ ਆਪਣੇ ਗੁਰੂ ਤੋਂ ਮੁਕਤੀ-ਪਦ ਦੀ ਪ੍ਰਾਪਤੀ ਦਾ ਗਿਆਨ ਗ੍ਰਹਿਣ ਕੀਤਾ। ਉਸ ਦਾ ਜਨੇਊ-ਸੰਸਕਾਰ ਸ਼ਿਵ ਨੇ ਸੰਪੰਨ ਕੀਤਾ ਸੀ। ਜਨੇਊ-ਸੰਸਕਾਰ ਸਮੇਂ ਇੰਦ੍ਰ ਨੇ ਇਸ ਨੂੰ ਕਮੰਡਲ ਅਤੇ ਭਗਵੇਂ ਕੱਪੜੇ ਦਿੱਤੇ ਸਨ। ਰਿਸ਼ੀ ਵਿਆਸ ਨੇ ਉਸ ਨੂੰ ਭਾਗਵਤ ਦਾ ਗਿਆਨ ਦਿੱਤਾ ਸੀ। ਬ੍ਰਹਸਪਤਿ ਅਤੇ ਵਿਆਸ ਨੇ ਇਸ ਨੂੰ ਵੇਦ, ਵੇਦਾਂਗ, ਉਪਨਿਸ਼ਦਾਂ,

ਇਤਿਹਾਸ, ਰਾਜਨੀਤਿ ਅਤੇ ਮੋਕਸ਼ ਦੇ ਗਿਆਨ ਵਿਚ ਪ੍ਰਬੀਨ ਕੀਤਾ ਸੀ। ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਉਹ ਰਾਜਾ ਜਨਕ ਕੋਲ ਵੀ ਗਿਆ। ਜਨਕ ਨੇ ਉਸ ਨੂੰ ਇਸਤ੍ਰੀ-ਮੋਹ ਵਿਚ ਫਸਾਉਣ ਦਾ ਯਤਨ ਕੀਤਾ, ਪਰ 'ਸ਼ੁਕਦੇਵ' ਦੇ ਦ੍ਰਿੜ੍ਹ-ਸੰਕਲਪ ਸਾਹਮਣੇ ਇਹ ਪ੍ਰਯਤਨ ਅਸਫਲ ਹੋ ਗਿਆ। ਨਾਰਦ ਆਦਿ ਰਿਸ਼ੀਆਂ ਤੋਂ ਵੀ 'ਸ਼ੁਕ' ਨੇ ਆਤਮ-ਕਲਿਆਣ ਲਈ ਮਾਰਗ-ਦਰਸ਼ਨ ਪ੍ਰਾਪਤ ਕੀਤਾ।

ਉਹ ਸ਼ੁਰੂ ਤੋਂ ਹੀ ਵਿਰਕਤ ਬ੍ਰਿਤੀ ਦਾ ਸੀ ਅਤੇ ਜਨੇਊ-ਸੰਸਕਾਰ ਤੋਂ ਵੀ ਪਹਿਲਾਂ ਸਾਰੇ ਭੋਗ ਪਦਾਰਥਾਂ ਨੂੰ ਤਿਆਗ ਚੁਕਾ ਸੀ। ਪਿਤਾ ਦੀ ਆਗਿਆ ਦਾ ਪਾਲਣ ਕਰ ਕੇ ਉਹ ਨਗਨ ਅਵਸਥਾ ਵਿਚ ਹੀ ਕੁਰੂਜਾਂਗਲ (ਮਗਰੋਂ ਕੁਰੂਕਸ਼ੇਤ੍ਰ) ਅਤੇ ਮਿਥਿਲਾ ਨਗਰੀ ਗਿਆ ਸੀ। ਮਿਥਿਲਾ ਪਹੁੰਚਣ 'ਤੇ ਰਾਜਾ ਜਨਕ ਨੇ ਉਸ ਨੂੰ ਬਹੁਤ ਆਦਰ ਦਿੱਤਾ ਅਤੇ ਬ੍ਰਹਮ ਗਿਆਨ ਸੰਬੰਧੀ ਅਨੇਕਾਂ ਪ੍ਰਸ਼ਨ ਪੁਛੇ। ਵਿਆਸ ਤੋਂ ਭਾਗਵਤ ਪੁਰਾਣ ਦਾ ਗਿਆਨ ਪ੍ਰਾਪਤ ਕਰਨਾ ਉਸ ਦੇ ਜੀਵਨ ਦੀ ਇਕ ਵਡੀ ਉਪਲਬਧੀ ਸੀ। ਮਗਰੋਂ ਉਸ ਨੇ ਇਹ ਕਥਾ ਰਾਜਾ ਪਰੀਖ੍ਯਤ ਨੂੰ ਸੁਣਾਈ ਸੀ। ਇਸ ਪੁਰਾਣ ਦੀ ਕਥਾ ਕਰਦਿਆਂ ਸ਼ਰਧਾ-ਭਾਵ ਵਿਚ ਲੀਨ 'ਸ਼ੁਕ' ਬਹੁਤ ਤੇਜਸਵੀ, ਸੁੰਦਰ, ਜਵਾਨ ਅਤੇ ਆਜਾਨ-ਬਾਹੁ ਪ੍ਰਤੀਤ ਹੁੰਦਾ ਸੀ।

ਮਹਾਭਾਰਤ ਵਿਚ 'ਸ਼ੁਕਾਨੁਪ੍ਰਸ਼ਨ' ਨਾਮ ਦਾ ਇਕ ਪ੍ਰਸੰਗ ਪ੍ਰਾਪਤ ਹੈ। ਇਸ ਕਥਾ ਵਿਚ 'ਸ਼ੁਕ' ਨੇ ਵਿਆਸ ਤੋਂ ਬਹੁਤ ਸਾਰੇ ਪ੍ਰਸ਼ਨ ਪੁਛੇ ਹਨ ਅਤੇ ਵਿਆਸ ਨੇ ਹਰ ਸ਼ੰਕੇ ਦਾ ਸਮਾਧਾਨ ਦੱਸਿਆ ਹੈ। 'ਮਹਾਭਾਰਤ' ਵਿਚ ਉਸ ਦੇ ਪਰਲੋਕ ਗਮਨ ਸੰਬੰਧੀ ਵੀ ਅਲੌਕਿਕ ਕਥਾ ਮਿਲਦੀ ਹੈ। ਪਿਤਾ ਤੋਂ ਆਗਿਆ ਲੈ ਕੇ ਉਹ ਕੈਲਾਸ਼ ਪਰਬਤ ਉਤੇ ਸਮਾਧੀ-ਸਥਿਤ ਹੋ ਗਿਆ। ਆਪਣੀ ਅਦਭੁਤ ਦੈਵੀ-ਸ਼ਕਤੀ ਨਾਲ ਉਹ ਸਾਰਿਆਂ ਦੀਆਂ ਅੱਖਾਂ ਸਾਹਮਣੇ ਪਵਨ-ਰੂਪ ਹੋ ਗਿਆ ਅਤੇ ਆਕਾਸ਼-ਮਾਰਗ ਤੋਂ ਹੁੰਦਾ ਹੋਇਆ ਸੂਰਜ-ਲੋਕ ਵਿਚ ਪ੍ਰਵੇਸ਼ ਕਰ ਗਿਆ। ਵਿਆਸ ਨੇ 'ਹੇ ਸ਼ੁਕ' ਕਹਿ ਕੇ ਵੇਦਨਾ ਪ੍ਰਗਟ ਕੀਤੀ, ਜਦੋਂ ਕਿ ਬਾਕੀ ਲੋਕਾਂ ਦੀਆਂ ਅੱਖਾਂ ਅੱਥਰੂਆਂ ਨਾਲ ਭਰੀਆਂ ਹੋਈਆਂ ਸਨ।

[ਸੰਸ. शुकः (ਸ਼ੁਕ:) शुक्+क : ਤੋਤਾ ; ਸਿਰਸ (ਟਾਹਲੀ ਵਰਗਾ ਇਕ ਲੰਬਾ) ਰੁਖ ; ਵਿਆਸ ਦਾ ਇਕ ਆਤਮ-ਗਿਆਨੀ ਪੁੱਤਰ।
ਪ੍ਰਾ. सुअ (ਸੁਅ), सुक (ਸੁਕ) : ਤੋਤਾ ; ਰਾਵਣ ਦਾ ਮੰਤ੍ਰੀ ; ਵਿਆਸ ਦਾ ਪੁੱਤਰ ; ਇਕ ਗੈਰ-ਆਰੀਆ ਦੇਸ਼।
ਅਪ. सूआ (ਸੂਆ): ਤੋਤਾ।]

**ਸੁਕ** : ਸ਼ੁਕਦੇਵ ਨੂੰ। ੩੬੮

**ਸਲੋਕ ਮਃ ੩ ...ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ ॥ ...੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ** : (ਬਜ਼ੁਰਗਾਂ ਦੀਆਂ ਕਥਾਵਾਂ ਦੇ ਚੰਗੇ ਪ੍ਰਭਾਵ ਸੰਬੰਧੀ) ਸਮ੍ਰਿਤੀਆਂ, ਸ਼ਾਸਤ੍ਰਾਂ, ਵਿਆਸ, ਨਾਰਦ ਅਤੇ ਸ਼ੁਕਦੇਵ ਨੂੰ ਜਾ ਕੇ ਪੁਛੋ, (ਜੋ) ਸਾਰੀ ਸ੍ਰਿਸ਼ਟੀ ਨੂੰ ਉਪਦੇਸ਼ ਕਰਦੇ ਹਨ।

**ਸਿਮ੍ਰਿਤਿ**- ਸਮ੍ਰਿਤੀਆਂ ਨੂੰ। **ਸਾਸਤ**- ਸ਼ਾਸਤ੍ਰਾਂ ਨੂੰ। **ਬਿਆਸ**- ਵਿਆਸ ਰਿਸ਼ੀ। **ਬਚਨ**- ਉਪਦੇਸ। **ਕਰੇਨਿ**- ਕਰਦੇ ਹਨ।
[ਵੇਖੋ ੩੬੭]

**ਸੁਕ** : ਸ਼ੁਕਦੇਵ ਨੇ। ੩੬੯

**ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥... ੧॥**

ਮਾਰੂ, ਮਹਲਾ ੪, ੧, ਸਫ਼ਾ ੯੯੫

**ਅਰਥ** : ਜਨਕ ਅਤੇ ਸੁਕਦੇਵ ਨੇ ਗੁਰੂ ਦੇ ਬਚਨਾਂ ਰਾਹੀਂ ਪਰਮਾਤਮਾ ਦੀ ਸ਼ਰਨੀ ਪੈ ਕੇ (ਉਸ ਦਾ) ਨਾਮ ਜਪਿਆ ਸੀ।
[ਵੇਖੋ ੩੬੭]

**ਸੁਕ** : ਪਾਣੀ ਦਾ ਸੁਕ ਜਾਣਾ, ਸੋਕਾ। ੩੭੦

**ਸਲੋਕੁ ਮਃ ੧ ॥ ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ ॥**
**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੪੮

**ਅਰਥ** : ਮਾਰੂਥਲ ਵਰਖਾ ਨਾਲ ਕਦੇ ਸੰਤੁਸ਼ਟ ਨਹੀਂ ਹੋਇਆ ਅਤੇ ਅਗ ਦੀ (ਬਾਲਣ ਲਈ) ਭੁਖ ਦੂਰ ਨਹੀਂ ਹੁੰਦੀ। ਰਾਜੇ ਦੀ ਹਕੂਮਤ ਕਰਨ ਦੀ ਭੁਖ ਨਹੀਂ ਮਿਟਦੀ ਅਤੇ ਭਰੇ ਸਮੁੰਦਰ ਨੂੰ ਸੋਕਾ ਕੀ (ਕਰ ਸਕਦਾ ਹੈ) ? ਨਾਨਕ (ਆਖਦਾ ਹੈ ਕਿ ਭਗਤਾਂ ਨੂੰ) ਸੱਚੇ ਨਾਮ ਦੀ (ਭੁਖ ਬਾਰੇ) ਕਿਤਨੀ ਪੁਛ ਕਰਾਂ (ਭਾਵ ਇਹ ਭੁਖ-ਤੀਬਰਤਾ ਵਰਣਨ ਤੋਂ ਬਾਹਰੀ ਹੈ)।

**ਮਾਰੂ**- ਮਾਰੂਥਲ। **ਨ ਤ੍ਰਿਪਤਿਆ**- ਸੰਤੁਸ਼ਟ ਨਹੀਂ ਹੋਇਆ। **ਅਗੀ**- ਅਗ ਦੀ। **ਰਾਜਿ**- ਰਾਜ ਕਰਨ ਦੀ। **ਸਾਇਰ**- ਸਮੁੰਦਰ। **ਕੇਤੀ**- ਕਿਤਨੀ।

[ਸੰਸ. शुष् (ਸ਼ੁਸ਼੍) : ਸੁਕਣਾ, ਖ਼ੁਸ਼ਕ ਹੋਣਾ ; ਮੁਰਝਾ ਜਾਣਾ।
शुष्क (ਸ਼ੁਸ਼੍ਕ) शुष्+क्त : ਸੁਕਾ, ਸੁਕਾਇਆ ਹੋਇਆ ; ਭੁੰਨਿਆ ਹੋਇਆ ; ਝੁਰੜੀਦਾਰ ; ਗੈਰ-ਉਪਯੋਗੀ ; ਬੁਰਾ ਲਗਣ ਵਾਲਾ ਆਦਿ।
शोषित (ਸ਼ੋਸ਼ਿਤ) शुष्+णिच्+क्त : ਸੁਕਾਇਆ ਹੋਇਆ ; ਕੁਮਲਾਇਆ ਹੋਇਆ।
ਪ੍ਰਾ. सुक्क (ਸੁਕ੍ਕ) : ਸੁਕਣਾ ; ਸੁਕਾ ਹੋਇਆ।
सुसिअ (ਸੁਸਿਅ) : ਸੁਕਾ ਹੋਇਆ ; ਸੁਕਾਇਆ ਹੋਇਆ।
सोसिअ (ਸੋਸਿਅ), सोसविअ (ਸੋਸਵਿਅ) : ਸੁਕਾਇਆ ਹੋਇਆ।
ਅਪ. सुक्क (ਸੁਕ੍ਕ) : ਸੁਕਣਾ।
सुखा (ਸੁਖਾ) : ਸੁਕਾਣਾ।
सोस (ਸੋਸ) : ਸੁਕਣਾ ; ਖ਼ੁਸ਼ਕ ਕਰਨਾ।]

**ਸੁਕ (ਹੂਏ)** : ਸੁਕ ਗਏ। ੩੭੧

**ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥**
**ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥**

ਬਿਲਾ. (ਅਸ.), ਮਹਲਾ ੪, ੫, ਸਫ਼ਾ ੮੩੪

**ਅਰਥ** : ਸਾਰੀ ਬਨਸਪਤੀ ਵਿਚੋਂ ਚੰਦਨ (ਦਾ ਬਿਰਖ) ਸਭ ਤੋਂ ਸ੍ਰੇਸ਼ਠ ਹੈ, ਚੰਦਨ ਦੇ ਨੇੜੇ (ਰਹਿ ਕੇ) ਸਾਰੇ (ਬੂਟੇ) ਚੰਦਨ ਹੋ ਜਾਂਦੇ ਹਨ। ਮਨਮੁਖ ਝੂਠੇ ਖੜੋਤੇ ਹੀ ਸੁਕ ਗਏ, (ਉਨ੍ਹਾਂ ਦੇ) ਮਨ ਵਿਚ ਅਹੰਕਾਰ ਹੋਣ ਕਾਰਨ (ਪ੍ਰਭੂ ਤੋਂ) ਵਿਛੜ ਕੇ ਦੂਰ ਚਲੇ ਗਏ ਹਨ।

**ਭਾਰ ਅਠਾਰਹ**- ਅਠਾਰਾਂ ਪੰਡਾਂ (ਅਰਥਾਤ ਸਾਰੀ ਬਨਸਪਤੀ)। **ਸਾਕਤ**- ਮਨਮੁਖ। **ਊਭ**- ਖੜੋਤੇ ਹੀ। **ਦੂਰਿ ਗਈਆ**- ਦੂਰ ਚਲੇ ਗਏ ਹਨ।

[ਵੇਖੋ ੩੭੦]

## ਸੁਕਚਿਓ : ਸੰਕੋਚ ਕੀਤਾ। ੩੭੨

**ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥**
**ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥**

ਤਿਲੰਗ, ਮਹਲਾ ੯, ੩, ਸਫ਼ਾ ੭੨੭

**ਅਰਥ** : ਹੇ ਦੀਵਾਨੇ ! ਤੂੰ ਜਾਣ-ਬੁਝ ਕੇ ਆਪਣਾ ਕੰਮ ਵਿਗਾੜ ਲਿਆ ਹੈ (ਭਾਵ ਜੀਵਨ ਦੇ ਨਿਸ਼ਾਨੇ ਤੋਂ ਖੁੰਝ ਗਿਆ ਹੈਂ)। ਨਾ (ਤੂੰ) ਪਾਪ ਕਰਨ ਤੋਂ (ਕਦੇ) ਸੰਕੋਚ ਕੀਤਾ ਹੈ ਅਤੇ ਨਾ (ਹੀ ਆਪਣੇ) ਅਹੰਕਾਰ ਨੂੰ ਦੂਰ ਕੀਤਾ ਹੈ।

**ਜਾਨਿ ਬੂਝ ਕੈ**- ਜਾਣ-ਬੁਝ ਕੇ (ਭਾਵ ਸਭ ਕੁਝ ਸਮਝਦਿਆਂ)। **ਬਾਵਰੇ**- ਹੇ ਦੀਵਾਨੇ ! **ਤੈ**- ਤੂੰ। **ਬਿਗਾਰਿਓ**- ਵਿਗਾੜ ਲਿਆ ਹੈ। **ਗਰਬੁ**- ਅਹੰਕਾਰ। **ਨਿਵਾਰਿਓ**- ਦੂਰ ਕੀਤਾ।

[ਸੰਸ. सङ्कोच: (ਸਙ੍ਕੋਚ:) सम्+कुच्+घञ् : ਸੁੰਗੜਨਾ ; ਸੰਖੇਪ ਕਰਨਾ ; ਡਰ ; ਬੰਦ ਕਰਨਾ, ਮੁੰਦਣਾ ; ਬੰਨ੍ਹਣਾ।
ਸङ्कुचित (ਸਙ੍ਕੁਚਿਤ) सम्+कुच्+क्त : ਸੁੰਗੜਿਆ ਹੋਇਆ ; ਸੰਖੇਪ ਕੀਤਾ ਹੋਇਆ ; ਬੰਦ ਕੀਤਾ ਹੋਇਆ, ਸੁੰਗੜਨ ਵਾਲਾ।
ਪ੍ਰਾ. संकुच (ਸੰਕੁਚ) : ਸੁੰਗੜਨਾ ; ਸੰਕੋਚਣਾ।
संकोअ (ਸੰਕੋਅ): ਸੰਕੁਚਿਤ ਕਰਨਾ ; ਸੰਕੋਚ।]

## ਸੁਕੰਦੇ : ਸੁਕ ਜਾਂਦੇ ਹਨ। ੩੭੩

**ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥**
**ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੩੧੭

ਵੇਖੋ **'ਸਰਾਪਿਆ'** IV-੬੩੭

[ਵੇਖੋ ੩੭੦]

## ਸੁਕਦੇਉ : (ਵਿਆਸ ਦਾ ਪੁੱਤਰ) ਸੁਕ ਰਿਸ਼ੀ। ੩੭੪

**ਜਾਗੈ ਸੁਕਦੇਉ ਅਰੁ ਅਕੂਰੁ ॥ ਹਣਵੰਤੁ ਜਾਗੈ ਧਰਿ ਲੰਕੂਰੁ ॥...੨ ॥**

ਬਸੰਤੁ, ਕਬੀਰ, ੨, ਸਫ਼ਾ ੧੧੯੩-੯੪

**ਅਰਥ** : ਰਿਸ਼ੀ ਸੁਕਦੇਵ ਅਤੇ ਅਕ੍ਰੂਰ (ਮਾਇਆ ਦੀ ਨੀਂਦ ਤੋਂ) ਜਾਗ ਪਏ ਸਨ। ਪੂਛਧਾਰੀ ਹਨੂਮਾਨ (ਵੀ) ਜਾਗਦਾ ਰਿਹਾ।

**ਅਰੁ**- ਅਤੇ। **ਅਕੂਰੁ**- ਸ਼੍ਰੀ ਕ੍ਰਿਸ਼ਨ ਦਾ ਚਾਚਾ। **ਹਣਵੰਤੁ**- ਹਨੂਮਾਨ। **ਧਰਿ ਲੰਕੂਰੁ**- ਪੂਛਧਾਰੀ।

[ਵੇਖੋ ੩੬੭]

## ਸੁਕਰਣੀ : ਸ੍ਰੇਸ਼ਠ ਕਰਣੀ। ੩੭੫

**ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥**
**ਸੰਤਾ ਦਾਸੀ ਸੇਵਾ ਚਰਣੀ ਜੀਉ ॥...੨ ॥**

ਗਉੜੀ (ਮਾਝ), ਮਹਲਾ ੫, ੧੬੬, ਸਫ਼ਾ ੨੧੬

**ਅਰਥ** : ਮੈਂ ਪਿਆਰੇ ਦਾ ਦੀਦਾਰ ਕਿਵੇਂ ਕਰਾਂ ? ਕਿਹੜੀ ਸ੍ਰੇਸ਼ਠ ਕਰਣੀ (ਧਾਰਨ ਕਰਾਂ) ਜੀ ? (ਗੁਰਮੁਖਾਂ ਨੇ ਦੱਸਿਆ ਕਿ) ਸੰਤਾਂ ਦੀ ਦਾਸੀ ਬਣ ਕੇ ਅਤੇ (ਉਨ੍ਹਾਂ ਦੇ) ਚਰਨਾਂ ਦੀ ਸੇਵਾ ਕਰ ਕੇ (ਇਹ ਪ੍ਰਾਪਤੀ ਹੁੰਦੀ ਹੈ)।

**ਕਿਉ**- ਕਿਵੇਂ। **ਪੇਖਾ**- ਵੇਖਾਂ, ਦੀਦਾਰ ਕਰਾਂ। **ਕਵਣ**- ਕਿਹੜੀ।

['ਸੁਕਰਣੀ' ਸ਼ਬਦ 'ਕਰਣੀ' ਅਤੇ 'ਸੁ' ਉਪਸਰਗ ਦਾ ਸੰਯੁਕਤ ਰੂਪ ਹੈ। 'ਸੁ' ਦੇ ਅਰਥਾਂ ਵਾਸਤੇ ਵੇਖੋ 'ਸੁਸਾਜਨ' V-੨੫੧। 'ਕਰਣੀ' ਦੀ ਵਿਉਤਪਤੀ ਇਸ ਪ੍ਰਕਾਰ ਹੈ-
ਸੰਸ. करणम् (ਕਰਣਮ੍) : ਕਰਨਾ, ਪੂਰਾ ਕਰਨਾ ; ਕਾਰਜ, ਧਾਰਮਿਕ ਕਾਰਜ ; ਧੰਦਾ ; ਸਰੀਰ ; ਕਾਰਨ, ਪ੍ਰਯੋਜਨ।
ਪ੍ਰਾ. करणीअ (ਕਰਣੀਅ) : ਕਰਨਾ, ਬਣਾਉਣਾ।
ਅਪ. करणिय (ਕਰਣਿਯ) : ਕਰਨ ਯੋਗ ਕੰਮ।]

## ਸੁਕਰਨੀ : ਸ਼ੁਭ ਕਰਨੀ। ੩੭੬

**ਭਲੀ ਸੁਕਰਨੀ ਸੋਭਾ ਧਨਵੰਤ ॥**
**ਹਿਰਦੈ ਬਸੇ ਪੂਰਨ ਗੁਰ ਮੰਤ ॥...੮ ॥**

ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੦

**ਅਰਥ** : (ਜਿਸ ਦੇ) ਹਿਰਦੇ ਵਿਚ ਪੂਰੇ ਗੁਰੂ ਦਾ ਮੰਤ੍ਰ ਵਸਿਆ ਹੈ, (ਉਸ ਦੀ) ਸ਼ੁਭ ਕਰਨੀ ਚੰਗੀ ਹੈ ਅਤੇ (ਉਸ) ਧਨਵਾਨ ਦੀ ਮਹਿਮਾ ਹੈ।

[ਵੇਖੋ ੩੭੫]

## ਸੁਕਰਮ : ਚੰਗੇ ਕੰਮ। ੩੭੭

**ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥**
**ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥ ੫ ॥**

ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੪

**ਅਰਥ** : (ਪਰਮਾਤਮਾ) ਆਪ (ਆਮ) ਕੰਮ ਅਤੇ ਚੰਗੇ ਕੰਮ ਕਰਵਾਉਂਦਾ ਹੈ, ਆਪੇ (ਜੀਵਾਂ ਦੇ ਹਿਰਦੇ ਵਿਚ) ਭਗਤੀ ਦ੍ਰਿੜ੍ਹ ਕਰਦਾ ਹੈ। (ਪਰਮੇਸ਼ਰ ਦਾ) ਡਰ ਮੰਨਣ ਨਾਲ ਮਨ ਅਤੇ ਮੂੰਹ ਵਿਚੋਂ ਮੈਲ ਦੂਰ ਹੁੰਦੀ ਹੈ, (ਉਹ) ਆਪ ਹੀ ਅਪਹੁੰਚ ਗਿਆਨ (ਦੀ ਸਮਝ ਦੇਂਦਾ) ਹੈ।

**ਦ੍ਰਿੜਾਮੰ**- ਦ੍ਰਿੜ੍ਹ ਕਰਵਾਉਂਦਾ ਹੈ। **ਮਨਿ ਮੁਖਿ**- ਮਨ ਅਤੇ ਮੂੰਹ ਵਿਚੋਂ। **ਭੈ ਮਾਨੰ**- ਡਰ ਮੰਨਣ ਨਾਲ। **ਅਗਾਮੰ**- ਅਪਹੁੰਚ।

**ਨੋਟ** : ਗੁਰਬਾਣੀ ਵਿਚ 'ਸੁਕਰਮ' ਸ਼ਬਦ ਦੇ ਤਿੰਨ ਰੂਪ ਸੁਕਰਮ, ਸੁਕਰਮਾ ਅਤੇ ਸੁਕਰਮੁ ਕੇਵਲ ਪੰਜ ਵਾਰੀ ਉਪਲਬਧ ਹੁੰਦੇ ਹਨ। ਵਿਸ਼ੇਸ਼ ਗੱਲ ਇਹ ਹੈ ਕਿ ਇਹ ਹਰ ਵਾਰੀ 'ਕਰਮ' ਸ਼ਬਦ ਨਾਲ ਸੰਬੰਧਿਤ ਹੋ ਕੇ ਆਇਆ ਹੈ, ਯਥਾ-

**ਕਰਮ ਸੁਕਰਮੁ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੭

['ਸੁਕਰਮ' ਸੰਸਕ੍ਰਿਤ ਸ਼ਬਦ 'ਕਰਮ' ਅਤੇ 'ਸੁ' ਉਪਸਰਗ ਦਾ ਸੰਯੁਕਤ ਰੂਪ ਹੈ। 'ਸੁ' ਦੇ ਅਰਥਾਂ ਵਾਸਤੇ ਵੇਖੋ 'ਸੁਸਾਜਨ' V-੨੫੧। 'ਕਰਮ' ਦੀ ਵਿਉਤਪਤੀ ਇਸ ਪ੍ਰਕਾਰ ਹੈ-

ਸੰਸ. कर्मन् (ਕਰ੍ਮਨ੍) कृ+मनिन् : ਕਾਰਜ, ਕੰਮ : ਧੰਦਾ ; ਪਦਵੀ ; ਕਰਤੱਵ ; ਫਲ, ਨਤੀਜਾ ; ਭਾਗ ਆਦਿ।

ਪ੍ਰਾ. कम्म (ਕਮ੍ਮ) : ਕਾਰਜ, ਧੰਦਾ ; ਭਾਗ।]

**ਸੁਕਰਮ** : ਚੰਗੇ ਕਰਮ (ਭਾਵ ਆਦਰਸ਼ ਕਰਮ)। ੩੭੮

**ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥**
**ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥**

ਫੁਨਹੇ, ਮਹਲਾ ੫. ੨੩. ਸਫ਼ਾ ੧੩੬੩

**ਅਰਥ** : (ਵਿਕਾਰਾਂ ਤੋਂ ਮੁਕਤ ਹੋਏ ਗੁਰਮੁਖਾਂ) ਦਾ ਜੋ ਵੀ ਨਿੱਤ-ਕਰਮ ਹੈ, ਉਹ (ਦੂਜਿਆਂ ਲਈ) ਆਦਰਸ਼ ਕਰਮ (ਦੇ ਰੂਪ ਵਿਚ) ਵਿਖਿਆਤ ਹੋਇਆ। (ਉਨ੍ਹਾਂ ਸ਼ੁਭ ਕਰਮਾਂ ਰਾਹੀਂ ਮਾਨਵੀ) ਸਰੀਰ ਤੋਂ ਦੁਖ, ਰੋਗ ਅਤੇ ਸਾਰੇ ਪਾਪ ਦੂਰ ਹੋ ਗਏ ਹਨ।

**ਓਨਾ**- ਉਨ੍ਹਾਂ ਦਾ। **ਪਸਰਿਆ**- ਵਿਖਿਆਤ ਹੋਇਆ। **ਤਨ ਤੇ**- ਸਰੀਰ ਤੋਂ। **ਖਿਸਰਿਆ**- ਦੂਰ ਹੋ ਗਿਆ।

[ਵੇਖੋ ੩੭੭]

**ਸੁਕਰਮਾ** : ਉੱਤਮ ਕਰਮ। ੩੭੯

**ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥**
**ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ ॥**

ਤੁਖਾਰੀ (ਬਾਰਹ.), ਮਹਲਾ ੧. ੧. ਸਫ਼ਾ ੧੧੦੭

**ਅਰਥ** : ਹੇ ਨਿਰਾਕਾਰ ਪ੍ਰਭੂ ! (ਅਸੀਂ) ਤੇਰੀ ਬਣਾਈ ਸ੍ਰਿਸ਼ਟੀ (ਦੇ ਮੋਹ) ਵਿਚ ਮਗਨ ਹਾਂ, ਪਰਮੇਸ਼ਰ ਨੂੰ ਮਨ ਵਿਚ ਵਸਾਉਣਾ ਹੀ (ਸਾਰੇ) ਕਰਮਾਂ ਤੋਂ ਉੱਤਮ ਕਰਮ ਹੈ। ਨਾਨਕ (ਆਖਦਾ ਹੈ) ਹੇ ਆਤਮ ਰੂਪ ਪਰਮੇਸ਼ਰ ! ਜੀਵ-ਇਸਤ੍ਰੀ (ਤੇਰਾ) ਰਾਹ ਤੱਕ ਰਹੀ ਹੈ, ਤੂੰ (ਬੇਨਤੀ) ਸੁਣ (ਕੇ ਦਰਸ਼ਨ ਦੇ)।

**ਰਚਨਾ**- ਸ੍ਰਿਸ਼ਟੀ, ਕੁਦਰਤ। **ਰਾਚਿ ਰਹੇ**- ਮਗਨ ਹਾਂ। **ਨਿਰੰਕਾਰੀ**- ਹੇ ਨਿਰਾਕਾਰ। **ਪੰਥੁ**- ਰਾਹ। **ਨਿਹਾਲੇ**- ਨਿਹਾਰਦੀ ਹੈ, ਤੱਕਦੀ ਹੈ। **ਆਤਮ ਰਾਮਾ**- ਆਤਮ ਰੂਪ ਪ੍ਰਭੂ।

[ਵੇਖੋ ੩੭੭]

**ਸੁਕਰਮੁ** : ਚੰਗੇ ਕੰਮ। ੩੮੦

**ਕਰਮ ਸੁਕਰਮੁ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥ ੧ ॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੭

**ਅਰਥ** : ਇਸ ਜੀਵ ਦੇ ਵਸ ਵਿਚ ਕੁਝ ਨਹੀਂ ਹੈ, (ਪ੍ਰਭੂ) ਆਪ ਹੀ ਮੰਦੇ-ਚੰਗੇ ਕੰਮ ਕਰਵਾਉਂਦਾ ਹੈ। ਆਖ ਨਾਨਕ ਕਿ (ਜੀਵਨ-ਰਾਤ ਦੇ) ਪਹਿਲੇ ਪਹਿਰ ਵਿਚ (ਅਕਾਲ-ਪੁਰਖ ਨੇ ਜੀਵ ਨੂੰ) ਮਾਤਾ ਦੇ ਪੇਟ ਅੰਦਰ ਪਾ ਦਿੱਤਾ।

**ਜੰਤੈ**- ਜੀਵ ਦੇ। **ਧਰਿ**- ਧਰ ਦਿੱਤਾ। **ਪਾਇਤਾ**- ਪਾ ਦਿੱਤਾ। **ਉਦਰੈ ਮਾਹਿ**- (ਮਾਤਾ ਦੇ) ਪੇਟ ਵਿਚ।

[ਵੇਖੋ ੩੭੭]

**ਸੁਕ੍ਰਵਾਰਿ** : ਸ਼ੁਕਰਵਾਰ। ੩੮੧

**ਸੁਕ੍ਰਵਾਰਿ ਪ੍ਰਭੁ ਰਹਿਆ ਸਮਾਈ ॥**
**ਆਪਿ ਉਪਾਇ ਸਭ ਕੀਮਤਿ ਪਾਈ ॥**

ਬਿਲਾ. (ਵਾਰ ਸਤ), ਮਹਲਾ ੩, ੭, ਸਫ਼ਾ ੮੪੧

**ਅਰਥ** : (ਹੇ ਭਾਈ !) ਅਕਾਲ-ਪੁਰਖ (ਹਰ ਥਾਂ ਤੇ) ਵਿਆਪਕ ਹੈ, (ਇਹੋ) ਸ਼ੁਕਰਵਾਰ ਹੈ। ਰਚਨਾ ਕਰ ਕੇ ਆਪ ਹੀ ਇਸ ਦੀ ਕੀਮਤ ਪਾਉਂਦਾ ਹੈ।

[ਸੰਸ. शुक्र: (ਸ਼ੁਕ੍ਰ:) शुच्+रक् : ਸ਼ੁਕਰ ਗ੍ਰਹਿ ; ਰਾਕਸ਼ਾਂ ਦੇ ਗੁਰੂ ; ਜੇਠ ਦਾ ਮਹੀਨਾ ; ਅਗਨੀ।

शुक्रवार: (ਸ਼ੁਕ੍ਰਵਾਰ:) : ਹਫ਼ਤੇ ਦਾ ਇਕ ਦਿਨ, ਸ਼ੁਕਰਵਾਰ, ਜੁਮੇ ਦਾ ਦਿਨ।

ਪ੍ਰਾ. सुक्क (ਸੁਕ੍ਕ) : ਸ਼ੁਕਰ ਗ੍ਰਹਿ ; ਵੀਰਯ।]

**ਸੁਕ੍ਰਿਤ** : ਪੁੰਨ-ਕਰਮ (ਦਾਨ-ਪੁੰਨ ਦੇ ਭਾਵ ਵਿਚ)। ੩੮੨

**ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥**
**ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥**

ਸਿਰੀ., ਮਹਲਾ ੫, ੯੬, ਸਫ਼ਾ ੫੧

ਵੇਖੋ **'ਸਗਲਾਣਾ'** III-੧੯੪੯

['ਸੁਕ੍ਰਿਤ' ਸੰਸਕ੍ਰਿਤ ਸ਼ਬਦ 'कृत' ਅਤੇ 'सु' ਉਪਸਰਗ ਦਾ ਸੰਯੁਕਤ ਰੂਪ ਹੈ। 'सु' ਦੇ ਅਰਥਾਂ ਵਾਸਤੇ ਵੇਖੋ 'ਸੁਸਾਜਨ' V-੨੫੧। ਗੁਰਬਾਣੀ ਵਿਚ ਆਇਆ 'ਕ੍ਰਿਤ' ਸ਼ਬਦ ਅਰਥ ਦੇ ਪੱਖੋਂ ਸੰਸਕ੍ਰਿਤ 'कृतम' ਦੇ ਨੇੜੇ ਹੈ, ਪਰ ਰੂਪ ਕਰ ਕੇ ਦੋ ਹੋਰ ਸ਼ਬਦਾਂ 'कृत्' ਅਤੇ 'कृत' ਨਾਲ ਮਿਲਦਾ ਹੈ। ਤਿੰਨਾਂ ਸ਼ਬਦਾਂ ਦਾ ਧਾਤੂ ਇਕੋ ਹੈ, ਕੇਵਲ ਪ੍ਰਤਯਯ ਵਖ-ਵਖ ਹਨ। ਤਿੰਨਾਂ ਸ਼ਬਦਾਂ ਦੇ ਅਰਥ ਇਸ ਪ੍ਰਕਾਰ ਹਨ-

ਸੰਸ. कृत् (ਕ੍ਰਿਤ੍) कृ+क्विप् : ਕਰਤਾ, ਨਿਰਮਾਤਾ, ਉਤਪਾਦਕ, ਰਚੈਤਾ ਆਦਿ।

कृत (ਕ੍ਰਿਤ) कृ+क्त : ਕੀਤਾ ਹੋਇਆ, ਨਿਰਮਿਤ, ਉਤਪਾਦਿਤ, ਰਚਿਆ ਹੋਇਆ ਆਦਿ।

कृतम् (ਕ੍ਰਿਤਮ੍) कृ+मनिन् : ਕਾਰਜ ; ਸੇਵਾ ; ਲਾਭ ; ਫਲ, ਨਤੀਜਾ : ਉਦੇਸ਼ ; ਚਾਰ ਜੁਗਾਂ ਵਿਚੋਂ ਪਹਿਲਾ ; ਚਾਰ ਦੀ ਸੰਖਿਆ।

ਪ੍ਰਾ. सुकय (ਸੁਕਯ) : ਪੁੰਨ, ਉਪਕਾਰ ; ਚੰਗੀ ਤਰ੍ਹਾਂ ਬਣਿਆ।]

**ਸੁਕ੍ਰਿਤ** : ਚੰਗੇ ਕੰਮ। ੩੮੩

**ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**
**ਭਵ ਭੂਤ ਭਾਵ ਸਮਬ੍ਯਿਅੰ ਪਰਮੰ ਪ੍ਰਸੰਨਮਿਦੰ ॥੨॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

ਵੇਖੋ '**ਸਮਬ੍ਯਿਅੰ**' IV-੩੫੭

[ਵੇਖੋ ੩੮੨]

**ਸੁਕ੍ਰਿਤ** : ਚੰਗੀ ਕਰਨੀ ਵਾਲੇ। ੩੮੪

**ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥**
**ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥**

ਟੋਡੀ, ਨਾਮਦੇਵ, ੨, ਸਫ਼ਾ ੭੧੮

**ਅਰਥ** : ਨਾਮਦੇਵ ਆਖਦਾ ਹੈ ਕਿ (ਸਿਮਰਨ ਕਰ ਕੇ ਜੀਵ) ਚੰਗੀ ਮੱਤ ਅਤੇ ਚੰਗੀ ਕਰਨੀ ਵਾਲੇ ਹੋ ਗਏ। ਗੁਰੂ ਦੇ ਉਪਦੇਸ਼ ਰਾਹੀਂ ਰਾਮ-ਨਾਮ ਜਪ ਕੇ ਸੁਰ-ਲੋਕ ਵਿਚ ਕੌਣ-ਕੌਣ ਨਹੀਂ ਪੁਜੇ ? (ਭਾਵ ਸਾਰੇ ਨਾਮ ਜਪਣ ਵਾਲੇ ਉਸ ਦੇ ਦਰ ਉਤੇ ਜ਼ਰੂਰ ਪੁਜੇ ਹਨ)।

**ਭਨਤਿ**- ਆਖਦਾ ਹੈ। **ਕੋ**- ਕੌਣ। **ਬੈਕੁੰਠਿ**- ਸੁਰ-ਲੋਕ ਵਿਚ।

[ਵੇਖੋ ੩੮੨]

**ਸੁਕ੍ਰਿਤ** : ਚੰਗੇ ਕੰਮ ਕਰਨ ਵਾਲੀ। ੩੮੫

**ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥**
**ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥**

ਸਿਰੀ., ਬੇਣੀ, ਸਫ਼ਾ ੯੩

ਵੇਖੋ '**ਉਛਲਿਆ**' I-੯੮

[ਵੇਖੋ ੩੮੨]

**ਸੁਕ੍ਰਿਤ (ਮਨਸਾ)** : ਉੱਤਮ ਸਿਖਿਆ। ੩੮੬

**ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥**
**ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥**

ਆਸਾ, ਨਾਮਦੇਵ, ੧, ਸਫ਼ਾ ੪੮੫

**ਅਰਥ** : ਝੂਠੇ, ਭਰਮ-ਰੂਪ ਅਤੇ ਸੁਪਨੇ (ਵਿਚ ਵੇਖੇ ਅਸੱਤ) ਪਦਾਰਥ ਨੂੰ ਸੱਚ-ਪਦਾਰਥ ਸਮਝ ਲਿਆ ਹੈ। (ਮੇਰੇ) ਗੁਰੂ ਨੇ ਉੱਤਮ ਸਿਖਿਆ ਉਪਦੇਸ਼ ਕਰ ਦਿੱਤੀ, ਹੋਸ਼ ਆਉਂਦਿਆਂ ਹੀ ਮਨ ਦੀ ਤਸੱਲੀ ਹੋ ਗਈ।

**ਮਿਥਿਆ**- ਝੂਠਾ। **ਜਾਗਤ ਹੀ**- ਹੋਸ਼ ਆਉਂਦਿਆਂ ਹੀ। **ਮਨੁ ਮਾਨਿਆ**- ਮਨ ਦੀ ਤਸੱਲੀ ਹੋ ਗਈ।

[ਵੇਖੋ ੩੮੨]

**ਸੁਕ੍ਰਿਤੁ** : ਸ਼ੁਭ-ਅਮਲ। ੩੮੭

**ਸੁਣਿ ਸੁਣਿ ਸਿਖ ਹਮਾਰੀ ॥**
**ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥**

ਗਉੜੀ (ਚੇਤੀ), ਮਹਲਾ ੧, ੧੩, ਸਫ਼ਾ ੧੫੪-੫੫

**ਅਰਥ** : ਹੇ ਮੇਰੇ ਜੀਅ ! ਮੇਰੀ ਸਿਖਿਆ ਧਿਆਨ ਸਹਿਤ ਸੁਣ। ਕੀਤਾ ਹੋਇਆ ਸ਼ੁਭ-ਅਮਲ ਤੇਰੇ ਨਾਲ ਰਹੇਗਾ, ਫਿਰ (ਮਨੁੱਖ ਜਨਮ) ਦੀ ਵਾਰੀ ਨਹੀਂ ਆਉਣੀ।

**ਸੁਣਿ ਸੁਣਿ**- ਧਿਆਨ ਸਹਿਤ ਸੁਣ। **ਸਿਖ**- ਸਿਖਿਆ। **ਰਹਸੀ**- ਰਹੇਗਾ। **ਮੇਰੇ ਜੀਅੜੇ**- ਹੇ ਮੇਰੇ ਜੀਅ। **ਬਹੁੜਿ**- ਫਿਰ।

[ਵੇਖੋ ੩੮੨]

**ਸੁਕ੍ਰਿਤੁ** : ਚੰਗੇ ਕੰਮ। ੩੮੮

**ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥**
**ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥ ੩ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ** : (ਹੇ ਪ੍ਰਭੂ ! ਕ੍ਰਿਪਾ ਕਰ ਕਿ ਮੈਂ) ਕੰਨਾਂ ਨਾਲ (ਆਪਣੇ) ਮਾਲਿਕ ਦਾ ਪਵਿੱਤਰ ਜਸ ਸੁਣਦਾ ਰਹਾਂ। ਇਕੋ ਆਸਰੇ ਨਾਲ ਕਾਮ ਰੂਪ ਜ਼ਹਿਰ ਦਾ ਤਿਆਗ ਕਰ ਦੇਵਾਂ। ਝੁਕ-ਝੁਕ ਕੇ ਤੇਰੇ ਸੇਵਕਾਂ ਦੇ ਪੈਰੀਂ ਲਗਾਂ ਅਤੇ ਚੰਗੇ ਕੰਮ ਕਰਨ ਤੋਂ ਸੰਕੋਚ ਨਾ ਕਰਾਂ।

**ਬਿਮਲ**- ਮੈਲ-ਰਹਿਤ, ਪਵਿੱਤਰ। **ਤਜਉ**- ਤਿਆਗ ਕਰਾਂ। **ਬਿਖੁ ਕਾਮੀ**- ਕਾਮ ਰੂਪ ਜ਼ਹਿਰ ਦਾ। **ਸੰਗਨਾ**- ਸੰਕੋਚ।

[ਵੇਖੋ ੩੮੨]

**ਸੁਕ੍ਰਿਤੁ** : ਉੱਤਮ। ੩੮੯

**ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥ ੧ ॥**

ਭੈਰਉ, ਮਹਲਾ ੪, ੩, ਸਫ਼ਾ ੧੧੩੪

**ਅਰਥ** : ਉੱਤਮ ਕਰਨੀ ਹੀ ਸ੍ਰੇਸ਼ਠ ਜਪ-ਮਾਲਾ ਹੈ। (ਇਸ ਨੂੰ) ਹਿਰਦੇ ਵਿਚ ਫੇਰ, (ਇਹ ਜਪ ਰੂਪ ਮਾਲਾ) ਤੇਰੇ ਨਾਲ ਜਾਵੇਗੀ।

**ਸਾਰੁ**- ਸ੍ਰੇਸ਼ਠ। **ਜਪਮਾਲੀ**- ਜਪ-ਮਾਲਾ। **ਤੁਧੁ**- ਤੇਰੇ। **ਨਾਲੀ**- ਨਾਲ।

[ਵੇਖੋ ੩੮੨]

**ਸੁਕ੍ਰਿਤੁ** : ਪੁੰਨ। ੩੯੦

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ੧ ॥ ਰਹਾਉ ॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

**ਅਰਥ** : ਹੇ ਮੂਰਖ ਭੁਲੜ ਜਿੰਦੇ ! (ਤੂੰ) ਪਰਮੇਸ਼ਰ ਦੀ ਨਿੰਦਾ ਕਿਉਂ ਕਰਦੀ ਹੈਂ। (ਦੁਖ-ਸੁਖ ਦਾ ਮੂਲ) ਪਾਪ ਅਤੇ ਪੁੰਨ ਤੇਰਾ ਆਪਣਾ ਕੀਤਾ ਹੋਇਆ ਕਰਮ ਹੈ।

**ਨਿੰਦਸਿ**- ਨਿੰਦਦੀ ਹੈਂ। **ਕਾਇ**- ਕਿਉਂ। **ਗਵਾਰੀ**- ਮੂਰਖ। **ਦੁਕ੍ਰਿਤੁ**- ਪਾਪ। **ਥਾਰੋ**- ਤੇਰਾ।

[ਵੇਖੋ ੩੮੨]

**ਸੁਕਲੀਧੇ :** ਸੁਕ ਗਏ (ਭਾਵ ਸੁਕ ਜਾਂਦੇ ਹਨ)। ੩੯੧

**ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥**
**ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥ ੨ ॥**

ਬਸੰਤ (ਹਿੰਡੋਲ), ਮਹਲਾ ੪, ੫, ਸਫ਼ਾ ੧੧੭੯

ਵੇਖੋ **'ਸਾਸ'** IV-੧੨੬੮

[ਵੇਖੋ ੩੭੦]

**ਸੁਕਾ :** ਸੁਕਾ (ਭਾਵ ਕਮਜ਼ੋਰ)। ੩੯੨

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥**

ਸਲੋਕ, ਫਰੀਦ, ੯੦, ਸਫ਼ਾ ੧੩੮੨

ਵੇਖੋ **'ਅਜੈ'** II-੨੧੬੮

[ਵੇਖੋ ੩੭੦]

**ਸੁਕਾ :** ਸੁਕ ਚੁਕਿਆ (ਭਾਵ ਵਿਕਾਰ-ਗ੍ਰਸਿਤ ਹੋਇਆ)। ੩੯੩

**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ**
**ਹਰਿ ਹਰਿ ਨਾਮੁ ਧਿਆਏ ਰਾਮ ॥**
**ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ**
**ਜਨ ਨਾਨਕ ਨਾਮਿ ਸਮਾਏ ਰਾਮ ॥ ੧ ॥**

ਬਿਹਾ. (ਛੰਤ) , ਮਹਲਾ ੪, ੨, ਸਫ਼ਾ ੫੩੮

**ਅਰਥ :** ਹੇ ਮੇਰੀ ਜਿੰਦੇ ! (ਮੇਰਾ ਇਹ) ਸੁਕ ਚੁਕਿਆ ਮਨ ਹਰੀ-ਪ੍ਰਭੂ ਦਾ ਨਾਮ ਆਰਾਧ ਕੇ ਹਰਾ (ਭਾਵ ਵਿਕਾਰ-ਮੁਕਤ) ਹੋ ਗਿਆ ਹੈ। ਹੇ ਮੇਰੀ ਜਿੰਦੇ ! (ਮਸਤਕ ਉਤੇ ਧੁਰੋਂ) ਲਿਖੇ ਵਡੇ ਭਾਗਾਂ ਅਨੁਸਾਰ ਪਰਮੇਸ਼ਰ ਨੂੰ ਪਾ ਲਿਆ ਹੈ, ਦਾਸ ਨਾਨਕ (ਹੁਣ ਉਸੇ ਦੇ) ਨਾਮ ਵਿਚ ਲੀਨ ਰਹਿੰਦਾ ਹੈ।
[ਵੇਖੋ ੩੭੦]

**ਸੁਕਾਦਿ :** ਸੁਕਦੇਵ ਆਦਿ। ੩੯੪

**ਸਨਕ ਸਨੰਦਨ ਸਿਵ ਸੁਕਾਦਿ ॥ ਨਾਭਿ ਕਮਲ ਜਾਨੇ ਬ੍ਰਹਮਾਦਿ ॥...੨ ॥**

ਬਸੰਤ, ਕਬੀਰ, ੫, ਸਫ਼ਾ ੧੧੯੪

**ਅਰਥ :** ਸਨਕ, ਸਨੰਦਨ, ਸ਼ਿਵ, ਸੁਕਦੇਵ ਆਦਿ ਅਤੇ ਕਮਲ ਦੀ ਨਾਭੀ ਤੋਂ ਜਨਮੇ ਬ੍ਰਹਮਾ ਆਦਿ (ਸਾਰੇ ਸੰਸਾਰ ਤੋਂ ਚਲੇ ਗਏ)।
**ਸਨਕ-** ਬ੍ਰਹਮਾ ਦਾ ਪੁੱਤਰ। **ਸਨੰਦਨ-** ਬ੍ਰਹਮਾ ਦਾ ਪੁੱਤਰ। **ਜਾਨੇ-** ਜਨਮੇ।
[ਵੇਖੋ ੩੬੭]

**ਸੁਕਾਲੁ :** ਚੰਗਾ ਸਮਾਂ। ੩੯੫

**ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥...੪ ॥**

ਰਾਗੁ ਗੋਂਡ, ਕਬੀਰ, ੧੧, ਸਫ਼ਾ ੮੭੩

ਵੇਖੋ **'ਅੰਨਿ'** I-੧੨੩੭ ੳ

['ਸੁਕਾਲੁ' ਸ਼ਬਦ 'ਕਾਲ' ਅਤੇ 'ਸੁ' ਉਪਸਰਗ ਦਾ ਸੰਯੁਕਤ ਰੂਪ ਹੈ। 'ਸੁ' ਦੇ ਅਰਥਾਂ ਵਾਸਤੇ ਵੇਖੋ 'ਸੁਸਾਜਨ' V-੨੫੧। 'ਕਾਲ' ਦੀ ਵਿਉਤਪਤੀ ਇਸ ਪ੍ਰਕਾਰ ਹੈ-

ਸੰਸ. ਕਾਲ (ਕਾਲ) : ਕਾਲਾ ; ਸਮਾਂ, ਠੀਕ ਸਮਾਂ, ਸਮੁਚਾ ਸਮਾਂ ; ਰੁੱਤ ; ਵੈਸ਼ੇਸ਼ਿਕ ਸ਼ਾਸਤ੍ਰ ਦੇ ਨੌਂ ਦ੍ਰਵਾਂ ਵਿਚੋਂ ਇਕ ; ਪਰਮਾਤਮਾ ; ਮੌਤ, ਜਮ ਦੇਵਤਾ ; ਕੋਇਲ ; ਸ਼ਿਵ ਆਦਿ।
ਪ੍ਰਾ. ਕਾਲ (ਕਾਲ) : ਸਮਾਂ ; ਮੌਤ ; ਪ੍ਰਸੰਗ ; ਉਮਰ ; ਦੇਰੀ ; ਅੰਧਕਾਰ ; ਅਭਾਵ ; ਦੇਵਤਿਆਂ ਦੀ ਇਕ ਜਾਤੀ ; ਰੁੱਤ ; ਕਾਲਾ।]

**ਸੁਕਿ :** ਸੁਕ। ੩੯੬

**ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥**
**ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥...੪॥**

ਸਿਰੀ. (ਅਸ.), ਮਹਲਾ ੩, ੨੦, ਸਫ਼ਾ ੬੬

**ਅਰਥ :** ਮਨ ਦੀ ਮੱਤ ਪਿਛੇ ਚਲਣ ਵਾਲੇ (ਮਨੁੱਖ) ਖੜੋਤੇ (ਹੀ) ਸੁਕ ਗਏ ਹਨ, ਨਾ (ਉਨ੍ਹਾਂ ਨੂੰ) ਫਲ ਲਗਦਾ ਹੈ, ਨਾ ਉਨ੍ਹਾਂ ਦੀ ਛਾਂ ਹੁੰਦੀ ਹੈ। ਉਨ੍ਹਾਂ ਕੋਲ ਬੈਠਣਾ ਨਹੀਂ ਚਾਹੀਦਾ, ਉਨ੍ਹਾਂ ਦਾ ਨਾ (ਕੋਈ) ਘਰ ਹੈ, ਨਾ ਪਿੰਡ (ਹੀ) ਹੈ।
**ਊਭੇ-** ਖੜੋਤੇ। **ਤਿੰਨਾ-** ਉਨ੍ਹਾਂ ਨੂੰ। **ਨ ਬੈਸੀਐ-** ਬੈਠਣਾ ਨਹੀਂ ਚਾਹੀਦਾ। **ਗਿਰਾਉ-** ਗ੍ਰਾਮ, ਪਿੰਡ।
[ਵੇਖੋ ੩੭੦]

**ਸੁਕਿ :** ਸ਼ੁਕਦੇਵ ਨੇ। ੩੯੭

**ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ**
**ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥**

ਤੁਖਾਰੀ (ਛੰਤ), ਮਹਲਾ ੪, ੧੦, ਸਫ਼ਾ ੧੧੧੭

**ਅਰਥ :** ਸਭਨਾਂ ਸਮ੍ਰਿਤੀਆਂ ਅਤੇ ਸ਼ਾਸਤ੍ਰਾਂ ਨੇ (ਗੁਰ-ਗੋਵਿੰਦ ਦੀ ਅਦ੍ਵੈਤ ਨੂੰ) ਪ੍ਰਮਾਣਿਤ ਕੀਤਾ ਹੈ, ਸੁਕਦੇਵ ਨੇ, ਪ੍ਰਹਿਲਾਦ ਨੇ, ਸ੍ਰੀ ਰਾਮ ਚੰਦ੍ਰ ਨੇ ਗੁਰੂ ਨੂੰ ਗੋਵਿੰਦ ਜਾਣ ਕੇ ਹੀ ਆਰਾਧਿਆ ਹੈ।
**ਸਭਨੀ-** ਸਭਨਾਂ ਨੇ। **ਸਹੀ-** ਪ੍ਰਮਾਣਿਤ। **ਕਰਿ-** ਕਰ ਕੇ (ਭਾਵ ਜਾਣ ਕੇ)।
[ਵੇਖੋ ੩੬੭]

**ਸੁਕਿ (ਗਏ) :** ਸੁਕ ਗਏ (ਭਾਵ ਵਿਅਰਥ ਚਲੇ ਗਏ)। ੩੯੮

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥**

ਸਲੋਕ, ਫ਼ਰੀਦ, ੩੪, ਸਫ਼ਾ ੧੩੭੯

**ਅਰਥ :** (ਮੈਨੂੰ) ਜਵਾਨੀ ਦੇ ਚਲੇ ਜਾਣ ਦਾ (ਕੋਈ) ਡਰ ਨਹੀਂ, ਜੇ ਮਾਲਿਕ ਦੀ ਪ੍ਰੀਤ ਨਾ (ਚਲੀ) ਜਾਵੇ। ਹੇ ਫ਼ਰੀਦ ! (ਅੱਲਾਹ ਨਾਲ) ਪਿਆਰ ਕੀਤੇ ਬਿਨਾ ਕਿਤਨੇ ਹੀ ਜੋਬਨ ਮੁਰਝਾ ਕੇ ਸੁਕ ਗਏ ਹਨ (ਭਾਵ ਵਿਅਰਥ ਚਲੇ ਗਏ ਹਨ)।

**ਜੋਬਨ**- ਯੌਵਨ, ਜਵਾਨੀ। **ਸਹ**- ਮਾਲਿਕ ਦੀ। **ਨ ਜਾਇ**- ਨਾ ਟੁਟੇ। **ਕਿਤੀ**- ਕਿਤਨੇ। **ਕੁਮਲਾਇ**- ਮੁਰਝਾ ਕੇ।
[ਵੇਖੋ ੩੭੦]

**ਸੁਕੈ** : ਸੁਕਦੀ ਹੈ। ੩੯੯

**ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥ ੪ ॥**

ਮਾਲਰ (ਅਸ.), ਮਹਲਾ ੩, ੨, ਸਫ਼ਾ ੧੨੭੬-੭੭

**ਅਰਥ** : ਅਕਾਲ-ਪੁਰਖ ਦਾ ਨਾਮ ਜਪਣ ਨਾਲ (ਜ਼ਿੰਦਗੀ) ਸਦਾ ਹਰੀ-ਭਰੀ ਰਹਿੰਦੀ ਹੈ, ਪਰਤ ਕੇ ਨਾ ਸੁਕਦੀ ਹੈ, ਨਾ ਕੁਮਲਾਂਦੀ ਹੈ।
[ਵੇਖੋ ੩੭੦]

**ਸੁਖੰ** : ਸੁਖ। ੪੦੦

**ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥**
**ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥**

ਸਲੋਕ (ਸਹਸ.), ਮਹਲਾ ੫, ੪੦, ਸਫ਼ਾ ੧੩੫੭

**ਅਰਥ** : (ਪੂਰਨ ਪੁਰਖ) ਪਰਮੇਸ਼ਰ ਦੇ ਨਾਮ-ਮੰਤ੍ਰ ਨੂੰ ਸਿਮਰਦਾ ਹੈ ਅਤੇ ਹਰ ਸਥਾਨ 'ਤੇ ਵਿਆਪਕ (ਪ੍ਰਭੂ ਵਿਚ) ਧਿਆਨ ਲਾਉਂਦਾ ਹੈ। (ਉਸ ਨੂੰ) ਦੁਖ-ਸੁਖ ਦੀ ਸਮਾਨਤਾ ਦਾ ਗਿਆਨ ਹੁੰਦਾ ਹੈ, (ਉਹ) ਪਵਿੱਤਰ ਅਤੇ ਵੈਰ-ਰਹਿਤ ਜੀਵਨ-ਜੁਗਤਿ ਬਣਾਉਂਦਾ ਹੈ।
**ਧ੍ਯਾਨੰ**- ਧਿਆਨ। **ਸਰਬਤ੍ਰ**- ਹਰ ਸਥਾਨ ਤੇ। **ਪੂਰਨਹ**- ਵਿਆਪਕ। **ਗ੍ਯਾਨੰ**- ਗਿਆਨ। **ਸਮ**- ਬਰਾਬਰ। **ਜੁਗਤਿ**- ਵਿਧੀ।
**ਭਾਵ**- ਚਰਚਿਤ ਪੰਕਤੀਆਂ ਜਿਸ ਸਲੋਕ ਵਿਚੋਂ ਲਈਆਂ ਗਈਆਂ ਹਨ, ਉਸ ਵਿਚ ਇਕ ਪਰਿਪੂਰਨ ਦਿਵਯ-ਮਨੁੱਖ ਦੇ ਛੇ ਦੈਵੀ-ਲੱਛਣ ਜਾਂ ਗੁਣ ਦਰਸਾਏ ਗਏ ਹਨ। ਇਸ ਨੂੰ ਸਪਸ਼ਟ ਕਰਨ ਵਾਸਤੇ ਅੰਤਲੀ ਤੁਕ ਵਿਚ ਕਿਹਾ ਗਿਆ ਹੈ-

**ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥**

ਪਰ ਸਮਸਿਆ ਇਹ ਹੈ ਕਿ ਓਪਰੀ ਨਜ਼ਰੇ ਵੇਖਿਆਂ ਸਲੋਕ ਦੀਆਂ ਸਾਰੀਆਂ ਪੰਕਤੀਆਂ ਵਿਚ ਕੁਲ ੧੨ ਦੈਵੀ-ਗੁਣ ਹੋਣ ਦਾ ਭੁਲੇਖਾ ਪੈਂਦਾ ਹੈ। ਇਸ ਦਾ ਸਮਾਧਾਨ ਕਰਨ ਵਿਚ ਸਲੋਕ ਦੀ ਦੂਜੀ ਪੰਕਤੀ ਵਿਚ ਆਇਆ 'ਜੁਗਤਿ' ਸ਼ਬਦ ਮਹਤਵ-ਪੂਰਨ ਹੈ। 'ਜੁਗਤਿ' ਦਾ ਅਰਥ ਵਿਧੀ ਬਣਦਾ ਹੈ। ਜਿਸ ਤੋਂ ਭਾਵ ਹੈ ਕਿ ਹਰਿਕ ਪੰਕਤੀ ਦੇ ਪਹਿਲੇ ਭਾਗ ਵਿਚ ਛੇ ਗੁਣਾਂ ਵਿਚੋਂ ਇਕ ਦੱਸਿਆ ਗਿਆ ਹੈ ਅਤੇ ਦੂਜੇ ਅੱਧ ਵਿਚ ਉਸ ਦੀ ਪ੍ਰਾਪਤੀ ਦਾ ਸਾਧਨ ਦੱਸਿਆ ਗਿਆ ਹੈ। ਇਸ ਦਾ ਸਾਰ ਇਸ ਪ੍ਰਕਾਰ ਹੈ-

| ਵਾਂਛਿਤ ਗੁਣ | ਪ੍ਰਾਪਤੀ ਲਈ ਵਿਧੀ |
|---|---|
| ੧. ਨਾਮ-ਸਿਮਰਨ | ਪਰਮੇਸ਼ਰ ਨੂੰ ਹਰ ਥਾਂ ਹਾਜ਼ਰ ਵੇਖਣਾ। |
| ੨. ਦੁਖ-ਸੁਖ ਪ੍ਰਤੀ ਸਮ-ਭਾਵ। | ਪਵਿੱਤਰ ਅਤੇ ਵੈਰ-ਰਹਿਤ ਜੀਵਨ। |
| ੩. ਦਇਆ-ਭਾਵ। | ਪੰਜ ਵਿਕਾਰਾਂ ਤੋਂ ਮੁਕਤੀ। |
| ੪. ਗੁਣ-ਗਾਣ ਕਰਨਾ। | ਮਾਇਆ ਤੋਂ ਕਮਲ ਵਾਂਗ ਅਲੇਪ ਰਹਿਣਾ। |
| ੫. ਵੈਰੀ-ਮਿੱਤਰ ਨੂੰ ਇਕੋ ਉਪਦੇਸ਼ ਦੇਣਾ। | ਭਗਤੀ ਨਾਲ ਪ੍ਰੇਮ ਕਰਨਾ। |
| ੬. ਪਰਾਈ ਨਿੰਦਾ ਨਾ ਸੁਣਨਾ। | ਅਹੰਕਾਰ ਨੂੰ ਤਿਆਗ ਦੇਣਾ। |

[ਸੰਸ. ਸੁਖ (ਸੁਖ) ਸੁਖ੍+ਅਚ੍ : ਪ੍ਰਸੰਨ, ਆਨੰਦਿਤ, ਖ਼ੁਸ਼ ; ਮਨੋਹਰ, ਸੁਹਾਵਣਾ ; ਸਦਗੁਣੀ ; ਆਨੰਦ ਲੈਣ ਵਾਲਾ ; ਆਸਾਨ ; ਯੋਗ। ਸੁਖਮ੍ (ਸੁਖਮ੍) : ਆਨੰਦ ਪੂਰਵਕ ; ਕੁਸ਼ਲ ਸਹਿਤ ; ਆਸਾਨੀ ਨਾਲ ; ਸੁਭਾਵਿਕ ; ਚੁਪ-ਚਾਪ ; ਇੱਛਾ ਪੂਰਵਕ।
ਪ੍ਰਾ. ਸੁਕ੍ਖ (ਸੁਕ੍ਖ) : ਸੌਖ, ਸੁਖ।
ਸੁਹ (ਸੁਹ) : ਸੁਖ, ਆਨੰਦ ; ਆਰਾਮ ; ਸ਼ਾਂਤੀ ; ਸੁਖਦਾਈ ; ਅਨੁਕੂਲ ; ਮੁਕਤੀ।]

**ਸੁਖ** : ਸੁਖ (ਭਾਵ ਸਰੀਰਿਕ ਆਰਾਮ)। ੪੦੧

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਜਪੁ, ਮਹਲਾ ੧, ੨, ਸਫ਼ਾ ੧

**ਅਰਥ** : (ਪਰਮਾਤਮਾ ਦੇ) ਹੁਕਮ ਵਿਚ ਕੋਈ ਉਤਮ (ਭਾਵ ਚੰਗਾ) ਅਤੇ ਕੋਈ ਨੀਵਾਂ (ਭਾਵ ਬੁਰਾ) ਹੈ, ਹੁਕਮ ਵਿਚ (ਹੀ) ਲਿਖੇ ਅਨੁਸਾਰ ਦੁਖ-ਸੁਖ ਪ੍ਰਾਪਤ ਕਰੀਦਾ ਹੈ।
[ਵੇਖੋ ੪੦੦]

**ਸੁਖ** : ਆਰਾਮ (ਭਾਵ ਭਟਕਣਾ ਮੁਕਤ-ਸਥਿਤੀ)। ੪੦੨

**ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥**
**ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥ ੧ ॥ ਰਹਾਉ ॥**

ਸਿਰੀ., ਮਹਲਾ ੩, ੫੯, ਸਫ਼ਾ ੩੭

**ਅਰਥ** : ਹੇ ਮੇਰੇ ਮਨ ! ਸਤਿਗੁਰੂ ਦੀ ਆਗਿਆ ਅਨੁਸਾਰ ਚੱਲ। (ਇਸ ਤਰ੍ਹਾਂ ਤੂੰ) ਹਿਰਦੇ ਰੂਪ ਆਪਣੇ ਘਰ ਵਿਚ ਵਸੇਂਗਾ, ਜੀਵਨ ਦੇਣ ਵਾਲਾ (ਨਾਮ-) ਜਲ ਪੀਵੇਂਗਾ ਅਤੇ ਮਹਿਲ (ਭਾਵ ਪਰਮੇਸ਼ਰ ਦੇ ਦਰ) ਦਾ ਆਰਾਮ ਪ੍ਰਾਪਤ ਕਰੇਂਗਾ।
[ਵੇਖੋ ੪੦੦]

**ਸੁਖ** : ਚੈਨ, ਟਿਕਾਅ। ੪੦੩

**ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥**
**ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੭੭, ਸਫ਼ਾ ੪੪

**ਅਰਥ** : ਹੇ ਮੇਰੇ ਮਨ ! ਟਿਕਾਅ ਨਾਲ, ਅਡੋਲਤਾ ਨਾਲ ਨਾਮ ਜਪ। ਤੂੰ ਅੱਠੇ ਪਹਿਰ ਪ੍ਰਭੂ ਦੀ ਆਰਾਧਨਾ ਕਰ ਅਤੇ ਹਰ ਰੋਜ਼ ਅਕਾਲ-ਪੁਰਖ ਦੇ ਗੁਣ ਗਾਇਆ ਕਰ।
**ਸਹਜ**- ਅਡੋਲਤਾ। **ਸੇਤੀ**- ਨਾਲ। **ਗੋਇੰਦ**- ਗੋਵਿੰਦ, ਅਕਾਲ-ਪੁਰਖ। **ਨਿਤ**- ਹਰ ਰੋਜ਼।
[ਵੇਖੋ ੪੦੦]

**ਸੁਖ :** ਸੁਖ (ਭਾਵ ਪਦਾਰਥਕ ਸਮ੍ਰਿਧੀ)। ੪੦੪

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥**
**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥...੫ ॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੭

**ਅਰਥ :** ਪਦਾਰਥਕ ਬਹੁਲਤਾ ਨੂੰ ਸਾਰੇ ਮੰਗਦੇ ਹਨ ਅਤੇ ਦੁਖ (ਭਾਵ ਪਦਾਰਥਕ ਸਮ੍ਰਿਧੀ) ਕੋਈ ਨਹੀਂ ਮੰਗਦਾ। (ਇਸ) ਪਦਾਰਥਕ ਬਹੁਲਤਾ ਨੂੰ (ਮੰਗਣ ਨਾਲ) ਬਹੁਤਾ ਦੁਖ (ਪ੍ਰਾਪਤ ਹੁੰਦਾ) ਹੈ, ਮਨਮੁਖ ਨੂੰ ਇਹ ਸਮਝ ਨਹੀਂ ਹੁੰਦੀ ਹੈ।

**ਸਭੁ ਕੋ-** ਸਾਰੇ। **ਅਗਲਾ-** ਬਹੁਤ। **ਬੂਝ-** ਸਮਝ।

[ਵੇਖੋ ੪੦੦]

**ਸੁਖ :** ਅਧਿਆਤਮਕ ਆਨੰਦ। ੪੦੫

**ਮਨ ਰੇ ਰਾਮ ਜਪਹੁ ਸੁਖੁ ਹੋਇ ॥**
**ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥ ੧ ॥ ਰਹਾਉ ॥**

ਸਿਰੀ. (ਅਸ.), ਮਹਲਾ ੧, ੯, ਸਫ਼ਾ ੫੮

**ਅਰਥ :** ਹੇ ਮਨ ! ਰਾਮ-ਨਾਮ ਜਪੋ, (ਇਸ ਨਾਲ) ਅਧਿਆਤਮਕ ਆਨੰਦ ਮਿਲਦਾ ਹੈ। ਗੁਰੂ ਤੋਂ ਬਿਨਾ (ਪ੍ਰਭੂ ਦਾ) ਪਿਆਰ ਨਹੀਂ ਪਾਈਦਾ, ਸ਼ਬਦ ਰਾਹੀਂ (ਉਸ ਵਿਚ) ਜੁੜਿਆਂ ਪ੍ਰੇਮ (ਪ੍ਰਾਪਤ) ਹੁੰਦਾ ਹੈ।

ਹੋਇ- ਹੁੰਦਾ ਹੈ (ਭਾਵ ਮਿਲਦਾ ਹੈ)। ਰੰਗੁ- ਪ੍ਰੇਮ।

[ਵੇਖੋ ੪੦੦]

**ਸੁਖ :** ਸੁਖੀ। ੪੦੬

**ਤਰਵਰ ਪੰਖੀ ਬਹੁ ਨਿਸਿ ਬਾਸੁ ॥**
**ਸੁਖ ਦੁਖੀਆ ਮਨਿ ਮੋਹ ਵਿਣਾਸੁ ॥...੩ ॥**

ਗਉੜੀ, ਮਹਲਾ ੧, ੬, ਸਫ਼ਾ ੧੫੨

**ਅਰਥ :** ਰਾਤ ਵੇਲੇ ਬਹੁਤ ਸਾਰੇ ਪੰਛੀ ਰੁਖ ਉਤੇ ਆ ਬੈਠਦੇ ਹਨ। (ਕੋਈ) ਸੁਖੀ ਹੈ, (ਕੋਈ) ਦੁਖੀ ਹੈ, ਮਨ ਵਿਚ ਮੋਹ ਦਾ ਹੋਣਾ (ਜੀਵਾਂ ਲਈ) ਵਿਨਾਸ਼ (ਦਾ ਕਾਰਨ) ਹੈ।

**ਤਰਵਰ-** ਰੁਖ। **ਪੰਖੀ-** ਪੰਛੀ। **ਬਹੁ-** ਬਹੁਤ ਸਾਰੇ। **ਨਿਸਿ-** ਰਾਤ ਵੇਲੇ।

[ਵੇਖੋ ੪੦੦]

**ਸੁਖ :** ਸੁਖ (ਭਾਵ ਉਪਕਾਰ)। ੪੦੭

**ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥**
**ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥ ੩ ॥**

ਗਉੜੀ (ਬੈਰਾ.), ਮਹਲਾ ੫, ੧੧੬, ਸਫ਼ਾ ੨੦੩

ਵੇਖੋ **'ਸਮਾਈ (ਸਰਣਿ ਸਮਾਈ)'** IV-੪੧੪

[ਵੇਖੋ ੪੦੦]

**ਸੁਖ :** ਸ਼ਾਂਤੀ। ੪੦੮

**ਹੋਹਿ ਅਚਿੰਤੁ ਬਸੈ ਸੁਖ ਨਾਲਿ ॥**
**ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥...੭ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ :** (ਹੇ ਭਾਈ !) ਹਰ ਸਾਹ ਨਾਲ, (ਭੋਜਨ ਦੀ) ਹਰ ਗ੍ਰਾਹੀ ਨਾਲ ਪਰਮੇਸ਼ਰ ਦਾ ਨਾਮ ਯਾਦ ਕਰ। (ਇਸ ਤਰ੍ਹਾਂ ਤੂੰ) ਨਿਸ਼ਚਿੰਤ ਹੋ ਜਾਵੇਂਗਾ ਅਤੇ ਸ਼ਾਂਤੀ ਨਾਲ ਜੀਵਨ ਬਿਤੀਤ ਕਰੇਂਗਾ।

**ਅਚਿੰਤੁ-** ਨਿਸ਼ਚਿੰਤ। **ਸਾਸਿ-** ਹਰ ਸਾਹ ਨਾਲ। **ਗ੍ਰਾਸਿ-** (ਭੋਜਨ ਦੀ) ਹਰ ਗ੍ਰਾਹੀ ਨਾਲ। **ਸਮਾਲਿ-** ਯਾਦ ਕਰ।

[ਵੇਖੋ ੪੦੦]

**ਸੁਖ :** ਸੁਖ ਮਾਣ ਰਿਹਾ ਸੀ। ੪੦੯

**ਅਬਿਨਾਸੀ ਸੁਖ ਆਪਨ ਆਸਨ ॥**
**ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੧

**ਅਰਥ :** (ਜਦੋਂ) ਨਾਸ਼-ਰਹਿਤ (ਪਰਮੇਸ਼ਰ) ਆਪਣੇ ਤਖ਼ਤ (ਉਤੇ ਬੈਠਾ ਇਕੱਲਾ) ਸੁਖ ਮਾਣ ਰਿਹਾ ਸੀ। ਦੱਸੋ ਉਥੇ (ਭਾਵ ਉਸ ਸਮੇਂ) ਜਨਮ, ਮ੍ਰਿਤੂ ਅਤੇ ਨਾਸ਼ਮਾਨਤਾ ਕਿਥੇ ਸੀ ?

**ਅਬਿਨਾਸੀ-** ਨਾਸ਼-ਰਹਿਤ। **ਆਸਨ-** ਤਖ਼ਤ। **ਤਹ-** ਉਥੇ। **ਕਹੁ-** ਦੱਸੋ। **ਕਹਾ-** ਕਿਥੇ ਸੀ। **ਬਿਨਾਸਨ-** ਨਾਸ਼ਮਾਨਤਾ।

**ਭਾਵ :** ਸਾਕਾਰ ਸ੍ਰਿਸਟੀ ਤੋਂ ਪਹਿਲਾਂ ਦੀ ਸਥਿਤੀ ਦਾ ਵਰਣਨ ਕਰਦਿਆਂ ਗੁਰੂ ਅਰਜਨ ਦੇਵ ਕਹਿੰਦੇ ਹਨ ਕਿ ਜਦੋਂ ਅਕਾਲ-ਪੁਰਖ ਇਕੱਲਾ ਹੀ ਆਪਣੇ ਸਿੰਘਾਸਨ ਉਤੇ ਬੈਠਾ ਆਪਣੇ-ਆਪ ਵਿਚ ਲੀਨ ਸੀ, ਤਾਂ ਉਸ ਸਮੇਂ ਉਤਪਤੀ ਅਤੇ ਵਿਨਾਸ਼ ਦੀ ਪ੍ਰਕ੍ਰਿਆ ਦਾ ਕੋਈ ਅਸਤਿਤ੍ਵ ਨਹੀਂ ਸੀ।

[ਵੇਖੋ ੪੦੦]

**ਸੁਖ :** ਸੁਖ-ਸਾਂਦ, (ਭਾਵ ਸਮਾਚਾਰ)। ੪੧੦

**ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥**
**ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥**
**ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ :** (ਬਾਬਰ ਦੇ ਸੈਨਿਕਾਂ ਦੁਆਰਾ ਐਮਨਾਬਾਦ ਵਿਚ ਕੀਤੇ ਕਤਲੇਆਮ ਤੋਂ ਬਾਅਦ) ਕਈ ਲੋਕ ਆਪਣੇ ਘਰਾਂ ਨੂੰ ਪਰਤ ਆਏ ਹਨ, ਕੁਝ ਇਕ-ਦੂਜੇ ਨੂੰ ਮਿਲ-ਮਿਲ ਕੇ ਸੁਖ-ਸਾਂਦ ਪੁਛਦੇ ਹਨ। ਕਈ (ਬਦਨਸੀਬ) ਦੂਜਿਆਂ ਕੋਲ ਬੈਠ ਕੇ ਆਪਣੇ ਦੁਖ ਰੋਂਦੇ ਹਨ, ਉਨ੍ਹਾਂ ਦੀ ਕਿਸਮਤ ਵਿਚ ਇਹੋ ਲਿਖਿਆ ਹੈ। ਹੇ ਨਾਨਕ ਮਨੁੱਖ ਕੀ ਚੀਜ਼ ਹੈ ? ਜੋ ਉਸ (ਪਰਮੇਸ਼ਰ) ਨੂੰ ਚੰਗਾ ਲਗਦਾ ਹੈ, ਉਹੋ ਵਰਤਦਾ ਹੈ।

[ਵੇਖੋ ੪੦੦]

**ਸੁਖ** : ਸੁਖ-ਸਰੂਪ। ੪੧੧

**ਸਹਜ ਸੁਭਾਏ ਆਪਨ ਆਏ ॥ ਕਛੂ ਨ ਜਾਨੌ ਕਛੂ ਦਿਖਾਏ ॥**
**ਪ੍ਰਭੁ ਮਿਲਿਓ ਸੁਖ ਬਾਲੇ ਭੋਲੇ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੪੬, ਸਫ਼ਾ ੧੩੦੭

**ਅਰਥ** : (ਪ੍ਰਭੂ) ਸੁਭਾਵਿਕ ਹੀ ਆਪੇ (ਮੇਰੇ) ਹਿਰਦੇ ਵਿਚ ਆ ਗਏ। (ਮੈਂ) ਕੁਝ ਨਹੀਂ ਜਾਣਦਾ, (ਮੈਂ) ਕੋਈ (ਚੰਗੀ ਕਰਨੀ ਵੀ) ਨਹੀਂ ਵਿਖਾ ਸਕਿਆ। ਮੈਨੂੰ ਭੋਲੇ ਬਾਲਕ ਨੂੰ ਸੁਖ-ਸਰੂਪ ਪਰਮੇਸ਼ਰ (ਆਪ ਆ) ਮਿਲਿਆ ਹੈ।

**ਆਪਨ**- ਆਪੇ। **ਨ ਜਾਨੌ**- ਨਹੀਂ ਜਾਣਦਾ। **ਬਾਲੇ**- ਬਾਲਕ।

[ਵੇਖੋ ੪੦੦]

**ਸੁਖ (ਅਲਪ ਸੁਖ)** : ਥੋੜ੍ਹੇ ਚਿਰ ਦਾ ਸੁਖ (ਭਾਵ ਪਦਾਰਥਕ ਸੁਖ)। ੪੧੨

**ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥**
**ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ ॥**

ਗਉੜੀ (ਬਾ. ਅ.), ਕਬੀਰ, ੪੧, ਸਫ਼ਾ ੩੪੨

**ਅਰਥ** : (ਜਦੋਂ ਇਹ ਮਨੁੱਖ) ਪਦਾਰਥਕ ਸੁਖ ਤਿਆਗ ਕੇ ਉਚੇਰੇ ਸੁਖ ਨੂੰ ਪ੍ਰਾਪਤ ਕਰਦਾ ਹੈ, ਤਦੋਂ ਇਹ (ਜੀਵ) ਇਸਤ੍ਰੀ ਅਤੇ ਉਹ (ਪਰਮੇਸ਼ਰ ਇਸ ਦਾ) ਪਤੀ ਅਖਵਾਉਂਦਾ ਹੈ।

**ਤਬ**- ਤਦੋਂ। **ਤ੍ਰੀਅ**- ਇਸਤ੍ਰੀ, ਜੀਵ। **ਕੰਤੁ**- ਪਤੀ (ਪਰਮੇਸ਼ਰ)।

[ਵੇਖੋ ੪੦੦]

**ਸੁਖ (ਦੁਖ ਸੁਖ)** : ਔਖ-ਸੌਖ। ੪੧੩

**ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥**
**ਮਰਤੀ ਬਾਰ ਇਕਸਰ ਦੁਖੁ ਪਾਇਆ ॥ ੨ ॥**

ਸੂਹੀ, ਕਬੀਰ, ੧, ਸਫ਼ਾ ੭੯੨

**ਅਰਥ** : (ਹੇ ਪ੍ਰਾਣੀ ! ਤੂੰ ਬਹੁਤ) ਔਖ-ਸੌਖ ਝੱਲ ਕੇ ਪਰਿਵਾਰ ਦੀ ਪਾਲਣਾ ਕੀਤੀ, (ਪਰ) ਮਰਨ ਵੇਲੇ ਤੂੰ ਇਕੱਲਿਆਂ ਹੀ ਦੁਖ ਸਹਾਰਿਆ।

**ਕਰਿ ਕੈ**- ਝੱਲ ਕੇ। **ਜੀਵਾਇਆ**- ਪਾਲਿਆ। **ਮਰਤੀ ਬਾਰ**- ਮਰਨ ਵੇਲੇ। **ਇਕਸਰ**- ਇਕੱਲਿਆਂ ਹੀ।

[ਵੇਖੋ ੪੦੦]

**ਸੁਖ (ਦੁਖ ਸੁਖ)** : ਦੁਖ ਵੀ ਅਤੇ ਸੁਖ ਵੀ। ੪੧੪

**ਬਿਨੁ ਹਰਿ ਭਗਤੀ ਦੂਖ ਘਣੇਰੇ ॥**
**ਦੁਖ ਸੁਖ ਦਾਤੇ ਠਾਕੁਰ ਮੇਰੇ ॥ ੨ ॥**

ਬਸੰਤੁ (ਅਸ.), ਮਹਲਾ ੧, ੪, ਸਫ਼ਾ ੧੧੮੯

**ਅਰਥ** : ਹੇ ਮੇਰੇ ਮਾਲਿਕ ! ਤੁਸੀਂ ਦੁਖ ਵੀ ਅਤੇ ਸੁਖ ਵੀ ਦੇਣ ਵਾਲੇ ਹੋ। ਪਰਮਾਤਮਾ ਦੀ ਭਗਤੀ ਤੋਂ ਬਿਨਾ ਬਹੁਤ ਦੁਖ (ਸਹਿਣੇ ਪੈਂਦੇ) ਹਨ।

**ਘਣੇਰੇ**- ਬਹੁਤ। **ਦਾਤੇ**- ਦੇਣ ਵਾਲੇ।

[ਵੇਖੋ ੪੦੦]

**ਸੁਖ (ਦੁਖ ਸੁਖ)** : ਦੁਖ ਅਤੇ ਸੁਖ (ਭਾਵ ਕਦੇ ਦੁਖ ਅਤੇ ਕਦੇ ਸੁਖ)। ੪੧੫

**ਦੁਖ ਸੁਖ ਕਰਤੇ ਹੁਕਮੁ ਰਜਾਇ ॥**
**ਭਾਣੈ ਬਖਸ ਭਾਣੈ ਦੇਇ ਸਜਾਇ ॥...੩ ॥**

ਮਲਾਰ, ਮਹਲਾ ੫, ੨੦, ਸਫ਼ਾ ੧੨੭੦

**ਅਰਥ** : (ਇਹ) ਕਰਤਾਰ ਦਾ ਹੁਕਮ ਹੈ, ਭਾਣਾ ਹੈ (ਕਿ ਮਨੁੱਖ ਨੂੰ) ਕਦੇ ਦੁਖ ਅਤੇ ਕਦੇ ਸੁਖ ਮਿਲਦਾ ਹੈ। ਆਪਣੀ ਇੱਛਾ ਅਨੁਸਾਰ (ਕਿਸੇ ਨੂੰ) ਬਖ਼ਸ਼ ਦੇਂਦਾ ਹੈ ਅਤੇ (ਕਿਸੇ ਨੂੰ) ਇੱਛਾ ਅਨੁਸਾਰ ਸਜ਼ਾ ਦੇਂਦਾ ਹੈ।

**ਕਰਤੇ**- ਕਰਤਾਰ ਦਾ। **ਰਜਾਇ**- ਇੱਛਾ, ਭਾਣਾ। **ਭਾਣੈ**- ਇੱਛਾ ਅਨੁਸਾਰ। **ਦੇਇ**- ਦੇਂਦਾ ਹੈ। **ਸਜਾਇ**- ਸਜ਼ਾ।

[ਵੇਖੋ ੪੦੦]

**ਸੁਖ (ਦੁਖ ਸੁਖ)** : ਦੁਖ-ਸੁਖ ਸਹਿੰਦੇ ਹਨ। ੪੧੬

**ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥**
**ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੫੧੬

**ਅਰਥ** : (ਪਰਮੇਸ਼ਰ ਨੇ ਕਈ) ਅੰਸ਼-ਅਵਤਾਰ ਉਤਪੰਨ ਕੀਤੇ, (ਨਾਲ ਹੀ) ਦ੍ਵੈਤ-ਭਾਵ ਵੀ ਬਣਾਇਆ। (ਉਹ) ਰਾਜਿਆਂ ਵਾਂਗ ਰਾਜ ਕਰਦੇ ਰਹੇ ਅਤੇ (ਰਾਜਸੱਤਾ ਲਈ) ਲੜ-ਭਿੜ ਕੇ ਦੁਖ-ਸੁਖ ਸਹਿੰਦੇ ਰਹੇ ਹਨ।

**ਅੰਸਾ ਅਉਤਾਰੁ**- ਆਂਸ਼ਿਕ ਅਧਿਆਤਮਕਤਾ ਵਾਲੇ ਅਵਤਾਰ (ਭਾਵ ਦੇਵਤੇ)। **ਉਪਾਇਓਨੁ**- ਉਤਪੰਨ ਕੀਤਾ। **ਭਿੜੀਆ**- ਲੜ-ਭਿੜ ਕੇ।

[ਵੇਖੋ ੪੦੦]

**ਸੁਖ (ਦੁਖ ਸੁਖ ਸੰਘਾਰਾ)** : ਦੁਖ-ਸੁਖ ਵਿਆਪਦੇ ਹਨ। ੪੧੭

**ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥**
**ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥...੭॥**

ਮਾਰੂ (ਅਸ.), ਮਹਲਾ ੧, ੧, ਸਫ਼ਾ ੧੦੦੯

ਵੇਖੋ **'ਸੰਘਾਰਾ'** III-੧੨੭੦

[ਵੇਖੋ ੪੦੦]

**ਸੁਖ (ਦੁਖ ਸੁਖ ਕਰਤ)** : ਦੁਖ-ਸੁਖ ਭੋਗਦਿਆਂ। ੪੧੮

**ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥**
**ਚਰਨ ਕਮਲ ਗੁਰਿ ਆਸ੍ਰਮੁ ਦੀਆ ॥ ੩ ॥**

ਬਿਲਾ., ਮਹਲਾ ੫, ੮, ਸਫ਼ਾ ੮੦੪

**ਅਰਥ** : (ਹੇ ਮਨ ! ਜੋ ਜੀਵ) ਦੁਖ-ਸੁਖ ਭੋਗਦਿਆਂ (ਸੰਸਾਰ ਵਿਚ) ਜਨਮ ਲੈ ਕੇ ਫਿਰ ਮਰ ਗਿਆ ਸੀ (ਭਾਵ ਜਨਮਦਾ 'ਤੇ ਮਰਦਾ ਸੀ), (ਉਸ ਨੂੰ) ਗੁਰੂ ਨੇ (ਆਪਣੇ) ਚਰਨ-ਕਮਲਾਂ ਦਾ ਆਸਰਾ ਦੇ ਦਿੱਤਾ।

**ਫੁਨਿ**- ਫਿਰ। **ਆਸ੍ਰਮੁ**- ਆਸਰਾ।

[ਵੇਖੋ ੪੦੦]

**ਸੁਖ (ਦੁਖ ਸੁਖ ਪਰਹਰਿ) :** ਦੁਖ-ਸੁਖ (ਭਾਵ ਦੁਖ ਦੀ ਚਿੰਤਾ ਅਤੇ ਸੁਖ ਦੀ ਲਾਲਸਾ)। ੪੧੯

**ਐਸਾ ਜਾਪੁ ਜਪਉ ਜਪਮਾਲੀ ॥**
**ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥ ੧ ॥ ਰਹਾਉ ॥**

ਪ੍ਰਭਾਤੀ (ਅਸ.), ਮਹਲਾ ੧, ੨, ਸਫ਼ਾ ੧੩੪੨

**ਅਰਥ :** ਮੈਂ (ਨਾਮ ਰੂਪ) ਮਾਲਾ ਨਾਲ ਅਜਿਹਾ ਜਾਪ ਜਪਦਾ ਹਾਂ ਕਿ ਦੁਖ (ਦੀ ਚਿੰਤਾ) ਅਤੇ ਸੁਖ (ਦੀ ਲਾਲਸਾ) ਤਿਆਗ ਕੇ ਵਿਲੱਖਣ ਭਗਤੀ ਕਰਦਾ ਹਾਂ।

**ਜਪਮਾਲੀ-** ਮਾਲਾ। **ਪਰਹਰਿ-** ਤਿਆਗ ਕੇ। **ਨਿਰਾਲੀ-** ਵਿਲੱਖਣ।

[ਵੇਖੋ ੪੦੦]

**ਸੁਖ (ਉਪਜੇ) :** ਸੁਖ ਪੈਦਾ ਹੋ ਗਏ ਹਨ। ੪੨੦

**ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ ॥**
**ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ ॥ ੨ ॥**

ਮਲਾਰ, ਮਹਲਾ ੫, ੧੦, ਸਫ਼ਾ ੧੨੬੮

**ਅਰਥ :** (ਮੈਂ) ਪਰਮੇਸ਼ਰ ਵਿਚ ਸੁਰਤਿ ਨੂੰ ਜੋੜਿਆ ਹੈ, (ਹਿਰਦੇ ਵਿਚ) ਸੁਖ ਪੈਦਾ ਹੋ ਗਏ ਹਨ ਅਤੇ ਸਾਰੇ ਦੁਖ ਨਸ਼ਟ ਹੋ ਗਏ ਹਨ। ਨਾਨਕ ਨੇ ਅਕਾਲ-ਪੁਰਖ ਦੇ ਚਰਨਾਂ ਦੀ ਆਰਾਧਨਾ ਕਰ ਕੇ ਮੁਸ਼ਕਿਲ ਨਾਲ ਤਰਿਆ ਜਾਣ ਵਾਲਾ ਭੈਦਾਇਕ ਸੰਸਾਰ-ਸਮੁੰਦਰ ਪਾਰ ਕਰ ਲਿਆ ਹੈ।

**ਬਿਨਾਸੇ-** ਨਸ਼ਟ ਹੋ ਗਏ। **ਕਠਿਨ-** ਔਖਾ, ਜਿਸ ਨੂੰ ਤਰਨਾ ਮੁਸ਼ਕਿਲ ਹੈ। **ਭੈ-** ਡਰ (ਭਾਵ ਡਰਾਵਣਾ)।

[ਵੇਖੋ ੪੦੦]

**ਸੁਖ (ਅਸਥਾਨੁ) :** ਸੁਖ ਦਾ ਟਿਕਾਣਾ, ਸੁਖ ਦਾ ਵਸੀਲਾ। ੪੨੧

**ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ ਸੋ ਭਗਤੁ ਪਰਵਾਨੁ ॥ ੨ ॥**

ਗਉੜੀ, ਮਹਲਾ ੫, ੧੧੮, ਸਫ਼ਾ ੧੮੯

**ਅਰਥ :** (ਪਰਮਾਤਮਾ ਦਾ) ਨਾਮ ਭਗਤ ਲਈ ਸੁਖ ਦਾ ਵਸੀਲਾ ਹੈ। (ਜੋ) ਨਾਮ ਨਾਲ ਰੰਗਿਆ ਹੋਇਆ ਹੈ, ਉਹ ਭਗਤ (ਦਰਗਾਹ ਵਿਚ) ਕਬੂਲ ਹੈ।

**ਨਾਮ ਰਤੁ-** ਨਾਮ ਨਾਲ ਰੰਗਿਆ ਹੋਇਆ। **ਪਰਵਾਨੁ-** ਕਬੂਲ।

[ਵੇਖੋ ੪੦੦]

**ਸੁਖ (ਆਸਨ) :** ਸੁਖ-ਸਰੂਪ ਵਿਚ ਸਥਿਤ। ੪੨੨

**ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦

**ਅਰਥ :** (ਪਰਮੇਸ਼ਰ) ਆਪ ਹੀ (ਰਚਨਾ ਤੋਂ ਪਹਿਲਾਂ) ਸੁੰਨ-ਸਰੂਪ ਸੀ ਅਤੇ ਆਪੇ ਸੁਖ-ਸਰੂਪ ਵਿਚ ਸਥਿਤ ਸੀ। (ਉਸ ਵੇਲੇ ਉਹ) ਆਪ ਹੀ (ਆਪਣਾ) ਜਸ ਸੁਣਦਾ ਸੀ ਅਤੇ ਆਪ ਹੀ ਮਹਿਮਾਸ਼ਾਲੀ ਸੀ।

**ਸੁੰਨ-** ਸੁੰਞ, ਇਕੱਲ। **ਜਾਸਨ-** ਜਸਵਾਨ, ਮਹਿਮਾਸ਼ਾਲੀ।

[ਵੇਖੋ ੪੦੦]

**ਸੁਖ (ਆਸਾ) :** ਸੁਖਾਂ ਦੀ ਆਸ। ੪੨੩

**ਬਿਖਿਆ ਅਜਹੁ ਸੁਰਤਿ ਸੁਖ ਆਸਾ ॥**
**ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥ ੧ ॥ ਰਹਾਉ ॥**

ਗਉੜੀ ਗੁਆ. (ਅਸ.), ਕਬੀਰ, ੩੫, ਸਫ਼ਾ ੩੩੦

**ਅਰਥ :** ਅਜੇ ਵੀ ਚਿੱਤ ਮਾਇਆ ਵਿਚ ਲਗਿਆ ਹੈ ਅਤੇ ਸੁਖਾਂ ਦੀ ਆਸ (ਬਣੀ ਹੋਈ) ਹੈ। (ਚਿੱਤ ਵਿਚ) ਪ੍ਰਕਾਸ਼ ਰੂਪ ਵਿਆਪਕ ਪ੍ਰਭੂ ਦਾ ਨਿਵਾਸ ਕਿਵੇਂ ਹੋ ਸਕਦਾ ਹੈ ?

**ਬਿਖਿਆ-** ਮਾਇਆ। **ਅਜਹੁ-** ਅਜੇ ਵੀ। **ਕੈਸੇ-** ਕਿਵੇਂ।

[ਵੇਖੋ ੪੦੦]

**ਸੁਖ (ਸਹਜ) :** ਸੁਖ-ਸ਼ਾਂਤੀ ਵਿਚ। ੪੨੪

**ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥**
**ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥ ੫ ॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੩

**ਅਰਥ :** ਬ੍ਰਹਮ-ਵੇਤਾ (ਮਨੁੱਖ) ਸੁਖ-ਸ਼ਾਂਤੀ ਵਿਚ ਟਿਕ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਬ੍ਰਹਮ ਨੂੰ ਜਾਣਨ ਵਾਲੇ ਦਾ ਕਦੇ ਨਾਸ਼ ਨਹੀਂ ਹੁੰਦਾ।

[ਵੇਖੋ ੪੦੦]

**ਸੁਖ (ਸਹਜ) :** ਸੁਖ ਅਤੇ ਆਤਮਕ ਅਡੋਲਤਾ। ੪੨੫

**ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥**
**ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ ॥...੪ ॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ :** ਪਰਮੇਸ਼ਰ ਨੇ ਆਪ ਮਿਹਰ ਕੀਤੀ ਹੈ ਕਿ ਸੁਖ ਅਤੇ ਆਤਮਕ ਅਡੋਲਤਾ ਦੇ ਕਾਰਨ (ਇੰਦ੍ਰੇ ਰੂਪ ਮਿੱਤਰ) ਮੌਲ ਪਏ ਹਨ, ਪਰਮੇਸ਼ਰ ਦੇ ਨਾਮ ਵਿਚ (ਲਗ ਕੇ) ਆਨੰਦਿਤ ਹੋਏ ਹਨ। (ਉਹ) ਪਰਮੇਸ਼ਰ ਦੇ ਚਰਨਾਂ ਵਿਚ ਜੁੜ ਗਏ ਹਨ, ਸਦਾ ਸਚੇਤ ਹਨ ਅਤੇ ਜਗਤ ਦੇ ਮਾਲਿਕ ਪਰਮੇਸ਼ਰ ਨੂੰ ਮਿਲ ਪਏ ਹਨ।

**ਸਰਸੇ-** ਮੌਲ ਪਏ। **ਰਹਸੇ-** ਪ੍ਰਸੰਨ ਹੋਏ। **ਬਨਵਾਰੀਆ-** ਜਗਤ ਦਾ ਮਾਲਿਕ।

[ਵੇਖੋ ੪੦੦]

**ਸੁਖ (ਸੰਪੈ) :** ਸੁਖ ਦੇਣ ਵਾਲੀ ਸੰਪਤੀ। ੪੨੬

**ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥**
**ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩੯, ਸਫ਼ਾ ੨੫੮

**ਅਰਥ :** ਨਾਨਕ (ਆਖਦਾ ਹੈ) ਹੇ ਪਾਰਬ੍ਰਹਮ ! ਹੇ ਗ਼ਰੀਬਾਂ ਉਤੇ ਮਿਹਰ ਕਰਨ ਵਾਲੇ ! ਹੇ ਪਾਲਣਹਾਰ ! ਤੁਸੀਂ (ਮੇਰੀ) ਬੇਨਤੀ ਸੁਣੋ। (ਮੇਰੇ ਵਾਸਤੇ) ਸੰਤਾਂ ਦੀ ਚਰਨ-ਧੂੜ ਹੀ ਸੁਖ ਦੇਣ ਵਾਲੀ ਸੰਪਤੀ ਅਤੇ ਬਹੁਤ ਸਾਰੇ ਰਸਾਂ ਦਾ ਭੋਗ ਹੈ।

[ਵੇਖੋ ੪੦੦]

**ਸੁਖ (ਸਮੂਹ) :** ਸਾਰੇ ਸੁਖ। ੪੨੭

**ਜਾਚਿਕੁ ਨਾਮੁ ਜਾਚੈ ਜਾਚੈ ॥**
**ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥ ੧ ॥ ਰਹਾਉ ॥**

ਕਲਿ., ਮਹਲਾ ੫, ੨, ਸਫ਼ਾ ੧੩੨੦

**ਅਰਥ** : ਹੇ ਸਭ ਦੇ ਸਹਾਰੇ ! ਹੇ ਸਭ ਦੇ ਮਾਲਿਕ ! ਹੇ ਸਾਰੇ ਸੁਖਾਂ ਦੇ ਦਾਤੇ ! (ਪ੍ਰਭੂ) ਮੰਗਤਾ (ਆਪ ਦੇ ਦਰ ਤੋਂ) ਸਦਾ ਨਾਮ ਮੰਗਦਾ ਰਹਿੰਦਾ ਹੈ।
**ਜਾਚਿਕੁ**- ਮੰਗਤਾ। **ਜਾਚੈ ਜਾਚੈ**- ਸਦਾ ਮੰਗਦਾ ਰਹਿੰਦਾ ਹੈ। **ਸਰਬ ਧਾਰ**- ਹੇ ਸਭ ਦੇ ਆਸਰੇ। **ਨਾਇਕ**- ਮਾਲਿਕ।
[ਵੇਖੋ ੪੦੦]

**ਸੁਖ (ਸਾਗਰ) :** ਸੁਖਾਂ ਦਾ ਸਮੁੰਦਰ। ੪੨੮

**ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥**
**ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥ ੩ ॥**

ਗਉੜੀ ਪੂਰਬੀ, ਮਹਲਾ ੫, ੧੩੮, ਸਫ਼ਾ ੨੧੦

**ਅਰਥ** : (ਹੇ ਭਾਈ !) ਪਾਰਬ੍ਰਹਮ ਪਰਮੇਸ਼ਰ ਵਿਆਪਕ ਹੈ, ਉਚਾ ਹੈ, ਅਪਹੁੰਚ ਹੈ ਅਤੇ ਬੇਅੰਤ ਹੈ। (ਉਸ) ਸੁਖਾਂ ਦੇ ਸਮੁੰਦਰ ਦੇ ਗੁਣ ਗਾਂਦਿਆਂ ਅਤੇ ਆਰਾਧਨਾ ਕਰਦਿਆਂ (ਮਨੁੱਖ) ਆਪਣਾ ਜਨਮ ਜੂਏ ਵਿਚ ਨਹੀਂ ਹਾਰਦਾ।
**ਪੂਰਨ**- ਵਿਆਪਕ। **ਅਗਮ**- ਅਪਹੁੰਚ। **ਅਪਾਰੇ**- ਪਾਰ-ਰਹਿਤ, ਬੇਅੰਤ। **ਗਾਵਤ**- ਗਾਂਦਿਆਂ। **ਧਿਆਵਤ**- ਆਰਾਧਨਾ ਕਰਦਿਆਂ।
[ਵੇਖੋ ੪੦੦]

**ਸੁਖ (ਸਾਗਰ) :** ਸੁਖਾਂ ਦੇ ਸਮੁੰਦਰ ਨੂੰ। ੪੨੯

**ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥**
**ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥ ੩ ॥**

ਆਸਾ, ਮਹਲਾ ੧, ੧੯, ਸਫ਼ਾ ੩੫੩

**ਅਰਥ** : (ਜੋ ਵਿਅਕਤੀ) ਪਰਮੇਸ਼ਰ ਦਾ ਨਾਮ ਜਪਦਾ ਹੈ, ਪ੍ਰੀਤਮ ਪਿਆਰੇ ਦੀ ਭਗਤੀ (ਕਰਦਾ ਹੈ) ਅਤੇ ਸੁਖਾਂ ਦੇ ਸਮੁੰਦਰ ਨੂੰ ਹਿਰਦੇ ਵਿਚ ਵਸਾਉਂਦਾ ਹੈ, ਭਗਤੀ ਨੂੰ ਪਿਆਰ ਕਰਨ ਅਤੇ ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ (ਉਸ ਨੂੰ) ਗੁਰੂ-ਉਪਦੇਸ਼ ਵਾਲਾ ਵਿਵੇਕ ਦੇ ਕੇ ਤਾਰ ਲੈਂਦਾ ਹੈ।
**ਪ੍ਰਿਅ**- ਪਿਆਰਾ। **ਉਰ ਧਾਰੇ**- ਹਿਰਦੇ ਵਿਚ ਵਸਾਉਂਦਾ ਹੈ। **ਭਗਤਿ ਵਛਲੁ**- ਭਗਤੀ ਨੂੰ ਪਿਆਰ ਕਰਨ ਵਾਲਾ। **ਨਿਸਤਾਰੇ**- ਤਾਰ ਲੈਂਦਾ ਹੈ।
[ਵੇਖੋ ੪੦੦]

**ਸੁਖ (ਸਾਗਰ) :** ਹੇ ਸੁਖਾਂ ਦੇ ਸਮੁੰਦਰ (ਪ੍ਰਭੂ) ! ੪੩੦

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ**
**ਗਰਤ ਪਰਤ ਗਹਿ ਲੇਹੁ ਅੰਗੁਰੀਆ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੧੫, ਸਫ਼ਾ ੨੦੩

**ਅਰਥ** : ਹੇ ਬਾਹੂ-ਬਲ ਵਾਲੇ ਸੂਰਬੀਰ ਪਰਮੇਸ਼ਰ ! ਹੇ ਸੁਖਾਂ ਦੇ ਸਮੁੰਦਰ ! (ਮੇਰੀ ਵਿਕਾਰਾਂ ਦੇ) ਟੋਏ ਵਿਚ ਡਿਗੇ ਹੋਏ ਦੀ ਉਂਗਲੀ ਫੜ ਲਓ !
**ਭੁਜ ਬਲ**- ਹੇ ਬਾਹੂ-ਬਲ ਵਾਲੇ। **ਬੀਰ**- ਸੂਰਬੀਰ। **ਗਰਤ**- ਟੋਆ। **ਪਰਤ**- ਡਿਗਦੇ ਦੀ। **ਗਹਿ**- ਫੜ ਲੈ। **ਅੰਗੁਰੀਆ**- ਉਂਗਲੀ।
[ਵੇਖੋ ੪੦੦]

**ਸੁਖ (ਸਾਗਰੋ) :** ਸੁਖਾਂ ਦੇ ਸਮੁੰਦਰ ਤੋਂ। ੪੩੧

**ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥**
**ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥ ੪ ॥**

ਸਿਰੀ., ਮਹਲਾ ੫, ੮੧, ਸਫ਼ਾ ੪੬

ਵੇਖੋ **'ਸਾਰਦੇ'** IV-੧੮੬੧

[ਵੇਖੋ ੪੦੦]

**ਸੁਖ (ਸਾਂਦਿ) :** ਸੁਖ-ਸ਼ਾਂਤੀ ਨਾਲ। ੪੩੨

**ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥...੧ ॥**

ਸੋਰਠਿ, ਮਹਲਾ ੫, ੮੪, ਸਫ਼ਾ ੬੨੯

ਵੇਖੋ **'ਸਾਂਦਿ'** IV-੧੬੩੫

[ਵੇਖੋ ੪੦੦]

**ਸੁਖ (ਸਾਰ) :** ਸ਼੍ਰੇਸ਼ਠ-ਸੁਖ। ੪੩੩

**ਰੇ ਮਨ ਟਹਲ ਹਰਿ ਸੁਖ ਸਾਰ ॥**
**ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥ ੧ ॥ ਰਹਾਉ ॥**

ਮਾਲੀ ਗਉੜਾ, ਮਹਲਾ ੫, ੧, ਸਫ਼ਾ ੯੮੬

**ਅਰਥ** : ਹੇ ਮਨ ! ਅਕਾਲ-ਪੁਰਖ ਦੀ ਸੇਵਾ ਸ਼੍ਰੇਸ਼ਠ-ਸੁਖ (ਦੇਂਦੀ) ਹੈ। ਹੋਰ ਸੇਵਾਵਾਂ ਝੂਠੀਆਂ ਹਨ, (ਜਿਨ੍ਹਾਂ ਕਾਰਨ) ਜਮ ਹਰ ਰੋਜ਼ ਸਿਰ ਉਤੇ ਸਟ ਮਾਰਦਾ ਹੈ (ਭਾਵ ਮੌਤ ਦਾ ਸਹਿਮ ਹਰ ਵੇਲੇ ਬਣਿਆ ਰਹਿੰਦਾ ਹੈ)।
**ਟਹਲ**- ਸੇਵਾ। **ਅਵਰ**- ਹੋਰ।
[ਵੇਖੋ ੪੦੦]

**ਸੁਖ (ਸਾਰਈ) :** ਸੁਖ ਖੋਜ ਲੈਂਦੇ ਹਨ। ੪੩੪

**ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖ ਸਾਰਈ ॥**
**ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥**

ਸਲੋਕ (ਵਧੀਕ), ਮਹਲਾ ੫, ੬, ਸਫ਼ਾ ੧੪੨੫

ਵੇਖੋ **'ਸਾਰਈ'** IV-੧੮੪੦

[ਵੇਖੋ ੪੦੦]

**ਸੁਖ (ਸਾਰਾ) :** ਵਾਸਤਵਿਕ ਸੁਖ। ੪੩੫

**ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥ ੨ ॥**

ਗਉੜੀ (ਗੁਆ.), ਮਹਲਾ ੫, ੧੧੩, ਸਫ਼ਾ ੨੦੨

ਵੇਖੋ 'ਸਾਰਾ' IV-੧੯੬੬

[ਵੇਖੋ ੪੦੦]

**ਸੁਖ (ਸਾਰੁ)** : ਸ੍ਰੇਸ਼ਠ ਸੁਖ। ੪੩੬

**ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ ਨਾਮੋ ਸੁਖ ਸਾਰੁ ॥ ੧ ॥**

ਆਸਾ, ਮਹਲਾ ੪, ੫੬, ਸਫ਼ਾ ੩੬੬

**ਅਰਥ** : ਮੇਰੇ ਮਨ ਅਤੇ ਸਰੀਰ ਵਿਚ (ਪਰਮੇਸ਼ਰ ਦਾ) ਪਿਆਰ ਹੈ, (ਉਸ ਦਾ) ਨਾਮ (ਮੇਰੇ ਜੀਵਨ ਦਾ) ਸਹਾਰਾ ਹੈ। (ਮੈਂ) ਨਾਮ ਜਪਦਾ ਹਾਂ ਅਤੇ (ਮੇਰੇ ਵਾਸਤੇ) ਨਾਮ ਹੀ ਸ੍ਰੇਸ਼ਠ ਸੁਖ ਹੈ।

[ਵੇਖੋ ੪੦੦]

**ਸੁਖ (ਸਾਰੁ)** : ਸੁਖਾਂ ਦਾ ਮੂਲ। ੪੩੭

**ਮਃ ੧ ॥**

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥ ...੨ ॥**

ਆਸਾ (ਵਾਰ), ਮਹਲਾ ੧, ਪਉੜੀ ੩, ਸਫ਼ਾ ੪੬੪

**ਅਰਥ** : (ਹੇ ਕਾਦਿਰ !) ਦ੍ਰਿਸ਼ਟਮਾਨ (ਸਥੂਲ ਜਗਤ ਤੇਰੀ) ਸ੍ਰਿਸ਼ਟੀ ਹੈ, ਜੋ ਸੁਣ ਰਹੇ ਹਾਂ (ਉਹ ਵੀ ਤੇਰੀ) ਰਚਨਾ ਹੈ, ਸੁਖਾਂ ਦਾ ਮੂਲ ਦੈਵੀ-ਵਿਧਾਨ (ਤੇਰਾ ਹੀ) ਕੀਤਾ ਹੋਇਆ ਹੈ।

**ਕੁਦਰਤਿ**- ਰਚਨਾ, ਸ੍ਰਿਸ਼ਟੀ। **ਦਿਸੈ**- ਜੋ ਦਿੱਸਦਾ ਹੈ, ਦ੍ਰਿਸ਼ਟਮਾਨ। **ਸੁਣੀਐ**- ਜੋ ਸੁਣ ਰਹੇ ਹਾਂ। **ਭਉ**- ਡਰ, ਹੁਕਮ (ਭਾਵ ਦੈਵੀ ਵਿਧਾਨ)।

[ਵੇਖੋ ੪੦੦]

**ਸੁਖ (ਸਾਰੇ)** : ਸਮੂਹ ਸੁਖ। ੪੩੮

**ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ ਸੁਖ ਸਾਰੇ ॥ ੧ ॥**

ਗਉੜੀ, ਮਹਲਾ ੫, ੧੨੫, ਸਫ਼ਾ ੧੯੦-੯੧

**ਅਰਥ** : (ਮੇਰੇ ਸਾਰੇ) ਦੁਖ ਅਤੇ ਝਗੜੇ ਗੁਰੂ ਨੇ ਸ਼ਬਦ ਰਾਹੀਂ ਦੂਰ ਕਰ ਦਿੱਤੇ ਹਨ। ਆਉਣ-ਜਾਣ (ਭਾਵ ਜਨਮ-ਮਰਨ) ਰੁਕ ਗਿਆ ਹੈ ਅਤੇ ਸਮੂਹ ਸੁਖ (ਪ੍ਰਾਪਤ ਹੋ ਗਏ) ਹਨ।

**ਕਲਿ**- ਝਗੜੇ। **ਕਲੇਸ**- ਦੁਖ। **ਨਿਵਾਰੇ**- ਦੂਰ ਕੀਤੇ ਹਨ। **ਰਹੇ**- ਰੁਕ ਗਏ।

[ਵੇਖੋ ੪੦੦]

**ਸੁਖ (ਸਾਲ)** : ਸੁਖਾਂ ਦਾ ਘਰ। ੪੩੯

**ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥**

**ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥ ੪ ॥**

ਬਿਲਾ., ਮਹਲਾ ੫, ੪੧, ਸਫ਼ਾ ੮੧੧

ਵੇਖੋ 'ਸਾਲ' IV-੧੯੪੪

[ਵੇਖੋ ੪੦੦]

**ਸੁਖ (ਸੁਖੇਦੀ)** : ਸੁਖਣਾ ਸੁਖਦੀ ਸਾਂ। ੪੪੦

**ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥**

**ਵਰੁ ਲੋੜੀਦਾ ਆਇਆ ਵਜੀ ਵਾਧਾਈ ॥...੪ ॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੪

**ਅਰਥ** : ਹੇ ਮਿੱਤਰ ! ਮੈਂ ਜਿਸ ਵਾਸਤੇ ਹਮੇਸ਼ਾ ਸੁਖਣਾ ਸੁਖਦੀ ਸਾਂ, ਉਹ (ਵਸਤੂ) ਪ੍ਰਾਪਤ ਕਰ ਲਈ ਹੈ। ਮਨ-ਇੱਛਿਤ ਪਤੀ (ਪਰਮੇਸ਼ਰ) ਮਿਲ ਗਿਆ ਹੈ ਅਤੇ (ਮਨ ਵਿਚ) ਵਧਾਈ ਵਜੀ ਹੈ (ਭਾਵ ਖ਼ੁਸ਼ੀ ਦਾ ਮਾਹੌਲ ਬਣ ਗਿਆ ਹੈ)।

**ਸੁਖ**- ਸੁਖਣਾ। **ਸੁਖੇਦੀ**- ਸੁਖਦੀ ਸੀ। **ਸਾ**- ਉਹ (ਵਸਤੂ)। **ਵਰੁ**- ਪਤੀ (ਪਰਮੇਸ਼ਰ)। **ਲੋੜੀਦਾ**- (ਮਨ) ਇੱਛਿਤ।

[ਵੇਖੋ ੪੦੦]

**ਸੁਖ (ਸੁਧ)** : ਸੁਖਾਂ ਦੀ ਸਮਝ। ੪੪੧

**ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥**

**ਭਰਿ ਜੋਬਨ ਭੋਜਨ ਸੁਖ ਸੁਧ ॥...੧ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੬

**ਅਰਥ** : (ਹੇ ਪ੍ਰਾਣੀ !) ਬਾਲ ਅਵਸਥਾ ਵਿਚ (ਜੋ ਪਰਮੇਸ਼ਰ) ਤੈਨੂੰ ਦੁੱਧ ਪਿਆਂਦਾ ਹੈ। (ਉਹ) ਭਰ-ਜਵਾਨੀ ਵਿਚ ਭੋਜਨ ਅਤੇ (ਹੋਰ) ਸੁਖਾਂ ਦੀ ਸਮਝ ਦੇਂਦਾ ਹੈ।

**ਬਾਰ ਬਿਵਸਥਾ**- ਬਾਲ ਅਵਸਥਾ। **ਪਿਆਰੈ**- ਪਿਆਂਦਾ ਹੈ। **ਭਰਿ ਜੋਬਨ**- ਭਰ-ਜਵਾਨੀ ਵਿਚ।

[ਵੇਖੋ ੪੦੦]

**ਸੁਖ (ਸੇਵਾ)** : ਸੁਖ ਦੇਣ ਵਾਲੀ ਸੇਵਾ। ੪੪੨

**ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥**

**ਸੁਖ ਸੇਵਾ ਅੰਦਰਿ ਰਖਿਐ**

**ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥ ੧੨ ॥**

ਸਿਰੀ., ਮਹਲਾ ੧, ੧, ਸਫ਼ਾ ੭੨

ਵੇਖੋ 'ਸਮਾਣੀਆ' IV-੪੬੩

[ਵੇਖੋ ੪੦੦]

**ਸੁਖ (ਸੈਲੁ)** : ਸੁਖਾਂ ਦੇ ਪਹਾੜ (ਭਾਵ ਬੇਅੰਤ ਸੁਖ)। ੪੪੩

**ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥..੧ ॥**

ਗਉੜੀ (ਗੁਆ.), ਮਹਲਾ ੫, ੨੨, ਸਫ਼ਾ ੧੭੮

**ਅਰਥ** : ਪਰਮੇਸ਼ਰ (ਦੀ ਸਿਫ਼ਤ) ਦੀਆਂ ਗੱਲਾਂ ਸੁਣ ਕੇ (ਜਿਨ੍ਹਾਂ ਨੇ ਮਨ ਦੀ) ਮੈਲ ਲਾਹ ਲਈ, (ਉਹ) ਬਹੁਤ ਪਵਿੱਤਰ ਹੋ ਗਏ ਅਤੇ (ਉਨ੍ਹਾਂ ਨੂੰ) ਬੇਅੰਤ ਸੁਖ ਪ੍ਰਾਪਤ ਹੋ ਗਏ।

**ਮਹਾ ਪੁਨੀਤ**- ਬਹੁਤ ਪਵਿੱਤਰ। **ਭਏ**- ਹੋ ਗਏ।

[ਵੇਖੋ ੪੦੦]

**ਸੁਖ (ਸੋਹਿਲੜੇ) :** ਸੁਖਮਈ ਅਤੇ ਆਨੰਦਦਾਇਕ ਗੀਤ। ੪੪੪

**ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥**
**ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥...੪ ॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ** : (ਹੇ ਭਾਈ ! ਜਦੋਂ ਸੇਵਕ) ਪਰਮੇਸ਼ਰ (ਦੀ ਪ੍ਰਸ਼ੰਸਾ) ਦੇ ਸੁਖਮਈ ਅਤੇ ਆਨੰਦਦਾਇਕ ਗੀਤ ਗਾਉਣ ਲਗ ਪਏ, (ਤਾਂ) ਮਿੱਤਰ (-ਗੁਣ) ਵਿਕਸਿਤ ਹੋ ਗਏ, ਦੁਖ ਅਤੇ ਵੈਰੀ (ਦੁਰਗੁਣ) ਭੱਜ ਗਏ।

**ਸਾਜਨ**- ਮਿੱਤਰ-ਗੁਣ। **ਸਰਸਿਅੜੇ**- ਵਿਕਸਿਤ ਹੋ ਗਏ। **ਦੁਸਮਨ**- ਵੈਰੀ ਦੁਰਗੁਣ। **ਭਾਗੇ**- ਭੱਜ ਗਏ।

[ਵੇਖੋ ੪੦੦]

**ਸੁਖ (ਚੈਨ) :** ਸੁਖਦਾਈ ਟਿਕਾਅ। ੪੪੫

**ਘਨੁ ਗਰਜਤ ਗੋਬਿੰਦ ਰੂਪ ॥ ਗੁਨ ਗਾਵਤ ਸੁਖ ਚੈਨ ॥ ੧ ॥**

ਮਲਾਰ, ਮਹਲਾ ੫, ੨੯, ਸਫ਼ਾ ੧੨੭੨

**ਅਰਥ** : (ਜਦੋਂ) ਗੋਬਿੰਦ ਰੂਪ ਗੁਰੂ-ਬੱਦਲ ਸ਼ਬਦ ਦੀ ਵਰਖਾ ਕਰਦਾ ਹੈ, (ਤਦੋਂ ਸਿਖ ਰੂਪ ਮੋਰ-ਪਪੀਹਿਆਂ ਨੂੰ ਪਰਮਾਤਮਾ ਦੇ) ਗੁਣ ਗਾਂਦਿਆਂ ਸੁਖਦਾਈ ਟਿਕਾਅ ਮਿਲਦਾ ਹੈ।

**ਘਨੁ**- ਗੁਰੂ ਰੂਪ ਬੱਦਲ। **ਗਰਜਤ**- ਗਰਜਦਾ ਹੈ (ਭਾਵ ਸ਼ਬਦ ਦੀ ਵਰਖਾ ਕਰਦਾ ਹੈ)। **ਗਾਵਤ**- ਗਾਂਦਿਆਂ।

[ਵੇਖੋ ੪੦੦]

**ਸੁਖ (ਜੀਵਣੁ) :** ਸੁਖੀ ਜੀਵਨ। ੪੪੬

**ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥**
**ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥...੬ ॥**

ਸਿਰੀ. (ਅਸ.), ਮਹਲਾ ੧, ੧੫, ਸਫ਼ਾ ੬੩

**ਅਰਥ** : (ਹੇ ਭਾਈ !) ਚੋਖਾ ਚਿਰ ਜਿਊਣਾ ਮੰਗੀਦਾ ਹੈ, ਕੋਈ ਵੀ ਮਰਨਾ ਨਹੀਂ ਚਾਹੁੰਦਾ। ਪਰ ਸੁਖੀ ਜੀਵਨ ਉਸ ਦਾ ਕਹੀਦਾ ਹੈ, ਜਿਸ ਦੇ (ਹਿਰਦੇ ਵਿਚ) ਗੁਰੂ ਦੇ ਉਪਦੇਸ਼ ਦੁਆਰਾ ਉਹ (ਪਰਮੇਸ਼ਰ) ਵਸ ਜਾਵੇ।

**ਨ ਲੋੜੈ**- ਨਹੀਂ ਚਾਹੁੰਦਾ। **ਕੋਇ**- ਕੋਈ। **ਸੋਇ**- ਉਹ (ਭਾਵ ਪਰਮਾਤਮਾ)।

[ਵੇਖੋ ੪੦੦]

**ਸੁਖ (ਥਾਨ) :** ਸੁਖਾਂ ਦਾ ਟਿਕਾਣਾ। ੪੪੭

**ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥**
**ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ ॥ ੩ ॥**

ਬਿਲਾ., ਮਹਲਾ ੫, ੪੯, ਸਫ਼ਾ ੮੧੩

**ਅਰਥ** : ਸਰਬ-ਸ਼ਕਤੀਮਾਨ ਗੁਰੂ ਨੇ ਮਿਹਰ ਕੀਤੀ ਹੈ ਕਿ (ਅਕਾਲ-ਪੁਰਖ ਦਾ) ਨਾਮ ਮਨ ਵਿਚ ਵਸ ਗਿਆ ਹੈ। ਤਿੰਨਾਂ ਲੋਕਾਂ ਦੇ ਡਰ ਦੂਰ ਹੋ ਗਏ ਹਨ ਅਤੇ ਸੁਖਾਂ ਦਾ ਟਿਕਾਣਾ (ਭਾਵ ਸਾਧਸੰਗ) ਪ੍ਰਾਪਤ ਹੋ ਗਿਆ ਹੈ।

**ਤਿਹੁ**- ਤਿੰਨਾਂ। **ਸਮਰਥ**- ਸਭ ਕੁਝ ਕਰਨ ਜੋਗ, ਸਰਬ-ਸ਼ਕਤੀਮਾਨ।

[ਵੇਖੋ ੪੦੦]

**ਸੁਖ (ਥਾਨਾ) :** ਸੁਖਮਈ ਸਥਾਨ। ੪੪੮

**ਜਹ ਰਾਖੈ ਸੋਈ ਸੁਖ ਥਾਨਾ ॥**
**ਸਹਜੇ ਹੋਇ ਸੋਈ ਭਲ ਮਾਨਾ ॥...੧੩ ॥**

ਮਾਰੂ (ਸੋਲ.), ਮਹਲਾ ੫, ੬, ਸਫ਼ਾ ੧੦੭੭

**ਅਰਥ** : ਜਿਥੇ (ਪ੍ਰਭੂ) ਰਖੇ (ਗੁਰਮੁਖ ਲਈ) ਉਹੋ ਸੁਖਮਈ ਸਥਾਨ ਹੈ। ਜੋ ਸੁਭਾਵਿਕ ਹੀ (ਪ੍ਰਭੂ ਦੀ ਰਜ਼ਾ ਵਿਚ) ਹੋ ਰਿਹਾ ਹੈ, ਉਸ ਨੂੰ (ਉਹ) ਚੰਗਾ ਮੰਨਦਾ ਹੈ।

**ਜਹ**- ਜਿਥੇ। **ਸਹਜੇ**- ਸੁਭਾਵਿਕ ਹੀ। **ਭਲ**- ਚੰਗਾ। **ਮਾਨਾ**- ਮੰਨਦਾ ਹੈ।

[ਵੇਖੋ ੪੦੦]

**ਸੁਖ (ਥਾਨਾ) :** ਆਨੰਦਮਈ ਅਵਸਥਾ। ੪੪੯

**ਅਸਥਿਤ ਭਏ ਬਸੇ ਸੁਖ ਥਾਨਾ ਬਹੁਰਿ ਨ ਕਤਹੂ ਧਾਇਓ ॥ ੩ ॥**

ਕਾਨੜਾ, ਮਹਲਾ ੫, ੭, ਸਫ਼ਾ ੧੨੯੯

**ਅਰਥ** : (ਗੁਰਮੁਖ ਲੋਕ) ਅਡੋਲ ਹੋ ਕੇ ਆਨੰਦਮਈ ਅਵਸਥਾ ਵਿਚ ਟਿਕ ਗਏ ਅਤੇ ਫਿਰ ਕਦੇ ਵੀ ਭਟਕਣਾ ਵਿਚ ਨਹੀਂ ਪਏ।

**ਅਸਥਿਤ**- ਅਡੋਲ। **ਬਹੁਰਿ**- ਫਿਰ। **ਕਤਹੂ**- ਕਦੇ। **ਧਾਇਓ**- ਭਟਕੇ।

[ਵੇਖੋ ੪੦੦]

**ਸੁਖ (ਥੀਵਨਿ) :** ਸੁਖੀ ਹੁੰਦੇ ਹਨ। ੪੫੦

**ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ ॥**
**ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥ ੨ ॥**

ਸਾਰਗ, ਮਹਲਾ ੫, ੯੧, ਸਫ਼ਾ ੧੨੨੨

**ਅਰਥ** : ਜਿਵੇਂ ਮੱਛੀ ਪਾਣੀ ਨਾਲ ਉਲਝੀ ਹੋਈ ਹੈ, (ਗੁਰਮੁਖ) ਰਾਮ-ਨਾਮ ਵਿਚ ਲੀਨ ਰਹਿੰਦੇ ਹਨ। ਨਾਨਕ (ਆਖਦਾ ਹੈ ਕਿ) ਸੰਤ-ਲੋਕ ਪਪੀਹੇ ਵਾਂਗ ਹਨ, (ਉਹ) ਪਰਮੇਸ਼ਰ ਦੇ ਨਾਮ-ਅਮ੍ਰਿਤ ਦੀ ਬੂੰਦ ਪੀ ਕੇ ਸੁਖੀ ਹੁੰਦੇ ਹਨ।

**ਮੀਨਾ**- ਮੱਛੀ। **ਉਰਝਾਨੋ**- ਉਲਝੀ ਹੋਈ ਹੈ। **ਲੀਵਨਿ**- ਲੀਨ ਹਨ। **ਨਿਆਈ**- ਵਾਂਗ। **ਹਰਿ ਬੂੰਦ**- ਨਾਮ-ਅਮ੍ਰਿਤ ਦੀ ਬੂੰਦ। **ਪਾਨ**- ਪੀ ਕੇ।

[ਵੇਖੋ ੪੦੦]

**ਸੁਖ (ਦਾਤਉ) :** ਸੁਖ ਦੇਣ ਵਾਲਾ। ੪੫੧

**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥**
**ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥**

ਸਵ., ਮਹਲੇ ਪੰਜਵੇ ਕੇ, ਕਲ੍ਯ ੫, ਸਫ਼ਾ ੧੪੦੭

ਵੇਖੋ 'ਆਸੰਭਉ' III-੮੬

[ਵੇਖੋ ੪੦੦]

**ਸੁਖ (ਦਾਤਾ) :** ਸੁਖ ਦੇਣ ਵਾਲਾ। ੪੫੨

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥**
**ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥ ੯ ॥**

ਸਲੋਕ, ਮਹਲਾ ੯, ੯, ਸਫ਼ਾ ੧੪੨੬-੨੭

**ਅਰਥ :** ਹੇ ਮਨ ਸੁਣ ! ਨਾਨਕ (ਆਖਦਾ ਹੈ ਕਿ) ਸਾਰੇ ਸੁਖ ਦੇਣ ਵਾਲਾ ਸਰਬ-ਵਿਆਪਕ (ਪ੍ਰਭੂ) ਹੈ, ਕੋਈ ਦੂਜਾ ਨਹੀਂ ਹੈ। ਉਸ ਨੂੰ ਯਾਦ ਕਰਨ ਨਾਲ (ਮਾਇਕ ਬੰਧਨਾਂ ਤੋਂ) ਬੰਦ-ਖ਼ਲਾਸੀ ਹੁੰਦੀ ਹੈ।

**ਦੂਸਰ-** ਦੂਜਾ। **ਨਾਹਿਨ-** ਨਹੀਂ ਹੈ। **ਗਤਿ-** ਮੁਕਤੀ, ਬੰਦ-ਖ਼ਲਾਸੀ।

[ਵੇਖੋ ੪੦੦]

**ਸੁਖ (ਦਾਤੇ) :** (ਹੇ) ਸੁਖ ਦੇਣ ਵਾਲੇ। ੪੫੩

**ਬਿਨੁ ਹਰਿ ਭਗਤੀ ਦੂਖ ਘਣੇਰੇ ॥ ਦੁਖ ਸੁਖ ਦਾਤੇ ਠਾਕੁਰ ਮੇਰੇ ॥ ੨ ॥**

ਬਸੰਤੁ (ਅਸ.), ਮਹਲਾ ੧, ੪, ਸਫ਼ਾ ੧੧੮੯

ਵੇਖੋ **'ਸੁਖ (ਦੁਖ ਸੁਖ)'** V-੪੧੪

[ਵੇਖੋ ੪੦੦]

**ਸੁਖ (ਦਾਨਾ) :** (ਹੇ) ਸੁਖ ਦੇਣ ਵਾਲੇ ! ੪੫੪

**ਪ੍ਰਭ ਸਮਰਥ ਸਰਬ ਸੁਖ ਦਾਨਾ ॥ ਸਿਮਰਉ ਨਾਮੁ ਹੋਹੁ ਮਿਹਰਵਾਨਾ ॥...੧ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ :** ਹੇ ਸਰਬ ਸ਼ਕਤੀਮਾਨ, ਸਾਰੇ ਸੁਖ ਦੇਣ ਵਾਲੇ ਪ੍ਰਭੂ ! (ਮੇਰੇ ਉਤੇ) ਕ੍ਰਿਪਾਵਾਨ ਹੋਵੋ ਕਿ (ਤੁਹਾਡਾ) ਨਾਮ ਸਿਮਰਦਾ ਰਹਾਂ।

[ਵੇਖੋ ੪੦੦]

**ਸੁਖ (ਧਨੀ) :** ਸੁਖਾਂ ਦਾ ਮਾਲਿਕ। ੪੫੫

**ਸੇਜ ਸੁਹਾਵੀ ਰਸਿ ਬਨੀ ॥ ਆਇ ਮਿਲੇ ਪ੍ਰਭ ਸੁਖ ਧਨੀ ॥ ੩ ॥**

ਬਸੰਤੁ, ਮਹਲਾ ੫, ੧੪, ਸਫ਼ਾ ੧੧੮੪

**ਅਰਥ :** ਸੁਖਾਂ ਦੇ ਮਾਲਿਕ ਪ੍ਰਭੂ ਆਣ ਮਿਲੇ ਹਨ। (ਹਿਰਦਾ ਰੂਪ) ਸੇਜ (ਮਿਲਾਪ ਦੇ) ਸਵਾਦ ਨਾਲ ਸੋਹਣੀ ਬਣ ਗਈ ਹੈ।

**ਸੁਹਾਵੀ-** ਸੋਹਣੀ। **ਰਸਿ-** ਸਵਾਦ ਨਾਲ।

[ਵੇਖੋ ੪੦੦]

**ਸੁਖ (ਧਿਆਨ) :** ਸੁਖ ਸਰੂਪ ਦਾ ਚਿੰਤਨ। ੪੫੬

**ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥**
**ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥ ੧ ॥**

ਸਾਰਗ, ਮਹਲਾ ੫, ੮੯, ਸਫ਼ਾ ੧੨੨੧

**ਅਰਥ :** ਹੋਰ ਜੰਜਾਲਾਂ ਵਾਸਤੇ (ਮਨੁੱਖ) ਵਿਅਰਥ ਹੀ ਮੁਸ਼ੱਕਤ ਕਰਦਾ ਹੈ, ਪਰਮੇਸ਼ਰ ਤੋਂ ਬਿਨਾ (ਉਸ ਦਾ) ਗਿਆਨ (ਵੀ) ਥੋਥਾ ਹੈ। (ਜੋ ਮਨੁੱਖ) ਜਗਤ ਦੇ ਮਾਲਿਕ ਸੁਖ ਸਰੂਪ ਦਾ ਚਿੰਤਨ ਕਰਦਾ ਹੈ, (ਉਹ) ਜਨਮ-ਮ੍ਰਿਤੂ ਦੇ ਕਸ਼ਟ ਤੋਂ ਮੁਕਤ ਹੋ ਜਾਂਦਾ ਹੈ।

**ਆਨ-** ਹੋਰ। **ਜੰਜਾਰ-** ਜੰਜਾਲ। **ਬ੍ਰਿਥਾ-** ਵਿਅਰਥ। **ਸ੍ਰਮੁ-** ਮੁਸ਼ੱਕਤ। **ਘਾਲਤ-** ਘਾਲਦਾ ਹੈ, ਕਰਦਾ ਹੈ। **ਫੋਕਟ-** ਥੋਥਾ। **ਸੰਕਟ-** ਕਸ਼ਟ।

[ਵੇਖੋ ੪੦੦]

**ਸੁਖ (ਨਿਧਾਨ) :** ਸੁਖਾਂ ਦਾ ਖ਼ਜ਼ਾਨਾ। ੪੫੭

**ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥**
**ਓਇ ਸੁਖ ਨਿਧਾਨ ਉਨਹੂ ਬਨਿ ਆਏ ॥....੮ ॥**

ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੨

**ਅਰਥ :** (ਗੁਰਮੁਖ-ਜਨ) ਜਿਸ (ਪ੍ਰਭੂ) ਤੋਂ ਪੈਦਾ ਹੋਏ ਹਨ, ਉਸ ਵਿਚ (ਹੀ) ਲੀਨ ਹੋ ਜਾਂਦੇ ਹਨ। ਉਨ੍ਹਾਂ ਨੂੰ ਹੀ ਸੁਖਾਂ ਦਾ ਖ਼ਜ਼ਾਨਾ ਕਹਿਣਾ ਜਚਦਾ ਹੈ।

**ਉਪਜੇ-** ਪੈਦਾ ਹੋਏ। **ਸਮਾਏ-** ਲੀਨ ਹੋ ਗਏ। **ਉਨਹੂ-** ਉਨ੍ਹਾਂ ਨੂੰ ਹੀ। **ਬਨਿ ਆਏ-** ਬਣਦਾ ਹੈ (ਭਾਵ ਫੱਬਦਾ ਹੈ)।

[ਵੇਖੋ ੪੦੦]

**ਸੁਖ (ਨਿਧਾਨ) :** ਹੇ ਸੁਖਾਂ ਦੇ ਖ਼ਜ਼ਾਨੇ। ੪੫੮

**ਕਰਿ ਕਿਰਪਾ ਪ੍ਰਭ ਅੰਤਰਜਾਮੀ ॥**
**ਸੁਖ ਨਿਧਾਨ ਹਰਿ ਅਲਖ ਸੁਆਮੀ ॥ ...੪ ॥**

ਗਉੜੀ (ਗੁਆ.), ਮਹਲਾ ੫, ੯੪, ਸਫ਼ਾ ੧੮੪

**ਅਰਥ :** ਹੇ ਅੰਤਰਜਾਮੀ ਪ੍ਰਭੂ ! ਹੇ ਸੁਖਾਂ ਦੇ ਖ਼ਜ਼ਾਨੇ ਹਰੀ ! ਹੇ ਅਦ੍ਰਿਸ਼ਟ ਮਾਲਿਕ ! (ਆਪਣੀ) ਕ੍ਰਿਪਾ ਕਰ ਕੇ (ਨਾਮ-ਦਾਨ ਬਖ਼ਸ਼ੋ)।

[ਵੇਖੋ ੪੦੦]

**ਸੁਖ (ਨੀਦ) :** ਸੁਖ ਦੀ ਨੀਂਦ (ਭਾਵ ਗ਼ਫ਼ਲਤ)। ੪੫੯

**ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥**
**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥**

ਸਲੋਕ, ਕਬੀਰ, ੧੮੧, ਸਫ਼ਾ ੧੩੭੪

**ਅਰਥ :** ਕਬੀਰ (ਆਖਦਾ ਹੈ ਹੇ ਭਾਈ !) ਜਿਨ੍ਹਾਂ ਨੇ (ਅਧਿਆਤਮਕ ਜੀਵਨ ਨੂੰ) ਥੋੜ੍ਹਾ ਜਿਤਨਾ ਵੀ ਨਹੀਂ ਸਮਝਿਆ, ਉਨ੍ਹਾਂ ਦੀ (ਜੀਵਨ-ਰਾਤ) ਸੁਖ ਦੀ ਨੀਂਦ (ਭਾਵ ਗ਼ਫ਼ਲਤ) ਵਿਚ ਗੁਜ਼ਰ ਰਹੀ ਹੈ। ਅਸਾਂ ਜੇ ਸਮਝਣ ਵਾਲੀ ਗੱਲ ਨੂੰ ਸਮਝ ਲਿਆ ਹੈ, (ਤਾਂ) ਸਾਰੀ ਬਲਾ ਸਾਡੇ ਗਲ ਪਈ ਹੋਈ ਹੈ (ਭਾਵ ਸਾਨੂੰ ਰਾਤ-ਦਿਨ ਨਾਮ ਜਪੇ ਬਿਨਾ ਚੈਨ ਨਹੀਂ ਆਉਂਦਾ ਹੈ)।

**ਬੂਝਾ-** ਸਮਝ ਲਿਆ। **ਬੂਝਨਾ-** ਸਮਝਣ ਯੋਗ ਗੱਲ। **ਜੁ-** ਜੇ। **ਪੂਰੀ-** ਸਾਰੀ। **ਪਰੀ-** ਪੈ ਗਈ। **ਬਲਾਇ-** ਬਲਾ।

[ਵੇਖੋ ੪੦੦]

**ਸੁਖ (ਪੰਥਾ) :** ਸੁਖਦਾਇਕ ਮਾਰਗ। ੪੬੦

**ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥**
**ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥**

ਕਾਨੜਾ, ਮਹਲਾ ੫, ੨੯, ਸਫ਼ਾ ੧੩੦੩

ਵੇਖੋ 'ਸਰਸਨ' IV-੬੭੫
[ਵੇਖੋ ੪੦੦]

**ਸੁਖ (ਪੰਥਾ)** : ਸੁਖ ਪ੍ਰਾਪਤੀ ਦਾ ਰਸਤਾ। ੪੬੧

**ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥**
**ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥**

ਗਾਥਾ, ਮਹਲਾ ੫, ੭, ਸਫ਼ਾ ੧੩੬੦

**ਅਰਥ** : ਗੁਰੂ ਦੇ ਬਚਨ ਸੁਖ ਪ੍ਰਾਪਤੀ ਦਾ ਰਸਤਾ ਹਨ, (ਪਰ ਮਨੁੱਖ) ਵਡੇ ਭਾਗਾਂ ਨਾਲ ਪ੍ਰਾਪਤ ਕਰਦਾ ਹੈ। ਨਾਨਕ (ਆਖਦਾ ਹੈ ਕਿ) ਹਰੀ ਕੀਰਤਨ ਉਚਾਰਨ ਕਰਨ ਨਾਲ (ਮਨੁੱਖ ਦਾ) ਜਨਮ-ਮਰਨ ਖ਼ਤਮ ਹੋ ਜਾਂਦਾ ਹੈ।
**ਲਹੰਥਾ**- ਪ੍ਰਾਪਤ ਕਰਦਾ ਹੈ। **ਬਡ ਕਰਮਣਹ**- ਵਡੇ ਭਾਗਾਂ ਨਾਲ। **ਰਹੰਤਾ**- ਰਹਿ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ। **ਮਰਣੇਨ**- ਮਰਨ। **ਰਮਣੰ**- ਉਚਾਰਨ ਕਰਨ ਨਾਲ।
[ਵੇਖੋ ੪੦੦]

**ਸੁਖ (ਫਲ)** : ਸੁਖ ਰੂਪ ਫਲ। ੪੬੨

**ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥**
**ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥....੪ ॥**

ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮

**ਅਰਥ** : (ਜਿਹੜੇ ਅਕਾਲ-ਪੁਰਖ ਦਾ) ਨਾਮ ਲੈਂਦੇ ਹਨ, ਉਹ ਸ਼ੋਭਦੇ ਹਨ, ਉਨ੍ਹਾਂ ਨੂੰ (ਆਤਮਕ-) ਸੁਖ ਰੂਪ ਫਲ ਪ੍ਰਾਪਤ ਹੁੰਦਾ ਹੈ। (ਜੋ ਨਾਮ ਦਾ) ਮਨਨ ਕਰਦੇ ਹਨ, ਉਹ (ਜੀਵਨ ਦੀ ਖੇਡ) ਜਿੱਤ ਕੇ ਜਾਂਦੇ ਹਨ। ਜੇ ਪਰਮੇਸ਼ਰ ਨੂੰ ਚੰਗਾ ਲਗੇ, ਤਾਂ ਉਨ੍ਹਾਂ ਨੂੰ (ਇਸ) ਫਲ ਦੀ ਘਾਟ ਵੀ ਨਹੀਂ ਆਉਂਦੀ, ਭਾਵੇਂ ਕਿਤਨੇ ਹੀ ਜੁਗ (ਕਿਉਂ ਨਾ) ਬੀਤ ਜਾਣ।
**ਸੋਹਹਿ**- ਸ਼ੋਭਦੇ ਹਨ। **ਮਾਨਹਿ**- ਮੰਨੇ ਜਾਂਦੇ ਹਨ (ਭਾਵ ਆਦਰ ਪਾਉਂਦੇ ਹਨ)। **ਜਿਣਿ ਜਾਹਿ**- ਜਿੱਤ ਕੇ ਜਾਂਦੇ ਹਨ। **ਕੇਤੇ**- ਕਿਤਨੇ। **ਜਾਹਿ**- ਬੀਤ ਜਾਣ।
[ਵੇਖੋ ੪੦੦]

**ਸੁਖ (ਬਾਸਨ)** : ਸੁਖ ਦੇ ਵਾਸੀ। ੪੬੩

**ਅਸਥਿਰ ਭਏ ਬਸੇ ਸੁਖ ਆਸਨ ॥ ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥ ੪ ॥**

ਗਉੜੀ ਮਹਲਾ ੫, ੧੧੦, ਸਫ਼ਾ ੨੦੨

**ਅਰਥ** : (ਪਰਮੇਸ਼ਰ ਦੇ ਦਾਸ) ਅਡੋਲ ਹੋ ਗਏ, ਸੁਖ-ਆਸਣ ਤੇ ਜਾ ਬਿਰਾਜੇ। ਨਾਨਕ (ਆਖਦਾ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਉਹ) ਸੁਖ ਦੇ ਵਾਸੀ ਹੋ ਗਏ।
[ਵੇਖੋ ੪੦੦]

**ਸੁਖ (ਬਾਸਨਹ)** : ਸੁਖੀ ਵਸਦੇ ਹਨ। ੪੬੪

**ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥**
**ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥**

ਸਲੋਕ (ਸਹਸ.), ਮਹਲਾ ੫, ੨੮, ਸਫ਼ਾ ੧੩੫੬

ਵੇਖੋ 'ਸੰਗਹ' III-੧੧੯੫
[ਵੇਖੋ ੪੦੦]

**ਸੁਖ (ਬਾਸਨਾ)** : ਸੁਖਦਾਈ ਸੁਗੰਧੀ। ੪੬੫

**ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥**
**ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥**

ਫੁਨਹੇ, ਮਹਲਾ ੫, ੭, ਸਫ਼ਾ ੧੩੬੨

**ਅਰਥ** : ਹੇ ਸਹੇਲੀ ! ਮੇਰੇ ਹੱਥ ਵਿਚ ਕਮਲ-ਰੇਖਾ ਹੈ, (ਹਿਰਦੇ ਰੂਪ) ਵਿਹੜੇ ਵਿਚ ਸੁਖਦਾਈ ਸੁਗੰਧੀ (ਪਸਰੀ ਹੈ), ਮੇਰੇ ਗਲੇ ਵਿਚ (ਨਾਮ ਰੂਪ) ਰਤਨ (-ਮਾਲਾ) ਹੈ, (ਜਿਸ ਨੂੰ) ਵੇਖ ਕੇ ਦੁਖ (ਦੂਰੋਂ) ਨੱਸ ਜਾਂਦਾ ਹੈ।
**ਪਦਮੁ**- ਕਮਲ-ਰੇਖਾ। **ਆਗਨਿ**- ਵਿਹੜੇ ਵਿਚ (ਹਿਰਦੇ ਵਿਚ)। **ਕੰਠਿ**- ਗਲ ਵਿਚ। **ਪੇਖਿ**- ਵੇਖ ਕੇ। **ਨਾਸਨਾ**- ਨੱਸ ਜਾਂਦਾ ਹੈ।
[ਵੇਖੋ ੪੦੦]

**ਸੁਖ (ਬਿਸ੍ਰਾਮੁ)** : ਸੁਖਾਂ ਦਾ ਟਿਕਾਣਾ ੪੬੬
(ਭਾਵ ਸੁਖਾਂ ਦਾ ਮੂਲ)।

**ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥**
**ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥**

ਗਉੜੀ (ਥਿਤੀ), ਮਹਲਾ ੫, ੧੫, ਸਫ਼ਾ ੩੦੦

**ਅਰਥ** : ਪਰਮਾਤਮਾ ਦੀ (ਇਹ) ਸੇਵਾ ਕਰਨੀ ਹੈ ਕਿ ਪ੍ਰਭੂ ਦਾ ਨਾਮ ਜਪਿਆ ਜਾਵੇ। ਨਾਨਕ (ਆਖਦਾ ਹੈ ਕਿ) ਸੁਖਾਂ ਦਾ ਮੂਲ (ਪ੍ਰਭੂ ਮੈਂ) ਪੂਰੇ ਗੁਰੂ ਰਾਹੀਂ ਪਾ ਲਿਆ ਹੈ।
[ਵੇਖੋ ੪੦੦]

**ਸੁਖ (ਭਰਿ)** : ਆਨੰਦ-ਮਗਨ ਹੋ ਕੇ। ੪੬੭

**ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥**
**ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੬, ਸਫ਼ਾ ੧੨੬੭

**ਅਰਥ** : ਹੇ ਮਾਂ ! ਮੈਨੂੰ ਪਿਆਰੇ (ਪ੍ਰਭੂ) ਨਾਲ ਮਿਲਾ ਦੇ। ਸਾਰੀਆਂ ਸਹੇਲੀਆਂ, ਜਿਨ੍ਹਾਂ ਦੇ (ਹਿਰਦੇ) ਘਰ ਵਿਚ ਪਿਆਰਾ ਵਸ ਗਿਆ ਹੈ, ਆਨੰਦ-ਮਗਨ ਹੋ ਕੇ ਸੁਤੀਆਂ ਹਨ।
**ਜਿਹ**- ਜਿਨ੍ਹਾਂ ਦੇ। **ਘਰਿ**- ਹਿਰਦੇ ਵਿਚ। **ਲਾਲੁ**- ਪਿਆਰਾ।
[ਵੇਖੋ ੪੦੦]

**ਸੁਖ (ਭਾਇ)** : ਪ੍ਰੇਮ ਦਾ ਸੁਖ। ੪੬੮

**ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥**

**ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੩੩ ਸਫ਼ਾ ੮੦੮

ਵੇਖੋ **'ਸਹਜਿ (ਸਮਾਨਾ)'** III-੧੭੪੧

[ਵੇਖੋ ੪੦੦]

**ਸੁਖ (ਭਾਇ)** : ਸੁਖ ਸਰੂਪ (ਪਰਮਾਤਮਾ) ਦੀ ਪ੍ਰੀਤ ਵਿਚ। ੪੬੯

**ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥**
**ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥**

ਗੂਜਰੀ (ਅਸ.), ਮਹਲਾ ੧, ੫, ਸਫ਼ਾ ੫੦੫

ਵੇਖੋ **'ਆਰਾਧਿਤੰ'** III-੬੩੫

[ਵੇਖੋ ੪੦੦]

**ਸੁਖ (ਭਾਇ)** : ਸਹਿਜ-ਸੁਭਾਅ। ੪੭੦

**ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ**
**ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥**
**ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ**
**ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥**

ਸਵ., ਮਹਲੇ ੪ ਕੇ, ੫, ਸਫ਼ਾ ੧੪੦੪

**ਅਰਥ** : ਜਿਸ (ਦੇ ਦਰਸ਼ਨਾਂ) ਵਾਸਤੇ ਜੋਗੀ, ਜਤੀ, ਸਿੱਧ ਅਤੇ ਸਾਧਕ ਅਨੇਕਾਂ ਤਪ ਕਰਦੇ ਹਨ, ਜਟਾ-ਜੂਟ ਭੇਖ ਧਾਰ ਕੇ ਉਦਾਸ ਹੋਏ ਫਿਰਦੇ ਹਨ, ਉਸ ਸਤਿਗੁਰੂ (ਅਮਰਦਾਸ ਜੀ) ਨੇ ਸਹਿਜ-ਸੁਭਾਅ ਜੀਵਾਂ ਉਤੇ ਕ੍ਰਿਪਾ ਕੀਤੀ ਹੈ ਅਤੇ ਗੁਰੂ ਰਾਮਦਾਸ ਜੀ ਨੂੰ ਨਾਮ ਦੀ ਵਡਿਆਈ ਦੇ ਦਿੱਤੀ ਹੈ।

**ਜਾ ਕੌ**- ਜਿਸ ਵਾਸਤੇ। **ਬਡਾਈ**- ਵਡਿਆਈ।

[ਵੇਖੋ ੪੦੦]

**ਸੁਖ (ਭਾਇ)** : ਸੁਖੈਨ ਹੀ। ੪੭੧

**ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥**
**ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥**

ਰਾਮ. (ਓਅੰ.), ਮਹਲਾ ੧, ੪੯, ਸਫ਼ਾ ੯੩੭

**ਅਰਥ** : (ਜੋ ਵਿਅਕਤੀ) ਆਪਣੇ ਮਾਲਿਕ ਨੂੰ ਪਛਾਣਦਾ ਹੈ, (ਉਹ) ਖੁਲ੍ਹੇ (ਦਿਲ ਵਾਲਾ) ਹੈ, ਤੰਗ ਦਿਲੀ ਵਿਚ ਨਹੀਂ ਪੈਂਦਾ। (ਹੇ ਪ੍ਰਭੂ !) ਤੂੰ ਸ਼ਬਦ ਰਾਹੀਂ (ਉਸ ਦੇ) ਸਰੀਰ ਵਿਚ ਪ੍ਰਤੱਖ ਵਸਦਾ ਹੈਂ, ਖਿਮਾਸ਼ੀਲਤਾ ਅਤੇ ਸੱਚ (ਉਸ ਨੂੰ) ਸੁਖੈਨ ਹੀ ਪ੍ਰਾਪਤ ਹੋ ਜਾਂਦੇ ਹਨ।

**ਖੂਲੈ**- ਖੁਲ੍ਹੇ ਦਿਲ ਵਾਲਾ। **ਬੰਧੁ**- ਤੰਗ-ਦਿਲੀ। **ਮਹਲੀ**- ਸਰੀਰ ਵਿਚ। **ਖਰਾ**- ਪ੍ਰਤੱਖ।

[ਵੇਖੋ ੪੦੦]

**ਸੁਖ (ਭੁੰਚੁ)** : ਸੁਖ ਭੋਗ, ਸੁਖ ਮਾਣ। ੪੭੨

**ਸਲੋਕੁ ਮਃ ੫ ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ ੧ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੫੨੨

**ਅਰਥ** : ਨਾਨਕ (ਆਖਦਾ ਹੈ, ਹੇ ਭਾਈ !) ਤੂੰ ਯਤਨ ਕਰਦਿਆਂ ਜੀਵਨ ਬਿਤੀਤ ਕਰ ਅਤੇ ਕਮਾਈ ਕਰਦਿਆਂ ਸੁਖ ਮਾਣ। ਆਰਾਧਨਾ ਕਰਦਿਆਂ ਤੂੰ ਪਰਮੇਸ਼ਰ ਨੂੰ ਮਿਲ, (ਇਸ ਤਰ੍ਹਾਂ ਤੇਰੀ) ਚਿੰਤਾ ਮਿਟ ਜਾਵੇਗੀ।

[ਵੇਖੋ ੪੦੦]

**ਸੁਖ (ਭੁੰਚਤੁ)** : ਭੋਗਣ ਲਈ ਸੁਖ ਦਿੱਤੇ। ੪੭੩

**ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥**
**ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥**

ਸਵ. (ਮੁਖ.), ਮਹਲਾ ੫, ੩, ਸਫ਼ਾ ੧੩੮੭

**ਅਰਥ** : (ਹੇ ਪ੍ਰਾਣੀ ! ਪਰਮੇਸ਼ਰ ਨੇ ਪਿਤਾ ਦੇ) ਰਤਾ ਕੁ ਵੀਰਜ ਤੋਂ ਮਾਤਾ ਦੇ ਸਰੀਰ (ਗਰਭ) ਰੂਪ ਖੇਤ ਵਿਚ ਬਣਾਈ ਹੋਈ ਅਨਮੋਲ ਦੇਹੀ ਸੰਵਾਰ ਕੇ ਧਰ ਦਿੱਤੀ ਹੈ। ਖਾਣ-ਪੀਣ (ਦੀਆਂ ਵਸਤਾਂ, ਰਹਿਣ ਲਈ) ਮਹਿਲ ਅਤੇ ਭੋਗਣ ਲਈ ਸੁਖ ਦਿੱਤੇ ਹਨ, ਸੰਕਟ ਕੱਟ ਕੇ ਬਿਪਤਾ ਦੂਰ ਕੀਤੀ ਹੈ ।

**ਰੰਚਕ**- ਰਤਾ ਕੁ। **ਰੇਤ**- ਵੀਰਜ। **ਨਿਰਮਿਤ**- ਬਣਾਈ ਹੋਈ। **ਸਵਾਰਿ ਧਰੀ**- ਸੁੰਦਰਤਾ ਦਿੱਤੀ। **ਸੋਧੇ**- ਮਹਿਲ। **ਖਾਨ ਪਾਨ**- ਖਾਣ-ਪੀਣ (ਦੀਆਂ ਵਸਤਾਂ)। **ਬਿਪਤਿ ਹਰੀ**- ਬਿਪਤਾ ਦੂਰ ਕੀਤੀ।

[ਵੇਖੋ ੪੦੦]

**ਸੁਖ (ਮਹਲੀ)** : ਸੁਖਾਂ ਦੇ ਮਹਿਲ ਨੂੰ (ਭਾਵ ਸਰੀਰ ਅੰਦਰ ਵਿਦਮਾਨ ਸੁਖਾਂ ਨੂੰ)। ੪੭੪

**ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥**
**ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥**

ਤੁਖਾਰੀ (ਬਾਰਹ.), ਮਹਲਾ ੧, ੭, ਸਫ਼ਾ ੧੧੦੮

**ਅਰਥ** : (ਸਰੀਰਿਕ ਕਮਜ਼ੋਰੀਆਂ ਕਾਰਨ) ਅਪਮਾਨਿਤ ਅਤੇ ਨਿਰਬਲ (ਜੀਵ-ਇਸਤ੍ਰੀ) ਪਰਮਾਤਮਾ (ਦੇ ਆਸਰੇ) ਤੋਂ ਬਿਨਾ (ਅੰਦਰ ਵਿਦਮਾਨ) ਸੁਖਾਂ ਦੇ ਮਹਿਲ ਨੂੰ ਕਿਵੇਂ ਪ੍ਰਾਪਤ ਕਰੇਗੀ ? ਨਾਨਕ (ਆਖਦਾ ਹੈ ਕਿ) ਜੇਠ ਵਿਚ (ਜੋ ਪ੍ਰਭੂ ਨੂੰ) ਜਾਣ ਲਵੇ (ਅਤੇ) ਉਸੇ ਵਰਗੀ ਹੋ ਜਾਵੇ, ਗੁਣ ਗ੍ਰਹਿਣ ਕਰਨ ਵਾਲੀ (ਉਹ ਜੀਵਾਤਮਾ) ਬਖ਼ਸ਼ਿਸ਼ ਦੁਆਰਾ (ਪ੍ਰਭੂ ਨੂੰ) ਮਿਲਦੀ ਹੈ।

**ਨਿਮਾਣੀ**- ਮਾਣਹੀਣ, ਅਪਮਾਨਿਤ। **ਨਿਤਾਣੀ**- ਨਿਰਬਲ। **ਕਰਮਿ**- ਬਖ਼ਸ਼ਿਸ਼ ਰਾਹੀਂ। **ਗਹਿਲੀ**- ਗ੍ਰਹਿਣ ਕਰਨ ਵਾਲੀ।

[ਵੇਖੋ ੪੦੦]

**ਸੁਖ (ਮਹਲੀ)** : ਪ੍ਰਭੂ ਦੀ ਹਜ਼ੂਰੀ ਦਾ ਸੁਖ। ੪੭੫

**ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥**
**ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥ ੩ ॥**

ਸੂਹੀ (ਛੰਤ) ਮਹਲਾ ੧, ੧, ਸਫ਼ਾ ੭੬੩

**ਅਰਥ** : ਕੰਨਿਆ ਰੂਪ (ਜੀਵਾਤਮਾ) ਦਾ ਨੌਜਵਾਨ (ਪਰਮੇਸ਼ਰ) ਨਾਲ ਪਿਆਰ ਹੈ, (ਪਰ ਮਾਇਆ ਰੂਪ) ਮਾਂ (ਉਸ ਤੋਂ) ਵਿਛੜ ਕੇ ਨਿਰਾਸ਼ਾ ਵਿਚ ਰੋਂਦੀ ਹੈ। ਨਾਨਕ (ਆਖਦਾ ਹੈ ਕਿ ਜੇ ਜੀਵ-ਇਸਤ੍ਰੀ) ਗੁਰੂ ਦੇ ਚਰਨਾਂ ਨਾਲ ਜੁੜ ਕੇ ਪਰਮੇਸ਼ਰ ਨੂੰ ਯਾਦ ਕਰੇ, ਤਾਂ (ਉਹ) ਸੱਚੇ ਸ਼ਬਦ ਰਾਹੀਂ ਪ੍ਰਭੂ ਦੀ ਹਜ਼ੂਰੀ ਦਾ ਸੁਖ ਮਾਣਦੀ ਹੈ।

**ਮਾਇ**- ਮਾਂ, ਮਾਇਆ। **ਵਿਛੁੰਨੀ**- ਵਿਛੜ ਕੇ। **ਬਾਲੀ**- ਕੰਨਿਆ। **ਬਾਲੈ**- ਨੌਜਵਾਨ ਨਾਲ। **ਹੇਤੇ**- ਪਿਆਰ ਹੈ।

**ਭਾਵ** : ਜੀਵਾਂ ਨੂੰ ਆਪਣੇ ਮੋਹ ਵਿਚ ਭਰਮਾਉਣਾ ਮਾਇਆ ਦੀ ਮੂਲ-ਪ੍ਰਕ੍ਰਿਤੀ ਹੈ। ਜਦੋਂ ਕੋਈ ਜੀਵ ਮਾਇਆ ਦੇ ਮੋਹ ਨੂੰ ਤਿਆਗ ਕੇ ਪਰਮਾਤਮਾ ਨਾਲ ਜੁੜਦਾ ਹੈ, ਤਾਂ ਉਹ ਮਾਇਆ ਦੀ ਅਧੀਨਗੀ ਪ੍ਰਵਾਨ ਨਹੀਂ ਕਰਦਾ, ਜਿਸ ਕਾਰਨ ਮਾਇਆ ਨੂੰ ਉਸੇ ਤਰ੍ਹਾਂ ਦੀ ਉਦਾਸੀ ਹੁੰਦੀ ਹੈ, ਜਿਵੇਂ ਲੜਕੀ ਦੇ ਵਿਆਹ ਸਮੇਂ ਵਿਛੋੜੇ ਕਾਰਨ ਮਾਂ ਨੂੰ ਹੁੰਦੀ ਹੈ।

[ਵੇਖੋ ੪੦੦]

## ਸੁਖ (ਮਨਾਈ) : ਸੁਖਣਾ ਸੁਖਦੀ ਹਾਂ। ੪੭੬

**ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥**
**ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥...੩ ॥**

ਗਉੜੀ (ਛੰਤ), ਮਹਲਾ ੫, ੪, ਸਫ਼ਾ ੨੪੯

**ਅਰਥ** : ਹੇ ਸਹੇਲੀ ! (ਮੈਂ) ਤਾਂਘ ਕਰਦੀ ਹਾਂ, ਸਦਾ ਸੁਖਣਾ ਸੁਖਦੀ ਹਾਂ, ਪਰਮੇਸ਼ਰ ਮੇਰੀ ਆਸ ਪੂਰੀ ਕਰੇ। (ਮੈਂ) ਚਰਨਾਂ ਦੀ ਪਿਆਸੀ ਦਰਸ਼ਨਾਂ ਲਈ ਵੈਰਾਗਵਾਨ ਹੋ ਕੇ ਹਰ ਸਥਾਨ ਤੇ ਵੇਖਦੀ (ਭਾਵ ਭਾਲਦੀ) ਫਿਰਦੀ ਹਾਂ।

**ਇਛ ਕਰੀ**- ਇੱਛਾ ਕਰਦੀ ਹਾਂ, ਤਾਂਘ ਕਰਦੀ ਹਾਂ। **ਪੁਜਾਏ**- ਪੂਰੀ ਕਰੇ। **ਬੈਰਾਗਨਿ**- ਵੈਰਾਗਵਾਨ। **ਪੇਖਉ**- ਵੇਖਦੀ ਹਾਂ। **ਥਾਨ ਸਬਾਏ**- ਹਰ ਥਾਂ 'ਤੇ।

[ਵੇਖੋ ੪੦੦]

## ਸੁਖ (ਮਾਸੁ) : ਸੁਖਾਂ ਦੇ ਮਹੀਨੇ। ੪੭੭

**ਛੰਤੁ ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥**
**ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥...੨ ॥**

ਰਾਮ. (ਛੰਤ), ਮਹਲਾ ੫, ੨, ਸਫ਼ਾ ੯੨੭

**ਅਰਥ** : ਹੇ (ਸਖੀ) ਜੀ ! ਚੇਤਰ ਅਤੇ ਵੈਸਾਖ ਸੁਖਾਂ ਦੇ ਮਹੀਨੇ ਹਨ, (ਇਨ੍ਹਾਂ) ਮਹੀਨਿਆਂ ਦੀ ਬਸੰਤ ਰੁੱਤ ਸੁਖਦਾਇਕ (ਹੁੰਦੀ) ਹੈ। (ਮੈਨੂੰ) ਕੰਤ ਪ੍ਰਭੂ ਮਿਲਿਆ ਹੈ ਜੀ, (ਮੇਰਾ) ਮਨ, ਸਰੀਰ ਅਤੇ (ਹਰ) ਸਵਾਸ ਪ੍ਰਫੁਲਿਤ ਹੋ ਗਿਆ ਹੈ।

**ਸਰਸ**- ਸੁਖਦਾਇਕ, ਰਸੀਲੀ। **ਨਾਹੁ**- ਨਾਥ, ਕੰਤ। **ਮਉਲਿਆ**- ਪ੍ਰਫੁਲਿਤ ਹੋਇਆ ਹੈ। **ਸਾਸੁ**- ਸਾਹ।

[ਵੇਖੋ ੪੦੦]

## ਸੁਖ (ਮਾਨਿ) : ਸੁਖ ਮਾਣ ਸਕਦਾ ਹੈਂ। ੪੭੮

**ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥**
**ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥੧॥**

ਕਾਨੜਾ, ਮਹਲਾ ੫, ੩੧, ਸਫ਼ਾ ੧੩੦੩-੦੪

ਵੇਖੋ 'ਅੰਮ੍ਰਿਤੋ' I-੧੩੩੭ ਅ

[ਵੇਖੋ ੪੦੦]

## ਸੁਖ (ਮਾਨਿ) : ਸੁਖਾਂ ਦੀ ਮਣੀ। ੪੭੯

**ਅਨਦ ਰੂਪ ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥ ੨ ॥**

ਰਾਮ., ਮਹਲਾ ੫, ੫੧, ਸਫ਼ਾ ੮੯੯

**ਅਰਥ** : ਸੁਖ-ਸਰੂਪ (ਪਰਮੇਸ਼ਰ ਮੈਨੂੰ) ਸਭ ਸਥਾਨਾਂ 'ਤੇ ਜ਼ਾਹਿਰ ਹੋਇਆ (ਦਿੱਸਿਆ) ਹੈ। (ਮੈਂ) ਸੁਖਾਂ ਦੀ ਮਣੀ (ਪਰਮੇਸ਼ਰ ਨਾਲ) ਪ੍ਰੇਮ-ਭਗਤੀ ਜੋੜੀ ਹੈ।

[ਵੇਖੋ ੪੦੦]

## ਸੁਖ (ਮਾਨੋ) : ਸੁਖ ਮਾਣਦਾ ਰਹਾਂ। ੪੮੦

**ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥**
**ਕਹੁ ਨਾਨਕ ਪਾਹਨ ਪ੍ਰਭ ਤਾਰਹੁ ਸਾਧਸੰਗਤਿ ਸੁਖ ਮਾਨੋ ॥ ੨ ॥**

ਮਲਾਰ, ਮਹਲਾ ੫, ੧੫, ਸਫ਼ਾ ੧੨੬੯

**ਅਰਥ** : (ਪੂਰਬ ਕਾਲ ਵਿਚ ਜੀਵਾਤਮਾ ਨੂੰ) ਪਸ਼ੂ, ਪੰਛੀ, ਮੱਛੀ (ਆਦਿ) ਤੁਛ ਜੋਨੀਆਂ ਦਿੱਤੀਆਂ ਗਈਆਂ ਹਨ, (ਮਨਮੁਖ ਉਤੇ) ਫਿਰ ਇਹ ਸੰਕਟ ਆ ਗਿਆ ਹੈ। ਹੇ ਪ੍ਰਭੂ! ਨਾਨਕ ਆਖਦਾ ਹੈ (ਭਾਵ ਬੇਨਤੀ ਕਰਦਾ ਹੈ) ਕਿ (ਮੈਨੂੰ) ਪੱਥਰ (ਵਰਗੇ ਜੜ੍ਹ) ਨੂੰ ਤਾਰ ਲਓ, (ਮੈਂ) ਸਾਧਸੰਗਤ ਵਿਚ ਸੁਖ ਮਾਣਦਾ ਰਹਾਂ।

**ਮ੍ਰਿਗ**- ਪਸ਼ੂ। **ਮੀਨ**- ਮੱਛੀ। **ਦੀਨ**- ਦਿੱਤੀਆਂ ਹਨ। **ਨੀਚ**- ਤੁਛ। **ਆਨੋ**- ਆਇਆ ਹੈ। **ਪਾਹਨ**- ਪੱਥਰ।

**ਭਾਵ** : ਜੀਵਾਤਮਾ ਹੀਣ ਜੋਨੀਆਂ ਵਿਚ ਦੁਖ ਸਹਿੰਦਾ ਹੋਇਆ ਮਨੁੱਖ ਜਨਮ ਨੂੰ ਪ੍ਰਾਪਤ ਹੋਇਆ ਹੈ। ਮਨੁੱਖ ਬਣ ਕੇ ਵੀ ਬਹੁਤ ਸਾਰੇ ਜੀਵ **'ਬਹੁ ਬਿਧਿ ਮਾਇਆ ਮੋਹ ਹਿਰਾਨੋ'** ਅਤੇ **'ਲੋਗ ਦੁਰਾਇ ਕਰਤ ਠਗਿਆਈ'** ਵਾਲਾ ਮਨਮੁਖੀ ਜੀਵਨ ਧਾਰਨ ਕਰ ਲੈਂਦੇ ਹਨ। ਗੁਰੂ ਜੀ ਚੇਤਵਾਨੀ ਦੇਂਦੇ ਹਨ ਕਿ ਅਜਿਹੇ ਮਨਮੁਖਾਂ ਉਤੇ ਫਿਰ ਹੀਣ-ਜੋਨੀਆਂ ਵਿਚ ਪੈਣ ਵਾਲਾ ਉਹੋ ਸੰਕਟ ਆਇਆ ਸਮਝੋ, ਜਿਸ ਸੰਕਟ ਵਿਚੋਂ ਉਹ ਬਹੁਤ ਪ੍ਰਯਤਨ ਨਾਲ ਨਿਕਲੇ ਸਨ।

[ਵੇਖੋ ੪੦੦]

## ਸੁਖ (ਮੋਰ) : ਮੇਰਾ ਸੁਖ ਹੈ। ੪੮੧

**ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ ॥**
**ਪ੍ਰਾਨ ਮਨੁ ਧਨੁ ਸਰਬਸੋ ਹਰਿ ਗੁਨ ਨਿਧੇ ਸੁਖ ਮੋਰ ॥ ੧ ॥**

ਕਾਨੜਾ, ਮਹਲਾ ੫, ੪੮, ਸਫ਼ਾ ੧੩੦੭

**ਅਰਥ** : (ਅਕਾਲ-ਪੁਰਖ ਨਾਲ) ਪਿਆਰ ਲਾ ਕੇ (ਮੈਂ ਉਸ ਨੂੰ) ਆਪਣਾ ਬਣਾ ਲਿਆ, (ਹੁਣ ਇਹ) ਪ੍ਰੀਤ ਜ਼ੋਰ ਲਾਇਆਂ (ਵੀ) ਟੁਟ ਨਹੀਂ ਸਕਦੀ। ਗੁਣਾਂ ਦਾ ਖਜ਼ਾਨਾ ਹਰੀ (ਮੇਰਾ) ਪ੍ਰਾਣ, ਮਨ, ਧਨ (ਆਦਿ) ਸਭ ਕੁਝ ਹੈ, (ਉਹੋ) ਮੇਰਾ ਸੁਖ ਹੈ।
**ਲਾਇ**- ਲਾ ਕੇ। **ਤੂਟਤ**- ਟੁਟਦੀ। **ਸਰਬਸੁ**- ਸਭ ਕੁਝ ਹੈ।
[ਵੇਖੋ ੪੦੦]

## ਸੁਖ (ਰਾਇ) : ਸੁਖਾਂ ਦਾ ਰਾਜਾ, ਸੁਖਾਂ ਦਾ ਮਾਲਿਕ। ੪੮੨

**ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ ॥**
**ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ॥ ੧ ॥**

ਗੂਜਰੀ, ਮਹਲਾ ੫, ੩੨, ਸਫ਼ਾ ੫੦੨

**ਅਰਥ** : ਹੇ ਪ੍ਰਭੂ ! ਤੂੰ ਸਰਬ-ਸ਼ਕਤੀਮਾਨ ਹੈਂ, ਸ਼ਰਨ ਆਇਆਂ ਨੂੰ ਆਸਰਾ ਦੇਣ ਵਾਲਾ ਹੈਂ, ਦੁਖ ਨਸ਼ਟ ਕਰਨ ਵਾਲਾ ਹੈਂ ਅਤੇ (ਸਾਰੇ) ਸੁਖਾਂ ਦਾ ਮਾਲਿਕ ਹੈਂ। (ਤੇਰੇ) ਪਵਿੱਤਰ ਗੁਣ ਗਾ ਕੇ ਕਸ਼ਟ ਦੂਰ ਹੋ ਜਾਂਦੇ ਹਨ, ਡਰ ਅਤੇ ਭਰਮ ਮਿਟ ਜਾਂਦੇ ਹਨ।
**ਦੁਖ ਭੰਜਨੁ**- ਦੁਖ ਨਸ਼ਟ ਕਰਨ ਵਾਲਾ। **ਜਾਹਿ**- (ਦੂਰ) ਹੋ ਜਾਂਦੇ ਹਨ। **ਕਲੇਸ**- ਤਕਲੀਫ਼ਾਂ, ਕਸ਼ਟ।
[ਵੇਖੋ ੪੦੦]

## ਸੁਖ (ਰਾਸਿ) : ਸੁਖਾਂ ਦੀ ਪੂੰਜੀ। ੪੮੩

**ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥**
**ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥**

ਫੁਨਹੇ, ਮਹਲਾ ੫, ੭, ਸਫ਼ਾ ੧੩੬੨

**ਅਰਥ** : (ਹੇ ਸਖੀ ! ਮੈਂ ਉਸ) ਪਾਲਣਹਾਰ ਨਾਲ ਵਸ ਰਹੀ ਹਾਂ, ਜੋ ਪ੍ਰਭੂ ਸਾਰੇ ਸੁਖਾਂ ਦੀ ਪੂੰਜੀ ਹੈ, ਜਿਸ ਦੇ ਹੱਥ ਵਿਚ (ਸਾਰੀਆਂ) ਸੰਪਤੀਆਂ, ਅਲੌਕਿਕ ਸ਼ਕਤੀਆਂ ਅਤੇ ਨੌਂ-ਖ਼ਜ਼ਾਨੇ ਹਮੇਸ਼ਾ ਵਸਦੇ ਹਨ।
**ਬਾਸਉ**- ਵਸ ਰਹੀ ਹਾਂ। **ਰਿਧਿ**- ਸੰਪਤੀਆਂ। **ਸਿਧਿ**- ਅਲੌਕਿਕ ਸ਼ਕਤੀਆਂ। **ਨਵ ਨਿਧਿ**- ਨੌਂ ਖ਼ਜ਼ਾਨੇ। **ਕਰਿ**- ਹੱਥ ਵਿਚ।
[ਵੇਖੋ ੪੦੦]

## ਸੁਖ (ਵਾਸੀ) : ਸੁਖੀ ਵਸਦੇ ਹਨ। ੪੮੪

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ**
**ਸੇ ਜਨ ਜੁਗ ਮਹਿ ਸੁਖ ਵਾਸੀ ॥**
**ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ**
**ਤਿਨ ਟੂਟੀ ਜਮ ਕੀ ਫਾਸੀ ॥ ...੩ ॥**

ਆਸਾ, ਮਹਲਾ ੪, ੭, ਸਫ਼ਾ ੩੪੮

**ਅਰਥ** : ਹੇ ਹਰੀ ! ਜੋ ਤੈਨੂੰ ਆਰਾਧਦੇ ਹਨ, ਹੇ ਹਰੀ ਜੀ ! ਜੋ ਸੇਵਕ ਤੈਨੂੰ (ਸਦਾ) ਧਿਆਉਂਦੇ ਹਨ, ਉਹ ਜਗਤ ਵਿਚ ਸੁਖੀ ਵਸਦੇ ਹਨ। ਉਹ ਮੁਕਤ ਹਨ, ਜਿਨ੍ਹਾਂ ਨੇ ਹਰੀ ਦੀ ਆਰਾਧਨਾ ਕੀਤੀ ਹੈ ਜੀ, ਉਹ (ਬੰਧਨਾਂ ਤੋਂ) ਖ਼ਲਾਸ ਹੋ ਗਏ ਹਨ, ਉਨ੍ਹਾਂ ਦੀ ਜਮ ਦੀ ਫਾਹੀ ਟੁਟ ਗਈ ਹੈ।
**ਜਨ**- ਸੇਵਕ। **ਜੁਗ**- ਜਗਤ। **ਜਮ ਕੀ ਫਾਸੀ**- ਮੌਤ ਦੇ ਬੰਧਨ।
[ਵੇਖੋ ੪੦੦]

## ਸੁਖਹ (ਸਮੂਹ) : ਸਾਰੇ ਸੁਖ (ਭਾਵ ਸਮੁਚਾ ਸੁਖ)। ੪੮੫

**ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥**
**ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ ॥ ...੩ ॥**

ਬਿਲਾ. (ਛੰਤ), ਮਹਲਾ ੫, ੧, ਸਫ਼ਾ ੮੪੬

**ਅਰਥ** : (ਗੁਰਮੁਖ ਜੀਵ ਦੇ ਪ੍ਰਭੂ ਨਾਲ) ਵਿਆਹ ਦਾ ਅਟਲ ਮੁਹੂਰਤ ਮਿਥਿਆ ਹੋਇਆ ਹੈ, ਪ੍ਰਭੂ ਨਾਲ ਪੂਰਨ ਮਿਲਾਪ ਹੋਇਆ ਹੈ। ਵਿਛੋੜੇ (ਦਾ ਦੁਖ) ਦੂਰ ਹੋ ਗਿਆ ਹੈ, ਸਮੁਚਾ ਸੁਖ ਵਰਤ ਗਿਆ ਹੈ।
**ਸਾਹਾ**- ਸ਼ਾਸਤ੍ਰਾਂ ਅਨੁਸਾਰ ਸ਼ੁਭ ਮੁਹੂਰਤ। **ਗਣਿਆ**- ਗਿਣਿਆ, ਮਿਥਿਆ। **ਸੰਜੋਗੋ**- ਮਿਲਾਪ। **ਵਿਜੋਗੋ**- ਵਿਛੋੜਾ।
[ਵੇਖੋ ੪੦੦]

## ਸੁਖਹ (ਸੁਆਮੀ) : ਸੁਖਾਂ ਦਾ ਮਾਲਿਕ। ੪੮੬

**ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥**
**ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥ ...੨ ॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

ਵੇਖੋ **'ਸਰਣਿ (ਸਾਧੂ)'** IV-੭੧੯

[ਵੇਖੋ ੪੦੦]

## ਸੁਖਹ (ਦਾਈ) : ਸੁਖ ਦੇਣ ਵਾਲੀ। ੪੮੭

**ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ**
**ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥**
**ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ**
**ਤਿਸੁ ਭੇਟੇ ਗਤਿ ਹੋਇ ਹਮਾਰੀ ॥ ੭ ॥**

ਧਨਾ. (ਅਸ.), ਮਹਲਾ ੫, ੩, ਸਫ਼ਾ ੬੮੭

**ਅਰਥ** : ਹੇ ਭਾਈ ! ਜੋ ਮਨੁੱਖ ਮਨ ਦੇ ਜ਼ੋਰ ਨਾਲ (ਕਠੋਰ) ਸਾਧਨਾ ਕਰਦਾ ਹੈ, (ਉਸ ਦਾ ਯਤਨ ਪਰਮੇਸ਼ਰ) ਰਤਾ ਭਰ ਵੀ ਸਵੀਕਾਰ ਨਹੀਂ ਕਰਦਾ, (ਕਿਉਂਕਿ ਉਹ) ਬਗੁਲੇ ਵਾਂਗ ਧਿਆਨ ਲਾਉਂਦਾ ਹੈ। (ਉਸ ਨੇ) ਮਾਇਆ ਨੂੰ (ਮਨ ਵਿਚ) ਧਾਰਨ ਕੀਤਾ ਹੋਇਆ ਹੈ। ਹੇ ਭਾਈ ! ਕੋਈ ਅਜਿਹਾ (ਗੁਰਮੁਖ ਮਿਲੇ) ਜੋ ਪਰਮੇਸ਼ਰ ਦੀ ਸੁਖ ਦੇਣ ਵਾਲੀ ਕਥਾ-ਵਾਰਤਾ ਸੁਣਾਏ, ਉਸ ਨੂੰ ਮਿਲਿਆਂ ਮੇਰੀ (ਅਧਿਆਤਮਕ) ਅਵਸਥਾ ਉਚੀ ਹੋ ਜਾਵੇਗੀ।
**ਮਨਹਠਿ**- ਮਨ ਦੇ ਜ਼ੋਰ ਨਾਲ। **ਕਮਾਵੈ**- ਸਾਧਨਾ ਕਰੇ। **ਤਿਲੁ**- ਰਤਾ ਭਰ। **ਬਗੁਲ ਜਿਉ**- ਬਗਲੇ ਵਾਂਗ। **ਗਤਿ**- ਅਵਸਥਾ।
[ਵੇਖੋ ੪੦੦]

**ਸੁਖਹ (ਦਾਤਾ)** : ਸੁਖ ਦੇਣ ਵਾਲਾ। ੪੮੮

**ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥**
**ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥ ੧ ॥**

ਮਾਰੂ, ਮਹਲਾ ੫, ੨੬, ਸਫ਼ਾ ੧੦੦੬

**ਅਰਥ** : (ਹੇ ਮਨ !) ਸਾਰੇ ਸੁਖ ਦੇਣ ਵਾਲਾ ਸਰਬ-ਵਿਆਪਕ ਪ੍ਰਭੂ ਸਦਾ (ਸਾਡੇ) ਨਾਲ ਵਸਦਾ ਹੈ। ਉਹ ਮਰਦਾ ਨਹੀਂ, ਆਉਂਦਾ ਨਹੀਂ, ਜਾਂਦਾ ਨਹੀਂ, ਨਸ਼ਟ (ਵੀ) ਨਹੀਂ ਹੁੰਦਾ, (ਉਸ ਨੂੰ) ਗਰਮੀ-ਸਰਦੀ ਨਹੀਂ ਲਗਦੀ।
[ਵੇਖੋ ੪੦੦]

**ਸੁਖਹ (ਦਾਤੇ)** : ਹੇ ਸੁਖ ਦੇਣ ਵਾਲੇ ! ੪੮੯

**ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥**
**ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥ ੨ ॥**

ਗਉੜੀ (ਛੰਤ), ਮਹਲਾ ੫, ੧, ਸਫ਼ਾ ੨੪੭

**ਅਰਥ** : ਹੇ ਸੁਖ ਦੇਣ ਵਾਲੇ ! (ਤੇਰਾ) ਪਤੀ ਦਾ (ਕੋਈ) ਕਸੂਰ ਨਹੀਂ ਹੈ, ਮੈਂ ਹੀ ਬੁਰੇ ਕਰਮਾਂ ਵਿਚ ਲਗੀ ਵਿਛੜੀ ਹੋਈ ਹਾਂ। ਨਾਨਕ ਬੇਨਤੀ ਕਦਦਾ ਹੈ ਕਿ ਪਿਆਰੇ ਪਤੀ ! ਮਿਹਰ ਕਰ ਕੇ (ਹਿਰਦੇ) ਘਰ ਵਿਚ ਆ ਜਾਓ।
**ਪਿਰ**- ਪਤੀ। **ਦੋਸੁ**- ਕਸੂਰ। **ਬੁਰਿਆਰੇ**- ਬੁਰੇ ਕਰਮਾਂ ਵਿਚ ਲਗੀ।
[ਵੇਖੋ ੪੦੦]

**ਸੁਖਹ (ਦਾਤੇ)** : ਸੁਖ ਦੇਣ ਵਾਲੇ ਤੋਂ। ੪੯੦

**ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥**
**ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥ ੧ ॥**

ਰਾਮ. (ਛੰਤ), ਮਹਲਾ ੫, ੪, ਸਫ਼ਾ ੯੨੬

**ਅਰਥ** : (ਹੇ ਭਾਈ !) ਦਿਨ ਰਾਤ ਸੇਵਕ ਬਣ ਕੇ (ਪ੍ਰਭੂ ਦੀ) ਸੇਵਾ ਕਰ, ਜੋ ਉਸ ਨੂੰ ਚੰਗਾ ਲਗਦਾ ਹੈ, ਉਹੋ ਹੁੰਦਾ ਹੈ। ਨਾਨਕ (ਉਸ) ਸੁਖ ਦੇਣ ਵਾਲੇ ਤੋਂ ਸਦਕੇ ਜਾਂਦਾ ਹੈ, (ਜਿਸ ਦੀ ਕ੍ਰਿਪਾ ਨਾਲ ਸੇਵਕਾਂ ਦੇ) ਮਨ ਅਤੇ ਸਰੀਰ ਵਿਚ ਚਾਨਣ ਹੋ ਜਾਂਦਾ ਹੈ।
[ਵੇਖੋ ੪੦੦]

**ਸੁਖਹਗਾਮੀ** : ਸੁਖ ਦੇਣ ਵਾਲਾ। ੪੯੧

**ਪ੍ਰਭ ਮਿਲੇ ਸੁਆਮੀ ਸੁਖਹਗਾਮੀ ਚਾਵ ਮੰਗਲ ਰਸ ਭਰੇ ॥**
**ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥....੨ ॥**

ਆਸਾ ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ** : ਸੁਖ ਦੇਣ ਵਾਲੇ ਮਾਲਿਕ ਪ੍ਰਭੂ (ਜੀ ਮੈਨੂੰ) ਮਿਲ ਗਏ ਹਨ, (ਮੇਰਾ ਮਨ) ਚਾਵਾਂ, ਖ਼ੁਸ਼ੀਆਂ ਅਤੇ ਆਨੰਦ ਨਾਲ ਭਰ ਗਿਆ ਹੈ। (ਉਹ) ਹਿਰਦੇ ਵਿਚ ਵਸ ਗਏ ਹਨ, ਦੁਖ ਨੱਸ ਗਏ ਹਨ, (ਮੇਰੇ) ਸਵਾਸ, ਮਨ, ਸਰੀਰ (ਆਦਿ) ਸਭ ਹਰੇ ਹੋ ਗਏ ਹਨ (ਭਾਵ ਰਸ ਭਰਪੂਰ ਹੋਏ ਹਨ)।
**ਨੋਟ** : 'ਸੁਖਹਗਾਮੀ' ਸ਼ਬਦ 'सुख' ਅਤੇ 'ਗਾਮਿਨ੍' ਦੋ ਪਦਾਂ ਦੇ ਸੰਜੋਗ ਤੋਂ ਬਣਿਆ ਹੈ। 'ਸੁਖ' ਲਈ ਵੇਖੋ ਇੰਦਰਾਜ਼ V-੪੦੦.'ਗਾਮਿਨ੍' ਸ਼ਬਦ 'ਗਮ੍' ਧਾਤੂ ਤੇ 'ਣਿਨਿ' ਪ੍ਰਤਯਯ ਲਗਣ ਤੋਂ ਬਣਿਆ ਹੈ, ਜਿਸ ਦੇ ਅਰਥ ਹਨ- ਜਾਣ ਵਾਲਾ, ਘੁੰਮਣ ਵਾਲਾ ; ਸਵਾਰੀ ਕਰਨ ਵਾਲਾ ; ਪਹੁੰਚਣ ਵਾਲਾ ; ਦੇਣ ਵਾਲਾ ਆਦਿ। ਦੋਹਾਂ ਪਦਾਂ ਦਾ ਸੰਯੁਕਤ ਅਰਥ 'ਸੁਖ ਦੇਣ ਵਾਲਾ' ਹੈ।

**ਸੁਖਹਗਾਮੀ** : ਸੁਖ ਦੇਣ ਵਾਲੇ ਨੇ। ੪੯੨

**ਕਰੀ ਨਦਰਿ ਸੁਆਮੀ ਸੁਖਹਗਾਮੀ ਹਲਤੁ ਪਲਤੁ ਸਵਾਰਿਆ ॥**
**ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥ ੪ ॥**

ਸੂਹੀ (ਛੰਤ), ਮਹਲਾ ੫, ੭, ਸਫ਼ਾ ੭੮੨

**ਅਰਥ** : ਸੁਖ ਦੇਣ ਵਾਲੇ ਮਾਲਿਕ ਨੇ (ਕ੍ਰਿਪਾ-) ਦ੍ਰਿਸ਼ਟੀ ਕੀਤੀ ਹੈ ਅਤੇ (ਮੇਰਾ) ਲੋਕ-ਪਰਲੋਕ ਚੰਗਾ ਬਣਾ ਦਿੱਤਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸਦਾ (ਉਸ ਪ੍ਰਭੂ ਦਾ) ਨਾਮ ਜਪਦੇ ਰਹੀਏ, ਜਿਸ ਨੇ ਜਿੰਦ ਅਤੇ ਸਰੀਰ ਨੂੰ ਟਿਕਾਇਆ ਹੋਇਆ ਹੈ।
**ਹਲਤੁ**- ਇਹ ਲੋਕ। **ਪਲਤੁ**- ਪਰਲੋਕ। **ਪਿੰਡੁ**- ਸਰੀਰ।
[ਵੇਖੋ ੪੯੧]

**ਸੁਖਹਿ** : ਸੁਖਾਂ ਵਿਚ। ੪੯੩

**ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥**
**ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥ ੪ ॥**

ਆਸਾ, ਮਹਲਾ ੫, ੧੧੭, ਸਫ਼ਾ ੪੦੦

ਵੇਖੋ **'ਸੀਗਾਰੇ'** V-੬੬

[ਵੇਖੋ ੪੦੦]

**ਸੁਖਹੁ** : ਸੁਖ ਤੋਂ। ੪੯੪

**ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

ਵੇਖੋ **'ਸਬਾਇਆ'** IV-੧੧੮

[ਵੇਖੋ ੪੦੦]

**ਸੁਖਦਾਇਓ** : ਸੁਖ ਦੇਣ ਵਾਲਾ। ੪੯੫

**ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥**
**ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥**

ਸੋਰਠਿ, ਮਹਲਾ ੫, ੬੧, ਸਫ਼ਾ ੬੨੪

**ਅਰਥ** : ਸਾਰੇ ਗੁਣਾਂ ਵਾਲਾ ਅਤੇ ਸੁਖ ਦੇਣ ਵਾਲਾ ਇਹ ਪਿਆਰਾ-ਪ੍ਰੀਤਮ (ਮੈਨੂੰ) ਕਿਵੇਂ ਭੁਲ ਜਾਵੇ ? ਕੋਠੇ ਉਤੇ ਚੜ੍ਹ ਕੇ (ਉਸ ਸੋਹਣੇ ਦਾ) ਰਾਹ ਵੇਖ ਰਹੀ ਹਾਂ, ਅੱਖਾਂ ਪਾਣੀ ਨਾਲ ਭਰ ਆਈਆਂ ਹਨ।
**ਕਿਉ**- ਕਿਵੇਂ। **ਲਾਲੁ**- ਪ੍ਰੀਤਮ। **ਮੰਦਰਿ**- ਕੋਠੇ ਉਤੇ। **ਪੰਥੁ**- ਰਸਤਾ। **ਨਿਹਾਰਉ**- ਵੇਖ ਰਹੀ ਹਾਂ। **ਨੈਨ**- ਅੱਖਾਂ। **ਨੀਰਿ**- ਪਾਣੀ ਨਾਲ।
[ਸੰਸ. सुखदायिन् (ਸੁਖਦਾਯਿਨ੍) : ਸੁਖ ਦੇਣ ਵਾਲਾ, ਸੁਖਦ।
ਪ੍ਰਾ. सुहदाय (ਸੁਹਦਾਯ) : ਸੁਖ ਦੇਣ ਵਾਲਾ।]

**ਸੁਖਦਾਇਕ** : ਸੁਖ ਦੇਣ ਵਾਲਾ। ੪੯੬

**ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥**
**ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥**
ਮਾਰੂ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੧੦੧-੦੨
ਵੇਖੋ **'ਸਉਪਿਓਨੁ'** III-੧੬੨੦

[ਸੰਸ. ਸੁਖਦਾਯਕ: (ਸੁਖਦਾਯਕ:) : ਸੁਖ ਦੇਣ ਵਾਲਾ, ਸੁਹਾਵਣਾ।
ਪ੍ਰਾ. ਸੁਹਦਾਯ (ਸੁਹਦਾਯ) : ਸੁਖ ਦੇਣ ਵਾਲਾ।]

**ਸੁਖਦਾਈ** : ਸੁਖ ਦੇਣ ਵਾਲੇ। ੪੯੭

**ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥**
**ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੨੭, ਸਫ਼ਾ ੧੨੦੯

**ਅਰਥ** : ਹੁਣ ਮੈਨੂੰ ਪਰਮੇਸ਼ਰ ਦੀ ਓਟ ਲਭ ਗਈ ਹੈ। ਸੁਖ ਦੇਣ ਵਾਲੇ ਗੁਰਦੇਵ (ਮੇਰੇ ਉਤੇ) ਦਇਆਵਾਨ ਹੋਏ ਹਨ ਅਤੇ (ਮੈਂ) ਅੰਨ੍ਹੇ ਨੇ (ਵੀ ਨਾਮ ਰੂਪ) ਮੋਤੀ ਵੇਖ ਲਿਆ ਹੈ।
**ਅਬ**- ਹੁਣ। **ਲਬਧਿਓ**- ਲਭੀ ਹੈ। **ਟੇਕਾ**- ਓਟ। **ਅੰਧੁਲੇ**- ਅੰਨ੍ਹੇ ਨੇ। **ਮਾਣਿਕੁ**- ਮੋਤੀ।
[ਵੇਖੋ ੪੯੫]

**ਸੁਖਦਾਈਆ** : ਸੁਖ ਦੇਣ ਵਾਲਾ। ੪੯੮

**ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥**
**ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥ ੧ ॥ ਰਹਾਉ ॥**
ਬਿਲਾ., ਮਹਲਾ ੫, ੩੩ ਸਫ਼ਾ ੮੦੮
ਵੇਖੋ **'ਸਹਜਿ (ਸਮਾਨਾ)'** III-੧੭੪੧

[ਵੇਖੋ ੪੯੫]

**ਸੁਖਦਾਤਾ** : ਸੁਖ ਦੇਣ ਵਾਲਾ। ੪੯੯

**ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**
**ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥ ੧ ॥ ਰਹਾਉ ॥**
ਗਉੜੀ (ਪੂਰਬੀ), ਮਹਲਾ ੫, ੧੫੨, ਸਫ਼ਾ ੨੧੨
ਵੇਖੋ **'ਅਜਾਏ'** II-੨੧੪੬

**ਨੋਟ** : 'ਸੁਖਦਾਤਾ' ਸ਼ਬਦ 'ਸੁਖ' ਅਤੇ 'ਦਾਤਾ' ਦੇ ਸੁਮੇਲ ਤੋਂ ਬਣਿਆ ਹੈ। 'ਸੁਖ' ਵਾਸਤੇ ਵੇਖੋ ਇੰਦਰਾਜ਼ V-੪੦੦ ਅਤੇ 'ਦਾਤਾ' ਲਈ ਸੰਸਕ੍ਰਿਤ ਸ਼ਬਦ 'ਦਾਤ੍ਰ' ਹੈ। ਦੋਹਾਂ ਪਦਾਂ ਦੇ ਸੰਯੁਕਤ ਹੋਣ ਤੇ ਅਰਥ ਹੋ ਗਿਆ 'ਸੁਖ ਦੇਣ ਵਾਲਾ'।

**ਸੁਖਦਾਤਾ** : ਆਤਮਕ ਆਨੰਦ ਦੇਣ ਵਾਲਾ। ੫੦੦

**ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥...੬ ॥**
ਆਸਾ (ਅਸ.), ਮਹਲਾ ੧, ੭, ਸਫ਼ਾ ੪੧੫

**ਅਰਥ** : ਗੁਰੂ ਦੀ ਸੇਵਾ ਤੋਂ ਆਪਣੇ-ਆਪ ਨੂੰ ਪਛਾਣ ਲਿਆ ਹੈ। ਸਦੀਵੀ ਜੀਵਨ ਅਤੇ ਆਤਮਕ ਆਨੰਦ ਦੇਣ ਵਾਲਾ ਨਾਮ (ਹਿਰਦੇ ਵਿਚ) ਵਸ ਗਿਆ ਹੈ।
[ਵੇਖੋ ੪੯੯]

**ਸੁਖਦਾਤਾ** : ਸੁਖ ਦੇਣ ਵਾਲੇ ਨੂੰ। ੫੦੧

**ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ**
**ਸੁਖਦਾਤਾ ਮਨਿ ਨ ਵਸਾਇਆ ॥**
ਸੋਰਠਿ (ਵਾਰ), ਮਹਲਾ ੪, ਪਉੜੀ ੪, ਸਫ਼ਾ ੬੪੪

**ਅਰਥ** : (ਮਨਮੁਖ ਨੇ) ਕੰਮ-ਕਾਜ ਕਰਦਿਆਂ ਜਨਮ ਨਿਸਫਲ ਗੰਵਾ ਦਿੱਤਾ ਹੈ, ਸੁਖ ਦੇਣ ਵਾਲੇ (ਪ੍ਰਭੂ) ਨੂੰ (ਆਪਣੇ) ਮਨ ਵਿਚ ਨਹੀਂ ਵਸਾਇਆ।
**ਧੰਧਾ**- ਧਨ ਵਾਲਾ ਕੰਮ। **ਨਿਹਫਲੁ**- ਨਿਸਫਲ।
[ਵੇਖੋ ੪੯੯]

**ਸੁਖਦਾਤੇ** : ਸੁਖ ਦੇਣ ਵਾਲੇ ਨੂੰ। ੫੦੨

**ਸਚਾ ਮਹਲੁ ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥**
**ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥ ੧੩ ॥**
ਮਾਰੂ (ਸੋਲ.), ਮਹਲਾ ੩, ੨੨, ਸਫ਼ਾ ੧੦੬੬
ਵੇਖੋ **'ਸਾਲਾਹੇ'** IV-੧੯੯੨

[ਵੇਖੋ ੪੯੯]

**ਸੁਖਦਾਤੇ** : ਸੁਖ ਦੇਣ ਵਾਲੇ ਨੇ। ੫੦੩

**ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥ ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥**
**ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥ ੧੯ ॥**
ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੩

**ਅਰਥ** : ਜਿਨ੍ਹਾਂ ਉਤੇ ਸੁਖ ਦੇਣ ਵਾਲੇ (ਪਰਮੇਸ਼ਰ) ਨੇ ਕ੍ਰਿਪਾ ਕੀਤੀ ਹੈ। ਉਨ੍ਹਾਂ ਨੇ ਗੁਰੂ ਦੇ ਚਰਨ ਹਿਰਦੇ ਵਿਚ ਪਰੋ ਲਏ ਹਨ। ਉਨ੍ਹਾਂ ਨੇ ਨਾਮ ਰੂਪ ਸ੍ਰੇਸ਼ਠ ਖ਼ਜ਼ਾਨਾ ਪਾ ਲਿਆ ਹੈ ਅਤੇ (ਉਨ੍ਹਾਂ ਦੇ) ਮਨ ਵਿਚ ਸ਼ਬਦ ਦਾ ਨਿਰੰਤਰ (ਵਾਜਾ) ਵਜਣ ਲਗ ਪਿਆ ਹੈ।
**ਪਰਾਤੇ**- ਪਰੋ ਲਏ। **ਅਨਹਦ**- ਨਿਰੰਤਰ। **ਵਾਜੰਗਾ**- ਵਜਣ ਲਗਾ।
[ਵੇਖੋ ੪੯੯]

**ਸੁਖਦਾਤੇ** : ਹੇ ਸੁਖ ਦੇਣ ਵਾਲੇ। ੫੦੪

**ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥**
**ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥...੪ ॥**
ਤੁਖਾਰੀ (ਛੰਤ), ਮਹਲਾ ੫, ੧੧, ਸਫ਼ਾ ੧੧੧੭

**ਅਰਥ** : ਹੇ (ਸੇਵਕਾਂ ਦਾ ਪੜਦਾ) ਢਕਣ ਵਾਲੇ ਮੇਰੇ ਪਰਮੇਸ਼ਰ ! ਹੇ ਜਿੰਦ ਅਤੇ ਪ੍ਰਾਣ ਨੂੰ ਸੁਖ ਦੇਣ ਵਾਲੇ ! ਹੇ ਨਾਸ਼-ਰਹਿਤ, ਅਦ੍ਰਿਸ਼ਟ, ਹਰ ਥਾਂ

ਵਿਆਪਕ, ਸਿਰਜਣਹਾਰ ਮਾਲਿਕ (ਤੇਰੀ ਉਸਤਤ ਅਪਾਰ ਹੈ)।
**ਢਾਕਨਹਾਰੇ**- ਹੇ ਪੜਦਾ ਢਕਣ ਵਾਲੇ। **ਅਬਿਨਾਸੀ**- ਨਾਸ਼-ਰਹਿਤ। **ਅਬਿਗਤ**- ਅਵਿਅਕਤ, ਅਦ੍ਰਿਸ਼ਟ। **ਬਿਧਾਤੇ**- ਹੇ ਸਿਰਜਣਹਾਰ।
[ਵੇਖੋ ੪੯੯]

**ਸੁਖਦਾਤੈ** : ਸੁਖ ਦੇਣ ਵਾਲੇ ਨੇ। ੫੦੫

**ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥**
**ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥ ੪ ॥**
ਸੂਹੀ, ਮਹਲਾ ੫, ੫੨, ਸਫ਼ਾ ੭੪੮

**ਅਰਥ** : ਨਾਨਕ ਉਤੇ ਸੁਖ ਦੇਣ ਵਾਲੇ (ਪ੍ਰਭੂ) ਨੇ ਕ੍ਰਿਪਾ ਕੀਤੀ ਹੈ ਕਿ (ਮੈਨੂੰ) ਪੂਰਾ ਸਤਿਗੁਰੂ ਮਿਲ ਪਿਆ ਹੈ। ਮੇਰਾ ਭਰਮ ਦੂਰ ਹੋ ਗਿਆ ਹੈ, ਭੈ ਅਤੇ ਮੋਹ ਨਸ਼ਟ ਹੋ ਗਏ ਹਨ ਅਤੇ ਸਾਰਾ ਝੋਰਾ ਖ਼ਤਮ ਹੋ ਗਿਆ ਹੈ।
**ਬਿਨਾਸੇ**- ਨਸ਼ਟ ਹੋ ਗਏ। **ਵਿਸੂਰਾ**- ਝੋਰਾ, ਪਛਤਾਵਾ।
[ਵੇਖੋ ੪੯੯]

**ਸੁਖਦਾਯਕੁ** : ਸੁਖ ਦੇਣ ਵਾਲਾ। ੫੦੬

**ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥**
ਸਵ., ਮਹਲੇ ੪ ਕੇ, ਨਲ੍ ੯, ਸਫ਼ਾ ੧੪੦੦

**ਅਰਥ** : ਫਿਰ (ਗੁਰੂ ਰਾਮਦਾਸ) ਦੁਖਾਂ ਨੂੰ ਨਾਸ਼ ਕਰਦਾ ਹੈ, ਸੁਖ ਦੇਣ ਵਾਲਾ ਸੂਰਮਾ ਹੈ, ਜਿਹੜਾ ਉਸ ਦਾ ਧਿਆਨ ਕਰਦਾ ਹੈ, (ਉਸ ਦੇ) ਉਹ (ਗੁਰੂ ਹਰ ਸਮੇਂ) ਨਜ਼ਦੀਕ ਵਸਦਾ ਹੈ।
**ਫੁਨਿ**- ਫਿਰ (ਭਾਵ ਹੋਰ)। **ਦੁਖਨਿ**- ਦੁਖਾਂ ਨੂੰ। **ਸੂਰਉ**- ਸੂਰਮਾ। **ਧਰਤ**- ਧਰਦਾ ਹੈ। **ਬਸਤ**- ਵਸਦਾ ਹੈ। **ਤਿਹ**- ਉਸ ਦੇ। **ਨੇਰੇ**- ਨੇੜੇ।
[ਵੇਖੋ ੪੯੬]

**ਸੁਖਦੇਉ** : (ਵਿਆਸ ਦਾ ਪੁੱਤਰ) ਸ਼ੁਕ ਰਿਸ਼ੀ। ੫੦੭

**ਸੁਖਦੇਉ ਪਰੀਖ੍ਹਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥**
ਸਵ., ਮਹਲੇ ਪਹਿਲੇ ਕੇ, ਕਲ੍ ੮, ਸਫ਼ਾ ੧੩੯੦

**ਅਰਥ** : ਰਿਸ਼ੀ ਸੁਕਦੇਵ ਅਤੇ ਪਰੀਖ੍ਯਤ (ਗੁਰੂ ਨਾਨਕ ਦੇ) ਗੁਣ ਉਚਾਰਦੇ ਹਨ, ਗੌਤਮ ਰਿਸ਼ੀ (ਵੀ) ਜਸ ਗਾਉਂਦਾ ਹੈ। ਕਲ੍ ਕਵੀ (ਆਖਦਾ ਹੈ ਕਿ) ਗੁਰੂ ਨਾਨਕ ਦਾ ਨਿੱਤ ਨਵਾਂ ਸੁੰਦਰ ਜਸ ਸੰਸਾਰ ਵਿਚ ਪਸਰ ਰਿਹਾ ਹੈ।
**ਸੁਖਦੇਉ**- ਇਕ ਪ੍ਰਸਿੱਧ ਵਿਰਕਤ ਰਿਸ਼ੀ (ਹੋਰ ਜਾਣਕਾਰੀ ਲਈ ਵੇਖੋ 'ਸੁਕ' V-੩੬੭) **ਪਰੀਖ੍ਹਤ**- ਅਭਿਮੰਨਯੂ ਦਾ ਪੁੱਤਰ ਜੋ ਯੁਧਿਸ਼ਠਰ ਤੋਂ ਪਿਛੋਂ ਹਸਤਿਨਾਪੁਰ ਦੇ ਰਾਜ-ਸਿੰਘਾਸਨ 'ਤੇ ਬੈਠਿਆ ਸੀ। **ਕਬਿ**- ਕਵੀ। **ਸੁਜਸੁ**- ਸੁੰਦਰ ਜਸ। **ਨਵਤਨੁ**- ਨੂਤਨ, ਨਵਾਂ। **ਛਾਇਓ**- ਪਸਰ ਰਿਹਾ ਹੈ।
[ਵੇਖੋ ੩੬੭]

**ਸੁਖਦੇਉ** : ਸੁਖ-ਸਰੂਪ ਪ੍ਰਭੂ। ੫੦੮

**ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥ ੮ ॥**
ਗਉੜੀ ਗੁਆ.(ਅਸ.), ਕਬੀਰ, ੩੬, ਸਫ਼ਾ ੩੩੦

**ਅਰਥ** : ਜੇ ਕੋਈ ਇਸ ਮਨ ਦਾ ਭੇਦ ਜਾਣ ਲੈਂਦਾ ਹੈ, ਤਾਂ (ਉਸ ਦਾ) ਇਹ ਮਨ ਸੁਖ-ਸਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ।
ਭੇਉ- ਭੇਦ। ਸੁਖਦੇਉ- ਸੁਖ-ਸਰੂਪ ਪ੍ਰਭੂ।
**ਨੋਟ** : ਇਹ ਸ਼ਬਦ 'ਸੁਖ' ਅਤੇ 'ਦੇਉ' ਸ਼ਬਦਾਂ ਦੇ ਜੋੜ ਤੋਂ ਬਣਿਆ ਹੈ। 'ਸੁਖ' ਦੀ ਵਿਉਤਪਤੀ ਵਾਸਤੇ ਵੇਖੋ ਇੰਦਰਾਜ਼ ੪੦੦। 'ਦੇਉ' ਸ਼ਬਦ ਦਾ ਮੂਲ ਸੰਸਕ੍ਰਿਤ 'ਦੇਵ:' ਹੈ, ਇਸ ਦੇ ਕਈ ਅਰਥਾਂ ਵਿਚੋਂ ਇਥੇ ਢੁਕਣ ਵਾਲਾ ਅਰਥ 'ਪ੍ਰਭੂ' ਹੈ।

**ਸੁਖਮਨ** : ਸੁਖਮਨਾ, ਯੋਗ ਮੱਤ ਵਿਚ ਦੱਸੀ ਇਕ ਨਾੜੀ, ਜੋ ਇੜਾ ਅਤੇ ਪਿੰਗਲਾ ਨਾਮ ਦੀਆਂ ਦੋ ਨਾੜੀਆਂ ਦੇ ਵਿਚਕਾਰ ਸਥਿਤ ਮੰਨੀ ਗਈ ਹੈ। ੫੦੯

**ਐਸਾ ਗਿਆਨੁ ਕਥੈ ਬਨਵਾਰੀ ॥**
**ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ਰਹਾਉ॥**
ਗਉੜੀ, ਕਬੀਰ, ੧੮, ਸਫ਼ਾ ੩੨੭
ਵੇਖੋ **'ਐਸਾ'** III-੭੫੧

[ਸੰਸ. सुषुम्णा (सुसुमृणा) सुषु+मना+क : ਸਰੀਰ ਦੀ ਇਕ ਵਿਸ਼ੇਸ਼ ਨਾੜੀ, ਜੋ ਯੋਗ ਮੱਤ ਅਨੁਸਾਰ ਇੜਾ ਅਤੇ ਪਿੰਗਲਾ ਨਾੜੀਆਂ ਦੇ ਵਿਚਕਾਰ ਸਥਿਤ ਹੈ।]

**ਸੁਖਮਨ** : ਸੁਖਮਨਾ (ਭਾਵ ਸੁਖਮਨਾ ਨਾੜੀ ਵਿਚ ਸਵਾਸ ਸਥਿਰ ਕਰ ਕੇ)। ੫੧੦

**ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥**
**ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥**
ਸੋਰਠਿ, ਮਹਲਾ ੫, ੧੪, ਸਫ਼ਾ ੬੧੨
ਵੇਖੋ 'ਸਹਜ (ਸੈਨ)' III-੧੭੦੧

[ਵੇਖੋ ੫੦੯]

**ਸੁਖਮਨ (ਕੈ ਘਰਿ)** : ਮਿਲਾਪ ਦੀ ਅਵਸਥਾ ਵਿਚ। ੫੧੧

**ਸਲੋਕ ਮਃ ੧ ॥...**
**ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥... ੧ ॥**
ਮਲਾਰ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੨੯੧

**ਅਰਥ** : ਮਿਲਾਪ ਦੀ ਅਵਸਥਾ ਵਿਚ (ਅਨਹਤ ਵੀਣਾ ਦਾ) ਰਾਗ ਸੁਣਦਿਆਂ (ਰੱਬ ਨਾਲ ਪਿਆਰ ਕਰਨ ਵਾਲਾ ਮਨੁੱਖ) ਅਫੁਰ ਧਿਆਨ ਵਿਚ ਟਿਕ ਕੇ (ਪਰਮੇਸ਼ਰ ਨਾਲ) ਲਿਵ ਲਾਉਂਦਾ ਹੈ।
ਸੁਨਿ- ਸੁਣ ਕੇ। ਸੁੰਨਿ ਮੰਡਲਿ- ਅਫੁਰ ਧਿਆਨ ਵਿਚ ਟਿਕ ਕੇ।
[ਵੇਖੋ ੫੦੯]

**ਸੁਖਮਨਾ :** ਸੁਖਮਨਾ ਨਾੜੀ। ੫੧੨

**ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥**
**ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥**

ਰਾਮ., ਨਾਮਦੇਵ, ੨, ਸਫ਼ਾ ੯੭੩

**ਅਰਥ :** (ਮੈਂ ਹਠ-ਯੋਗ ਦਾ ਤਿਆਗ ਕਰ ਕੇ) ਇੜਾ, ਪਿੰਗਲਾ ਅਤੇ ਸੁਖਮਨਾ ਦੇ ਪ੍ਰਾਣਾਯਾਮ ਨੂੰ ਰੋਕ ਕੇ ਰਖਾਂਗਾ (ਭਾਵ ਮੈਨੂੰ ਇਸ ਸਾਧਨਾ ਦੀ ਜ਼ਰੂਰਤ ਨਹੀਂ ਪਵੇਗੀ)। ਚੰਦਰਮਾ ਅਤੇ ਸੂਰਜ (ਭਾਵ ਨੱਕ ਦੇ ਖੱਬੇ ਅਤੇ ਸੱਜੇ ਸਾਹ-ਦਵਾਰ) ਨੂੰ ਇਕ-ਸਮਾਨ ਰਖਾਂਗਾ ਅਤੇ ਪਰਮੇਸ਼ਰ ਦੇ ਪ੍ਰਕਾਸ਼ ਵਿਚ ਲੀਨ ਹੋ ਜਾਵਾਂਗਾ।

**ਪਉਨੈ**- ਪ੍ਰਾਣਾਯਾਮ ਨੂੰ। **ਬੰਧਿ ਰਹਾਉਗੋ**- ਰੋਕ ਕੇ ਰਖਾਂਗਾ। **ਚੰਦੁ**- ਇੜਾ ਭਾਵ ਖੱਬਾ ਸਾਹ-ਦਵਾਰ। **ਸੂਰਜੁ**- ਪਿੰਗਲਾ, ਭਾਵ ਸੱਜਾ ਸਾਹ-ਦਵਾਰ।

**ਭਾਵ :** ਉਕਤ ਪੰਕਤੀਆਂ ਵਿਚ 'ਚੰਦ ਸੂਰਜ ਦੁਇ ਸਮ ਕਰਿ ਰਾਖਉ' ਦਾ ਵਿਸ਼ੇਸ਼ ਭਾਵ ਹੈ। ਯੋਗ ਦੀ ਸਾਧਨਾ-ਪੱਧਤੀ ਅਨੁਸਾਰ ਪ੍ਰਾਣਾਯਾਮ ਕਰਨ ਸਮੇਂ ਯੋਗੀ 'ਇੜਾ' ਭਾਵ ਖੱਬੀ ਨਾਸ ਰਾਹੀਂ ਸਵਾਸ ਅੰਦਰ ਨੂੰ ਲਿਜਾਂਦਾ ਹੈ ਅਤੇ 'ਪਿੰਗਲਾ' ਭਾਵ ਸੱਜੀ ਨਾਸ ਰਾਹੀਂ ਬਾਹਰ ਕਢਦਾ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਸੱਚੇ ਸਾਧਕ ਵਾਸਤੇ ਅਜਿਹੀ ਸਵਾਸ-ਪ੍ਰਕ੍ਰਿਆ ਦਾ ਕੋਈ ਮਹਤਵ ਨਹੀਂ ਹੈ, ਕਿਉਂਕਿ ਕੁਦਰਤ ਨੇ ਨੱਕ ਦੇ ਦੋਵੇਂ ਦਵਾਰ ਸਾਹ ਅੰਦਰ ਖਿਚਣ ਅਤੇ ਬਾਹਰ ਕਢਣ ਲਈ ਖੁਲ੍ਹੇ ਰਖੇ ਹਨ।

[ਵੇਖੋ ੫੦੯]

**ਸੁਖਮਨਿ :** ਮਨ ਵਿਚ ਸੁਖ ਦੀ। ੫੧੩

**ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥**
**ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੨੮, ਸਫ਼ਾ ੩੭੭

ਵੇਖੋ **'ਉਧਾਰੀ'** I-੩੫੫

**ਨੋਟ :** 'ਸੁਖਮਨਿ' ਸ਼ਬਦ 'ਸੁਖ' ਅਤੇ 'ਮਨ' ਦੋ ਸ਼ਬਦਾਂ ਦਾ ਸੰਯੁਕਤ ਰੂਪ ਹੈ।

**ਸੁਖਮਨੀ :** ਮਨ ਨੂੰ ਸੁਖ ਦੇਣ ਵਾਲੀ ਇਕ ਬਾਣੀ। ੫੧੪

**ਗਉੜੀ ਸੁਖਮਨੀ ਮਃ ੫ ॥**

ਗਉੜੀ (ਸੁਖ.), ਮਹਲਾ ੫, ਸਫ਼ਾ ੨੬੨

**ਅਰਥ :** ਮਨ ਨੂੰ ਸੁਖ ਦੇਣ ਵਾਲੀ (ਇਹ ਬਾਣੀ) ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਲਿਖੀ ਹੈ।

**ਨੋਟ :** 'ਸੁਖਮਨੀ' ਸ਼ਬਦ 'ਸੁਖ' ਅਤੇ 'ਮਨੀ' ਦਾ ਸੰਯੁਕਤ ਰੂਪ ਹੈ। 'ਸੁਖ' ਸ਼ਬਦ ਦੇ ਅਰਥ ਸੰਬੰਧੀ ਕੋਈ ਦੁਵਿਧਾ ਨਹੀਂ ਹੈ, ਪਰ 'ਮਨੀ' ਸ਼ਬਦ ਸੰਬੰਧੀ ਵਿਦਵਾਨਾਂ ਦੇ ਦੋ ਮੱਤ ਹਨ। ਕੁਝ ਵਿਦਵਾਨ 'ਮਨੀ' ਦਾ ਸੰਬੰਧ 'ਮਨ' ਨਾਲ ਸਥਾਪਿਤ ਕਰਦੇ ਹਨ, ਜਦੋਂ ਕਿ ਕੁਝ ਹੋਰ ਵਿਆਖਿਆਕਾਰ 'ਮਨੀ' ਸ਼ਬਦ ਨੂੰ ਸੰਸਕ੍ਰਿਤ ਦੇ 'ਮਣਿ:' ਸ਼ਬਦ ਨਾਲ ਸੰਬੰਧਿਤ ਕਰਦੇ ਹਨ। ਇਸੇ ਆਧਾਰ 'ਤੇ ਕੁਝ ਵਿਦਵਾਨ ਇਸ ਦਾ ਅਰਥ 'ਮਨ ਨੂੰ ਸੁਖ ਦੇਣ ਵਾਲੀ' ਬਾਣੀ ਕਰਦੇ ਹਨ, ਜਦੋਂ ਕਿ ਦੂਜੇ ਮੱਤ ਦੇ ਵਿਚਾਰਕ 'ਸੁਖਮਨੀ' ਨੂੰ 'ਸੁਖਾਂ ਦੀ ਮਣੀ' ਦੱਸਦੇ ਹਨ।]

**ਸੁਖਯੰ :** ਸੁਖ ਸਹਿਤ, ਸੁਖੀ। ੫੧੫

**ਸਾਧ ਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

ਵੇਖੋ **'ਸਤ੍ਰਿੰ'** III-੨੨੮੩

[ਵੇਖੋ ੪੦੦]

**ਸੁਖੰ :** ਸੁਖ। ੫੧੬

**ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥**
**ਦੁਖੰ ਭਯੰਤਿ ਸੁਖੰ ਭੈ ਭੀਤੰ ਤ ਨਿਰਭਯਹ ॥**
**ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥**

ਸਲੋਕ (ਸਹਸ.), ਮਹਲਾ ੫, ੩੭, ਸਫ਼ਾ ੧੩੫੭

**ਅਰਥ :** ਨਾਨਕ (ਆਖਦਾ ਹੈ ਕਿ ਜਦੋਂ) ਹਰੀ ਰੂਪ ਗੁਰਦੇਵ ਮਿਹਰਬਾਨ ਹੋ ਜਾਂਦਾ ਹੈ, (ਤਦੋਂ) ਜ਼ਹਿਰ ਅਮ੍ਰਿਤ ਹੋ ਜਾਂਦਾ ਹੈ, ਦੋਖੀ ਮਿੱਤਰ-ਸੱਜਣ ਬਣ ਜਾਂਦੇ ਹਨ, ਦੁਖ-ਕਲੇਸ਼ ਸੁਖ ਬਣ ਜਾਂਦੇ ਹਨ, ਡਰ ਨਾਲ ਸਹਿਮਿਆ (ਵਿਅਕਤੀ) ਨਿਰਭੈ ਹੋ ਜਾਂਦਾ ਹੈ ਅਤੇ ਨਿਥਾਵੇਂ ਵਿਅਕਤੀ ਨੂੰ ਆਸਰਾ ਮਿਲ ਜਾਂਦਾ ਹੈ।

**ਬਿਖਯਾ**- ਜ਼ਹਿਰ। **ਭਯੰਤਿ**- ਭਵਤਿ, ਹੋ ਜਾਂਦਾ ਹੈ। **ਦ੍ਰੁਸਟਾਂ**- ਦ੍ਵੇਸ਼ ਰਖਣ ਵਾਲਾ, ਵਿਰੋਧੀ। **ਸਖਾ ਸ੍ਵਜਨਹ**- ਮਿੱਤਰ-ਸੱਜਣ। **ਭੈ ਭੀਤੰ**- ਡਰ ਨਾਲ ਸਹਿਮਿਆ। **ਨਿਰਭਯਹ**- ਨਿਰਭੈ। **ਥਾਨ ਬਿਹੂਨ**- ਨਿਥਾਵਾਂ। **ਬਿਸ੍ਰਾਮ**- ਆਸਰਾ, ਟਿਕਾਣਾ।

[ਵੇਖੋ ੪੦੦]

**ਸੁਖਲੀਆ :** ਆਰਾਮਦਾਇਕ। ੫੧੭

**ਕਾਨ ਕੁੰਡਲੀਆ ਬਸਤ੍ਰ ਓਢਲੀਆ ॥**
**ਸੇਜ ਸੁਖਲੀਆ ਮਨਿ ਗਰਬਲੀਆ ॥ ੧ ॥ ਰਹਾਉ ॥**

ਆਸਾ, ਮਹਲਾ ੫, ੫੫, ਸਫ਼ਾ ੩੮੫

**ਅਰਥ :** (ਹੇ ਭਾਈ ! ਭਾਵੇਂ ਮਨੁੱਖ ਨੇ ਮਿੱਟੀ ਵਿਚ ਮਿਲ ਜਾਣਾ ਹੈ, ਫਿਰ ਵੀ ਉਹ) ਕੰਨਾਂ ਵਿਚ (ਸੋਨੇ ਦੇ) ਕੁੰਡਲ (ਅਤੇ ਤਨ ਉਪਰ ਸੁੰਦਰ) ਬਸਤ੍ਰ ਪਹਿਨਦਾ ਹੈ। ਆਰਾਮਦਾਇਕ ਬਿਸਤ੍ਰੇ ਉਤੇ (ਸੌਂਦਾ ਹੈ ਅਤੇ) ਮਨ ਵਿਚ ਅਹੰਕਾਰ ਕਰਦਾ ਹੈ।

**ਕਾਨ**- ਕੰਨਾਂ ਵਿਚ। **ਕੁੰਡਲੀਆ**- (ਸੋਨੇ ਦੇ) ਕੁੰਡਲ। **ਓਢਲੀਆ**- ਪਹਿਨਦਾ ਹੈ। **ਗਰਬਲੀਆ**- ਅਹੰਕਾਰ ਕਰਦਾ ਹੈ।

[ਵੇਖੋ ੨੫੯]

**ਸੁਖਵੰਤੀ :** ਸੁਖੀ। ੫੧੮

**ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ ॥**
**ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥...੨ ॥**

ਆਸਾ (ਛੰਤ), ਮਹਲਾ ੫, ੭, ਸਫ਼ਾ ੪੫੭

**ਅਰਥ** : ਜਿਸ (ਜੀਵ-ਇਸਤ੍ਰੀ) ਦਾ ਪਤੀ ਸਰਬ-ਵਿਆਪਕ ਪ੍ਰਭੂ ਹੈ, ਉਸ ਦੇ (ਹਿਰਦੇ-) ਘਰ ਵਿਚ ਬਹੁਤ ਆਨੰਦ ਹੈ। ਉਹ ਜੀਵ-ਇਸਤ੍ਰੀ ਸੁਖੀ ਹੈ ਅਤੇ (ਉਸ ਦੀ) ਪੂਰੀ ਸ਼ੋਭਾ ਬਣੀ ਹੋਈ ਹੈ।
**ਭਤਾਰੁ**- ਭਰਤਾ, ਪਤੀ। **ਘਣਾ**- ਬਹੁਤ। **ਨਾਰਿ**- ਜੀਵ-ਇਸਤ੍ਰੀ।
[ਸੰਸ. ਸੁਖਵਤੀ (ਸੁਖਵਤੀ) ਸੁਖਵਤ੍ -ਡੀਸ਼੍ : ਸੁਖੀ (ਇਸਤ੍ਰੀ)।]

**ਸੁਖਵੰਤੀ** : ਸੁਖਦਾਈ। ੫੧੯

**ਮਨ ਮਿਲੁ ਸੰਤਸੰਗਤਿ ਸੁਭਵੰਤੀ ॥ ਸੁਨਿ ਅਕਥ ਕਥਾ ਸੁਖਵੰਤੀ ॥...ਰਹਾਉ ॥**
ਨਟ, ਮਹਲਾ ੪, ੮, ਸਫ਼ਾ ੯੮੨

**ਅਰਥ** : ਹੇ ਮਨ ! ਗੁਰੂ ਦੀ ਕਲਿਆਣਕਾਰੀ ਸੰਗਤ ਵਿਚ ਜੁੜਿਆ ਰਹਿ। (ਉਥੇ ਜਾ ਕੇ) ਵਰਣਨਾਤੀਤ ਪਰਮੇਸ਼ਰ ਦੀਆਂ ਸੁਖਦਾਈ ਕਹਾਣੀਆਂ ਸੁਣਿਆ ਕਰ।
[ਵੇਖੋ ੫੧੮]

**ਸੁਖਵਾਸੀ** : ਸੁਖ ਵਿਚ ਟਿਕਿਆ ਹੋਇਆ। ੫੨੦

**ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥**
**ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥...੩ ॥**
ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੪

**ਅਰਥ** : ਹੇ ਭਾਈ ! (ਜਿਸ ਵਿਅਕਤੀ) ਦਾ ਚੰਚਲ ਮਨ ਰਤਾ ਭਰ (ਵੀ) ਨਾਮ ਦੇ ਸੁਖ ਵਿਚ ਟਿਕਿਆ ਹੋਇਆ ਹੈ, (ਉਹ ਸਦਾ ਲਈ) ਸੁਖ ਵਿਚ ਵਸਦਾ ਹੈ। (ਉਸ ਦੀ) ਜੀਭ, ਅੱਖਾਂ ਅਤੇ ਕੰਨ ਪਰਮੇਸ਼ਰ (ਦੇ ਰੰਗ) ਵਿਚ ਰੰਗੇ ਹੋਏ ਹਨ, (ਤ੍ਰਿਸ਼ਨਾ ਰੂਪ) ਅਗ ਬੁਝ ਗਈ ਹੈ, (ਵਾਸਤਵ ਵਿਚ) ਤੂੰ ਆਪ (ਹੀ) ਬੁਝਾਈ ਹੈ।
**ਮਨੂਆ**- ਮਨ। **ਪਉਣੁ**- ਹਵਾ ਵਾਂਗ ਚੰਚਲ। **ਬਿੰਦੁ**- ਰਤਾ ਭਰ। **ਸੋਤ੍ਰ**- ਕੰਨ। **ਜਲਿ**- (ਤ੍ਰਿਸ਼ਨਾ ਦੀ) ਅਗ।
[ਸੰਸ. 'ਸੁਖਵਾਸੀ' ਸ਼ਬਦ 'ਸੁਖ' ਅਤੇ 'ਵਾਸਿਨੁ' ਦੀ ਸੰਧੀ ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਸੁਖ ਵਿਚ ਰਹਿਣ ਵਾਲਾ।]

**ਸੁਖਵਾਸੀ** : ਆਤਮਕ ਆਨੰਦ ਵਿਚ ਰਹਿਣ ਵਾਲੇ। ੫੨੧

**ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥**
**ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥ ੫ ॥**
ਮਾਰੂ (ਸੋਲ.) ਮਹਲਾ ੧, ੧੫, ਸਫ਼ਾ ੧੦੩੫

**ਅਰਥ** : ਉਸ ਵੇਲੇ (ਭਾਵ ਆਦਿ ਕਾਲ ਵਿਚ) ਜੰਗਲਾਂ ਵਿਚ ਰਹਿਣ ਵਾਲੇ ਬ੍ਰਹਮਚਾਰੀ ਅਤੇ ਸੰਤੋਖੀ ਨਹੀਂ ਸਨ। ਨਾ ਹੀ ਉਸ ਵੇਲੇ ਆਤਮਕ ਆਨੰਦ ਵਿਚ ਰਹਿਣ ਵਾਲੇ ਸਿਧ ਅਤੇ ਸਾਧਕ ਸਨ। ਜੋਗੀ, ਜੰਗਮ (ਸ਼ਿਵ-ਭਗਤ) ਆਦਿ ਭੇਖ ਵੀ ਨਹੀਂ ਸਨ, ਨਾ ਹੀ ਕੋਈ ਨਾਥ (-ਪੰਥੀ) ਅਖਵਾਉਂਦਾ ਸੀ।
**ਤਦਿ**- ਤਦੋਂ, ਉਸ ਵੇਲੇ। **ਬਨਵਾਸੀ**- ਜੰਗਲ ਵਿਚ ਰਹਿਣ ਵਾਲਾ। **ਜੰਗਮ**- ਸ਼ਿਵ-ਭਗਤਾਂ ਦਾ ਇਕ ਸੰਪ੍ਰਦਾਇ। **ਭੇਖੁ**- ਸੰਪ੍ਰਦਾਇ ਦਾ ਵਿਸ਼ੇਸ਼ ਲਿਬਾਸ।
[ਵੇਖੋ ੫੨੦]

**ਸੁਖਵਾਸੀ** : ਸੁਖ ਵਿਚ ਰਹਿਣ ਵਾਲਾ, ੫੨੨
(ਭਾਵ ਹੇ ਆਨੰਦ ਸਰੂਪੀ)।

**ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥**
**ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥ ੭ ॥**
ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩

**ਅਰਥ** : ਕਾਇਆ ਰੂਪ ਪਤਨੀ (ਜੀਵਾਤਮਾ ਨੂੰ) ਆਖਦੀ ਹੈ "ਹੇ ਪਿਆਰੇ ! ਹੇ ਆਨੰਦ ਸਰੂਪੀ ! ਹੇ ਪਿਆਰੇ ਪ੍ਰਭੂ ! ਤੂੰ (ਸਦਾ) ਮੇਰੇ ਨਾਲ ਵਸ। ਮੈਂ ਤੇਰੇ ਬਿਨਾ ਕਿਸੇ ਕੰਮ ਦੀ ਨਹੀਂ ਹਾਂ, (ਮੇਰੇ ਨਾਲ ਇਹ) ਇਕਰਾਰ ਕਰ ਕਿ (ਮੈਂ ਤੈਨੂੰ ਕਦੇ) ਛੱਡ ਕੇ ਨਹੀਂ ਜਾਵਾਂਗਾ"।
**ਧਨ**- ਸਰੀਰ ਰੂਪ ਇਸਤ੍ਰੀ। **ਮੈ ਨਾਲੇ**- ਮੇਰੇ ਨਾਲ। **ਬਾਲ ਗੁਪਾਲੇ**- ਹੇ ਪਿਆਰੇ ਪ੍ਰਭੂ। **ਕਿਤ ਹੀ ਨ ਲੇਖੈ**- ਕਿਸੇ ਕੰਮ ਦੀ ਨਹੀਂ।
[ਵੇਖੋ ੫੨੦]

**ਸੁਖਵਾਸੀ** : ਆਨੰਦ ਵਿਚ ਰਹਿੰਦੇ ਹਨ। ੫੨੩

**ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥**
**ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥...੫ ॥**
ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩

**ਅਰਥ** : (ਜੋ ਮਨੁੱਖ) ਪਰਮੇਸ਼ਰ ਦਾ ਸਿਮਰਨ ਕਰਦੇ ਹਨ, ਉਹ ਆਨੰਦ ਵਿਚ ਰਹਿੰਦੇ ਹਨ। ਜੋ ਪਰਮਾਤਮਾ ਦਾ ਸਿਮਰਨ ਕਰਦੇ ਹਨ, ਉਹ ਸਦਾ ਲਈ ਨਾਸ਼-ਰਹਿਤ ਹੋ ਜਾਂਦੇ ਹਨ।
[ਵੇਖੋ ੫੨੦]

**ਸੁਖਾ** : ਸੁਖ। ੫੨੪

**ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥**
**ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥**
ਗਉੜੀ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੩੨੨

**ਅਰਥ** : ਜਿਸ (ਪ੍ਰਭੂ) ਤੋਂ ਸਾਰੇ ਸੁਖ ਦਾ ਫਲ (ਪ੍ਰਾਪਤ ਕਰਨਾ) ਚਾਹੁੰਦੇ ਹਾਂ, (ਮੈਂ) ਉਸ ਸੱਤ-ਸਰੂਪ (ਪ੍ਰਭੂ ਦੇ ਨਾਮ ਸਿਮਰਨ) ਦੀ ਕਮਾਈ ਕਰਦਾ ਹਾਂ। ਮਨ-ਬੁਧੀ ਤੋਂ ਪਰੇ (ਉਸ) ਪਰਮੇਸ਼ਰ ਨੂੰ (ਮੈਂ) ਨੇੜੇ ਵੇਖਦਾ ਹਾਂ ਅਤੇ ਇਕੋ (ਉਸ) ਦਾ ਨਾਮ ਜਪਦਾ ਹਾਂ।
[ਵੇਖੋ ੪੦੦]

**ਸੁਖਾ** : ਸੁਖਾਂ ਤੋਂ, ਸੁਖਾਂ ਨਾਲੋਂ। ੫੨੫

**ਹਰਿ ਜਸੁ ਸਾਧਸੰਗਿ ਮਿਲਿ ਗਾਇਓ ॥**
**ਗੁਰ ਪਰਸਾਦਿ ਭਇਓ ਮਨੁ ਨਿਰਮਲੁ**
**ਸਰਬ ਸੁਖਾ ਸੁਖ ਪਾਇਅਉ ॥ ੧ ॥ ਰਹਾਉ ॥**
ਗੂਜਰੀ, ਮਹਲਾ ੫, ੬, ਸਫ਼ਾ ੪੯੬

**ਅਰਥ** : (ਜਿਸ ਨੇ) ਸਾਧਸੰਗਤ ਵਿਚ ਜੁੜ ਕੇ ਹਰੀ ਦਾ ਜਸ ਗਾਇਆ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਦਾ) ਮਨ ਪਵਿੱਤਰ ਹੋ ਗਿਆ ਹੈ ਅਤੇ

(ਉਸ ਨੇ) ਸਾਰੇ ਸੁਖਾਂ ਤੋਂ (ਵਡਾ) ਸੁਖ ਪ੍ਰਾਪਤ ਕਰ ਲਿਆ ਹੈ।
[ਵੇਖੋ ੪੦੦]

**ਸੁਖਾ** : ਸੁਖਾਂ ਦੇ। ੫੨੬

**ਮਃ ੩ ॥...ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥...੨ ॥**

ਵਡ. (ਵਾਰ), ਮਹਲਾ ੪, ਪਉੜੀ ੬, ਸਫ਼ਾ ੫੮੮

**ਅਰਥ** : ਜੇ (ਮਨੁੱਖ ਆਪਣੇ) ਅੰਦਰੋਂ ਅਹੰਕਾਰ ਨੂੰ ਨਸ਼ਟ ਕਰ ਦੇਵੇ, ਤਾਂ (ਉਸ ਨੂੰ) ਸਾਰੇ ਸੁਖਾਂ ਦੇ ਸਿਰ ਉਤੇ (ਭਾਵ ਸਭ ਤੋਂ ਉਪਰ ਜੋ) ਸਦੀਵੀ ਸੁਖ ਹੈ, (ਉਹ ਪ੍ਰਾਪਤ) ਹੋ ਜਾਂਦਾ ਹੈ।
**ਵਿਚਹੁ**- ਅੰਤਹਕਰਣ ਵਿਚੋਂ। **ਆਪੁ**- ਆਪਣਾਪਨ (ਭਾਵ ਅਹੰਕਾਰ)। **ਗਵਾਇ**- ਦੂਰ ਕਰ ਦੇਵੇ, ਨਸ਼ਟ ਕਰ ਦੇਵੇ।
[ਵੇਖੋ ੪੦੦]

**ਸੁਖਾ** : ਆਨੰਦ ਪ੍ਰਾਪਤ ਹੋਵੇਗਾ। ੫੨੭

**ਗੁਰ ਕਾ ਸਬਦੁ ਜਾਪਿ ਮਨ ਸੁਖਾ ॥**
**ਈਹਾ ਊਹਾ ਤੇਰੋ ਊਜਲ ਮੁਖਾ ॥ ੨ ॥**

ਰਾਮ., ਮਹਲਾ ੫, ੨੨, ਸਫ਼ਾ ੮੮੯

**ਅਰਥ** : (ਹੇ ਮਿੱਤਰ !) ਗੁਰੂ ਦਾ ਸ਼ਬਦ ਜਪਣ ਨਾਲ ਮਨ ਨੂੰ ਆਨੰਦ ਪ੍ਰਾਪਤ ਹੋਵੇਗਾ। ਲੋਕ-ਪਰਲੋਕ ਵਿਚ ਤੇਰਾ ਮੂੰਹ ਪਵਿੱਤਰ ਹੋਵੇਗਾ।
**ਈਹਾ ਊਹਾ**- ਲੋਕ-ਪਰਲੋਕ ਵਿਚ। **ਊਜਲ**- ਪਵਿੱਤਰ।
[ਵੇਖੋ ੪੦੦]

**ਸੁਖਾ** : ਸੁਖਾਂ ਦਾ ਮੂਲ। ੫੨੮

**ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥ ੧ ॥ ਰਹਾਉ ॥**

ਭੈਰਉ, ਮਹਲਾ ੫, ੪੪, ਸਫ਼ਾ ੧੧੪੮

**ਅਰਥ** : ਹੇ ਪਰਮੇਸ਼ਰ ! ਤੇਰਾ ਨਾਮ ਸਾਰੇ ਸੁਖਾਂ ਦਾ ਮੂਲ ਹੈ। ਹੇ ਮੇਰੇ ਮਨ ! ਅੱਠੇ ਪਹਿਰ ਪ੍ਰਭੂ ਦੇ ਗੁਣ ਗਾਓ।
[ਵੇਖੋ ੪੦੦]

**ਸੁਖਾਊ** : ਸੁਖਦਾਈ। ੫੨੯

**ਮਃ ੫ ॥ ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥**
**ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੧੦੧

**ਅਰਥ** : ਗੁਰਮੁਖ ਲੋਕਾਂ ਦੀਆਂ ਕਥਨੀਆਂ (ਰੱਬ ਦੇ ਰਸਤੇ ਤੁਰੇ) ਪਾਂਧੀਆਂ ਲਈ ਸੁਖਦਾਈ ਹਨ। ਨਾਨਕ (ਆਖਦਾ ਹੈ ਕਿ ਇਹ ਕਥਾਵਾਂ) ਉਨ੍ਹਾਂ ਨੂੰ ਪ੍ਰਾਪਤ ਹੋਈਆਂ ਹਨ, ਜਿਨ੍ਹਾਂ ਦੇ ਮੱਥੇ 'ਤੇ (ਚੰਗੇ) ਭਾਗ ਹਨ।
**ਕਥੜੀਆ**- ਕਥਨੀਆਂ। **ਤੇ**- ਉਹ। **ਪੰਧੀਆ**- ਰਾਹਗੀਰਾਂ ਲਈ, ਪਾਂਧੀਆਂ ਲਈ। **ਲਧੜੀਆ**- ਪ੍ਰਾਪਤ ਹੋਈਆਂ ਹਨ। **ਮਥਾਹੜੈ**- ਮੱਥੇ 'ਤੇ।

**ਨੋਟ** : ਟੀਕਾਕਾਰਾਂ ਨੇ 'ਪੰਧੀਆ' ਦਾ ਅਰਥ 'ਰਸਤਾ' ਕੀਤਾ ਹੈ, ਜੋ ਕਿ ਉਚਿਤ ਨਹੀਂ ਹੈ, ਕਿਉਂਕਿ 'ਪੰਧੀ' ਸ਼ਬਦ 'ਪੰਥੀ' ਦੇ ਨੇੜੇ ਹੈ, 'ਪੰਥ' ਦੇ ਨਹੀਂ। ਅਰਧ-ਮਾਗਧੀ ਦਾ 'ਪੰਥਿਯ' ਸ਼ਬਦ 'ਪਾਂਧੀ' ਵਾਸਤੇ ਹੈ ਅਤੇ ਇਥੇ ਵਰਤਿਆ 'ਪੰਧੀਆ' ਇਸੇ ਦਾ ਇਕ ਰੂਪ ਹੈ। 'ਪੰਧੀਆ' ਸ਼ਬਦ 'ਪਾਂਧੀ' ਦਾ ਬਹੁਵਚਨ ਹੈ।
[ਸੰਸ. सुख+आवह (ਸੁਖ+ਆਵਹ) : ਸੁਖ ਵਲ ਲਿਜਾਣ ਵਾਲਾ, ਸੁਖਦਾਈ।]

**ਸੁਖਾਇ** : ਸੁਖਾਂਦੀ, ਚੰਗੀ ਲਗਦੀ। ੫੩੦

**ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥**
**ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥ ੩ ॥**

ਰਾਮ., ਮਹਲਾ ੫, ੨, ਸਫ਼ਾ ੮੮੧

**ਅਰਥ** : ਪਰਮੇਸ਼ਰ ਦੇ ਲੋਕ (ਭਾਵ ਭਗਤ-ਜਨ) ਰੱਬ ਦੇ ਚੰਗੇ ਬੰਦੇ ਹਨ, ਅਭਾਗੇ ਲੋਕਾਂ ਨੂੰ (ਇਹ ਗੱਲ) ਚੰਗੀ ਨਹੀਂ ਲਗਦੀ। (ਇਹ) ਸ਼੍ਰੇਸ਼ਠ ਲੋਕ ਜਿਉਂ-ਜਿਉਂ ਪਰਮੇਸ਼ਰ ਦਾ ਨਾਮ ਜਪਦੇ ਹਨ, ਨਿੰਦਕ ਬੰਦਿਆਂ ਨੂੰ ਤਿਵੇਂ ਸੱਪ ਡੰਗ ਮਾਰਦਾ ਹੈ।
[ਵੇਖੋ ੨੬੦]

**ਸੁਖਾਇਓ** : ਸੁਖ ਦਿੱਤਾ ਹੈ। ੫੩੧

**ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥**
**ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ ॥ ੨ ॥**

ਮਲਾਰ, ਮਹਲਾ ੫, ੧੮, ਸਫ਼ਾ ੧੨੭੦

**ਅਰਥ** : ਮੇਰੇ ਮਾਲਿਕ ਨੇ ਮੇਰੀ ਸਹਾਇਤਾ ਕੀਤੀ ਹੈ। ਮੇਰੀ ਭਟਕਣਾ ਅਤੇ ਡਰ ਮਿਟਾ ਕੇ (ਮੈਨੂੰ) ਸੁਖ ਦਿੱਤਾ ਹੈ। ਨਾਨਕ ਦੇ ਮਨ ਵਿਚ ਇਹ ਵਿਸ਼ਵਾਸ ਹੋ ਗਿਆ ਹੈ, ਕਿ ਹੇ ਹਰੀ ਦੇ ਸੇਵਕ ! ਤੂੰ ਪਰਮ ਆਨੰਦ ਨੂੰ ਮਾਣਦਾ ਰਹਿ।
**ਅੰਗੀਕਾਰੁ**- ਪੱਖ, ਸਹਾਇਤਾ। **ਬਿਸ੍ਵਾਸੁ**- ਵਿਸ਼ਵਾਸ।
[ਵੇਖੋ ੨੬੦]

**ਸੁਖਾਇਆ** : ਚੰਗਾ ਲਗਿਆ ਹੈ। ੫੩੨

**ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥**
**ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥**

ਰਾਮ. (ਓਅੰ.), ਮਹਲਾ ੧, ੪, ਸਫ਼ਾ ੯੩੦

**ਅਰਥ** : (ਜਿਸ ਨੇ) ਗੁਰੂ ਦੁਆਰਾ ਸਤਿ-ਸਰੂਪ ਪ੍ਰਭੂ ਦਾ ਨਾਮ ਸਿਮਰਿਆ ਹੈ, (ਉਸ ਨੇ) ਅਮਰ-ਪਦ ਪ੍ਰਾਪਤ ਕੀਤਾ ਹੈ, ਉਸ ਦੇ ਮਨ ਅਤੇ ਸਰੀਰ ਨੂੰ ਪਰਮੇਸ਼ਰ ਚੰਗਾ ਲਗਿਆ ਹੈ। ਪ੍ਰਭੂ ਆਪ ਹੀ ਗੁਰੂ ਦਾ ਉਪਦੇਸ਼ ਹੈ, ਆਪ (ਉਪਦੇਸ਼) ਦੇਂਦਾ ਹੈ, (ਉਸ ਨੇ) ਆਪ ਹੀ ਨਾਮ ਅਮ੍ਰਿਤ ਪਿਆਇਆ ਹੈ।
[ਵੇਖੋ ੨੬੦]

**ਸੁਖਾਈ** : ਸੁਖਾਉਂਦਾ, ਚੰਗਾ ਲਗਦਾ। ੫੩੩

**ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥**
**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥ ੫ ॥**

ਸਿਰੀ., ਬੇਣੀ, ੧, ਸਫ਼ਾ ੯੩

ਵੇਖੋ '**ਉਡਿਆ**' I-੧੭੯ ੳ

[ਵੇਖੋ ੨੬੦]

**ਸੁਖਾਸਾ** : ਸੁਖ ਵੇਲੇ। ੫੩੪

**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**
**ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ**
**ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥ ੩ ॥**

ਗੋਂਡ, ਮਹਲਾ ੪, ੨, ਸਫ਼ਾ ੮੬੦

ਵੇਖੋ '**ਉਪਕਰੈ**' I-੪੦੨

**ਨੋਟ** : 'ਸੁਖ' ਤੋਂ ਹੀ ਵਿਗੜ ਕੇ 'ਸੁਖਾਸਾ'ਸ਼ਬਦ ਬਣ ਗਿਆ ਹੈ।

**ਸੁਖਾਂਦੀ** : ਚੰਗੀ ਲਗਦੀ ਹੈ। ੫੩੫

**ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓ ਰੈਣਿ ਭਗਤਾ ਦੀ ॥ ੪**

ਸਿਰੀ. (ਪਹਰੇ), ਮਹਲਾ ੪, ੧, ਸਫ਼ਾ ੭੭

ਵੇਖੋ '**ਸਫਲਿਉ**' III-੨੪੫੮

[ਸੰਸ. ਸੁਖਦਾਯਿਨ੍ (ਸੁਖਦਾਯਿਨ੍) : ਸੁਖ ਦੇਣ ਵਾਲਾ, ਚੰਗਾ ਲਗਣ ਵਾਲਾ।]

**ਸੁਖਾਨਿਆ** : ਸੁਖਦਾਈ ਲਗਿਆ ਹੈ। ੫੩੬

**ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥**
**ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥ ੨ ॥**

ਮਲਾਰ, ਮਹਲਾ ੧, ੨, ਸਫ਼ਾ ੧੨੫੪

**ਅਰਥ** : ਪਤੀ-ਪਰਮੇਸ਼ਰ ਦੀ (ਉਹ) ਪਿਆਰੀ ਇਸਤ੍ਰੀ ਅਡੋਲਤਾ ਦਾ ਆਨੰਦ ਮਾਣਦੀ ਹੈ, ਜਿਸ ਦਾ ਗੁਰੂ ਦੇ ਬਚਨਾਂ ਵਿਚ ਮਨ ਲਗ ਗਿਆ ਹੈ। ਪ੍ਰਭੂ ਨੂੰ ਪਤੀ ਬਣਾ ਕੇ (ਉਹ) ਜੀਵ-ਇਸਤ੍ਰੀ ਭਾਗਵਾਨ ਹੋ ਗਈ ਹੈ, (ਉਸ ਦੇ) ਮਨ ਅਤੇ ਸਰੀਰ ਵਿਚ ਅਕਾਲ-ਪੁਰਖ ਦਾ ਪਿਆਰ ਸੁਖਦਾਈ ਲਗਿਆ ਹੈ।

**ਵਰ**- ਪ੍ਰਭੂ-ਪਤੀ। **ਕਾਮਣਿ**- ਜੀਵ-ਇਸਤ੍ਰੀ।

**ਨੋਟ** : ਸੰਸਕ੍ਰਿਤ ਦੇ 'ਸੁਖ' ਸ਼ਬਦ ਨਾਲ ਅਪਭ੍ਰੰਸ਼ ਦਾ 'ਆਨਾ' ਸ਼ਬਦ ਸੰਧੀ ਹੋਣ ਤੇ ਸੁਖਾਨਾ, ਸੁਖਾਨਿਆ, ਸੁਖਾਨੇ ਆਦਿ ਸ਼ਬਦ ਬਣੇ ਹਨ।

**ਸੁਖਾਨੀ** : ਚੰਗੀ ਲਗਦੀ ਹੈ। ੫੩੭

**ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥**
**ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ**
**ਮਨਿ ਹਰਿ ਹਰਿ ਕਥਾ ਸੁਖਾਨੀ ॥ ੧ ॥ ਰਹਾਉ ॥**

ਸਾਰਗ, ਮਹਲਾ ੪, ੫, ਸਫ਼ਾ ੧੧੯੯

**ਅਰਥ** : ਮੇਰਾ ਮਨ ਅੰਦਰੋਂ ਪਰਮਾਤਮਾ ਦੇ ਨਾਮ ਵਿਚ ਰੀਝ ਗਿਆ ਹੈ। ਸਤਿਗੁਰੂ ਨੇ ਮੇਰੇ ਹਿਰਦੇ ਵਿਚ (ਪਰਮੇਸ਼ਰ ਦੀ) ਪ੍ਰੀਤ ਲਾਈ ਹੈ, (ਮੈਨੂੰ) ਮਨ ਵਿਚ ਹਰੀ-ਪ੍ਰਭੂ ਦੀ ਕਥਾ ਚੰਗੀ ਲਗਦੀ ਹੈ।

[ਵੇਖੋ ੫੩੬]

**ਸੁਖਾਨੇ** : ਚੰਗੇ ਲਗੇ ਹਨ। ੫੩੮

**ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥**
**ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥ ੧ ॥**

ਪ੍ਰਭਾਤੀ, ਮਹਲਾ ੪, ੫, ਸਫ਼ਾ ੧੩੩੬

**ਅਰਥ** : ਜਿਸ ਵਿਅਕਤੀ ਦੇ ਮਨ ਵਿਚ ਸਰਬ-ਵਿਆਪਕ ਪਰਮੇਸ਼ਰ ਦੇ ਨਾਮ ਦੀ ਪ੍ਰੀਤ ਲਗ ਗਈ ਹੈ, ਉਹ ਵਡੇ ਹਰੀ-ਪ੍ਰਭੂ ਦਾ ਨਾਮ ਜਪਦਾ ਹੈ। ਸਤਿਗੁਰੂ ਦੇ ਬਚਨ (ਉਸ ਦੇ) ਦਿਲ ਨੂੰ ਚੰਗੇ ਲਗੇ ਹਨ ਅਤੇ ਪਰਮਾਤਮਾ (ਨੇ ਉਸ ਉਤੇ) ਆਪਣੀ ਕ੍ਰਿਪਾ ਕੀਤੀ ਹੈ।

**ਵਡਫਾ**- ਵਡਾ। **ਹੀਅਰੈ**- ਦਿਲ ਨੂੰ। **ਕ੍ਰਿਪਫਾ**- ਕ੍ਰਿਪਾ।

[ਵੇਖੋ ੫੩੬]

**ਸੁਖਾਲਾ** : ਸੌਖਾ। ੫੩੯

**ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥**
**ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥ ੧ ॥ ਰਹਾਉ ॥**

ਆਸਾ, ਕਬੀਰ, ੩, ਸਫ਼ਾ ੪੭੬

**ਅਰਥ** : ਮੈਂ ਬਹੁਤ ਸੌਖਾ ਹੋ ਗਿਆ ਹਾਂ, ਕਿਉਂਕਿ ਮੇਰੀ (ਮਾਇਆ ਰੂਪ) ਮਾਂ ਮਰ ਗਈ ਹੈ। (ਹੁਣ) ਮੈਂ (ਕਿਸੇ ਭੇਖ ਦੀ) ਕੁੜਤੀ ਨਹੀਂ ਪਾਵਾਂਗਾ, (ਕਿਉਂਕਿ ਮੈਨੂੰ ਜਮਦੰਡ ਰੂਪ) ਪਾਲਾ ਨਹੀਂ ਲਗਦਾ।

**ਮੁਈ**- ਮਰ ਗਈ। **ਮਾਈ**- ਮਾਂ (ਭਾਵ ਮਾਇਆ)। **ਖਰਾ**- ਬਹੁਤ। **ਪਹਿਰਉ**- ਪਾਵਾਂਗਾ। **ਦਗਲੀ**- ਕੁੜਤੀ। **ਪਾਲਾ**- ਠੰਢ।

**ਨੋਟ** : ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁਖ' ਅਤੇ 'ਆਲਯ:' ਦੀ ਸੰਧੀ ਤੋਂ 'ਸੁਖਾਲਾ' ਸ਼ਬਦ ਬਣਿਆ ਹੈ। 'ਆਲਯ:' ਦਾ ਅਰਥ 'ਘਰ' ਜਾਂ 'ਨਿਵਾਸ' ਹੁੰਦਾ ਹੈ। ਜਿਸ ਦੇ ਅੰਤਹਕਰਣ ਵਿਚ ਸੁਖਾਂ ਦਾ ਨਿਵਾਸ ਹੋ ਗਿਆ ਹੋਵੇ ਜਾਂ ਜੋ ਵਿਅਕਤੀ ਸੁਖਾਂ ਦਾ ਘਰ ਬਣ ਗਿਆ ਹੋਵੇ, ਉਸ ਲਈ 'ਸੁਖਾਲਾ' ਸ਼ਬਦ ਵਰਤਿਆ ਗਿਆ ਹੈ, ਜਿਸ ਦਾ ਭਾਵ ਹੈ- ਸੌਖਾ ਜਾਂ ਸੁਖੀ।

**ਸੁਖਾਲਿਆ** : ਸੌਖੇ, ਸੁਖੀ। ੫੪੦

**ਜਿਨ੍ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ॥**

**ਆਪੇ ਰਚਨੁ ਰਚਾਇ ਆਪੇ ਹੀ ਪਾਲਿਆ ॥**

ਗੁਜਰੀ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੫੨੩

**ਅਰਥ** : ਜਿਨ੍ਹਾਂ ਵਿਅਕਤੀਆਂ ਦੇ ਮਨ ਵਿਚ (ਪ੍ਰਭੂ) ਆਪ ਵਸ ਗਿਆ ਹੈ, ਉਹ ਸਦਾ ਸੁਖੀ ਹਨ। (ਪ੍ਰਭੂ ਨੇ) ਆਪ ਸਿਰਜਨਾ ਕਰ ਕੇ ਆਪ ਹੀ (ਜੀਵਾਂ ਦੀ) ਪਾਲਣਾ ਕੀਤੀ ਹੈ (ਭਾਵ ਪਾਲਣਾ ਕਰਦਾ ਹੈ)।

**ਵੁਠਾ**- ਵਸਿਆ। **ਰਚਨੁ ਰਚਾਇ**- ਸਿਰਜਨਾ ਕਰ ਕੇ।

[ਵੇਖੋ ੫੩੯]

## ਸੁਖਾਲੀ : ਆਰਾਮਦਾਇਕ। ੫੪੧

ਮ: ੧ ॥...

**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੧੪੨

**ਅਰਥ** : ਕੀ ਹੋਇਆ ਜੇ ਮੇਵੇ ਮਿਲ ਗਏ, ਕੀ ਹੋਇਆ ਜੇ ਘਿਓ, ਗੁੜ (ਅਤੇ) ਮਿੱਠੀਆਂ ਚੀਜ਼ਾਂ (ਖਾਣ ਨੂੰ) ਮਿਲ ਗਈਆਂ। ਕੀ ਹੋਇਆ ਜੇ ਮੈਦੇ (ਦੇ ਪਦਾਰਥ) ਮਿਲ ਗਏ, ਕੀ ਹੋਇਆ ਜੇ (ਖਾਣ ਲਈ) ਮਾਸ ਪ੍ਰਾਪਤ ਹੋ ਗਿਆ ? ਕੀ ਹੋਇਆ ਜੇ (ਸੁੰਦਰ) ਵਸਤ੍ਰ ਪਾ ਲਏ, ਕੀ ਹੋਇਆ ਜੇ (ਸੌਣ ਲਈ) ਆਰਾਮਦਾਇਕ ਬਿਸਤਰ ਮਿਲ ਗਿਆ ਅਤੇ ਕਾਮੁਕ ਰੰਗ-ਰਲੀਆਂ ਮਨਾ ਲਈਆਂ ?

**ਕਿਆ**- ਕੀ ਹੈ (ਭਾਵ ਕੀ ਹੋਇਆ)। **ਮੇਵਾ**- ਮੇਵੇ, ਫ਼ਲ। **ਮੈਦਾ**- ਮੈਦੇ ਦੇ ਪਦਾਰਥ। **ਕਪੜੁ**- ਵਸਤ੍ਰ। **ਸੇਜ**- ਬਿਸਤਰ। **ਭੋਗ ਬਿਲਾਸ**- ਕਾਮੁਕ ਰੰਗ-ਰਲੀਆਂ।

**ਭਾਵ** : ਪਰਮਾਤਮਾ ਦੇ ਨਾਮ ਤੋਂ ਬਿਨਾ ਪਦਾਰਥਕ-ਭੋਗਾਂ ਦੇ ਸਾਰੇ ਸੁਖ ਅਸਥਾਈ ਹਨ। ਨਾਮ-ਸਿਮਰਨ ਦਾ ਆਨੰਦ ਹੀ ਸਦਾ ਸਾਥ ਦੇਣ ਵਾਲਾ ਹੈ।

[ਵੇਖੋ ੫੩੯]

## ਸੁਖਾਲੀ : ਸੁਖੀ। ੫੪੨

**ਹੋਈ ਰਾਜੇ ਰਾਮ ਕੀ ਰਖਵਾਲੀ ॥**
**ਸੁਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥**

ਸੋਰਠਿ, ਮਹਲਾ ੫, ੪੫, ਸਫ਼ਾ ੬੨੦

**ਅਰਥ** : (ਸਾਨੂੰ) ਸ਼ਹਿਨਸ਼ਾਹ ਪਰਮੇਸ਼ਰ ਦੀ ਸੁਰਖਿਆ ਪ੍ਰਾਪਤ ਹੋਈ ਹੈ। (ਹੇ ਸਤਿਸੰਗੀਓ !) ਪਰਮੇਸ਼ਰ ਦੇ ਗੁਣ ਗਾਓ, (ਇਸ ਤਰ੍ਹਾਂ) ਸੁਖ, ਅਡੋਲਤਾ ਅਤੇ (ਆਤਮਕ) ਆਨੰਦ ਮਿਲਣਗੇ, ਮਨ ਅਤੇ ਸਰੀਰ (ਭਾਵ ਸਮੁਚੀ) ਦੇਹੀ ਸੁਖੀ ਹੋ ਜਾਂਦੀ ਹੈ।

[ਵੇਖੋ ੫੩੯]

## ਸੁਖਾਲੀ : ਸੁਖਦਾਈ। ੫੪੩

**ਮਿਲੁ ਸਬਦਿ ਸੁਭਾਏ ਆਪੁ ਗਵਾਏ ਰੰਗ ਸਿਉ ਰਲੀਆ ਮਾਣੇ ॥**
**ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥...੨ ॥**

ਸੂਹੀ (ਛੰਤ), ਮਹਲਾ ੩, ੨, ਸਫ਼ਾ ੭੭੨

**ਅਰਥ** : (ਜੋ ਜੀਵ-ਇਸਤ੍ਰੀ !) ਸ਼ਬਦ ਰਾਹੀਂ ਪ੍ਰੇਮ ਵਿਚ ਟਿਕ ਕੇ (ਪਰਮੇਸ਼ਰ ਨੂੰ) ਮਿਲਦੀ ਹੈ, (ਉਹ) ਆਪਾ-ਭਾਵ ਦੂਰ ਕਰ ਕੇ ਪਿਆਰ ਨਾਲ ਮਿਲਾਪ-ਸੁਖ ਮਾਣਦੀ ਹੈ। ਜਦੋਂ ਪ੍ਰਭੂ ਉਸ ਨੂੰ ਚੰਗਾ ਲਗ ਗਿਆ, ਤਾਂ (ਉਸ ਦੀ ਹਿਰਦਾ ਰੂਪ) ਸੇਜ ਸੁਖਦਾਈ ਹੋ ਗਈ ਅਤੇ (ਉਹ) ਹਰੀ ਦਾ ਨਾਮ ਜਪਣ ਵਿਚ ਲੀਨ ਹੋ ਗਈ।

[ਵੇਖੋ ੫੩੯]

## ਸੁਖਾਲੇ : ਸੁਖੀ। ੫੪੪

**ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ ॥**
**ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ ॥ ੧ ॥**

ਬਿਲਾ., ਮਹਲਾ ੫, ੧੧੨, ਸਫ਼ਾ ੮੨੬

**ਅਰਥ** : ਜੀਵ ਜਿਸ (ਪ੍ਰਭੂ) ਦੇ ਹਨ, ਉਸੇ ਨੇ ਸੁਖੀ ਕੀਤੇ ਹਨ, ਭਗਤ ਲੋਕਾਂ ਨੂੰ (ਉਸ ਦਾ) ਸੱਚਾ ਆਸਰਾ ਹੈ। ਆਪਣੇ ਸੇਵਕ ਦੀ (ਇੱਜ਼ਤ ਉਸ) ਨੇ ਆਪ ਰਖੀ ਹੈ, (ਅਸੀਂ ਉਸ) ਡਰ ਨੂੰ ਨਸ਼ਟ ਕਰਨ ਵਾਲੇ (ਪ੍ਰਭੂ) ਉਤੇ ਹੀ ਮਾਣ ਕਰਦੇ ਹਾਂ।

[ਵੇਖੋ ੫੩੯]

## ਸੁਖਾਵਈ : ਸੁਖਾਉਂਦਾ, ਚੰਗਾ ਲਗਦਾ। ੫੪੫

**ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥**
**ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥**

ਵਡ., ਮਹਲਾ ੫, ੯, ਸਫ਼ਾ ੫੬੪

ਵੇਖੋ 'ਆਦੇਸਾ' III-੪੪੬

[ਵੇਖੋ ੫੨੯]

## ਸੁਖਾਵਏ : ਚੰਗਾ ਲਗਦਾ। ੫੪੬

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**
**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥**

ਤੁਖਾਰੀ (ਬਾਰਹ.), ਮਹਲਾ ੧, ੯, ਸਫ਼ਾ ੧੧੦੮

**ਅਰਥ** : (ਪਤੀ) ਪਰਮੇਸ਼ਰ (ਦੇ ਮਿਲਾਪ) ਤੋਂ ਬਿਨਾ ਦੱਸੋ ! ਨੀਂਦ ਅਤੇ ਭੁਖ ਕਿਵੇਂ ਲਗ ਸਕਦੀ ਹੈ ? ਸਰੀਰ ਨੂੰ ਕਪੜਾ ਵੀ ਨਹੀਂ ਚੰਗਾ ਲਗਦਾ। ਨਾਨਕ (ਆਖਦਾ ਹੈ ਕਿ) ਉਹੋ ਭਾਗਸ਼ਾਲੀ ਜੀਵ-ਇਸਤ੍ਰੀ ਪਤੀ (-ਪਰਮੇਸ਼ਰ) ਵਾਲੀ ਹੈ, ਜੋ ਪਿਆਰੇ ਦੀ ਗੋਦ ਵਿਚ ਲੀਨ ਹੋ ਜਾਂਦੀ ਹੈ।

**ਕਾਪੜੁ**- ਕਪੜਾ। **ਤਨਿ**- ਸਰੀਰ ਨੂੰ। **ਕੰਤੀ**- ਪਤੀ ਵਾਲੀ। **ਪਿਰ ਕੈ**- ਪਿਆਰੇ ਦੇ। **ਅੰਕਿ**- ਗੋਦ ਵਿਚ।

[ਵੇਖੋ ੫੨੯]

## ਸੁਖਾਵੈਗੋ : ਚੰਗਾ ਲਗਦਾ। ੫੪੭

**ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ ॥**
**ਅਨ ਰਸ ਸਾਦ ਗਏ ਸਭ ਨੀਕਰਿ ਬਿਨੁ ਨਾਵੈ ਕਿਛੁ ਨ ਸੁਖਾਵੈਗੋ ॥ ੧ ॥**

ਕਾਨੜਾ, ਮਹਲਾ ੪, ੧, ਸਫ਼ਾ ੧੩੦੮

**ਅਰਥ** : ਭਗਤ ਲੋਕਾਂ ਦੀ ਪਲ-ਪਲ (ਨਾਮ-ਸਿਮਰਨ ਦੀ) ਇੱਛਾ ਹੁੰਦੀ ਹੈ, (ਉਹ) ਨਾਮ ਜਪ ਕੇ ਸੁਖ ਪ੍ਰਾਪਤ ਕਰਦੇ ਹਨ। (ਉਨ੍ਹਾਂ ਦੇ ਮਨ ਵਿਚੋਂ) ਹੋਰ ਭੋਗ-ਪਦਾਰਥਾਂ ਦੇ ਸਵਾਦ ਨਿਕਲ ਜਾਂਦੇ ਹਨ, ਨਾਮ ਤੋਂ ਬਿਨਾ (ਉਨ੍ਹਾਂ ਨੂੰ) ਕੁਝ ਨਹੀਂ ਚੰਗਾ ਲਗਦਾ।

**ਲੋਚਾ**- ਇੱਛਾ। **ਅਨ**- ਹੋਰ। **ਰਸ**- ਭੋਗ-ਪਦਾਰਥ। **ਸਾਦ**- ਸਵਾਦ। **ਨੀਕਰਿ**- ਨਿਕਲ। **ਨਾਵੈ**- ਨਾਮ ਤੋਂ।

[ਵੇਖੋ ੫੨੯]

**ਸੁਖਿ** : ਸੁਖ ਵਿਚ। ੫੪੮

**ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥**
**ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥**

ਸਿਰੀ., ਮਹਲਾ ੩, ੪੪, ਸਫ਼ਾ ੩੦

ਵੇਖੋ '**ਅਸੁਰ ਸੰਘਾਰੈ**' I-੧੫੬੮

[ਵੇਖੋ ੪੦੦]

**ਸੁਖਿ** : ਸੁਖੀ। ੫੪੯

**ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥**
**ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥ ੩ ॥**

ਸਿਰੀ., ਮਹਲਾ ੫, ੯੩, ਸਫ਼ਾ ੫੦

ਵੇਖੋ '**ਅਚਾਰੁ**' II-੨੦੫੫

[ਸੰਸ. ਸੁਖਿਨੁ (ਸੁਖਿਨੁ) ਸੁਖ+ਇਨਿ : ਜਿਸ ਨੂੰ ਸੁਖ ਪ੍ਰਾਪਤ ਹੋਵੇ, ਸੁਖਮਈ ਵਾਤਾਵਰਣ ਵਿਚ ਰਹਿ ਰਿਹਾ, ਸੁਖਾਂ ਨਾਲ ਭਰਿਆ, ਸੁਖੀ।]

**ਸੁਖਿ** : ਸੁਖ ਨਾਲ। ੫੫੦

**ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥**
**ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥**
**ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥ ੧ ॥**

ਸਿਰੀ. (ਅਸ.), ਮਹਲਾ ੧, ੮, ਸਫ਼ਾ ੫੮

ਵੇਖੋ '**ਸੀਗਾਰੀਐ**' V-੫੯

[ਵੇਖੋ ੪੦੦]

**ਸੁਖਿ (ਸਉਦਿਆ)** : ਸੁਖ ਦੀ ਨੀਂਦ ਸੌਂਦਿਆਂ। ੫੫੧

**ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥**

ਸੂਹੀ (ਛੰਤ), ਮਹਲਾ ੪, ੬, ਸਫ਼ਾ ੭੭੬

ਵੇਖੋ '**ਸਉਦਿਆ**' III-੧੬੧੨

[ਵੇਖੋ ੪੦੦]

**ਸੁਖਿ (ਸਵੰਧਿ)** : ਸੁਖ ਦੀ ਨੀਂਦ ਸੌਂਦੀਆਂ ਹਨ। ੫੫੨

**ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥**
**ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥ ੩ ॥**

ਮਾਰੂ (ਅਸ.), ਮਹਲਾ ੧, ੯, ਸਫ਼ਾ ੧੦੧੪

ਵੇਖੋ '**ਸਵੰਧਿ**' IV-੧੧੩੬

[ਵੇਖੋ ੪੦੦]

**ਸੁਖਿ (ਸੁਖਾਲੀ)** : ਬਹੁਤ ਸੁਖ ਨਾਲ। ੫੫੩

**ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥ ੨ ॥**

ਰਾਮ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੯੬੩-੬੪

**ਅਰਥ** : ਜਦੋਂ ਮੈਂ ਗੁਰੂ ਨਾਲ ਮਿਲ ਕੇ ਮਿੱਤਰ (ਪ੍ਰਭੂ) ਨੂੰ ਲਭ ਲਿਆ, ਤਾਂ ਮੈਂ ਬਹੁਤ ਸੁਖ ਨਾਲ ਸੌਂ ਗਈ (ਭਾਵ ਬੇਫ਼ਿਕਰ ਹੋ ਗਈ)।

**ਲਧਾ**- ਲਭ ਲਿਆ।

[ਵੇਖੋ ੪੦੦]

**ਸੁਖਿ (ਸੁਖਿ)** : ਸੁਖ ਹੀ ਸੁਖ ਵਿਚ। ੫੫੪

**ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥ ੩ ॥**

ਆਸਾ, ਮਹਲਾ ੫, ੧੪੪, ਸਫ਼ਾ ੪੦੭

**ਅਰਥ** : ਸੰਤਾਂ ਦੀ ਛੁਹ ਪ੍ਰਾਪਤ ਕਰਨ ਅਤੇ (ਉਨ੍ਹਾਂ ਦੇ) ਦਰਸ਼ਨਾਂ ਤੋਂ ਬਲਿਹਾਰ ਜਾਣ (ਕਰ ਕੇ) ਨਾਨਕ ਸੁਖ ਹੀ ਸੁਖ ਵਿਚ ਸੌਂਦਾ ਹੈ (ਭਾਵ ਸਮਾਇਆ ਰਹਿੰਦਾ ਹੈ)।

**ਪਰਸਨ**- ਸਪਰਸ਼ ਕਰਨਾ, ਛੂਹਣਾ। **ਸੋਇਨਾ**- ਸੌਣਾ।

[ਵੇਖੋ ੪੦੦]

**ਸੁਖਿ (ਸੁਖੇਟਿਆ)** : ਸੁਖ ਹੀ ਸੁਖ ਨਾਲ ਭਰਪੂਰ। ੫੫੫

**ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥**
**ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥**

ਗਉੜੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੫੨੦

**ਅਰਥ** : (ਪਰਮੇਸ਼ਰ ਦੇ) ਹੁਕਮ ਨੂੰ ਜਾਣ ਕੇ (ਗੁਰਮੁਖ) ਆਨੰਦਿਤ ਹੋ ਜਾਂਦਾ ਹੈ ਅਤੇ ਸੁਖ ਹੀ ਸੁਖ ਨਾਲ ਭਰਪੂਰ ਰਹਿੰਦਾ ਹੈ। (ਜੋ ਪ੍ਰਭੂ ਨੇ ਆਪ) ਪੜਤਾਲ ਕਰ ਕੇ (ਆਪਣੇ) ਖ਼ਜ਼ਾਨੇ ਵਿਚ ਪਾ ਲਏ, ਉਹ ਫਿਰ ਖੋਟੇ ਨਹੀਂ ਹੋ ਸਕਦੇ।

**ਪਰਖਿ**- ਪੜਤਾਲ ਕਰ ਕੇ। **ਬਹੁੜਿ**- ਫਿਰ।

[ਵੇਖੋ ੪੦੦]

**ਸੁਖਿ (ਕੀਤੈ)** : ਮੌਜਾਂ ਮਾਣਿਆਂ। ੫੫੬

**ਮਃ ੧ ॥...ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥**
**ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬

**ਅਰਥ** : ਨਾਨਕ (ਆਖਦਾ ਹੈ ਕਿ) ਇਹ ਦੁਨੀਆ ਚਾਰ ਦਿਨਾਂ ਦੀ ਹੈ, (ਇਥੇ) ਮੌਜਾਂ ਮਾਣਿਆਂ ਦੁਖ (ਹੀ) ਪ੍ਰਾਪਤ ਹੁੰਦਾ ਹੈ। ਗੱਲਾਂ-ਬਾਤਾਂ (ਰਾਹੀਂ ਸੰਸਾਰ ਦਾ ਸੁਖ ਤਿਆਗਣ) ਵਾਲੇ ਬਥੇਰੇ ਹਨ, (ਪਰ) ਛੱਡ ਕੋਈ ਵੀ ਨਹੀਂ ਸਕਦਾ।
[ਵੇਖੋ ੪੦੦]

**ਸੁਖਿ (ਡੇਰਾ)** : ਸੁਖ ਵਿਚ ਟਿਕਾਣਾ। ੫੫੭

**ਗੁਣ ਨਿਧਾਨ ਮਨ ਤਨ ਮਹਿ ਰਵਿਆ ॥**
**ਜਨਮ ਮਰਣ ਕੀ ਜੋਨਿ ਨ ਭਵਿਆ ॥**
**ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥ ੭ ॥**
ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧

**ਅਰਥ** : (ਜਿਸ ਦੇ) ਮਨ ਅਤੇ ਸਰੀਰ ਵਿਚ ਗੁਣਾਂ ਦਾ ਭੰਡਾਰ (ਪ੍ਰਭੂ) ਰਮਿਆ ਹੈ, (ਉਹ) ਜਨਮ ਅਤੇ ਮ੍ਰਿਤੂ (ਅਧੀਨ) ਜੂਨੀਆਂ ਵਿਚ ਨਹੀਂ ਭਟਕਦਾ। ਜਦੋਂ ਉਹ (ਮਾਇਆ ਵਲੋਂ) ਰੱਜ ਕੇ (ਪੂਰੀ ਤਰ੍ਹਾਂ) ਤ੍ਰਿਪਤ ਹੋ ਜਾਂਦਾ ਹੈ, ਤਾਂ ਦੁਖਾਂ ਨੂੰ ਨਸ਼ਟ ਕਰ ਕੇ ਸੁਖ ਵਿਚ ਟਿਕਾਣਾ ਬਣਾ ਲੈਂਦਾ ਹੈ।
[ਵੇਖੋ ੪੦੦]

**ਸੁਖਿ (ਰਜਾ)** : ਸੁਖ ਨਾਲ ਤ੍ਰਿਪਤ ਹੋਇਆ। ੫੫੮

**ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥**
ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮

**ਅਰਥ** : ਗੁਰੂ ਦਾ ਉਪਦੇਸ਼ ਲੈ ਕੇ (ਸਾਨੂੰ ਅਕਾਲ-ਪੁਰਖ ਦਾ) ਨਾਮ ਆਰਾਧਨਾ ਚਾਹੀਦਾ ਹੈ, (ਹੇ ਪ੍ਰਭੂ !) ਜਦੋਂ ਤੈਨੂੰ ਚੰਗਾ ਲਗਾ ਤਾਂ (ਨਾਮ ਜਪਣ ਵਾਲਾ ਜੀਵ) ਸੁਖ ਨਾਲ ਤ੍ਰਿਪਤ ਹੋ ਗਿਆ।
[ਵੇਖੋ ੪੦੦]

**ਸੁਖੀ** : ਆਨੰਦਿਤ। ੫੫੯

**ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥...੧ ॥**
ਸਿਰੀ., ਮਹਲਾ ੫, ੭੮, ਸਫ਼ਾ ੪੪-੪੫

**ਅਰਥ** : (ਜੋ ਵਿਅਕਤੀ) ਨਾਮ ਸਿਮਰਦਾ ਹੈ, ਉਹੋ ਆਨੰਦਿਤ ਹੈ, ਉਸ ਦਾ ਮੂੰਹ ਪਵਿੱਤਰ ਹੁੰਦਾ ਹੈ।
[ਵੇਖੋ ੫੪੯]

**ਸੁਖੀ** : ਪ੍ਰਸੰਨ। ੫੬੦

**ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥**
**ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥ ੧ ॥ ਰਹਾਉ ॥**
ਸਿਰੀ., ਮਹਲਾ ੫, ੮੩, ਸਫ਼ਾ ੪੬-੪੭

**ਅਰਥ**: ਹੇ ਭਾਈ ! ਉਸ ਪਰਮੇਸ਼ਰ ਨੂੰ ਮਿੱਤਰ ਬਣਾਓ। ਮਾਇਆ ਦੇ ਮੋਹ-ਪਿਆਰ ਨੂੰ ਲਾਅਨਤ ਹੈ, (ਇਸ ਵਿਚ ਫਸਿਆ) ਕੋਈ ਵਿਅਕਤੀ ਪ੍ਰਸੰਨ ਨਹੀਂ ਦਿੱਸਦਾ।
[ਵੇਖੋ ੫੪੯]

**ਸੁਖੀ** : ਸੁਖ-ਪੂਰਵਕ। ੫੬੧

**ਮੀਹੁ ਪਇਆ ਪਰਮੇਸਰਿ ਪਾਇਆ ॥**
**ਜੀਅ ਜੰਤ ਸਭਿ ਸੁਖੀ ਵਸਾਇਆ ॥...੧ ॥**
ਮਾਝ, ਮਹਲਾ ੫, ੩੯, ਸਫ਼ਾ ੧੦੫

**ਅਰਥ** : ਪਰਮੇਸ਼ਰ ਨੇ ਵਸਾਇਆ, (ਤਾਂ) ਮੀਂਹ ਵਸ ਗਿਆ। (ਮੀਂਹ ਪਾ ਕੇ ਰੱਬ ਨੇ) ਸਾਰੇ ਜੀਵ-ਜੰਤਾਂ ਨੂੰ ਸੁਖ-ਪੂਰਵਕ ਵਸਾ ਦਿੱਤਾ ਹੈ।
[ਵੇਖੋ ੫੪੯]

**ਸੁਖੀ** : ਭਟਕਣਾ-ਮੁਕਤ। ੫੬੨

**ਸਲੋਕ ॥ ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥**
**ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧**
ਗਉੜੀ (ਬਾ. ਅ.), ਮਹਲਾ ੫, ਪਉੜੀ ੨੩, ਸਫ਼ਾ ੨੫੪
ਵੇਖੋ **'ਐਸੀ'** III-੭੫੨

[ਵੇਖੋ ੫੪੯]

**ਸੁਖੀ** : ਚੈਨ ਨਾਲ। ੫੬੩

**ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥...੧ ॥**
ਭੈਰਉ, ਮਹਲਾ ੫, ੪੫, ਸਫ਼ਾ ੧੧੪੮

**ਅਰਥ** : (ਉਹ ਮਨੁੱਖ) ਸ਼ਰਮ ਨਾਲ ਮਰ ਜਾਂਦਾ ਹੈ, ਜੋ (ਪ੍ਰਭੂ ਦਾ) ਨਾਮ ਨਹੀਂ ਲੈਂਦਾ। ਨਾਮ ਤੋਂ ਬਿਨਾ (ਕੋਈ) ਚੈਨ ਨਾਲ ਕਿਵੇਂ ਸੌਂ ਸਕਦਾ ਹੈ ?
[ਵੇਖੋ ੫੪੯]

**ਸੁਖੀ** : ਸੁੱਕੀ। ੫੬੪

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥**
ਸਲੋਕ, ਫਰੀਦ, ੨੯, ਸਫ਼ਾ ੧੩੭੯

**ਅਰਥ** : ਹੇ ਫਰੀਦ ! (ਆਪਣੀ ਮਿਹਨਤ ਨਾਲ ਕਮਾਈ) ਰੁਖੀ-ਸੁੱਕੀ ਖਾ ਕੇ ਠੰਢਾ ਪਾਣੀ ਪੀ ਲੈ। ਕਿਸੇ ਦੂਜੇ ਦੀ ਘਿਓ-ਲਗੀ (ਰੋਟੀ) ਵੇਖ ਕੇ ਆਪਣਾ ਦਿਲ (ਕਦੇ) ਨਾ ਤਰਸਾਈਂ।
**ਰੁਖੀ**- ਖ਼ੁਸ਼ਕ, ਬਿਨਾ ਘਿਓ ਲਗਾਏ। **ਚੋਪੜੀ**- ਘਿਓ-ਲਗੀ।
[ਵੇਖੋ ੩੭੦]

**ਸੁਖੀ (ਹੂੰ ਸੁਖਿ)** : ਸਾਰੇ ਸੁਖਾਂ ਤੋਂ ਵਡਾ ਸੁਖ, ਸ੍ਰੇਸ਼ਠ-ਸੁਖ। ੫੬੫

**ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥...੯ ॥**
ਸਿਰੀ., ਮਹਲਾ ੫, ੨, ਸਫ਼ਾ ੭੩

**ਅਰਥ** : ਮੈਂ ਸ੍ਰੇਸ਼ਠ-ਸੁਖ ਪ੍ਰਾਪਤ ਕਰ ਲਿਆ ਹੈ। ਗੁਰੂ ਨੇ (ਮੇਰੇ) ਹਿਰਦੇ ਵਿਚ ਸ਼ਬਦ ਵਸਾ ਦਿੱਤਾ ਹੈ।
[ਵੇਖੋ ੪੦੦]

**ਸੁਖੀ (ਹੋਇ)** : ਸੁਖੀ ਜੀਵਨ ਵਾਲੇ ਹੋ ਕੇ। ੫੬੬

**ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥ ੧ ॥**

ਗਉੜੀ (ਗੁਆ.), ਮਹਲਾ ੫, ੯੩, ਸਫ਼ਾ ੧੮੪

**ਅਰਥ** : ਸਤਿਗੁਰੂ ਇਹੋ ਜਿਹਾ ਦਾਤਾ ਕਹੀਦਾ ਹੈ ਕਿ (ਉਸ ਦੇ ਮਿਲਾਪ ਨਾਲ ਸਾਡੇ) ਦੁਖ ਨਸ਼ਟ ਹੋ ਜਾਂਦੇ ਹਨ ਅਤੇ ਸੁਖੀ ਜੀਵਨ ਵਾਲੇ ਹੋ ਕੇ (ਸੰਸਾਰ ਵਿਚ) ਰਹੀਦਾ ਹੈ।

[ਵੇਖੋ ੫੪੯]

**ਸੁਖੀ (ਨੈਣੀ ਸੁਖੀ)** : ਸਿਰਫ਼ ਵੇਖਣ ਨੂੰ ਸੁਖੀ, (ਭਾਵ ਜੋ ਸੁਖੀ ਪ੍ਰਤੀਤ ਹੁੰਦਾ ਹੈ)। ੫੬੭

**ਸਲੋਕ ਮਃ ੫ ॥ ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੫, ਸਫ਼ਾ ੫੧੯

**ਅਰਥ** : ਨਾਨਕ (ਆਖਦਾ ਹੈ ਕਿ) ਪਰਮਾਤਮਾ ਦੇ ਨਾਮ ਤੋਂ ਬਿਨਾ ਕਿਸੇ ਦਾ (ਕਦੇ) ਦੁਖ ਦੂਰ ਨਹੀਂ ਹੋਇਆ। (ਨਾਮ-ਹੀਣ ਵਿਅਕਤੀ) ਸਿਰਫ਼ ਵੇਖਣ ਨੂੰ ਸੁਖੀ ਜਾਪਦਾ ਹੈ, (ਉਸ ਦੀ) ਮਾਇਆ ਦੀ ਭੁਖ ਬਿਲਕੁਲ ਦੂਰ ਨਹੀਂ ਹੁੰਦੀ ਅਤੇ ਮਨ ਵਿਚ ਚਿੰਤਾ ਹੁੰਦੀ ਹੈ।

[ਵੇਖੋ ੫੪੯]

**ਸੁਖੀ (ਬਸੈ)** : ਸੁਖੀ ਰਹਿੰਦਾ ਹੈ। ੫੬੮

**ਸਲੋਕੁ ॥ ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥**
**ਬਡੇ ਬਡੇ ਅੰਹਕਾਰੀਆ ਨਾਨਕ ਗਰਬਿ ਗਲੇ ॥ ੧ ॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੮

**ਅਰਥ** : ਨਿਮਰਤਾ ਵਾਲਾ ਵਿਅਕਤੀ ਆਪਾ-ਭਾਵ ਤਿਆਗ ਕੇ ਅਤੇ ਨੀਵਾਂ ਹੋ ਕੇ ਸੁਖੀ ਰਹਿੰਦਾ ਹੈ। ਨਾਨਕ (ਆਖਦਾ ਹੈ ਕਿ) ਵਡੇ-ਵਡੇ ਅਹੰਕਾਰੀ ਲੋਕ (ਆਪਣੇ) ਅਭਿਮਾਨ ਵਿਚ ਹੀ ਗਲ ਜਾਂਦੇ ਹਨ।

[ਵੇਖੋ ੫੪੯]

**ਸੁਖੀ (ਭਏ)** : ਸੁਖੀ ਹੋ ਗਿਆ। ੫੬੯

**ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥**
**ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥**

ਗਉੜੀ (ਥਿਤੀ), ਮਹਲਾ ੫, ਪਉੜੀ ੧੫, ਸਫ਼ਾ ੩੦੦
ਵੇਖੋ 'ਅਮਾਵਸ' II-੨੯੭੫

[ਵੇਖੋ ੫੪੯]

**ਸੁਖੀ (ਵਲਾਈਂ)** : ਸੁਖ ਸਹਿਤ ਬਿਤੀਤ ਕਰ ਰਿਹਾ ਹਾਂ। ੫੭੦

**ਤੁਮਰਾ ਦੀਆ ਪੈਨਉ ਖਾਈਂ ॥ ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈਂ ॥ ੨ ॥**

ਆਸਾ, ਮਹਲਾ ੫, ੬੦, ਸਫ਼ਾ ੩੮੬

**ਅਰਥ** : ਹੇ ਪ੍ਰਭੂ ! (ਮੈਂ) ਤੇਰਾ ਦਿੱਤਾ ਪਹਿਨਦਾ ਅਤੇ ਖਾਂਦਾ ਹਾਂ। ਤੇਰੀ (ਹੀ) ਕ੍ਰਿਪਾ ਨਾਲ (ਮੈਂ ਜੀਵਨ) ਸੁਖ ਸਹਿਤ ਬਿਤੀਤ ਕਰ ਰਿਹਾ ਹਾਂ।

[ਵੇਖੋ ੫੪੯]

**ਸੁਖੀਅਨ** : ਸੁਖੀ ਦਾ ਬਹੁਵਚਨ, ਸੁਖੀਆਂ। ੫੭੧

**ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥**
**ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥ ੨ ॥**

ਗੂਜਰੀ, ਮਹਲਾ ੫, ੮, ਸਫ਼ਾ ੫੦੭

**ਅਰਥ** : ਹੇ ਪ੍ਰਭੂ ! ਸੁਖੀਆਂ ਵਿਚ ਤੂੰ (ਵਡਾ) ਸੁਖੀ ਕਿਹਾ ਜਾਂਦਾ ਹੈਂ ਅਤੇ ਦਾਨ ਦੇਣ ਵਾਲਿਆਂ ਵਿਚ ਸ਼ਿਰੋਮਣੀ ਦਾਤਾ ਹੈਂ। ਤੇਜ-ਪ੍ਰਤਾਪ ਵਾਲਿਆਂ ਵਿਚ ਤੂੰ ਬਹੁਤ ਤੇਜਵਾਨ ਆਖੀਦਾ ਹੈਂ ਅਤੇ ਰਸਿਕਾਂ ਵਿਚ ਰੱਤਾ ਹੋਇਆ (ਭਾਵ ਪਰਮ-ਰਸੀਆ) ਹੈਂ।

**ਦਾਤਨ**- ਦਾਤਿਆਂ। **ਸਿਰਿ**- ਵਡਾ, ਸ਼ਿਰੋਮਣੀ। **ਤੇਜਨ**- ਤੇਜ-ਪ੍ਰਤਾਪ ਵਾਲਿਆਂ। **ਤੇਜਵੰਸੀ**- ਤੇਜਵਾਨ। **ਰਾਤਾ**- ਰੱਤਾ ਹੋਇਆ।

[ਵੇਖੋ ੫੪੯]

**ਸੁਖੀਆ** : ਸੁਖੀ। ੫੭੨

**ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥**
**ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥...੩ ॥**

ਮਾਝ (ਅਸ.), ਮਹਲਾ ੫, ੩੬, ਸਫ਼ਾ ੧੩੧

**ਅਰਥ** : ਉਹ ਕੌਣ ਹੈ, (ਜੋ) ਸੁਖੀ ਹੈ ? ਉਹ ਕੌਣ ਹੈ, (ਜੋ ਦੁਖੀ ਹੈ) ? ਉਹ ਕੌਣ ਹੈ, (ਜੋ) ਸਨਮੁਖ ਹੈ ? ਕੌਣ ਬੇਮੁਖ ਹੈ ?

[ਵੇਖੋ ੫੪੯]

**ਸੁਖੀਆ** : ਸੁਖੀ ਰਹਿਣ ਨਾਲ। ੫੭੩

**ਸਲੋਕ ਮ: ੧॥**
**ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥**
**ਨਾ ਸਤਿ ਮੂੰਡਿ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ॥...॥੧॥**

ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੨
ਵੇਖੋ 'ਸਤਿ' III-੨੨੩੨

[ਵੇਖੋ ੫੪੯]

**ਸੁਖੀਆ** : ਸੌਖਾ (ਭਾਵ ਪਦਾਰਥਕ ਖ਼ੁਸ਼ੀਆਂ ਵਿਚ ਮਸਤ)। ੫੭੪

**ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥**
**ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥ ੧ ॥**

ਸਾਰਗ, ਮਹਲਾ ੫, ੧੦੮, ਸਫ਼ਾ ੧੨੨੫

ਵੇਖੋ 'ਸਵੰਤ' IV-੧੧੩੨
[ਵੇਖੋ ਪ੪੯]

**ਸੁਖੀਆ (...ਕਰਣੇ) :** ਸੁਖੀ ਕਰਨ ਵਾਲਾ। ਪ੭ਪ
**ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥**
**ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥**
ਗਉੜੀ (ਵਾਰ), ਮਹਲਾ ਪ, ਪਉੜੀ ੯, ਸਫ਼ਾ ੩੨੦
**ਅਰਥ** : ਉਥੇ (ਅਰਥਾਤ ਸਤਿਸੰਗ ਵਿਚ) ਸੁਖੀ ਕਰਨ ਵਾਲਾ ਹਰੀ-ਨਾਮ-ਅਮ੍ਰਿਤ ਵੰਡਿਆ ਜਾਂਦਾ ਹੈ। (ਅਮ੍ਰਿਤ ਪ੍ਰਾਪਤ ਕਰਨ ਵਾਲੇ ਮਨੁੱਖ) ਜਮ ਦੇ ਰਸਤੇ 'ਤੇ ਨਹੀਂ ਤੋਰੇ ਜਾਂਦੇ, ਨਾ ਹੀ (ਉਹ) ਫਿਰ ਮਰਦੇ ਹਨ (ਅਰਥਾਤ ਉਹ ਆਵਾਗਵਣ ਤੋਂ ਮੁਕਤ ਹੋ ਜਾਂਦੇ ਹਨ)।
**ਪੰਥਿ**- ਰਸਤੇ 'ਤੇ। **ਨ ਪਾਈਅਹਿ**- ਨਹੀਂ ਤੋਰੇ ਜਾਂਦੇ।
[ਵੇਖੋ ਪ੪੯]

**ਸੁਖੀਏ :** ਸੁਖੀ। ਪ੭੬
**ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥**
**ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥ ੩ ॥**
ਸਿਰੀ., ਮਹਲਾ ੩, ੩੪, ਸਫ਼ਾ ੨੬
**ਅਰਥ** : ਮੈਂ ਉਨ੍ਹਾਂ ਦੇ ਸਦਕੇ ਜਾਂਦਾ ਹਾਂ, ਜਿਨ੍ਹਾਂ ਦਾ ਨਾਮ ਨਾਲ ਪਿਆਰ ਲਗਿਆ ਹੈ। ਚਾਰੇ ਜੁਗਾਂ ਵਿਚ ਉਹੋ ਸੁਖੀ ਹਨ, ਜਿਨ੍ਹਾਂ ਕੋਲ ਨਾ ਮੁਕਣ ਵਾਲਾ ਬੇਅੰਤ ਨਾਮ (-ਧਨ) ਹੈ।
**ਸੇਈ**- ਉਹੋ। **ਚਹੁ ਜੁਗੀ**- ਚੌਂਹਾਂ ਜੁਗਾਂ ਵਿਚ। **ਅਖੁਟੁ**- ਨਾ ਮੁਕਣ ਵਾਲਾ।
[ਵੇਖੋ ਪ੪੯]

**ਸੁਖੁ :** ਅਧਿਆਤਮਕ ਆਨੰਦ। ਪ੭੭
**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥**
**ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥...੧ ॥**
ਆਸਾ, ਮਹਲਾ ਪ, ੮ਪ, ਸਫ਼ਾ ੩੯੧
**ਅਰਥ** : ਪਰਮੇਸ਼ਰ ਦੀ ਪ੍ਰੀਤ ਤੋਂ ਹਮੇਸ਼ਾ ਅਧਿਆਤਮਕ ਆਨੰਦ ਮਿਲਦਾ ਹੈ। ਪ੍ਰਭੂ ਦੀ ਪ੍ਰੀਤ ਨਾਲ ਕੋਈ ਵੀ ਦੁਖ ਨਹੀਂ ਲਗਦਾ।
[ਵੇਖੋ ੪੦੦]

**ਸੁਖੁ :** ਮਾਨਸਿਕ ਸ਼ਾਂਤੀ। ਪ੭੮
**ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ**
**ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥ ੧ ॥**
ਆਸਾ, ਮਹਲਾ ਪ, ੧ਪ੧, ਸਫ਼ਾ ੪੦੮
**ਅਰਥ** : ਹੇ ਪਰਮੇਸ਼ਰ ! ਸਮ੍ਰਿਤੀਆਂ ਅਤੇ ਸ਼ਾਸਤ੍ਰਾਂ (ਦੁਆਰਾ ਨਿਰਧਾਰਿਤ) ਕਰਮ ਬਥੇਰੇ ਕੀਤੇ ਹਨ, (ਪਰ) ਤੁਹਾਡੇ ਦਰਸ਼ਨਾਂ ਬਿਨਾ ਮਾਨਸਿਕ ਸ਼ਾਂਤੀ ਨਹੀਂ ਮਿਲੀ।
[ਵੇਖੋ ੪੦੦]

**ਸੁਖੁ :** (ਭੌਤਿਕ) ਸੁਖ। ਪ੭੯
**ਸਲੋਕੁ ਮਃ ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**
**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥ ੧ ॥**
ਆਸਾ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੪੬੯
**ਅਰਥ** : (ਸੰਸਾਰ ਵਿਚ) ਦੁਖ (ਮਾਨੋ ਬਿਮਾਰੀਆਂ ਦਾ) ਇਲਾਜ ਹੈ, (ਪਰ ਭੌਤਿਕ) ਸੁਖ (ਜੀਵਾਂ ਲਈ) ਰੋਗ ਬਣ ਗਿਆ ਹੈ, ਜੇ (ਆਤਮਕ) ਆਨੰਦ ਮਿਲ ਜਾਵੇ, ਤਾਂ (ਦੁਖ) ਨਹੀਂ ਲਗਦਾ। ਹੇ ਪ੍ਰਭੂ ! ਤੂੰ ਸਿਰਜਣਹਾਰ ਕਰਤਾਰ ਹੈਂ, ਮੈਂ (ਕੁਝ ਵੀ) ਨਹੀਂ, ਜੇ ਮੈਂ ਕੁਝ ਕਰਦਾ ਹਾਂ, ਤਾਂ ਹੁੰਦਾ ਨਹੀਂ ਹੈ।
[ਵੇਖੋ ੪੦੦]

**ਸੁਖੁ :** ਸੁਖ ਨੂੰ। ਪ੮੦
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**
ਜਪੁ, ਮਹਲਾ ੧, ਪ, ਸਫ਼ਾ ੨
**ਅਰਥ** : (ਅਕਾਲ-ਪੁਰਖ ਦੇ ਗੁਣ ਗਾਉਣ ਅਤੇ ਸੁਣਨ ਵਾਲਾ ਵਿਅਕਤੀ) ਦੁਖ ਨੂੰ ਦੂਰ ਕਰ ਕੇ ਸੁਖ ਨੂੰ ਹਿਰਦੇ ਰੂਪ ਘਰ ਵਿਚ ਵਸਾ ਲੈਂਦਾ ਹੈ।
**ਪਰਹਰਿ**- ਦੂਰ ਕਰ ਕੇ। **ਘਰਿ**- ਹਿਰਦੇ ਰੂਪ ਘਰ ਵਿਚ।
[ਵੇਖੋ ੪੦੦]

**ਸੁਖੁ :** ਸੁਖਮਈ। ਪ੮੧
**ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥**
**ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥ ...੧ ॥**
ਬਿਹਾ. (ਛੰਤ), ਮਹਲਾ ਪ, ੪, ਸਫ਼ਾ ਪ੪੪
**ਅਰਥ** : ਹੇ ਸੁਖਮਈ ਸੁੰਦਰ ਰਾਤੇ ! ਪਿਆਰੇ ਨਾਲ ਪਿਆਰ ਲਗਿਆ ਹੈ, ਲੰਬੀ ਹੋ ਜਾ। ਹੇ ਦੁਖਦਾਈ ਨੀਂਦਰੇ ! ਛੋਟੀ ਹੋ ਜਾ, (ਤਾਂ ਜੁ) ਪਿਆਰੇ ਦੇ ਚਰਨਾਂ ਨੂੰ ਸਦਾ ਛੋਂਹਦੀ ਰਹਾਂ।
**ਵਧੁ**- ਲੰਬੀ ਹੋ ਜਾ। **ਰੈਨੜੀਏ**- ਹੇ ਸੁੰਦਰ ਰਾਤੇ। **ਪ੍ਰਿਅ**- ਪਿਆਰੇ ਦਾ। **ਘਟੁ**- ਛੋਟੀ ਹੋ ਜਾ। **ਦੁਖ**- ਦੁਖਦਾਈ। **ਨੀਦੜੀਏ**- ਹੇ ਨੀਂਦਰੇ। **ਪਰਸਉ**- ਛੂਹ ਲਵਾਂ। **ਸਦਾ ਪਗਾ**- ਹਮੇਸ਼ਾ ਚਰਨਾਂ ਨੂੰ।
[ਵੇਖੋ ੪੦੦]

**ਸੁਖੁ (ਸਮਾਧਿ ਸੁਖੁ) :** ਲਿਵ-ਲੀਨਤਾ ਵਾਲਾ ਆਨੰਦ। ਪ੮੨
**ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ**
**ਸਦਾ ਨਾਮ ਨੀਸਾਣੁ ਸੋਹੈ ॥**
ਸਵ., ਮਹਲੇ ੨ ਕੇ, ਕਲੵ ੮, ਸਫ਼ਾ ੧੩੯੨

**ਅਰਥ** : ਨਾਮ (ਵਿਕਾਰ ਰੂਪ ਰੋਗਾਂ ਲਈ) ਦਵਾਈ ਹੈ, ਨਾਮ (ਜੀਵਨ ਦਾ) ਸਹਾਰਾ ਹੈ ਅਤੇ ਨਾਮ ਹੀ ਲਿਵ-ਲੀਨਤਾ ਵਾਲਾ ਆਨੰਦ ਹੈ, (ਗੁਰੂ ਅੰਗਦ ਦੇ ਦਰਬਾਰ ਵਿਚ ਪਰਮੇਸ਼ਰ ਦੇ ਨਾਮ ਦਾ) ਝੰਡਾ ਸਦਾ ਸ਼ੋਭਦਾ ਹੈ।
**ਅਵਖਧੁ**- ਔਸ਼ਧੀ, ਦਵਾਈ। **ਸੋਹੈ**- ਸ਼ੋਭਦਾ ਹੈ।
[ਵੇਖੋ ੪੦੦]

## ਸੁਖੁ (ਸਾਚੁ ਸੁਖੁ) : ਸਦੀਵੀ ਸੁਖ। ੫੮੩

**ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥**
**ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ॥ ੨ ॥**

ਪ੍ਰਭਾਤੀ, ਮਹਲਾ ੧, ੧੭, ਸਫ਼ਾ ੧੩੩੨

**ਅਰਥ** : ਜਿਸ ਨੂੰ ਗੁਰੂ ਦੀ ਸਿਖਿਆ ਦਾ ਸਦੀਵੀ ਸੁਖ ਮਿਲਿਆ ਹੈ, ਉਸ ਦੀ ਕੀ ਉਪਮਾ ਕਹੀ ਜਾਏ (ਭਾਵ ਕਿਸੇ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ) ? ਗੁਰੂ ਦੇ ਉਪਦੇਸ਼ ਦੀ ਖੋਜ ਕੀਤਿਆਂ ਮਾਣਿਕ, ਹੀਰੇ, ਰਤਨ ਆਦਿ (ਕੀਮਤੀ) ਪਦਾਰਥ ਪ੍ਰਾਪਤ ਕਰੀਦੇ ਹਨ।
[ਵੇਖੋ ੪੦੦]

## ਸੁਖੁ (ਗਰੂ ਸੁਖੁ) : ਵਡਾ ਸੁਖ। ੫੮੪

**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥**

ਸਵ., ਮਹਲੇ ੪ ਕੇ, ਨਲ੍ਹ ੧੦, ਸਫ਼ਾ ੧੪੦੦

**ਅਰਥ** : (ਨਲ੍ਹ ਭੱਟ ਕਹਿੰਦਾ ਹੈ ਕਿ) ਉਸ (ਰਾਮਦਾਸ) ਗੁਰੂ ਦਾ ਮੁਖੜਾ ਵੇਖ ਕੇ (ਮੈਂ) ਵਡਾ ਸੁਖ ਪ੍ਰਾਪਤ ਕੀਤਾ ਹੈ, (ਮੇਰਾ ਕਈ) ਸਾਲਾਂ ਦਾ ਦੁਖ ਦੂਰ ਹੋ ਗਿਆ ਹੈ।
**ਬਰਖਨ ਕੋ**- ਸਾਲਾਂ ਦਾ। **ਸੁ**- ਉਸ, ਗੁਰੂ ਰਾਮਦਾਸ।
[ਵੇਖੋ ੪੦੦]

## ਸੁਖੁ (ਊਪਜੈ) : ਸੁਖ ਮਿਲਦਾ ਹੈ। ੫੮੫

**ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥ ੪ ॥**

ਸਿਰੀ. (ਅਸ.), ਮਹਲਾ ੧, ੯, ਸਫ਼ਾ ੫੮

**ਅਰਥ** : ਗੁਰਮੁਖਾਂ ਦੀ ਸੰਗਤ ਵਿਚ ਜਾਣ ਨਾਲ ਸੁਖ ਮਿਲਦਾ ਹੈ, (ਕਿਉਂਕਿ) ਗੁਰੂ ਦੇ ਉਪਦੇਸ਼ ਦੁਆਰਾ ਨਾਮ (ਜੀਵਨ ਦਾ) ਆਸਰਾ ਬਣ ਜਾਂਦਾ ਹੈ।
[ਵੇਖੋ ੪੦੦]

## ਸੁਖੁ (ਸਹਣਾ) : ਸੁਖ ਜਾਣ ਕੇ ਸਹਾਰਨਾ ਹੈ। ੫੮੬

**ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥**
**ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥ ੩ ॥**

ਮਾਝ, ਮਹਲਾ ੫, ੪੦, ਸਫ਼ਾ ੧੦੬

**ਅਰਥ** : ਹੇ ਪ੍ਰਭੂ ! (ਮੈਂ) ਤੇਰੇ ਕੋਲੋਂ ਹੀ (ਸਭ ਕੁਝ) ਲੈਣਾ ਹੈ, ਤੂੰ ਹੀ ਮੇਰਾ ਜ਼ੇਵਰ ਆਦਿ (ਭਾਵ ਅਧਿਆਤਮਕ ਸ਼ਿੰਗਾਰ) ਹੈਂ। (ਸੁਖ ਹੋਵੇ ਜਾਂ ਦੁਖ) ਜੋ ਤੂੰ ਦੇਵੇਂ, (ਮੈਂ) ਉਸੇ ਨੂੰ ਸੁਖ ਜਾਣ ਕੇ ਸਹਾਰਨਾ ਹੈ। ਜਿਥੇ (ਤੂੰ) ਰਖੇਂ, ਉਥੇ ਹੀ ਸਵਰਗ ਹੈ, ਤੂੰ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈਂ ਜੀ।
**ਲਹਣਾ**- ਲੈਣਾ ਹੈ। **ਗਹਣਾ**- ਜ਼ੇਵਰ (ਭਾਵ ਅਧਿਆਤਮਕ ਸ਼ਿੰਗਾਰ)। **ਬੈਕੁੰਠੁ**- ਸਵਰਗ। **ਤਿਥਾਈ**- ਉਥੇ। **ਪ੍ਰਤਿਪਾਲਾ**- ਪਾਲਣਾ ਕਰਨ ਵਾਲਾ।
[ਵੇਖੋ ੪੦੦]

## ਸੁਖੁ (ਸੀਗਾਰੁ) : ਸੁਖ ਰੂਪ ਗਹਿਣਾ। ੫੮੭

**ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥**
**ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥ ੩ ॥**

ਪ੍ਰਭਾਤੀ, ਮਹਲਾ ੩, ੧, ਸਫ਼ਾ ੧੩੩੩

**ਅਰਥ** : ਸੱਚੇ ਗੁਰੂ ਨੇ (ਸਿੱਖ ਨੂੰ) ਸੁਖ ਰੂਪ ਸ਼ਿੰਗਾਰ ਵਿਖਾ ਦਿੱਤਾ ਹੈ ਕਿ ਨਾਮ ਵਿਚ ਹੀ ਵਡੀ ਮਹਾਨਤਾ ਹੈ (ਭਾਵ ਨਾਮ ਨਾਲ ਜੀਵਨ ਸ਼ਿੰਗਾਰਿਆਂ ਉਹ ਸ਼ੋਭਾ ਮਿਲਦੀ ਹੈ, ਜੋ ਹੋਰ ਸ਼ਿੰਗਾਰ ਕੀਤਿਆਂ ਨਹੀਂ ਮਿਲਦੀ)। ਨਾਮ ਦੇ ਅਮੁਕ ਭੰਡਾਰ ਭਰੇ ਹੋਏ ਹਨ, (ਜਿਨ੍ਹਾਂ ਵਿਚ) ਕਦੇ ਘਾਟ ਨਹੀਂ ਆਉਂਦੀ, ਹੇ ਭਾਈ ! ਸਦਾ ਪਰਮੇਸ਼ਰ ਦੀ (ਸਿਮਰਨ ਰੂਪ) ਸੇਵਾ ਕਰੋ।
**ਅਖੁਟ**- ਅਮੁਕ। **ਤੋਟਿ**- ਘਾਟ।
[ਵੇਖੋ ੪੦੦]

## ਸੁਖੁ (ਸੁਖੁ) : ਸੁਖ ਹੀ ਸੁਖ। ੫੮੮

**ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥**
**ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ**
**ਤਾਂ ਸਤਿਗੁਰ ਸਰਨਿ ਪਵੀਜੈ ॥ ੫ ॥**

ਕਲਿ. (ਅਸ.), ਮਹਲਾ ੪, ੬, ਸਫ਼ਾ ੧੩੨੬

**ਅਰਥ**: ਹੇ ਭਾਈ ! ਹੇ ਸੰਤੋ ! ਹੇ ਸੇਵਕੋ ! ਸੁਣੋ, ਗੁਰੂ ਨੇ ਬਾਂਹ ਉਚੀ ਉਠਾਈ ਅਤੇ ਕੂਕ ਕੇ ਕਿਹਾ, ਕਿ ਜੇ ਤੁਸੀਂ ਆਪਣੇ ਵਾਸਤੇ ਸਦਾ ਸੁਖ ਹੀ ਸੁਖ ਚਾਹੁੰਦੇ ਹੋ, ਤਾਂ ਸੱਚੇ ਗੁਰੂ ਦੀ ਸ਼ਰਨ ਵਿਚ ਪੈ ਜਾਓ।
**ਕਾਢੀ**- ਉਚੀ ਉਠਾਈ। **ਕੁਕੀਜੈ**- ਕੂਕ ਕੇ ਕਿਹਾ ਹੈ। **ਆਤਮ ਕਉ**- ਆਪਣੇ ਵਾਸਤੇ। **ਲੋੜਹੁ**- ਚਾਹੁੰਦੇ ਹੋ। **ਪਵੀਜੈ**- ਪਏ ਰਹੋ।
[ਵੇਖੋ ੪੦੦]

## ਸੁਖੁ (ਸੁਭਾਨੁ) : ਅਸਚਰਜ ਆਨੰਦ। ੫੮੯

**ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥ ੩ ॥**

ਸਿਰੀ., ਮਹਲਾ ੧, ੧੯, ਸਫ਼ਾ ੨੧

**ਅਰਥ** : ਮਨਮੁਖ ਨੂੰ ਸੁਖ ਪ੍ਰਾਪਤ ਨਹੀਂ ਹੁੰਦਾ, (ਪਰ) ਗੁਰਮੁਖ ਨੂੰ ਅਸਚਰਜ ਆਨੰਦ ਮਿਲਦਾ ਹੈ।
[ਵੇਖੋ ੪੦੦]

**ਸੁਖੁ (ਹੋਇ) :** ਸੁਖ ਪ੍ਰਾਪਤ ਹੁੰਦਾ ਹੈ। ੫੯੦

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**

ਗਉੜੀ ਦੀਪਕੀ (ਸੋਹਿਲਾ), ਮਹਲਾ ੧, ੧, ਸਫ਼ਾ ੧੨

**ਅਰਥ** : (ਹੇ ਸਤਿਸੰਗੀਓ !) ਤੁਸੀਂ ਮੇਰੇ ਨਿਰਭੈ (ਪਰਮੇਸ਼ਰ) ਦੀ ਸ਼ੋਭਾ ਦਾ ਗੀਤ ਗਾਓ। ਮੈਂ ਕੁਰਬਾਨ ਹਾਂ (ਉਸ) ਮਹਿਮਾ-ਗੀਤ ਤੋਂ ਜਿਸ ਤੋਂ ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ।

**ਸੋਹਿਲਾ**- ਸ਼ੋਭਾ ਦਾ ਗੀਤ। **ਵਾਰੀ**- ਕੁਰਬਾਨ ਹਾਂ।

[ਵੇਖੋ ੪੦੦]

**ਸੁਖੇ :** ਸੁਖੀ (ਹੁੰਦੀ) ਹਾਂ। ੫੯੧

**ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥**
**ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥ ੨ ॥**

ਸੂਹੀ (ਅਸ.), ਮਹਲਾ ੫, ੪, ਸਫ਼ਾ ੭੬੧

**ਅਰਥ** : (ਹੇ ਪਰਮੇਸ਼ਰ !) ਤੂੰ (ਮੇਰਾ) ਮਿੱਤਰ ਹੈਂ, ਤੂੰ (ਹੀ) ਪਿਆਰਾ ਹੈਂ, ਮੈਨੂੰ ਤੇਰੇ ਉਤੇ ਬਹੁਤ ਮਾਣ ਹੈ। ਜਦੋਂ ਤੂੰ ਹਿਰਦੇ ਵਿਚ ਵਸਦਾ ਹੈਂ, ਤਾਂ ਸੁਖੀ (ਹੁੰਦੀ) ਹਾਂ, (ਮੇਰਾ) ਨਿਮਾਣੀ ਦਾ ਤੂੰ ਮਾਣ ਹੈਂ।

[ਵੇਖੋ ੫੪੯]

**ਸੁਖੇ (ਸੁਖਿ) :** ਸੁਖ ਹੀ ਸੁਖ ਵਿਚ। ੫੯੨

**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥**
**ਜਨ ਨਾਨਕ ਸੁਖੇ ਸੁਖਿ ਵਿਹਾਇ ॥ ੪ ॥**

ਆਸਾ, ਮਹਲਾ ੫, ੩, ਸਫ਼ਾ ੩੭੧

ਵੇਖੋ '**ਸਰੇਸਟ**' IV-੧੦੩੦

[ਵੇਖੋ ੫੪੯]

**ਸੁਖੇਟਿਆ :** ਸੁਖ ਨਾਲ ਭਰਪੂਰ। ੫੯੩

**ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥**
**ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥**

ਗਉੜੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੫੨੦

ਵੇਖੋ '**ਸੁਖਿ (ਸੁਖੇਟਿਆ)**' V-੫੫੫

**ਨੋਟ** : ਇਹ ਸ਼ਬਦ 'ਸੁਖਿ' ਅਤੇ 'ਅਟਿਆ' ਦੇ ਸੰਜੋਗ ਤੋਂ ਬਣਿਆ ਹੈ। 'ਸੁਖਿ' ਦਾ ਅਰਥ 'ਸੁਖ ਵਿਚ' ਜਾਂ 'ਸੁਖ ਨਾਲ' ਹੈ ਅਤੇ 'ਅਟਿਆ' ਦਾ ਅਰਥ 'ਭਰਿਆ ਹੋਇਆ' ਹੈ। ਇਸ ਤਰ੍ਹਾਂ 'ਸੁਖੇਟਿਆ' ਸ਼ਬਦ ਦਾ ਅਰਥ 'ਸੁਖ ਨਾਲ ਭਰਿਆ ਹੋਇਆ' ਬਣਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਕੇਵਲ ਇਕ ਵਾਰੀ ਵਰਤਿਆ ਗਿਆ ਹੈ।

**ਸੁਖੇਣ :** ਸੁਖ ਦਾ ਘਰ, ਸੁਖਦਾਈ। ੫੯੪

**ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥**
**ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥ ੨੪ ॥**

ਗਾਥਾ, ਮਹਲਾ ੫, ੨੪, ਸਫ਼ਾ ੧੩੬੧

**ਅਰਥ** : ਨਾਨਕ (ਆਖਦਾ ਹੈ ਕਿ) ਸੁਖਦਾਈ ਰਤਨਾਂ (ਵਰਗੇ ਗੁਰੂ-) ਬਚਨ (ਤਿਆਗ ਕੇ) ਕੁਸੁੰਭੇ ਦੇ ਰੰਗਾਂ ਵਿਚ ਮਗਨ ਹੋਣ ਨਾਲ ਦੁਖ, ਰੋਗ ਅਤੇ ਵਿਛੋੜਾ (ਆ ਲਗਦੇ ਹਨ), ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ।

**ਬੈਣ**- ਬਚਨ। **ਰਚਨੰ**- ਮਗਨ ਹੋਇਆਂ। **ਕਸੁੰਭ ਰੰਗਣਃ**- ਕੁਸੁੰਭੇ ਦੇ ਰੰਗਾਂ ਵਿਚ (ਭਾਵ ਮਾਇਆ ਦੇ ਥੋੜ੍ਹ-ਚਿਰੇ ਸੁਖਾਂ ਵਿਚ)। **ਬਿਓਗੰ**- ਵਿਛੋੜਾ। **ਸੁਪਨਹ**- ਸੁਪਨੇ ਵਿਚ।

**ਨੋਟ** : 'ਸੁਖੇਣ' ਸ਼ਬਦ 'ਸੁਖ' ਅਤੇ 'ਅਯਨਮੑ' ਦੀ ਸੰਧੀ ਤੋਂ ਬਣਿਆ ਹੈ। 'ਅਯਨਮੑ' ਦਾ ਅਰਥ ਘਰ ਹੈ। ਇਸ ਤਰ੍ਹਾਂ 'ਸੁਖੇਣ' ਦਾ ਅਰਥ 'ਸੁਖ ਦਾ ਘਰ' ਹੋ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਸੁਖੇਣ' ਸ਼ਬਦ ਦੀ ਵਰਤੋਂ ਕੇਵਲ ਇਕ ਵਾਰ ਹੋਈ ਹੈ।

**ਸੁਖੇਦੀ :** ਸੁਖਦੀ। ੫੯੫

**ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥**
**ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥ ੪ ॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੪

**ਅਰਥ** : ਮੇਰੀ ਹਰ ਇਕ ਆਸ-ਮੁਰਾਦ ਪੂਰੀ ਹੋ ਗਈ ਹੈ, ਪਿਆਰੇ ਨੇ (ਮੇਰਾ) ਵਜੂਦ (ਆਪਣੇ) ਅਸਤਿਤ੍ਵ ਵਿਚ ਅਭੇਦ ਕਰ ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਵਸਤੂ ਲਈ) ਮੈਂ ਸੁਖਣਾ ਸੁਖਦੀ ਸੀ, ਉਹ ਗੁਰੂ ਨਾਲ ਮਿਲ ਕੇ ਪ੍ਰਾਪਤ ਕਰ ਲਈ ਹੈ।

**ਮਨਸਾ**- ਮੁਰਾਦ। **ਪ੍ਰਿਅ**- ਪਿਆਰੇ ਨੇ। **ਅੰਕਿ ਅੰਕੁ**- (ਇਕ) ਅਸਤਿਤ੍ਵ ਵਿਚ (ਦੂਸਰਾ) ਵਜੂਦ (ਅਭੇਦ ਹੋਣਾ)। **ਬਿਨਵੰਤਿ**- ਬੇਨਤੀ ਕਰਦਾ ਹੈ।

[ਸੰਸ. ਸੁਖਾਰ੍ਥਿਨ੍ (ਸੁਖਾਰ੍ਥਿਨੑ) : ਸੁਖ ਮੰਗਣਾ।]

**ਸੁਖੈ :** ਸੁਖ। ੫੯੬

**ਮਃ ੩ ॥ ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ ॥**
**ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ ॥...੨ ॥**

ਮਾਰੂ (ਵਾਰ), ਮਹਲਾ ੩, ਪਉੜੀ ੧੬, ਸਫ਼ਾ ੧੦੯੧

**ਅਰਥ** : (ਮਨਮੁਖਾਂ ਨੂੰ) ਸੇਵਾ ਨਾ ਕਰਨ ਕਰ ਕੇ ਦੁਖ ਲਗਾ ਹੈ ਅਤੇ (ਪਰਮੇਸ਼ਰ ਦਾ) ਹੁਕਮ ਮੰਨ ਲੈਣ ਨਾਲ ਦੁਖ ਚਲਾ ਜਾਂਦਾ ਹੈ। (ਅਕਾਲ-ਪੁਰਖ) ਆਪ ਸੁਖ ਦਾ ਦੇਣ ਵਾਲਾ ਹੈ ਅਤੇ ਆਪ (ਹੀ ਬੁਰੇ ਕਰਮਾਂ ਲਈ) ਸਜ਼ਾ ਦੇਂਦਾ ਹੈ।

[ਵੇਖੋ ੪੦੦]

**ਸੁਖੈ** : ਸੁਖ ਨਾਲ। ੫੯੭

**ਮਃ ੩ ॥ ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥**
**ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥...੩ ॥**

ਰਾਮ. (ਵਾਰ), ਮਹਲਾ ੩, ਪਉੜੀ ੧, ਸਫ਼ਾ ੯੪੭

**ਅਰਥ** : ਸਤਿਗੁਰੂ ਨੂੰ ਮਿਲਿਆਂ ਹਮੇਸ਼ਾ ਸੁਖ ਮਿਲਦਾ ਹੈ, (ਪਰ) ਜਿਸ ਨੂੰ ਉਹ (ਪਰਮਾਤਮਾ) ਆਪ (ਸਤਿਗੁਰੂ ਨਾਲ) ਮਿਲਾ ਦੇਵੇ। (ਇਸ) ਸੁਖ ਨਾਲ ਇਹ ਸੱਚਾ ਗਿਆਨ ਹੁੰਦਾ ਹੈ ਕਿ (ਗੁਰੂ ਦੀ ਕ੍ਰਿਪਾ ਨਾਲ ਮਨੁੱਖ ਦਾ) ਹਿਰਦਾ ਪਵਿੱਤਰ ਹੁੰਦਾ ਹੈ।

**ਬਿਬੇਕੁ**- ਸੱਚਾ ਗਿਆਨ। **ਅੰਤਰੁ**- ਹਿਰਦਾ।

[ਵੇਖੋ ੪੦੦]

**ਸੁਖੈ (ਕਉ)** : ਸੁਖ ਨੂੰ। ੫੯੮

**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥**
**ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥ ੫ ॥**

ਸਿਰੀ. (ਅਸ.), ਮਹਲਾ ੧, ੭, ਸਫ਼ਾ ੫੭

**ਅਰਥ** : (ਇਸ) ਸੁਖ ਨੂੰ (ਭਾਵ ਬਹੁਤੇ ਪਦਾਰਥਾਂ ਨੂੰ ਮੰਗਣ ਨਾਲ) ਬਹੁਤਾ ਦੁਖ (ਪ੍ਰਾਪਤ ਹੁੰਦਾ) ਹੈ, ਮਨਮੁਖ ਨੂੰ ਇਹ ਸਮਝ ਨਹੀਂ ਹੁੰਦੀ। ਜੇ ਸੁਖ ਅਤੇ ਦੁਖ (ਭਾਵ ਪਦਰਾਥਕ ਵਾਧ-ਘਾਟ) ਨੂੰ ਇਕੋ ਜਿਹਾ ਸਮਝ ਲਈਏ, ਤਾਂ ਸ਼ਬਦ ਰਾਹੀਂ (ਮਨ ਨੂੰ) ਵਿੰਨ੍ਹ ਕੇ (ਭਾਵ ਇਸ ਨੂੰ ਸ਼ਬਦ ਨਾਲ ਜੋੜ ਕੇ) ਸੁਖ ਮਿਲਦਾ ਹੈ।

**ਅਗਲਾ**- ਬਹੁਤ। **ਬੂਝ**- ਸਮਝ। **ਭੇਦਿ**- (ਮਨ ਨੂੰ) ਵਿੰਨ੍ਹ ਕੇ।

[ਵੇਖੋ ੪੦੦]

**ਸੁਖੈ (ਅੰਦਰਿ)**: ਸੁਖ ਵਿਚ। ੫੯੯

**ਮਃ ੩ ॥...ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥**
**ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥ ੨ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੫, ਸਫ਼ਾ ੫੫੪

**ਅਰਥ** : ਸਤਿਗੁਰੂ ਦਾ ਭਾਣਾ ਚਿੱਤ ਵਿਚ ਰਖੋ ਅਤੇ (ਪਰਮੇਸ਼ਰ ਦੇ) ਸੱਚੇ ਪਿਆਰ ਨੂੰ (ਨਾਮ ਰੂਪ ਦਾਰੂ ਲੈਣ ਦਾ) ਤਰੀਕਾ ਬਣਾਓ। ਨਾਨਕ (ਆਖਦਾ ਹੈ ਕਿ ਇਸ ਤਰ੍ਹਾਂ ਪਰਮੇਸ਼ਰ) ਇਸ ਲੋਕ ਅੰਦਰ (ਤੁਹਾਨੂੰ) ਸੁਖ ਵਿਚ ਰਖੇਗਾ ਅਤੇ ਅਗੇ (ਪਰਲੋਕ ਵਿਚ) ਪਰਮਾਤਮਾ ਨਾਲ ਖੁਸ਼ੀਆਂ ਮਾਣੋਗੇ।

**ਸੰਜਮੁ**- ਤਰੀਕਾ। **ਰਖਸੀ**- ਰਖੇਗਾ। **ਕੇਲ**- ਖੁਸ਼ੀਆਂ।

[ਵੇਖੋ ੪੦੦]

**ਸੁਖੈਨਾ** : ਸੁਖ ਦੇਣ ਵਾਲਾ। ੬੦੦

**ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥**
**ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥ ੧ ॥**

ਦੇਵ., ਮਹਲਾ ੫, ੨੨, ਸਫ਼ਾ ੫੩੩

ਵੇਖੋ 'ਅਨਿਕ' II-੨੫੫੨

[ਵੇਖੋ ੫੯੪]

**ਸੁਖੈਨਾ** : ਸੁਖ। ੬੦੧

**ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥**
**ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥...੨ ॥**

ਭੈਰਉ (ਅਸ.), ਮਹਲਾ ੫, ੪, ਸਫ਼ਾ ੧੧੫੫-੫੬

**ਅਰਥ** : ਜਿਸ (ਮਨੁੱਖ ਦੇ) ਹਿਰਦੇ ਵਿਚ (ਪਰਮੇਸ਼ਰ ਦਾ) ਨਾਮ ਹੈ, ਉਸ ਕੋਲ (ਵਿਕਾਰਾਂ ਤੋਂ ਬਚਣ ਲਈ) ਕਈ ਕਰੋੜ (ਸੈਨਿਕਾਂ ਦੀ) ਫ਼ੌਜ ਹੈ। ਜਿਸ ਦੇ ਹਿਰਦੇ ਵਿਚ ਨਾਮ ਹੈ, ਉਸ ਨੂੰ ਲਿਵ-ਲੀਨਤਾ ਦਾ ਸੁਖ ਪ੍ਰਾਪਤ ਹੈ।

**ਰਿਦੈ**- ਹਿਰਦੈ ਵਿਚ। **ਕੋਟ**- ਕਰੋੜ। **ਸੈਨਾ**- ਫ਼ੌਜ, ਲਸ਼ਕਰ।

[ਵੇਖੋ ੫੯੪]

**ਸੁਖੈਨੋ** : ਆਸਾਨੀ ਨਾਲ। ੬੦੨

**ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ ॥**
**ਪੰਚ ਭਾਗੇ ਚੋਰ ਸਹਜੇ ਸੁਖੈਨੋ**
**ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੩੭, ਸਫ਼ਾ ੧੩੦੫

**ਅਰਥ** : ਗੁਰਮੁਖਾਂ ਨਾਲ ਮਿਲ ਕੇ ਮੇਰੀ (ਪਦਾਰਥਕ) ਪਿਆਸ ਸ਼ਾਂਤ ਹੋ ਗਈ ਹੈ। ਦਰਸ਼ਨ ਦੇ ਪ੍ਰੇਮ ਵਿਚ ਪ੍ਰਭੂ ਦੇ ਗੁਣ ਗਾਂਦਿਆਂ-ਗਾਂਦਿਆਂ ਸੁਭਾਵਿਕ ਹੀ ਆਸਾਨੀ ਨਾਲ (ਮੇਰੇ ਅੰਦਰੋਂ ਕਾਮਾਦਿ) ਪੰਜ ਚੋਰ ਦੌੜ ਗਏ।

**ਤਿਖ**- ਪਿਆਸ, ਤ੍ਰਿਸ਼ਨਾ। **ਬੂਝਿ**- ਬੁਝ ਗਈ, ਸ਼ਾਂਤ ਹੋ ਗਈ। **ਸਹਜੇ**- ਸੁਭਾਵਿਕ। **ਦਰਸ ਪਿਆਰਿ**- ਦਰਸ਼ਨ ਦੇ ਪ੍ਰੇਮ ਵਿਚ।

[ਸੰਸ. ਸੁਖੇਨ (ਸੁਖੇਨ) : ਆਸਾਨ।]

**ਸੁਖੋ** : ਸੁਖ। ੬੦੩

**ਹਰਿ ਸੰਤਨ ਕਰਿ ਨਮੋ ਨਮੋ ॥**
**ਨਉ ਨਿਧਿ ਪਾਵਹਿ ਅਤੁਲੁ ਸੁਖੋ ॥ ੪ ॥**

ਗਉੜੀ (ਅਸ.), ਮਹਲਾ ੫, ੧੩, ਸਫ਼ਾ ੨੪੧

**ਅਰਥ** : (ਹੇ ਭਾਈ !) ਪਰਮਾਤਮਾ ਦੇ ਸੰਤ-ਜਨਾਂ ਨੂੰ (ਵਾਰ-ਵਾਰ) ਪ੍ਰਣਾਮ ਕਰ। (ਤੂੰ) ਨੌਂ ਖ਼ਜ਼ਾਨਿਆਂ ਦਾ ਅਮਿਤ ਸੁਖ ਪ੍ਰਾਪਤ ਕਰੇਂਗਾ।

[ਵੇਖੋ ੪੦੦]

**ਸੁਖੋ (ਸੁਖੁ)** : ਸੁਖ ਹੀ ਸੁਖ। ੬੦੪

**ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥**
**ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥ ੩ ॥**

ਆਸਾ, ਮਹਲਾ ੫, ੧੪੩, ਸਫ਼ਾ ੪੦੭

ਵੇਖੋ 'ਸਰਨਨ' IV-੭੪੪

[ਵੇਖੋ ੪੦੦]

**ਸੁਗੰਧ** : ਸ੍ਰੇਸ਼ਠ ਗੰਧ। ੬੦੫

**ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥**
**ਹਰਿ ਹਰਿ ਬਾਸੁ ਸੁਗੰਧ ਬਸਾਈ ॥ ੫ ॥**

ਗਉੜੀ, ਕਬੀਰ, ੧੬, ਸਫ਼ਾ ੩੨੬

**ਅਰਥ** : ਪਰਮੇਸ਼ਰ ਮਿਹਰ ਕਰ ਕੇ (ਜਿਸ ਦੇ) ਹਿਰਦੇ ਵਿਚ ਨਾਮ ਟਿਕਾ ਦੇਂਦਾ ਹੈ, ਹਰੀ ਦੇ ਨਾਮ-ਸਿਮਰਨ ਦੀ ਸ੍ਰੇਸ਼ਠ ਗੰਧ ਦੀ ਖ਼ੁਸ਼ਬੋ (ਉਸ ਵਿਚ) ਵਸਾ ਦੇਂਦਾ ਹੈ।

**ਬਾਸੁ**- ਖ਼ੁਸ਼ਬੋ। **ਬਸਾਈ**- ਵਸਾ ਦੇਂਦਾ ਹੈ।

[ਸੰਸ. सुगन्धः (ਸੁਗਨ੍ਧਃ) : ਉੱਤਮ ਗੰਧ, ਖ਼ੁਸ਼ਬੂ ਆਦਿ।
सुगन्धि (ਸੁਗਨ੍ਧਿ) : ਮਧੁਰ ਗੰਧ ਵਾਲਾ, ਖ਼ੁਸ਼ਬੂਦਾਰ ; ਗੁਣਵਾਨ ਵਿਅਕਤੀ, ਪਵਿੱਤਰਾਤਮਾ ਆਦਿ।
ਪ੍ਰਾ. सुअंध (ਸੁਅੰਧ) : ਉੱਤਮ ਗੰਧ, ਖ਼ੁਸ਼ਬੂ ਆਦਿ।
सुअंधि (ਸੁਅੰਧਿ) : ਮਧੁਰ ਗੰਧ ਵਾਲਾ, ਖ਼ੁਸ਼ਬੂਦਾਰ।]

**ਸੁਗੰਧ** : ਸੁਗੰਧਿਤ (ਪੌਣ)। ੬੦੬

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥ ੬ ॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

ਵੇਖੋ **'ਸਾ (ਕਿਛੁ)'** IV-੧੨੪੨

[ਵੇਖੋ ੬੦੫]

**ਸੁਗੰਧ** : ਸੁਗੰਧਿਤ (ਪਦਾਰਥ)। ੬੦੭

**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**

ਬਸੰਤੁ, ਰਾਮਾਨੰਦ, ੧, ਸਫ਼ਾ ੧੧੯੫

ਵੇਖੋ **'ਏਕ (ਦਿਵਸ)'** III-੧੦੬੪

[ਵੇਖੋ ੬੦੫]

**ਸੁਗੰਧ** : ਗੁਣ ਰੂਪ ਸੁਗੰਧੀ। ੬੦੮

**ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ ॥**
**ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥**

ਸਲੋਕ, ਕਬੀਰ, ੭੭, ਸਫ਼ਾ ੧੩੬੮

**ਅਰਥ** : ਕਬੀਰ ਆਖਦਾ ਹੈ ਕਿ ਪਾਰਸ ਅਤੇ ਚੰਦਨ, ਉਨ੍ਹਾਂ (ਦੋਹਾਂ) ਵਿਚ ਇਕ (-ਇਕ) ਗੁਣ (ਰੂਪ ਸੁਗੰਧੀ) ਹੈ। ਉਨ੍ਹਾਂ ਨਾਲ ਮਿਲ ਕੇ ਸੁਗੰਧੀ-ਰਹਿਤ ਲੋਹਾ ਅਤੇ ਲੱਕੜ ਉਹ ਵੀ ਸ੍ਰੇਸ਼ਠ ਹੋ ਗਏ।

**ਪਾਰਸ**- ਇਕ ਕਾਲਪਨਿਕ ਪੱਥਰ ਹੈ, ਜਿਸ ਦੀ ਛੋਹ ਨਾਲ ਲੋਹਾ ਆਦਿ ਧਾਤਾਂ ਸੋਨਾ ਬਣ ਜਾਂਦੀਆਂ ਕਹੀਦੀਆਂ ਹਨ। **ਚੰਦਨੈ**- ਚੰਦਨ ਵਿਚ। **ਤੇਊ**- ਉਹ ਵੀ। **ਕਾਠ**- ਲੱਕੜ। **ਨਿਰਗੰਧ**- ਸੁਗੰਧੀ-ਰਹਿਤ।

**ਭਾਵ** : ਜਿਵੇਂ ਪਾਰਸ ਦੀ ਛੂਹ ਨਾਲ ਲੋਹੇ ਵਰਗੀ ਨਿਖਿਧ ਧਾਤੂ ਸੋਨਾ ਬਣ ਜਾਂਦੀ ਹੈ, ਜਿਵੇਂ ਚੰਦਨ ਦੀ ਸੁਗੰਧੀ ਕਾਰਨ ਉਸ ਦੇ ਆਸ-ਪਾਸ ਪੈਦਾ ਹੋਏ ਢੱਕ-ਪਲਾਹ ਵਰਗੇ ਸੁਗੰਧੀ-ਹੀਣ ਪੇੜ-ਪੌਦੇ ਵੀ ਸੁਗੰਧਿਤ ਹੋ ਜਾਂਦੇ ਹਨ, ਉਸੇ ਤਰ੍ਹਾਂ ਗੁਰਮੁਖਾਂ ਦੇ ਸੰਗ ਕਾਰਨ ਮਨਮੁਖਾਂ ਦਾ ਜੀਵਨ ਵੀ ਸੋਨੇ ਵਰਗਾ ਸ਼ੁਧ ਅਤੇ ਗੁਣਾਂ ਦੀ ਖ਼ੁਸ਼ਬੂ ਵਾਲਾ ਹੋ ਜਾਂਦਾ ਹੈ।

[ਵੇਖੋ ੬੦੫]

**ਸੁਗੰਧਤ** : ਸੁਗੰਧਿਤ (ਪਦਾਰਥ)। ੬੦੯

**ਅਨਿਕ ਸੁਗੰਧਤ ਤਨ ਮਹਿ ਲਾਵਉ ॥**
**ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥...੧ ॥**

ਆਸਾ, ਮਹਲਾ ੫, ੧੧, ਸਫ਼ਾ ੩੭੩

**ਅਰਥ** : ਮੈਂ ਅਨੇਕਾਂ ਸੁਗੰਧਿਤ (ਪਦਾਰਥ) ਸਰੀਰ ਉਤੇ ਲਾਉਂਦੀ ਹਾਂ, (ਪਰ) ਤਿਲ ਬਰਾਬਰ ਵੀ ਉਹ (ਅਰਥਾਤ ਪ੍ਰਭੂ-ਮਿਲਾਪ ਦਾ) ਸੁਖ ਨਹੀਂ ਪਾ ਸਕਦੀ।

**ਤਿਲੁ ਸਮਾਨਿ**- ਤਿਲ ਬਰਾਬਰ।

[ਸੰਸ. सुगन्धित (ਸੁਗਨ੍ਧਿਤ) : ਸੁਗੰਧੀ-ਯੁਕਤ, ਖ਼ੁਸ਼ਬੂਦਾਰ ; ਜਿਸ ਪਦਾਰਥ ਵਿਚੋਂ ਸੁਗੰਧੀ ਨਿਕਲ ਰਹੀ ਹੋਵੇ।]

**ਸੁਗੰਧਾ** : ਸੁਗੰਧੀਆਂ। ੬੧੦

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧ ॥**

ਗਾਥਾ, ਮਹਲਾ ੫, ੧, ਸਫ਼ਾ ੧੩੬੦

ਵੇਖੋ **'ਅਥਿ'** II-੨੨੭੬

[ਵੇਖੋ ੬੦੫]

**ਸੁਗੰਧੁ** : ਖ਼ੁਸ਼ਬੋਈ। ੬੧੧

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥**

ਸਲੋਕ, ਕਬੀਰ, ੧੨, ਸਫ਼ਾ ੧੩੬੫

**ਅਰਥ** : ਕਬੀਰ ਆਖਦਾ ਹੈ ਕਿ (ਹੇ ਭਾਈ ! ਜਿਵੇਂ) ਬਾਂਸ (ਉਚੇ ਕੱਦ ਦੀ) ਵਡਿਆਈ ਵਿਚ ਡੁਬਾ ਹੋਇਆ ਹੈ, ਇਸ ਤਰ੍ਹਾਂ ਕੋਈ ਨਾ ਡੁਬ ਜਾਇਓ। (ਉਹ) ਚੰਦਨ ਦੇ ਨੇੜੇ (ਤਾਂ) ਵਸਦਾ ਹੈ, (ਤਾਂ ਵੀ) ਬਾਂਸ ਵਿਚ (ਚੰਦਨ ਵਾਲੀ) ਖ਼ੁਸ਼ਬੋਈ ਨਹੀ ਆ ਸਕਦੀ।

**ਭਾਵ** : ਜੋ ਵਿਅਕਤੀ ਬਾਂਸ ਵਾਂਗ ਆਪਣੀਆਂ ਵਡਿਆਈਆਂ ਦੇ ਅਹੰਕਾਰ ਵਿਚ ਰਹਿੰਦਾ ਹੈ, ਉਸ ਦੇ ਜੀਵਨ ਵਿਚੋਂ ਗੁਣਾਂ ਦੀ ਖ਼ੁਸ਼ਬੋਈ ਨਹੀਂ ਆ ਸਕਦੀ, ਪਰ ਜੋ ਚੰਦਨ ਦੇ ਛੋਟੇ ਜਿਹੇ ਰੁਖ ਵਾਂਗ ਨਿਮਰਤਾ ਧਾਰਨ ਕਰ ਕੇ ਅਹੰਕਾਰ-ਰਹਿਤ ਜੀਵਨ ਬਿਤੀਤ ਕਰਦਾ ਹੈ, ਉਸ ਦੇ ਸੁੰਦਰ ਸਦਗੁਣਾਂ ਦੀ ਸੁਗੰਧੀ ਸਾਰੇ ਚੌਗਿਰਦੇ ਨੂੰ ਸਗੰਧਿਤ ਕਰ ਦੇਂਦੀ ਹੈ।

[ਵੇਖੋ ੬੦੫

**ਸੁਗਮੰ** : ਜੋ ਸੌਖਿਆਂ ਪਹੁੰਚ ਵਿਚ ਹੋਵੇ। ੬੧੨

**ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥**

ਸਲੋਕ (ਸਹਸ.), ਮਹਲਾ ੫, ੪੪, ਸਫ਼ਾ ੧੩੫੭

ਵੇਖੋ **'ਸਥਾਨ'** III-੨੩੧੫

[ਸੰਸ. ਸੁਗਮ (ਸੁਗਮ) : ਜਿਥੇ ਆਸਾਨੀ ਨਾਲ ਪਹੁੰਚਿਆ ਜਾ ਸਕੇ ; ਸੁਲਭ ; ਆਸਾਨ ; ਸਰਲ।]

**ਸੁਗਿਆਨ** : ਸ੍ਰੇਸ਼ਠ ਗਿਆਨ ਵਾਲੀ। ੬੧੩

**ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ।'**
**ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥ ੩ ॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ** : (ਜੋ ਜੀਵ ਇਸਤ੍ਰੀ) ਆਪਣੇ ਪਰਮੇਸ਼ਰ ਨੂੰ ਚੰਗੀ ਲਗਦੀ ਹੈ, (ਉਹ) ਸਰਬ-ਗੁਣ-ਸੰਪੰਨ ਅਤੇ ਸ੍ਰੇਸ਼ਠ ਗਿਆਨ ਵਾਲੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਉਹ ਪਰਮੇਸ਼ਰ ਦੇ) ਰੰਗ ਵਿਚ ਰੰਗੀ ਹੋਈ ਪ੍ਰੇਮ ਵਿਚ ਅਡੋਲ ਲੀਨ ਰਹਿੰਦੀ ਹੈ।

[ਸੰਸ. ਸੁ+ਜ਼ਾਨਮੁ (ਸੁ+ਗਿਆਨਮੁ) : ਸ੍ਰੇਸ਼ਠ ਗਿਆਨ ; ਚੰਗੀ ਤਰ੍ਹਾਂ ਸਮਝਣਾ ; ਪਰਮ ਗਿਆਨ।
ਪ੍ਰਾ. ਸੁਜਾਣ (ਸੁਜਾਣ) : ਸੁਜਾਨ ; ਸਿਆਣਾ।]

**ਸੁਗਿਆਨਾ** : ਸ੍ਰੇਸ਼ਠ ਗਿਆਨ ਵਾਲੇ। ੬੧੪

**ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥**
**ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥ ੩ ॥**

ਗਉੜੀ (ਛੰਤ), ਮਹਲਾ ੫, ੨, ਸਫ਼ਾ ੨੪੮

**ਅਰਥ** : ਹੇ ਪਰਮੇਸ਼ਰ ! ਜੋ ਵਿਅਕਤੀ ਮੈਲੇ-ਕੁਚੈਲੇ ਅਤੇ ਮਹਾ ਮੂਰਖ ਹੁੰਦੇ ਹਨ, ਉਹ (ਵੀ ਤੇਰਾ) ਦਰਸ਼ਨ ਕਰ ਕੇ ਸ੍ਰੇਸ਼ਠ ਗਿਆਨ ਵਾਲੇ ਹੋ ਜਾਂਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਹੇ ਸਰਬ-ਵਿਆਪਕ ਭਗਵਾਨ ! ਤੇਰਾ ਰਾਜ ਸਦਾ ਅਟਲ ਹੈ।

**ਮਲ ਮੂਤ**- ਮੈਲੇ-ਕੁਚੈਲੇ। **ਮੂੜ**- ਮੂਰਖ। **ਨਿਹਚਲੁ**- ਅਟਲ।

[ਵੇਖੋ ੬੧੩]

**ਸੁਗਿਆਨਾ** : ਆਤਮਕ ਜੀਵਨ ਦੀ ਸੂਝ। ੬੧੫

**ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥**
**ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥...੨ ॥**

ਸੂਹੀ (ਛੰਤ), ਮਹਲਾ ੫, ੬, ਸਫ਼ਾ ੭੮੦

**ਅਰਥ** : ਨਾਸ਼-ਰਹਿਤ (ਅਕਾਲ-ਪੁਰਖ) ਨੂੰ ਸਿਮਰ ਕੇ ਕਾਲ ਦੀ ਫਾਹੀ ਕੱਟੀ ਜਾਂਦੀ ਹੈ, ਸਾਰੀਆਂ ਖ਼ੁਸ਼ੀਆਂ ਅਤੇ ਆਤਮਕ ਜੀਵਨ ਦੀ ਸੂਝ (ਪ੍ਰਾਪਤ ਹੋ ਜਾਂਦੀ ਹੈ)। ਦਿਨ-ਰਾਤ ਪਰਮੇਸ਼ਰ ਦੇ ਨਾਮ ਦਾ ਜਪ ਜਪੀਏ, ਤਾਂ ਸੁਭਾਵਿਕ ਹੀ ਧਿਆਨ (ਪ੍ਰਭੂ ਵਿਚ) ਲਗ ਜਾਂਦਾ ਹੈ।

[ਵੇਖੋ ੬੧੩]

**ਸੁਗਿਆਨੀ** : ਸ੍ਰੇਸ਼ਠ ਗਿਆਨਵਾਨ। ੬੧੬

**ਜੋ ਇਸੁ ਮਾਰੇ ਸੋਈ ਸੁਗਿਆਨੀ ॥ ਜੋ ਇਸੁ ਮਾਰੇ ਸੁ ਸਹਜ ਧਿਆਨੀ ॥ ੫ ॥**

ਗਉੜੀ (ਅਸ.), ਮਹਲਾ ੫, ੫, ਸਫ਼ਾ ੨੩੮

**ਅਰਥ** : ਜੋ ਮਨੁੱਖ ਇਸ (ਦੁਵਿਧਾ) ਨੂੰ ਮਾਰ ਲੈਂਦਾ ਹੈ, ਉਹ ਸ੍ਰੇਸ਼ਠ ਗਿਆਨਵਾਨ ਹੈ। ਜੋ ਇਸ ਨੂੰ ਮਾਰਦਾ ਹੈ, ਉਹ ਸੁਭਾਵਿਕ ਹੀ ਟਿਕੀ ਸੁਰਤਿ ਵਾਲਾ ਹੈ।

[ਸੰਸ. ਸੁ+ਗ਼ਾਨਿਨੁ (ਸੁ+ਗਿਆਨਿਨੁ) : ਬੁੱਧੀਮਾਨ ; ਜੋਤਿਸ਼ੀ ; ਆਤਮ-ਗਿਆਨੀ, ਰਿਸ਼ੀ।]

**ਸੁਗਿਆਨੀ** : ਸਭ ਕੁਝ ਜਾਣਨਹਾਰ, ਪਰਮੇਸ਼ਰ। ੬੧੭

**ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ ॥...੧ ॥**

ਆਸਾ, ਮਹਲਾ ੫, ੯੦, ਸਫ਼ਾ ੩੯੩

**ਅਰਥ** : (ਮੇਰਾ ਹਰੀ ਰੂਪ ਸਾਲਗਿਰਾਮ) ਅੱਠੇ ਪਹਿਰ ਜਲ ਦਾ ਇਸ਼ਨਾਨ ਕਰਨ ਵਾਲਾ ਹੈ। ਉਹ (ਜੀਵਾਂ ਵਿਚ ਬੈਠ ਕੇ) ਹਮੇਸ਼ਾ ਭੋਗ ਲਗਾਉਂਦਾ ਹੈ ਅਤੇ ਸਭ ਕੁਝ ਜਾਣਨਹਾਰ ਹੈ।

[ਵੇਖੋ ੬੧੬]

**ਸੁਗਿਆਨੁ** : ਪ੍ਰਚੰਡ-ਗਿਆਨ। ੬੧੮

**ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥**
**ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥...੧ ॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੬

**ਅਰਥ** : ਜੋ ਵਿਅਕਤੀ ਆਨੰਦ ਅਤੇ ਅਡੋਲ-ਸਥਿਤੀ ਵਿਚ ਪਹੁੰਚਦਾ ਹੈ, ਉਹ ਸਤਿ-ਸਰੂਪ (ਪਰਮੇਸ਼ਰ) ਨੂੰ ਚੰਗਾ ਲਗਦਾ ਹੈ। ਪਰਮੇਸ਼ਰ ਵਲ ਲਗੀ (ਇਹ) ਮੱਤ ਕਿਵੇਂ ਟਲ ਸਕਦੀ ਹੈ ? (ਪਰਮੇਸ਼ਰ) ਆਪ ਅਛਲ ਹੈ, (ਉਸ ਨੂੰ ਤੀਰਥਾਂ ਦਾ) ਇਸ਼ਨਾਨ, ਦਾਨ-ਪੁੰਨ, ਪ੍ਰਚੰਡ-ਗਿਆਨ, ਤੀਰਥਾਂ ਦੀਆਂ ਟੁੱਬੀਆਂ (ਵਰਗੇ ਕਰਮ) ਕਿਵੇਂ ਛਲ ਸਕਦੇ ਹਨ ?

[ਵੇਖੋ ੬੧੩]

**ਸੁਗਿਆਨੁ** : ਗਿਆਨਵਾਨ। ੬੧੯

**ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥**
**ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥ ..੩ ॥**

ਭੈਰਉ, ਮਹਲਾ ੫, ੩੬, ਸਫ਼ਾ ੧੧੪੬

**ਅਰਥ** : ਹੇ ਪ੍ਰਭੂ ! (ਤੂੰ) ਆਦਰ-ਹੀਣ (ਵਿਅਕਤੀ) ਨੂੰ ਇੱਜ਼ਤ ਬਖ਼ਸ਼ ਦੇਂਦਾ ਹੈਂ। (ਤੇਰੀ ਕ੍ਰਿਪਾ ਨਾਲ) ਮਹਾ-ਮੂਰਖ (ਵਿਅਕਤੀ) ਤੀਖਣ ਬੁੱਧੀ ਵਾਲਾ ਗਿਆਨਵਾਨ ਹੋ ਜਾਂਦਾ ਹੈ।

[ਵੇਖੋ ੬੧੩]

**ਸੁਗਿਆਨੁ** : ਉੱਤਮ ਗਿਆਨ। ੬੨੦

**ਸਾਧ ਕੈ ਸੰਗਿ ਮਿਟੈ ਅਭਿਮਾਨੁ ॥**
**ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥...੧ ॥**

ਗਉੜੀ (ਸੁਖ.), ਮਹਲਾ ੫, ੭, ਸਫ਼ਾ ੨੭੧

**ਅਰਥ** : ਸਾਧੂ ਦੀ ਸੰਗਤ ਵਿਚ ਅਹੰਕਾਰ ਨਸ਼ਟ ਹੋ ਜਾਂਦਾ ਹੈ। ਸਾਧੂ ਦੀ ਸੰਗਤ ਵਿਚ (ਬੁੱਧੀ ਅੰਦਰ) ਉੱਤਮ ਗਿਆਨ ਪ੍ਰਗਟ ਹੋ ਜਾਂਦਾ ਹੈ।
[ਵੇਖੋ ੬੧੩]

**ਸੁਘਰ** : ਸੁਡੌਲ। ੬੨੧

**ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥**
**ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥ ੧ ॥**

ਆਸਾ, ਮਹਲਾ ੫, ੧੩੨, ਸਫ਼ਾ ੪੦੪

**ਅਰਥ** : ਹੇ ਭਾਈ ! (ਇਹ ਜੋ) ਚਾਰ ਵਰਨ ਹਨ, ਚੌਹਾਂ ਦੇ (ਸਾਰੇ ਵਿਅਕਤੀਆਂ ਨੂੰ ਪੰਜ ਕਾਮਾਦਿ ਵਿਕਾਰ) ਪੀਹ ਦੇਣ ਵਾਲੇ ਹਨ। ਛੇ ਭੇਖਾਂ (ਦੇ ਸਾਧੂਆਂ ਨੂੰ ਇਹ) ਹੱਥ ਦੀ ਤਲੀ ਤੇ (ਨਚਾਉਂਦੇ ਹਨ)। ਹੇ ਭਾਈ ! (ਇਨ੍ਹਾਂ) ਪੰਜਾਂ ਨੇ ਸੋਹਣੇ, ਸੁਡੌਲ, ਰੂਪਵੰਤ ਅਤੇ ਸਿਆਣੇ (ਮਨੁੱਖਾਂ ਨੂੰ) ਮੋਹ ਕੇ ਠਗ ਲਿਆ ਹੈ।

**ਬਰਨ**- ਵਰਣ- ਖਤਰੀ, ਬ੍ਰਾਹਮਣ, ਵੈਸ਼ ਅਤੇ ਸੂਦਰ। **ਮਰਦਨ**- ਪੀਹ ਦੇਣ ਵਾਲੇ ਹਨ। **ਖਟੁ ਦਰਸਨ**- ਸਾਧੂਆਂ ਦੇ ਛੇ ਭੇਖ। **ਕਰ**- ਹੱਥ। **ਰੇ**- ਹੇ ਭਾਈ। **ਮੋਹਿ**- ਮੋਹ ਕੇ। **ਛਲੀ**- ਠਗਿਆ ਹੈ।

[ਸੰਸ. ਸੁਘਟ (ਸੁਘਟ) : ਚੰਗੀ ਤਰ੍ਹਾਂ ਘੜਿਆ ਹੋਇਆ, ਸੁਡੌਲ ਅਤੇ ਸੁੰਦਰ ; ਜੋ ਹਰ ਕੰਮ ਚੰਗੀ ਤਰ੍ਹਾਂ ਕਰ ਸਕਦਾ ਹੋਵੇ, ਕੁਸ਼ਲ, ਨਿਪੁੰਨ, ਹੋਸ਼ਿਆਰ।
ਅਪ. ਸੁਘੜ (ਸੁਘੜ) : ਚੰਗੀ ਤਰ੍ਹਾਂ ਘੜਿਆ ਹੋਇਆ।]

**ਸੁਘਰ** : ਹਰ ਕੰਮ ਵਿਚ ਨਿਪੁੰਨ। ੬੨੨

**ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥**
**ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥ ੧ ॥**

ਸਾਰਗ, ਮਹਲਾ ੫, ੨੫, ਸਫ਼ਾ ੧੨੧੦

**ਅਰਥ** : (ਹੇ ਕਰਤਾਰ !) ਤੁਸੀਂ ਹੀ ਸੋਹਣੇ ਹੋ, ਤੁਸੀਂ ਹੀ ਸਿਆਣੇ ਹੋ, ਤੁਸੀਂ ਹੀ ਹਰ ਕੰਮ ਵਿਚ ਨਿਪੁੰਨ ਅਤੇ ਭਲੀ-ਭਾਂਤ ਜਾਣਨ ਵਾਲੇ ਹੋ। ਜੋਗ, ਗਿਆਨ ਅਤੇ ਧਿਆਨ (ਵਰਗੇ) ਸਾਰੇ (ਅਧਿਆਤਮਕ ਮਾਰਗਾਂ ਦੇ ਸਾਧਕਾਂ ਨੇ) ਇਕ ਪਲ ਵੀ ਤੇਰੀ ਕੀਮਤ ਨਹੀਂ ਸਮਝੀ।
[ਵੇਖੋ ੬੨੧]

**ਸੁਘਰਿ** : ਚੰਗੀ ਸ਼ਕਲ-ਸੂਰਤ। ੬੨੩

**ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ ॥**
**ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ ॥...੩ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

**ਅਰਥ** : (ਹੇ ਨਾਥ !) ਨਾ (ਮੈਂ) ਚਾਲਾਕ ਹਾਂ, ਨਾ ਚੰਗੀ ਸ਼ਕਲ-ਸੂਰਤ ਹੈ, ਨਾ ਸਿਆਣੀ ਹਾਂ, ਨਾ ਵਿਦਵਾਨ ਹਾਂ, ਮੇਰੇ ਗੁਣ-ਹੀਣ ਵਿਚ ਕੋਈ ਗੁਣ ਨਹੀਂ ਹੈ। ਨਾ ਸੁੰਦਰਤਾ ਹੈ, ਨਾ ਸ਼ਿੰਗਾਰ ਹੈ, ਨਾ ਤਿੱਖੇ ਨੈਣ ਹਨ, ਜਿਥੇ ਤੈਨੂੰ ਚੰਗਾ ਲਗੇ (ਮੈਨੂੰ) ਉਥੇ ਰਖ ਲੈ।

**ਬੇਤੀ**- ਗਿਆਤਾ, ਵਿਦਵਾਨ। **ਧੂਪ**- ਸੁਗੰਧੀ (ਭਾਵ ਸ਼ਿੰਗਾਰ)। **ਨ ਨੈਣ ਬੰਕੇ**- ਟੇਢੇ (ਭਾਵ ਤਿੱਖੇ)।
[ਵੇਖੋ ੬੨੧]

**ਸੁਘਰੁ** : ਹੋਸ਼ਿਆਰ। ੬੨੪

**ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥**

ਗਉੜੀ (ਬਾ. ਅ.), ਮਹਲਾ ੫, ੧੧, ਸਫ਼ਾ ੨੫੨

**ਅਰਥ** : (ਆਪਣੇ ਆਪ) ਨਾ ਕੋਈ (ਮਨੁੱਖ) ਅਧੂਰਾ ਹੈ, ਨਾ ਕੋਈ ਪੂਰਨ ਹੈ। ਨਾ ਕੋਈ ਹੋਸ਼ਿਆਰ ਹੈ, ਨਾ ਕੋਈ ਮੂਰਖ ਹੈ (ਸਭ ਪਰਮੇਸ਼ਰ ਦੇ ਭਾਣੇ ਵਿਚ ਵਿਚਰਦੇ ਹਨ)।

**ਊਨ**- ਊਣਾ, ਅਧੂਰਾ। **ਮੂਰਾ**- ਮੂੜ੍ਹਾ, ਮੂਰਖ।
[ਵੇਖੋ ੬੨੧]

**ਸੁਘਰੁ** : ਸੁਡੌਲ। ੬੨੫

**ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ ॥ ੨ ॥**

ਆਸਾ (ਬਿਰ.), ਮਹਲਾ ੫, ੪, ਸਫ਼ਾ ੪੩੧

**ਅਰਥ** : ਮੇਰਾ ਪਰਮੇਸ਼ਰ ਸੋਹਣਾ, ਸੁਡੌਲ ਅਤੇ ਸਿਆਣਾ ਹੈ, (ਜਦੋਂ) ਦਰਸ਼ਨ ਦੇਂਦਾ ਹੈ ਤਾਂ (ਮੈਨੂੰ) ਜੀਵਨ ਮਿਲ ਜਾਂਦਾ ਹੈ।
[ਵੇਖੋ ੬੨੧]

**ਸੁਘੜ** : ਸੁੰਦਰ। ੬੨੬

**ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥**
**ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥ ੨ ॥**

ਗਉੜੀ ਮਾਝ, ਮਹਲਾ ੪, ੬੫, ਸਫ਼ਾ ੧੭੩

**ਅਰਥ** : ਵਡੇ ਭਾਗਾਂ ਨਾਲ (ਮੈਨੂੰ) ਸੁੰਦਰ ਅਤੇ ਸਿਆਣਾ ਗੁਰੂ ਮਿਲ ਪਿਆ ਹੈ। (ਜਿਸ ਕਰ ਕੇ) ਮੇਰਾ ਮਨ ਅਤੇ ਸਰੀਰ ਪਰਮੇਸ਼ਰ ਦੇ ਪਿਆਰ ਵਿਚ ਭਿੱਜ ਗਿਆ ਹੈ।

**ਨੋਟ** : ਕੁਝ ਵਿਦਵਾਨਾਂ ਨੇ ਪਹਿਲੀ ਤੁਕ ਦੇ ਅਰਥ ਇਸ ਪ੍ਰਕਾਰ ਕੀਤੇ ਹਨ- "ਹੇ ਵਡੇ ਭਾਗਾਂ ਵਾਲੇ ! ਉਸ ਸੁੰਦਰ ਅਤੇ ਸੁਜਾਨ ਗੁਰੂ ਨੂੰ ਮਿਲ।" ਇਹ ਅਰਥ ਇਸ ਕਾਰਨ ਯੁਕਤੀ-ਸੰਗਤ ਨਹੀਂ ਹਨ, ਕਿਉਂਕਿ ਅਗਲੀ ਤੁਕ ਵਿਚ ਗੁਰੂ ਜੀ ਨੇ ਇਸ ਮਿਲਾਪ ਦੇ ਫਲ ਦੀ ਪ੍ਰਾਪਤੀ ਆਪਣੇ ਵਾਸਤੇ ਲਿਖੀ ਹੈ।
[ਵੇਖੋ ੬੨੧]

**ਸੁਘੜ :** ਕੁਸ਼ਲ। ੬੨੭

**ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ**
**ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥ ...੧ ॥**

ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੦

**ਅਰਥ** : ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੇ ਨਾਮ ਦਾ ਪਿਆਰ ਹੈ, ਉਹ ਵਿਅਕਤੀ ਕੁਸ਼ਲ ਗਿਆਨਵਾਨ ਹਨ।
[ਵੇਖੋ ੬੨੧]

**ਸੁਘੜ :** ਸਿਆਣਾ। ੬੨੮

**ਮਃ ੧ ॥... ਮਨਿ ਅੰਧੈ ਊਂਧੈ ਕਵਲਿ ਦਿਸਨਿ੍ ਖਰੇ ਕਰੂਪ ॥**
**ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੧੨੪੬
ਵੇਖੋ **'ਸਰੂਪ'** IV-੧੦੧੯

[ਵੇਖੋ ੬੨੧]

**ਸੁਘੜਿ :** ਸੁਡੌਲ ਸਰੀਰ ਵਾਲੀ। ੬੨੯

**ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥**
**ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥ ੨ ॥**

ਮਾਝ, ਮਹਲਾ ੫, ੧੧, ਸਫ਼ਾ ੯੭
ਵੇਖੋ **'ਸੀਲਵੰਤਿ'** V-੧੩੮

[ਵੇਖੋ ੬੨੧]

**ਸੁਘੜੁ :** ਸੁੰਦਰ-ਸਰੂਪ। ੬੩੦

**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮
ਵੇਖੋ **'ਸਿਆਣੀਐ'** IV-੨੦੫੩

[ਵੇਖੋ ੬੨੧]

**ਸੁਘੜੁ :** ਸੁਡੌਲ। ੬੩੧

**ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥...੧ ॥**

ਦੇਵ., ਮਹਲਾ ੫, ੧੪, ਸਫ਼ਾ ੫੩੧

**ਅਰਥ** : ਜੋ ਮਨੁੱਖ ਗੁਰੂ ਦਾ ਸਾਥ ਪ੍ਰਾਪਤ ਕਰਦਾ ਹੈ, (ਉਹ) ਸੋਹਣਾ, ਸੁਡੌਲ ਅਤੇ ਸੂਰਬੀਰ ਹੈ, ਉਹੋ ਗਿਆਨਵਾਨ ਹੈ।
**ਸੂਰੁ**- ਸੂਰਬੀਰ। **ਸੋ**- ਉਹੋ। **ਬੇਤਾ**- ਗਿਆਨਵਾਨ।
[ਵੇਖੋ ੬੨੧]

**ਸੁਚ :** ਸਰੀਰਿਕ ਪਵਿੱਤਰਤਾ। ੬੩੨

**ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥**

ਗਉੜੀ (ਅਸ.), ਮਹਲਾ ੫, ੧੪, ਸਫ਼ਾ ੨੪੧
ਵੇਖੋ **'ਆਪਾਇਓ'** III-੫੪੬

[ਸੰਸ. ਸ਼ੁਚੑ (ਸ਼ੁਚੑ) : ਦੁਖ ਕਰਨਾ ; ਇਸ਼ਨਾਨ ਕਰਨਾ, ਸ਼ੁਧ ਹੋਣਾ ; ਆਦਰ ਹੋਣਾ ; ਚਮਕਣਾ ਆਦਿ।
ਸ਼ੌਚਸੑ (ਸ਼ੌਚਮੑ) : ਪਵਿੱਤਰਤਾ, ਸਫ਼ਾਈ।
ਪ੍ਰਾ. ਸੋਅ, ਸੋਚ (ਸੋਅ, ਸੋਚ) : ਸੁਧੀ, ਪਵਿੱਤਰਤਾ, ਨਿਰਮਲਤਾ।]

**ਸੁਚ :** ਹਿਰਦੇ ਦੀ ਸਫ਼ਾਈ। ੬੩੩

**ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥**

ਗਉੜੀ (ਬਾ. ਅ.), ਮਹਲਾ ੫, ੩੯, ਸਫ਼ਾ ੨੫੮

**ਅਰਥ** : ਬੱਬਾ ਅੱਖਰ (ਦਾ ਸੰਦੇਸ਼ ਹੈ) ਕਿ ਜੋ ਬ੍ਰਹਮ ਨੂੰ ਜਾਣਦਾ ਹੈ, ਉਹ (ਅਸਲ) ਬ੍ਰਾਹਮਣ ਹੈ। ਵੈਸ਼ਨੋ ਉਹ ਹੈ, ਜੋ ਗੁਰੂ ਦੇ ਉਪਦੇਸ਼ ਦੁਆਰਾ ਹਿਰਦੇ ਦੀ ਸਫ਼ਾਈ ਰੂਪ ਧਰਮ ਗ੍ਰਹਿਣ ਕਰਦਾ ਹੈ।
**ਬਬਾ**- ਗੁਰਮੁਖੀ ਲਿਪੀ ਦਾ ੨੯ਵਾਂ ਅੱਖਰ। **ਤੇ**- ਉਹ। **ਬ੍ਰਹਮਾ**- ਬ੍ਰਾਹਮਣ। **ਬੈਸਨੋ**- ਵੈਸ਼ਨਵ ਸਾਧਕ।
[ਵੇਖੋ ੬੩੨]

**ਸੁਚ :** ਪਵਿੱਤਰਤਾ (ਭਾਵ ਧਾਰਮਿਕ ਨਿਯਮ)। ੬੩੪

**ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥**

ਗਉੜੀ (ਬਾ. ਅ.), ਮਹਲਾ ੫, ੫੪, ਸਫ਼ਾ ੨੬੧

**ਅਰਥ** : ਅੱਖਰ (ਰਾਹੀਂ) ਡਰ ਅਤੇ ਭਟਕਣਾ (ਤੋਂ) ਮੁਕਤੀ ਦੀ ਤਰਕੀਬ (ਪਤਾ ਚਲਦੀ) ਹੈ। ਅੱਖਰ (ਤੋਂ) ਕਰਨ ਯੋਗ ਕੰਮਾਂ ਅਤੇ ਧਰਮ ਦੀ ਪਵਿੱਤਰਤਾ (ਦਾ ਪਤਾ ਲਗਦਾ) ਹੈ।
[ਵੇਖੋ ੬੩੨]

**ਸੁਚ :** ਚੰਗਾ ਆਚਰਣ। ੬੩੫

**ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥**
**ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ੬ ॥**

ਰਾਮ. (ਅਸ.), ਮਹਲਾ ੧, ੧, ਸਫ਼ਾ ੯੦੩

**ਅਰਥ** : ਪਤੀ (ਪਰਮੇਸ਼ਰ) ਤੋਂ ਬਿਨਾ ਪੂਜਾ (ਦਾ ਕੀ ਲਾਭ ਹੈ) ? ਸਚ (ਧਾਰਨ ਕੀਤੇ) ਬਿਨਾ ਪਰਹੇਜ਼ (ਦਾ ਕੀ ਅਰਥ ਹੈ) ? ਕਾਮ ਨੂੰ ਵਸ ਕੀਤੇ ਬਿਨਾ ਜਨੇਊ ਕਿਉਂ (ਪਾਇਆ ਹੈ, ਭਾਵ ਇਸ ਦਾ ਕੀ ਲਾਭ ਹੈ) ? (ਤੁਸੀ ਚਾਹੇ ਕਿਤਨਾ) ਨਹਾ ਲਓ, (ਮਲ-ਮਲ ਕੇ ਸਰੀਰ ਨੂੰ) ਧੋ ਲਓ, (ਮੱਥੇ ਉਤੇ) ਤਿਲਕ (ਵੀ) ਲਗਾ ਲਓ, (ਪਰ) ਚੰਗੇ ਆਚਰਣ ਤੋਂ ਬਿਨਾ ਪਵਿੱਤਰਤਾ ਨਹੀਂ ਹੋ ਸਕਦੀ।
**ਪਤਿ**- ਪਤੀ (ਪਰਮੇਸ਼ਰ)। **ਸੰਜਮੁ**- ਪਰਹੇਜ਼। **ਜਤ**- ਨੂੰ ਵਸ ਵਿਚ ਰਖਣਾ। **ਸੋਚ**- ਇਸ਼ਨਾਨ, ਪਵਿੱਤਰਤਾ।
[ਵੇਖੋ ੬੩੨]

**ਸੁਚ (ਸੰਜਮੁ) :** ਕਿਸੇ ਵਸਤੂ ਦੇ ਸਪਰਸ਼ ੬੩੬
ਜਾਂ ਸੇਵਨ ਸੰਬੰਧੀ ਪਰਹੇਜ਼ਗਾਰੀ।

**ਸਲੋਕ ਮਃ ੪ ॥**
**ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥**
**ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੮, ਸਫ਼ਾ ੩੦੩

**ਅਰਥ** : ਸਤਿਗੁਰੂ ਵਿਚ (ਇਹ) ਵਡੀ ਮਹਿਮਾ (ਵਾਲੀ ਗੱਲ) ਹੈ ਕਿ ਉਹ ਹਰ ਰੋਜ਼ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਦਾ ਹੈ। (ਉਹ) ਹਰੀ ਨਾਮ ਜਪਦਾ ਹੈ, ਨਾਮ ਨਾਲ ਹੀ ਸੰਤੁਸ਼ਟ ਹੁੰਦਾ ਹੈ ਅਤੇ (ਨਾਮ ਹੀ ਉਸ ਦਾ) ਸੁਚ-ਸੰਜਮ ਹੈ।

**ਅਨਦਿਨੁ**- ਹਰ ਰੋਜ਼। **ਤ੍ਰਿਪਤਾਵੈ**- ਸੰਤੁਸ਼ਟ ਹੁੰਦਾ ਹੈ।

[ਵੇਖੋ ੬੩੨]

**ਸੁਚਜੀ :** ਚੰਗੇ ਵਿਵਹਾਰ ਵਾਲੀ। ੬੩੭

**ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥**
**ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥**

ਵਡ., ਮਹਲਾ ੧, ੩, ਸਫ਼ਾ ੫੫੮

**ਅਰਥ** : ਸਾਰੀਆਂ (ਸਤਿਸੰਗੀ) ਸਹੇਲੀਆਂ ਪਤੀ (ਦੇ ਸੰਗ ਦਾ) ਆਨੰਦ ਮਾਨਣ ਗਈਆਂ ਹਨ, ਮੈਂ (ਵਿਛੋੜੇ ਵਿਚ) ਸੜੀ ਹੋਈ ਕਿਸ ਦਰ ਉਤੇ ਜਾਵਾਂ ? ਉਤਮ ਸਖੀਆਂ ਵਿਚ ਮੈਂ (ਵੀ) ਬਹੁਤ ਚੰਗੇ ਆਚਰਣ ਵਾਲੀ (ਸਦਵਾਂਦੀ) ਹਾਂ, (ਪਰ ਹੇ ਪ੍ਰਭੂ !) ਤੈਨੂੰ ਮਾਲਿਕ ਨੂੰ ਇਕ (ਚੰਗਿਆਈ ਕਰ ਕੇ ਵੀ) ਚੰਗੀ ਨਹੀਂ ਲਗਦੀ।

**ਰਾਵਣਿ**- ਮਿਲਾਪ ਦਾ ਸੁਖ। **ਦਾਧੀ**- ਸੜੀ ਹੋਈ। **ਕੈ**- ਕਿਸ।

**ਨੋਟ** : 'ਅੰਮਾਲੀ' ਸ਼ਬਦ ਦੁਰਲਭ ਹੋਣ ਕਰ ਕੇ ਟੀਕਾਕਾਰਾਂ ਨੇ ਇਸ ਦੇ ਅਰਥ ਵਖ-ਵਖ ਕੀਤੇ ਹਨ। ਇਸ ਦੇ ਅਰਥ ਮਾਂ ਵਰਗੀ ਪਿਆਰੀ ਸਹੇਲੀ, ਹੇ ਸਹੇਲੀ, ਅਮਲਾਂ ਕਰ ਕੇ, ਅਮਲਾਂ ਵਾਲੀ ਆਦਿ ਬਣਾਉਂਦੇ ਹਨ। ਭਾਈ ਕਾਨ੍ਹ ਸਿੰਘ 'ਨਾਭਾ' ਦਾ ਮੱਤ ਹੈ ਕਿ ਇਹ ਸ਼ਬਦ 'ਅੰਬੀ' ਅਤੇ 'ਆਲੀ' ਦਾ ਸੰਯੁਕਤ ਰੂਪ ਹੈ, ਜਿਸ ਦਾ ਅਰਥ ਹੈ 'ਉਤਮ ਸਹੇਲੀ'। ਅਸੀਂ ਇਸੇ ਨੂੰ ਢੁਕਵਾਂ ਅਰਥ ਮੰਨਿਆ ਹੈ।

**ਨੋਟ** : 'ਸੁਚਜੀ' ਸ਼ਬਦ ਸੰਸਕ੍ਰਿਤ ਦੇ 'ਸੁ' ਅਤੇ 'ਚਰ੍ਯਾ' ਦੇ ਸੰਜੋਗ ਤੋਂ ਬਣਿਆ ਹੈ। 'ਚਰ੍ਯਾ' (ਚਰ+ਯਤੁ+ਟਾਪੁ) ਦੇ ਅਰਥ ਹਨ- ਇਧਰ-ਉਧਰ ਜਾਣਾ ; ਮਾਰਗ ; ਚਾਲ ; ਵਿਵਹਾਰ, ਆਚਰਣ ; ਅਭਿਆਸ ; ਰਿਵਾਜ ਆਦਿ। 'ਚਰ੍ਯਾ' ਸ਼ਬਦ ਦਾ ਪ੍ਰਾਕ੍ਰਿਤ ਰੂਪ 'ਚੱਜਾ' ਹੈ। ਪੰਜਾਬੀ ਵਿਚ ਇਹ 'ਚੱਜ' ਬਣ ਗਿਆ, ਜਿਸ ਤੇ 'ਸੁ' ਅਗੇਤਰ ਲਗਣ ਨਾਲ 'ਸੁਚੱਜਾ' ਸ਼ਬਦ ਬਣਿਆ ਹੈ। ਇਸ ਦਾ ਇਸਤ੍ਰੀ ਲਿੰਗ 'ਸੁਚੱਜੀ' ਹੈ। 'ਸੁ' ਦੇ ਕਈ ਅਰਥਾਂ ਵਿਚੋਂ ਇਥੇ ਢੁਕਣ ਵਾਲਾ ਅਰਥ 'ਚੰਗਾ' ਹੈ ('ਸੁ' ਦੇ ਹੋਰ ਅਰਥਾਂ ਲਈ ਵੇਖੋ 'ਸੁਸਾਜਨ' V-੭੫੧)। ਦੋਹਾਂ ਸ਼ਬਦਾਂ ਦੇ ਸੰਜੋਗ ਤੋਂ ਬਣੇ 'ਸੁਚਜੀ' ਸ਼ਬਦ ਦਾ ਇਥੇ ਭਾਵ ਹੈ 'ਚੰਗੇ ਆਚਰਣ ਵਾਲੀ (ਇਸਤ੍ਰੀ)'।

**ਸੁਚਜੀ :** ਸ਼ੁਭ-ਗੁਣਾਂ ਵਾਲੀ ਜੀਵ-ਇਸਤ੍ਰੀ ਸੰਬੰਧੀ ੬੩੮
ਉਚਾਰਨ ਕੀਤਾ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ।

**ਸੂਹੀ ਮਹਲਾ ੧ ਸੁਚਜੀ**

ਸੂਹੀ, ਮਹਲਾ ੧ ਸੁਚਜੀ, ੭, ਸਫ਼ਾ ੭੬੨

**ਅਰਥ** : ਸ਼ੁਭ-ਗੁਣਾਂ ਵਾਲੀ ਜੀਵ-ਇਸਤ੍ਰੀ ਦੇ ਆਚਾਰ-ਵਿਹਾਰ ਸੰਬੰਧੀ ਸੂਹੀ ਰਾਗ ਵਿਚ ਉਚਾਰਨ ਕੀਤਾ ਗੁਰੂ ਨਾਨਕ ਦੇਵ ਜੀ ਦਾ ਸ਼ਬਦ।

[ਵੇਖੋ ੬੩੭]

**ਸੁਚਾ :** ਸਾਫ਼-ਸੁਥਰਾ। ੬੩੯

**ਸਲੋਕੁ ਮਃ ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

**ਅਰਥ** : ਪਹਿਲਾਂ (ਬ੍ਰਾਹਮਣ) ਆਪ ਸਾਫ਼-ਸੁਥਰਾ ਹੋ ਕੇ ਸਾਫ਼ ਜਗਹ 'ਤੇ ਆ ਬੈਠਦਾ ਹੈ। ਫਿਰ (ਜਜਮਾਨ ਉਸ) ਸਾਫ਼ ਹੋਏ (ਬ੍ਰਾਹਮਣ) ਦੇ ਅਗੇ (ਅਜਿਹਾ ਭੋਜਨ) ਲਿਆ ਕੇ ਰਖਦਾ ਹੈ, ਜਿਸ ਨੂੰ ਕਿਸੇ ਹੋਰ ਨੇ ਸਪਰਸ਼ ਨਹੀਂ ਕੀਤਾ ਹੁੰਦਾ।

**ਸੁਚੈ**- ਸਾਫ਼ ਜਗਹ 'ਤੇ। **ਨ ਭਿਟਿਓ**- ਸਪਰਸ਼ ਨਹੀਂ ਕੀਤਾ।

[ਵੇਖੋ ੬੩੨]

**ਸੁਚਾ (ਹੋਇ) :** ਪਵਿੱਤਰ ਬਣਿਆ ਫਿਰਦਾ ਹੈ। ੬੪੦

**ਸਲੋਕੁ ਮਃ ੧ ॥...ਚਉਕਾ ਦੇ ਕੈ ਸੁਚਾ ਹੋਇ ॥**
**ਐਸਾ ਹਿੰਦੂ ਵੇਖਹੁ ਕੋਇ ॥...੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧

**ਅਰਥ** : (ਬ੍ਰਾਹਮਣ) ਰਸੋਈ ਨੂੰ ਲਿਪ-ਪੋਚ ਕੇ ਹੀ ਪਵਿੱਤਰ ਬਣਿਆ ਫਿਰਦਾ ਹੈ, (ਪਰ) ਕੋਈ (ਧਿਆਨ ਨਾਲ) ਵੇਖੋ ! (ਕੀ) ਹਿੰਦੂ ਅਜਿਹਾ ਹੀ ਹੁੰਦਾ ਹੈ (ਅਰਥਾਤ ਕੀ ਕੇਵਲ ਸਰੀਰਿਕ ਸਵੱਛਤਾ ਨਾਲ ਹੀ ਚੰਗਾ ਹਿੰਦੂ ਬਣ ਜਾਈਦਾ ਹੈ) ?

[ਵੇਖੋ ੬੩੨]

**ਸੁਚਾਰੀ :** ਚੰਗੇ ਆਚਰਣ ਵਾਲਾ। ੬੪੧

**ਕਾਮ ਕ੍ਰੋਧ ਲੋਭ ਮੋਹ ਤਜਾਰੀ ॥**
**ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥ ੩ ॥**

ਸੂਹੀ, ਮਹਲਾ ੫, ੧੮, ਸਫ਼ਾ ੭੪੦

**ਅਰਥ** : (ਮੈਂ) ਕਾਮ, ਕ੍ਰੋਧ, ਲੋਭ ਅਤੇ ਮੋਹ ਤਿਆਗ ਦਿੱਤਾ ਹੈ। ਨਾਮ, ਦਾਨ, ਇਸ਼ਨਾਨ ਨੂੰ (ਹਿਰਦੇ ਵਿਚ) ਟਿਕਾ ਕੇ ਚੰਗੇ ਆਚਰਣ ਵਾਲਾ ਹੋ ਗਿਆ ਹਾਂ।

**ਤਜਾਰੀ**- ਤਿਆਗ ਦਿੱਤਾ ਹੈ।

**ਨੋਟ** : 'ਸੁਚਾਰੀ' ਇਕ ਅਪ੍ਰਚਲਿਤ ਸ਼ਬਦ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ

ਕੇਵਲ ਇਕ ਵਾਰ ਆਇਆ ਹੈ। ਇਸ ਦੇ ਮੂਲ ਸੰਬੰਧੀ ਵਿਦਵਾਨ ਇਕ ਮੱਤ ਨਹੀਂ ਹਨ। 'ਮਹਾਨ ਕੋਸ਼' ਵਿਚ ਇਸ ਦੀ ਵਿਉਤਪਤੀ 'ਸੁਚਜੀ' ਵਾਂਗ ਹੀ ਸੰਸਕ੍ਰਿਤ ਦੇ ਸ਼ਬਦ 'ਸੁਚਰ੍ਯਾ' ਤੋਂ ਮੰਨੀ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਸੰਸਕ੍ਰਿਤ ਦੇ ਸ਼ਬਦ 'ਚਾਰਿਤ੍ਰ' ਅਗੇ 'ਸੁ' ਅਗੇਤਰ ਲਗਣ ਨਾਲ 'ਸੁਚਾਰੀ' ਸ਼ਬਦ ਬਣ ਗਿਆ ਹੈ। ਕੁਝ ਇਹ ਵੀ ਮੰਨਦੇ ਹਨ, ਕਿ 'ਸੁਚਾਲੀ' ਤੋਂ 'ਸੁਚਾਰੀ' ਬਣ ਗਿਆ ਹੈ, ਜਿਸ ਦਾ ਅਰਥ ਹੈ- ਚੰਗੇ ਆਚਰਣ ਵਾਲਾ। ਸੰਸਕ੍ਰਿਤ ਦਾ ਇਕ ਸ਼ਬਦ 'ਸੁਚਰਿਤ' ਹੈ, ਜਿਸ ਦਾ ਅਰਥ 'ਚੰਗੇ ਆਚਰਣ ਵਾਲਾ' ਹੀ ਹੈ। 'ਸੁਚਰਿਤ' ਦਾ ਪ੍ਰਾਕ੍ਰਿਤ ਰੂਪ 'ਸੁਚਰਿਯ' ਹੈ, ਜੋ 'ਸੁਚਾਰੀ' ਸ਼ਬਦ ਦੇ ਬਹੁਤ ਨੇੜੇ ਆ ਜਾਂਦਾ ਹੈ। 'ਆਚਰਣ' ਸ਼ਬਦ ਦਾ ਸੰਬੰਧ 'ਚਰ੍' ਧਾਤੂ ਨਾਲ ਬਣਦਾ ਹੈ। ਸੋ 'ਸੁਚਾਰੀ' ਸ਼ਬਦ ਜਾਂ ਤਾਂ ਪ੍ਰਾਕ੍ਰਿਤ 'ਸੁਚਰਿਯ' ਤੋਂ ਵਿਗੜ ਕੇ ਬਣਿਆ ਹੈ, ਜਾਂ 'ਚਾਰਿਤ੍ਰ' ਨਾਲ 'ਸੁ' ਅਗੇਤਰ ਲਗਣ ਤੋਂ। ਇਨ੍ਹਾਂ ਦੋਹਾਂ ਸ਼ਬਦਾਂ ਦਾ ਇਕੋ ਧਾਤੂ 'ਚਰ੍' ਹੈ।

**ਸੁਚਿ** : ਸ਼ੁਧਤਾ। ੬੪੨

**ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥**
**ਗੁਰ ਤੇ ਸਬਦਿ ਮਿਲਾਵਾ ਹੋਇ ॥ ੨ ॥**

ਗਉੜੀ (ਗੁਆ.), ਮਹਲਾ ੩, ੨੨, ਸਫ਼ਾ ੧੫੮

**ਅਰਥ** : ਗੁਰੂ ਤੋਂ ਨਿਰਮਲਤਾ, ਪਵਿੱਤਰਤਾ ਅਤੇ (ਮਨ ਦੀ) ਸ਼ੁਧਤਾ ਪ੍ਰਾਪਤ ਹੁੰਦੀ ਹੈ। ਗੁਰੂ ਤੋਂ (ਹੀ) ਸ਼ਬਦ ਦੁਆਰਾ (ਪਰਮੇਸ਼ਰ ਦਾ) ਮਿਲਾਪ ਪ੍ਰਾਪਤ ਹੁੰਦਾ ਹੈ।
[ਵੇਖੋ ੬੩੨]

**ਸੁਚਿ** : ਅਧਿਆਤਮਕ ਪਵਿੱਤਰਤਾ। ੬੪੩

**ਸਲੋਕੁ ॥ ਸੋਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥**
**ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩, ਸਫ਼ਾ ੨੫੦

**ਅਰਥ** : ਜਿਨ੍ਹਾਂ ਕੋਲ ਸਚ ਰੂਪ ਸੰਪਤੀ ਅਤੇ ਹਰੀ-ਨਾਮ ਦੀ ਪੂੰਜੀ ਹੈ, ਉਹੋ (ਅਸਲ) ਸ਼ਾਹੂਕਾਰ ਹਨ, ਉਹੋ ਭਾਗਵਾਨ ਹਨ। ਨਾਨਕ (ਆਖਦਾ ਹੈ ਕਿ) ਉਨ੍ਹਾਂ ਸੰਤ-ਜਨਾਂ ਦੇ ਕੋਲ ਹੀ ਸੱਚ ਅਤੇ ਅਧਿਆਤਮਕ ਪਵਿੱਤਰਤਾ (ਹੁੰਦੀ) ਹੈ।
**ਸੋਈ-** ਉਹੋ। **ਭਗਵੰਤ-** ਭਾਗਵਾਨ। **ਸੰਪੈ-** ਸੰਪਤੀ। **ਰਾਸਿ-** ਪੂੰਜੀ।
[ਵੇਖੋ ੬੩੨]

**ਸੁਚਿਤ** : ਸਚੇਤ, ਸਾਵਧਾਨ। ੬੪੪

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ**
**ਗੁਰਿ ਕੀਏ ਸੁਚਿਤ ਚਿਤੇਨ ॥**
**ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ**
**ਮਨਿ ਹਰਿ ਹਰਿ ਨਾਮੁ ਜਪੇਨ ॥ ੧ ॥**

ਕਾਨੜਾ, ਮਹਲਾ ੪, ੨, ਸਫ਼ਾ ੧੨੯੪

ਵੇਖੋ 'ਅੰਗੀਕ੍ਰਿਤੁ' I-੯੯੩
[ਸੰਸ. ਸਚੇਤਨ (ਸਚੇਤਨ) : ਚੇਤਨਾ ਵਾਲਾ ; ਸਜੀਵ ; ਵਿਵੇਕਪੂਰਨ।
ਅਪ. ਸਚੇਯਣ (ਸਚੇਯਣ) : ਚੇਤਨਾ ਵਾਲਾ ; ਸਜੀਵ।]

**ਸੁਚਿਤ** : ਸੁੰਦਰ ਚਿੱਤ ਵਾਲਾ। ੬੪੫

**ਚਾਤ੍ਰਿਕ ਚਿਤ ਸੁਚਿਤ ਸੁਸਾਜਨੁ ਚਾਹੀਐ ॥**
**ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥**

ਫੁਨਹੇ, ਮਹਲਾ ੫, ੧੧, ਸਫ਼ਾ ੧੩੬੨

ਵੇਖੋ 'ਆਹੀਐ' III-੧੫੦
[ਸੰਸ. ਸੁਚਿਤ੍ਤ (ਸੁਚਿਤ੍ਤ) : ਸੁੰਦਰ ਚਿੱਤ ਵਾਲਾ ; ਚਿੰਤਾ-ਮੁਕਤ ਵਿਅਕਤੀ।]

**ਸੁਚੀਆ** : ਪਵਿੱਤਰ। ੬੪੬

**ਮਹਲਾ ੧ ॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੭, ਸਫ਼ਾ ੧੨੪੦

**ਅਰਥ** : ਨਾਨਕ (ਆਖਦਾ ਹੈ ਕਿ) ਜੇ ਕੋਈ (ਹੱਥ ਵਿਚ ਪਾਣੀ ਦੀ ਚੁਲੀ) ਭਰਨੀ (ਭਾਵ ਸੰਕਲਪ ਲੈਣਾ) ਜਾਣਦਾ ਹੋਵੇ, ਤਾਂ ਪਵਿੱਤਰ ਚੁਲੀਆਂ (ਭਾਵ ਸੰਕਲਪ ਇਹ ਹਨ)। ਬੌਧਿਕ ਜਾਗ੍ਰਿਤੀ ਵਾਲੇ ਵਿਅਕਤੀ ਨੇ ਗਿਆਨ ਦਾ ਸੰਕਲਪ ਲੈਣਾ ਹੈ ਅਤੇ ਜੋਗੀ ਨੇ ਕਾਮ-ਮੁਕਤੀ ਦਾ ਸੰਕਲਪ ਲੈਣਾ ਹੈ।
**ਨੋਟ** : ਹਿੰਦੂ ਧਰਮ ਦੀ ਇਕ ਰੀਤੀ ਅਨੁਸਾਰ ਦਾਨ ਦੇਣ ਲਗਿਆਂ ਹੱਥ ਦੀ ਤਲੀ ਤੇ ਪਾਣੀ ਭਰ ਕੇ ਜੋ ਸੰਕਲਪ ਲਿਆ ਜਾਂਦਾ ਹੈ, ਉਸ ਨੂੰ ਚੁਲੀ ਕਿਹਾ ਜਾਂਦਾ ਹੈ।
[ਵੇਖੋ ੬੩੨]

**ਸੁਚੀਤ** : ਚੰਗੇ ਮਨ ਨਾਲ। ੬੪੭

**ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥**
**ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥**

ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

ਵੇਖੋ 'ਸਉਪਉ' III-੧੬੧੬
[ਵੇਖੋ ੬੪੫]

**ਸੁਚੀਤੁ** : ਚਿੱਤ ਨੂੰ ਨਿਰਮਲ ਕਰਨ ਵਾਲਾ । ੬੪੮

**ਪੂੰਜੀ ਪਾਪ ਲੋਭ ਕੀ ਕੀਤੁ ॥ ਤਰੁ ਤਾਰੀ ਮਨਿ ਨਾਮੁ ਸੁਚੀਤੁ ॥ ੧ ॥**

ਗਉੜੀ, ਮਹਲਾ ੧, ੭, ਸਫ਼ਾ ੧੫੩

**ਅਰਥ** : (ਮੈਂ) ਪਾਪ ਅਤੇ ਲੋਭ ਦੀ ਪੂੰਜੀ ਇਕੱਠੀ ਕੀਤੀ ਹੈ। ਚਿੱਤ ਨੂੰ ਨਿਰਮਲ ਕਰਨ ਵਾਲਾ (ਤੇਰਾ) ਨਾਮ ਮਨ ਵਿਚ (ਵਸ ਜਾਣਾ ਭਵਜਲ) ਤਰਨ ਲਈ ਬੇੜੀ ਹੈ।
**ਕੀਤੁ-** ਕੀਤੀ ਹੈ। **ਤਰੁ-** ਤਰਨ ਲਈ। **ਤਾਰੀ-** ਬੇੜੀ।
[ਵੇਖੋ ੬੪੫]

**ਸੁਚੀਤੁ** : ਚੰਗੇ ਮਨ ਵਾਲਾ। ੬੪੯

**ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥ ੮ ॥**

ਰਾਮ. (ਅਸ.), ਮਹਲਾ ੧, ੨, ਸਫ਼ਾ ੯੦੩

**ਅਰਥ** : ਨਾਨਕ (ਆਖਦਾ ਹੈ ਕਿ ਅਸਲ) ਜੋਗੀ ਤਿੰਨਾਂ ਭਵਨਾਂ ਦਾ ਮਿੱਤਰ ਹੈ। (ਉਸੇ ਕੋਲ) ਕਾਮ-ਨਿਯੰਤ੍ਰਣ, ਸਤ ਅਤੇ ਪਰਹੇਜ਼ ਹਨ, (ਉਸ) ਚੰਗੇ ਮਨ ਵਾਲੇ (ਜੋਗੀ ਦੇ ਹਿਰਦੇ ਵਿਚ) ਸਦੀਵੀ ਪ੍ਰਭੂ (ਵਸਦਾ) ਹੈ।

[ਵੇਖੋ ੬੪੫]

**ਸੁਚੇ** : ਪਵਿੱਤਰ। ੬੫੦

**ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਣੁ ॥**
**ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਣੁ ॥**

ਮਾਝ (ਬਾਰਹ.), ਮਹਲਾ ੫, ੧੨, ਸਫ਼ਾ ੧੩੬

**ਅਰਥ** : ਜਿਨ੍ਹਾਂ (ਮਨੁੱਖਾਂ) ਨੂੰ ਆਪਣਾ ਪਰਮੇਸ਼ਰ ਮਿਲਿਆ ਹੈ, ਨਾਨਕ ਉਨ੍ਹਾਂ ਤੋਂ ਸਦਕੇ ਜਾਂਦਾ ਹੈ। ਮਾਘ ਦੇ ਮਹੀਨੇ ਵਿਚ ਉਹ (ਵਿਅਕਤੀ) ਪਵਿੱਤਰ ਕਹੇ ਜਾਂਦੇ ਹਨ, ਜਿਨ੍ਹਾਂ ਉਤੇ ਪੂਰਾ ਗੁਰੂ ਮਿਹਰਬਾਨ ਹੁੰਦਾ ਹੈ।
**ਸੇ**- ਉਹ। **ਕਾਂਢੀਅਹਿ**- ਕਹੇ ਜਾਂਦੇ ਹਨ।

[ਵੇਖੋ ੬੩੨]

**ਸੁਚੇ** : ਸਾਫ਼ ਹੋਏ (ਭਾਵ ਨ੍ਹਾਤੇ-ਧੋਤੇ)। ੬੫੧

**ਸਲੋਕੁ ਮਃ ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

ਵੇਖੋ '**ਸੁਚਾ**' V-੬੩੯

[ਵੇਖੋ ੬੩੨]

**ਸੁਚੇਇ** : ਪਵਿੱਤਰ। ੬੫੨

**ਮਃ ੩ ॥...ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ ॥**
**ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ ॥ ੨ ॥**

ਬਿਲਾ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੫੦

**ਅਰਥ** : (ਜਿਨ੍ਹਾਂ ਦਾ) ਅਹੰਕਾਰ ਮਾਰ ਕੇ (ਪਰਮੇਸ਼ਰ ਨੇ ਆਪਣੇ ਨਾਲ) ਮਿਲਾ ਲਏ ਹਨ, (ਉਹ) ਗੁਰੂ ਦੇ ਸ਼ਬਦ ਦੁਆਰਾ ਪਵਿੱਤਰ ਹੋ ਗਏ ਹਨ। ਨਾਨਕ (ਆਖਦਾ ਹੈ ਕਿ) ਜੋ ਵਿਅਕਤੀ ਸੁਭਾਵਿਕ ਹੀ (ਪ੍ਰਭੂ ਨਾਲ) ਜੁੜੇ ਹੋਏ ਹਨ, (ਉਨ੍ਹਾਂ ਨੂੰ ਪਰਮੇਸ਼ਰ) ਨਾਮ ਰੂਪ ਵਡਿਆਈ ਦੇਂਦਾ ਹੈ।

[ਵੇਖੋ ੬੩੨]

**ਸੁਚੇਤ** : ਸਾਵਧਾਨ। ੬੫੩

**ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ ॥**
**ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥ ੨ ॥**

ਗਉੜੀ, ਕਬੀਰ, ੭੩, ਸਫ਼ਾ ੩੩੯

ਵੇਖੋ '**ਉਜਾਰਾ**' I-੧੧੫

[ਵੇਖੋ ੬੪੪]

**ਸੁਚੇਤ** : ਹੋਸ਼ਿਆਰ, ਚਤੁਰ। ੬੫੪

**ਮਃ ੧ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥**
**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥...੩ ॥**

ਆਸਾ (ਵਾਰ), ਮਹਲਾ ੧, ਪਉੜੀ ੧, ਸਫ਼ਾ ੪੬੩

**ਅਰਥ** : ਨਾਨਕ (ਆਖਦਾ ਹੈ ਕਿ ਜੋ ਵਿਅਕਤੀ ਆਪਣੇ) ਗੁਰੂ ਨੂੰ ਯਾਦ ਨਹੀਂ ਕਰਦੇ ਅਤੇ ਆਪਣੇ ਮਨ ਵਿਚ ਚਤੁਰ ਬਣੇ ਹੋਏ ਹਨ, (ਉਹ ਇਸ ਤਰ੍ਹਾਂ ਹਨ), ਜਿਵੇਂ ਖਾਲੀ ਖੇਤ ਵਿਚ ਬੂਆੜ ਤਿਲਾਂ ਦੇ ਬੂਟੇ ਛਡੇ ਹੋਏ ਹੁੰਦੇ ਹਨ।
**ਨ ਚੇਤਨੀ**- ਯਾਦ ਨਹੀਂ ਕਰਦੇ। **ਤਿਲ ਬੂਆੜ**- ਤਿਲਾਂ ਦੇ ਉਹ ਬੂਟੇ ਜਿਨ੍ਹਾਂ ਦੀਆਂ ਫਲੀਆਂ ਵਿਚ ਬੀਜ ਨਹੀਂ ਪੈਂਦੇ। **ਸੁੰਞੇ**- ਖਾਲੀ।

[ਵੇਖੋ ੬੪੪]

**ਸੁਚੇਤਿ** : ਸਾਵਧਾਨ। ੬੫੫

**ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥**
**ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥**

ਸਲੋਕ, ਫਰੀਦ, ੮੬, ਸਫ਼ਾ ੧੩੮੨

**ਅਰਥ** : ਕਿਨਾਰਿਆਂ ਨੂੰ ਡੇਗਣ (ਭਾਵ ਵਿਸ਼ਿਆਂ ਦੇ ਨੇੜੇ ਵਸਦੇ ਜੀਵਾਂ ਨੂੰ ਡੋਬਣ) ਵਾਸਤੇ (ਸੰਸਾਰ ਮਾਨੋ ਵਿਕਾਰਾਂ ਦੀ ਇਕ) ਬਹੁਤ ਵਿਸ਼ਾਲ ਨਦੀ ਵਗ ਰਹੀ ਹੈ। (ਪਰ) ਜੇ (ਗੁਰੂ ਰੂਪ) ਮਲਾਹ ਸਾਵਧਾਨ ਹੈ, ਤਾਂ (ਸੇਵਕਾਂ ਦੇ ਜੀਵਨ ਰੂਪ) ਬੇੜੇ ਨੂੰ (ਵਿਕਾਰਾਂ ਦੀਆਂ) ਲਹਿਰਾਂ ਕੀ ਕਰ ਸਕਦੀਆਂ ਹਨ ?
**ਲੰਮੀ ਲੰਮੀ**- ਬਹੁਤ ਵਿਸ਼ਾਲ। **ਵਹੈ**- ਵਗਦੀ ਹੈ। **ਕੰਧੀ ਕੇਰੈ ਹੇਤਿ**- ਕਿਨਾਰਿਆਂ ਨੂੰ ਡੇਗਣ ਵਾਸਤੇ। **ਕਪਰੁ**- (ਵਿਕਾਰਾਂ ਦੀਆਂ) ਲਹਿਰਾਂ। **ਪਾਤਣ**- (ਗੁਰੂ ਰੂਪ) ਮਲਾਹ।

[ਵੇਖੋ ੬੪੪]

**ਸੁਚੈ** : ਸਾਫ਼ ਸਥਾਨ 'ਤੇ। ੬੫੬

**ਸਲੋਕੁ ਮਃ ੧ ॥ ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**
**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

ਵੇਖੋ '**ਸੁਚਾ**' V-੬੩੯

[ਵੇਖੋ ੬੩੨]

**ਸੁਚੈ** : ਪਵਿੱਤਰਤਾ। ੬੫੭

**ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥**
**ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥ ੧ ॥**

ਕੇਦਾਰਾ, ਮਹਲਾ ੫, ੧੫, ਸਫ਼ਾ ੧੧੨੨

**ਅਰਥ** : ਗੁਰੂ ਦੇ ਰਾਹ 'ਤੇ ਚਲਦਿਆਂ ਬਹੁਤ ਸਾਰੇ ਭ੍ਰਿਸ਼ਟ ਪ੍ਰਾਣੀ ਵੀ ਬਚ ਜਾਂਦੇ ਹਨ। (ਪਰਮੇਸ਼ਰ ਦੇ) ਸੇਵਕ ਦੀ ਚਰਨ-ਧੂੜ (ਜਿਨ੍ਹਾਂ ਦੇ) ਮੱਥੇ ਉਤੇ ਲਗੀ ਹੈ, (ਉਨ੍ਹਾਂ ਨੂੰ) ਅਨੇਕਾਂ ਤੀਰਥਾਂ ਦੀ ਪਵਿੱਤਰਤਾ ਪ੍ਰਾਪਤ ਹੋ ਜਾਂਦੀ ਹੈ।
**ਪਤਿਤ**- ਭ੍ਰਿਸ਼ਟ। **ਉਧਰੇ**- ਬਚ ਗਏ। **ਮੁਚੈ**- ਬਹੁਤ। **ਰੇਨੁ**- ਚਰਨ-ਧੂੜ।
[ਵੇਖੋ ੬੩੨]

**ਸੁਜਸੁ** : ਸੁੰਦਰ ਜਸ। ੬੫੮

**ਚਿਤ ਸਿਮਰਨ ਕਰਉ ਨੈਨ ਅਵਿਲੋਕਨੋ**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**
**ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ**
**ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥**

ਧਨਾ., ਰਵਿਦਾਸ, ੨, ਸਫ਼ਾ ੬੯੪

**ਅਰਥ** : (ਮੈਂ) ਚਿੱਤ ਰਾਹੀਂ (ਪ੍ਰਭੂ ਦਾ) ਸਿਮਰਨ ਕਰਾਂ, ਅੱਖਾਂ ਨਾਲ (ਉਸ ਦੇ) ਦਰਸ਼ਨ ਕਰਾਂ, ਕੰਨਾਂ ਵਿਚ ਬਾਣੀ ਅਤੇ ਸੁੰਦਰ ਜਸ ਭਰੀ ਰਖਾਂ। ਮਨ ਨੂੰ ਭੰਵਰਾ ਬਣਾ ਲਵਾਂ, (ਪਰਮੇਸ਼ਰ ਦੇ) ਚਰਨ (-ਕਮਲ) ਹਿਰਦੇ ਵਿਚ ਵਸਾ ਲਵਾਂ ਅਤੇ ਜੀਭ ਦੁਆਰਾ ਸਰਬ-ਵਿਆਪਕ ਪ੍ਰਭੂ ਦਾ ਅਮ੍ਰਿਤ ਨਾਮ ਉਚਾਰਨ ਕਰਦਾ ਰਹਾਂ।
**ਕਰਉ**- ਕਰਾਂ। **ਅਵਿਲੋਕਨੋ**- ਦਰਸ਼ਨ ਕਰਾਂ। **ਪੂਰਿ ਰਾਖਉ**- ਭਰੀ ਰਖਾਂ। **ਮਧੁਕਰੁ**- ਭੰਵਰਾ। **ਰਸਨ**- ਜੀਭ। **ਭਾਖਉ**- ਉਚਾਰਨਾ ਕਰਾਂ।
['ਸੁਜਸੁ' ਸ਼ਬਦ ਸੰਸਕ੍ਰਿਤ 'ਯਸ਼ਸੁ' ਨਾਲ 'ਸੁ' ਉਪਸਰਗ ਲਗਾਉਣ ਤੇ ਬਣਿਆ ਹੈ। 'ਸੁ' ਦੀ ਵਿਉਤਪਤੀ ਲਈ ਵੇਖੋ 'ਸੁਸਾਜਨੁ' V-੨੫੧। 'ਯਸ਼ਸੁ' ਦੀ ਵਿਉਤਪਤੀ ਇਸ ਪ੍ਰਕਾਰ ਹੈ-
ਸੰਸ. ਯਸ਼ਸੁ (ਯਸ਼ਸ੍) : ਪ੍ਰਸਿੱਧੀ, ਕੀਰਤੀ ਆਦਿ।
ਪ੍ਰਾ. ਜਸ (ਜਸ) : ਕੀਰਤੀ, ਪ੍ਰਸਿੱਧੀ ; ਸੰਜਮ, ਤਿਆਗ ਆਦਿ।]

**ਸੁਜਨ** : ਨੇਕ-ਜਨ, ਉਤਮ ਲੋਕ। ੬੫੯

**ਬੈਰੀ ਉਲਟਿ ਭਏ ਹੈ ਮੀਤਾ ॥ ਸਾਕਤ ਉਲਟਿ ਸੁਜਨ ਭਏ ਚੀਤਾ ॥ ੧ ॥**

ਗਉੜੀ, ਕਬੀਰ, ੧੭, ਸਫ਼ਾ ੩੨੬

**ਅਰਥ** : ਵੈਰੀ ਪਲਟ ਕੇ ਮਿੱਤਰ ਹੋ ਗਏ ਹਨ। ਪਰਮੇਸ਼ਰ ਤੋਂ ਬੇਮੁਖ (ਵਿਅਕਤੀ) ਉਲਟ ਕੇ (ਆਪਣੇ) ਚਿੱਤ ਤੋਂ ਨੇਕ-ਜਨ ਹੋ ਗਏ ਹਨ।
**ਉਲਟਿ**- ਪਲਟ ਕੇ। **ਮੀਤਾ**- ਮਿੱਤਰ। **ਸਾਕਤ**- ਪਰਮੇਸ਼ਰ ਤੋਂ ਬੇਮੁਖ। **ਚੀਤਾ**- ਚਿੱਤ ਤੋਂ।
['ਸੁਜਨ' ਸ਼ਬਦ ਸੰਸਕ੍ਰਿਤ 'ਜਨ:' ਨਾਲ 'ਸੁ' ਉਪਸਰਗ ਲਗਾਉਣ ਤੇ ਬਣਿਆ ਹੈ। 'ਸੁ' ਦੀ ਵਿਉਤਪਤੀ ਲਈ ਵੇਖੋ 'ਸੁਸਾਜਨੁ' V-੨੫੧। 'ਜਨ:' ਦੀ ਵਿਉਤਪਤੀ ਇਸ ਪ੍ਰਕਾਰ ਹੈ-
ਸੰਸ. ਜਨ: (ਜਨ:) ਜਨ੍+ਅਚ੍ : ਜੀਵ-ਜੰਤੂ, ਜੀਵਿਤ ਪ੍ਰਾਣੀ ; ਮਨੁੱਖ, ਪੁਰਖ, ਵਿਅਕਤੀ ; ਮਨੁੱਖਾਂ ਦਾ ਸਮੂਹ, ਲੋਕ, ਸੰਸਾਰ ; ਵੰਸ਼ ; ਰਾਸ਼ਟਰ ; ਕਬੀਲਾ ; ਸਵਰਗ।
ਪ੍ਰਾ. ਜਣ (ਜਣ) : ਮਨੁੱਖ, ਮਾਨਵ, ਆਦਮੀ, ਲੋਕ, ਵਿਅਕਤੀ ; ਪੇਂਡੂ ਮਨੁੱਖ ; ਲੋਕ, ਸਮੂਹ ; ਉਤਪਾਦਕ।]

**ਸੁਜਾਖਾ** : ਅੱਖਾਂ ਵਾਲਾ। ੬੬੦

**ਸਲੋਕ ਮਃ ੨ ॥ ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥...੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੬, ਸਫ਼ਾ ੯੫੪
ਵੇਖੋ **'ਉਝੜਿ'** I-੧੪੬

[ਸੰਸ. ਸੁਚਕ੍ਸ਼ੁਸ੍ (ਸੁਚਕ੍ਸ਼ੁਸ੍) : ਚੰਗੀਆਂ ਅੱਖਾਂ ਵਾਲਾ, ਚੰਗੀ ਤਰ੍ਹਾਂ ਵੇਖ ਸਕਣ ਵਾਲਾ ; ਵਿਵੇਕਸ਼ੀਲ, ਬੁਧੀਮਾਨ, ਵਿਦਵਾਨ ਪੁਰਖ।]

**ਸੁਜਾਖਾ** : ਅੱਖਾਂ ਵਾਲਾ (ਭਾਵ ਗਿਆਨਵਾਨ)। ੬੬੧

**ਸਲੋਕ ਮਃ ੧ ॥ ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥**
**ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੧੨੪੨

**ਅਰਥ** : (ਹੇ ਅਕਾਲ-ਪੁਰਖ !) ਕੋਈ ਹੋਰ ਤੇਰੇ ਬਰਾਬਰ ਦਾ ਹੋਵੇ, ਤਾਂ ਉਸ ਦੇ ਅਗੇ ਤੇਰਾ ਵਰਣਨ ਕਰਾਂ। ਤੇਰੇ ਅਗੇ ਤੇਰੀ ਵਡਿਆਈ ਕਰਦਾ ਹਾਂ, ਮੇਰਾ ਅਗਿਆਨੀ ਦਾ ਨਾਮ ਗਿਆਨਵਾਨ ਹੈ।
**ਸਰੀਕੁ**- ਬਰਾਬਰ ਦਾ। **ਆਖਾਂ**- ਵਰਣਨ ਕਰਾਂ।
[ਵੇਖੋ ੬੬੦]

**ਸੁਜਾਖੇ** : ਗਿਆਨਵਾਨ। ੬੬੨

**ਗੁਣ ਨਾਨਕੁ ਬੋਲੈ ਭਲੀ ਬਾਣਿ ॥ ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥ ੧੦ ॥**

ਬਸੰਤੁ (ਅਸ.), ਮਹਲਾ ੧, ੫, ਸਫ਼ਾ ੧੧੯੦

**ਅਰਥ** : (ਹੇ ਭਾਈ !) ਨਾਨਕ ਸੋਹਣੀ (ਗੁਰ-) ਬਾਣੀ ਦੁਆਰਾ (ਪਰਮੇਸ਼ਰ ਦੇ) ਗੁਣ ਬਿਆਨ ਕਰਦਾ ਹੈ। ਤੂੰ ਵੀ (ਗੁਰਬਾਣੀ) ਦੁਆਰਾ ਗਿਆਨਵਾਨ ਹੋ ਕੇ (ਅਕਾਲ-ਪੁਰਖ ਨੂੰ) ਪਛਾਣ ਲੈ।
[ਵੇਖੋ ੬੬੦]

**ਸੁਜਾਣ** : ਸਿਆਣੇ, ਸੂਝਵਾਨ। ੬੬੩

**ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥...੪ ॥**

ਸਿਰੀ., ਮਹਲਾ ੧, ੨੨, ਸਫ਼ਾ ੨੨

**ਅਰਥ** : ਜਿਨ੍ਹਾਂ ਨੂੰ ਪ੍ਰੇਮ ਕਾਰਨ ਸਤਿਗੁਰੂ ਮਿਲਦਾ ਹੈ, ਉਹ ਮਨੁੱਖ ਪੂਰੇ ਸੂਝਵਾਨ ਹਨ।
**ਰਸਿ**- ਪ੍ਰੇਮ ਕਾਰਨ। **ਪੁਰਖ**- ਮਨੁੱਖ, ਵਿਅਕਤੀ।
[ਵੇਖੋ ੬੧੩]

**ਸੁਜਾਣਾ** : ਚੰਗੀ ਤਰ੍ਹਾਂ ਜਾਣਨ ਵਾਲਾ, (ਭਾਵ ਅੰਤਰਜਾਮੀ ਪਰਮੇਸ਼ਰ)। ੬੬੪

**ਠਾਕੁਰੁ ਸਰਬੇ ਸਮਾਣਾ ॥**
**ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੯੬, ਸਫ਼ਾ ੫੧

ਵੇਖੋ **'ਸੁਆਮੀ'** V-੨੧੨

[ਵੇਖੋ ੬੧੩]

**ਸੁਜਾਣਾ** : ਸਿਆਣੇ (ਮਨੁੱਖ)। ੬੬੫

**ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥...੨ ॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੬

**ਅਰਥ** : (ਹੇ ਪ੍ਰਭੂ !) ਦੇਵਤੇ ਅਤੇ ਸੁਚੱਜੇ-ਸਿਆਣੇ ਮਨੁੱਖ (ਤੇਰੇ ਗੁਣ) ਗਾਉਂਦੇ ਹਨ।

[ਵੇਖੋ ੬੧੩]

**ਸੋੁਜਾਣਾ** : ਸਿਆਣਾ। ੬੬੫ ੳ

**ਸਚਾ ਮਨਾਏ ਅਪਣਾ ਭਾਣਾ ॥ ਸੋਈ ਭਗਤੁ ਸੁਘੜੁ ਸੋੁਜਾਣਾ ॥**

**ਨਾਨਕੁ ਤਿਸ ਕੈ ਸਦ ਕੁਰਬਾਣਾ ॥ ੪ ॥**

ਪ੍ਰਭਾਤੀ, ਮਹਲਾ ੩, ੭, ਸਫ਼ਾ ੧੩੩੫

**ਅਰਥ** : (ਜਿਸ ਤੋਂ) ਪਰਮੇਸ਼ਰ ਆਪਣਾ ਭਾਣਾ ਮਨਵਾਂਦਾ ਹੈ, ਉਹੋ ਭਗਤ ਸੁੰਦਰ ਅਤੇ ਸਿਆਣਾ ਹੈ। ਨਾਨਕ ਸਦਾ ਹੀ ਉਸ ਦੇ ਸਦਕੇ ਜਾਂਦਾ ਹੈ।

[ਵੇਖੋ ੬੧੩]

**ਸੁਜਾਣਿ** : ਸਿਆਣੇ। ੬੬੬

**ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥**

**ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥ ੧ ॥**

ਆਸਾ, ਮਹਲਾ ੫, ੨, ਸਫ਼ਾ ੩੭੦

**ਅਰਥ** : ਘਰ ਦੇ ਜੇਠ (ਭਾਵ ਧਰਮਰਾਜ) ਦੀ ਮੁਹਤਾਜੀ (ਹੁਣ) ਦੂਰ ਹੋ ਗਈ ਹੈ। ਸੁੰਦਰ ਅਤੇ ਸਿਆਣੇ ਪਤੀ (ਪਰਮੇਸ਼ਰ) ਨੇ (ਮੇਰੀ ਆਪ) ਰਾਖੀ ਕੀਤੀ ਹੈ।

**ਜਿਠੇਰੇ**- ਜੇਠ (ਭਾਵ ਧਰਮਰਾਜ)। **ਚੂਕੀ**- ਦੂਰ ਹੋ ਗਈ ਹੈ। **ਕਾਣਿ**- ਮੁਹਤਾਜੀ । **ਪਿਰਿ**- ਪਤੀ ਨੇ। **ਸੁਘੜ**- ਸੁੰਦਰ।

[ਵੇਖੋ ੬੧੩]

**ਸੁਜਾਣਿ** : ਸਿਆਣੀ। ੬੬੭

**ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥**

**ਅਤਿ ਗਰਬੈ ਮੋਹਿ ਫਾਕੀ ਤੂੰ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ** : (ਹੇ ਜੀਵ-ਇਸਤ੍ਰੀ ! ਤੂੰ) ਸੋਹਣੀ, ਰੂਪਵੰਤੀ, ਸਿਆਣੀ ਅਤੇ ਚਤੁਰ ਹੈਂ। (ਪਰ) ਤੂੰ ਬਹੁਤ ਅਹੰਕਾਰ ਅਤੇ ਮੋਹ ਵਿਚ ਠਗੀ ਗਈ ਹੈਂ।

**ਸਰੂਪਿ**- ਰੂਪਵੰਤੀ। **ਬਿਚਖਨਿ**- ਚਤੁਰ। **ਅਤਿ**- ਬਹੁਤ। **ਗਰਬੈ**- ਅਹੰਕਾਰ ਵਿਚ। **ਫਾਕੀ**- ਸੰਸ. ਫਕਿਕਯਾ, ਠਗੀ ਗਈ।

[ਵੇਖੋ ੬੧੩]

**ਸੁਜਾਣਿਆ** : ਸਭ ਕੁਝ ਜਾਣਨਹਾਰ। ੬੬੮

**ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥**

**ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥ ੨ ॥**

ਪ੍ਰਭਾਤੀ, ਮਹਲਾ ੧, ੯, ਸਫ਼ਾ ੧੩੨੯

**ਅਰਥ** : (ਪਰਮੇਸ਼ਰ) ਉਚਿਆਂ ਤੋਂ ਫਿਰ ਨੀਵੇਂ ਕਰ ਦੇਂਦਾ ਹੈ, ਨੀਵਿਆਂ ਨੂੰ ਪਾਤਸ਼ਾਹ ਬਣਾ ਦੇਂਦਾ ਹੈ। ਜਿਨ੍ਹਾਂ (ਬੰਦਿਆਂ) ਨੇ ਸਭ ਕੁਝ ਜਾਣਨਹਾਰ ਨੂੰ ਜਾਣ ਲਿਆ ਹੈ, ਸੰਸਾਰ ਵਿਚ ਆਏ (ਉਹੋ) ਪੂਰੇ ਮਕਬੂਲ ਹਨ।

**ਊਚਾ**- ਉਚਿਆਂ। **ਫੁਨਿ**- ਫਿਰ। **ਨੀਚੁ**- ਨੀਵਿਆਂ। **ਨੀਚ**- ਨੀਵਿਆਂ ਨੂੰ। **ਸੁਲਤਾਨੁ**- ਪਾਤਸ਼ਾਹ। **ਪਰਵਾਣੁ**- ਮਕਬੂਲ।

[ਵੇਖੋ ੬੧੩]

**ਸੁਜਾਣੀ** : ਸਿਆਣਾ। ੬੬੯

**ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੧੩੧੭

**ਅਰਥ** : (ਹੇ ਭਾਈ !) ਮੇਰਾ ਪ੍ਰਭੂ-ਪਰਮੇਸ਼ਰ (ਬਹੁਤ) ਸੁੰਦਰ ਅਤੇ ਸਿਆਣਾ ਹੈ, (ਉਸ ਨੂੰ) ਕਿਵੇਂ ਪ੍ਰਾਪਤ ਕਰੀਏ ? ਕਿਵੇਂ ਦੀਦਾਰ ਕਰੀਏ ?

[ਵੇਖੋ ੬੧੩]

**ਸੁਜਾਣੀ** : ਸਿਆਣੀ, ਪਾਰਖੂ। ੬੭੦

**ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥**

ਵਡ., ਮਹਲਾ ੫, ੨, ਸਫ਼ਾ ੫੬੨

ਵੇਖੋ **'ਸਚੁ (ਮੰਤ੍ਰੁ)'** III-੨੦੯੫

[ਵੇਖੋ ੬੧੩]

**ਸੁਜਾਣੀ** : ਸਿਆਣੇ ਵਿਅਕਤੀ। ੬੭੧

**ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥**

**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

ਵੇਖੋ **'ਸਿਰਿ'** IV-੨੪੭੨

[ਵੇਖੋ ੬੧੩]

**ਸੁਜਾਣੀਐ** : ਸਿਆਣਾ। ੬੭੨

**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮

ਵੇਖੋ **'ਸਿਆਣੀਐ'** IV-੨੦੫੩

[ਵੇਖੋ ੬੧੩]

**ਸੁਜਾਣੁ :** ਸਿਆਣਾ। ੬੭੩

**ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥**
**ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥...੨ ॥**

ਸਿਰੀ., ਮਹਲਾ ੧, ੧੩, ਸਫ਼ਾ ੧੯

**ਵੇਖੋ 'ਸਾਧਿ (ਕੈ)' IV-੧੭੩੫**

[ਵੇਖੋ ੬੧੩]

**ਸੁਜਾਣੁ :** ਪਥ-ਪਰਦਰਸ਼ਕ। ੬੭੪

**ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥**
**ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥...੩ ॥**

ਸਿਰੀ. (ਅਸ.), ਮਹਲਾ ੧, ੩, ਸਫ਼ਾ ੫੪

**ਅਰਥ :** (ਹੇ ਪ੍ਰਭੂ ! ਤੂੰ) ਆਪ ਹੀ ਸਮੁੰਦਰ ਹੈਂ, ਆਪ ਹੀ ਜਹਾਜ਼ ਹੈਂ, ਆਪੇ ਪਰਲਾ ਕਿਨਾਰਾ (ਪਰਲੋਕ) ਅਤੇ (ਆਪੇ) ਉਰਲਾ ਕਿਨਾਰਾ (ਇਹ ਲੋਕ) ਹੈਂ। ਤੂੰ (ਆਪ) ਸੱਚਾ ਮਾਰਗ ਹੈਂ, ਆਪ (ਹੀ) ਸ਼ਬਦ ਰਾਹੀਂ (ਪਾਰ) ਲੰਘਾਉਣ ਵਾਲਾ ਪਥ-ਪਰਦਰਸ਼ਕ ਹੈਂ।
**ਬੋਹਿਥਾ-** ਜਹਾਜ਼। **ਵਾਟ-** ਪੰਧ, ਮਾਰਗ।
[ਵੇਖੋ ੬੧੩]

**ਸੁਜਾਣੁ :** ਮਾਹਿਰ। ੬੭੫

**ਮਹਲਾ ੨ ॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ :** ਨਾਨਕ (ਆਖਦਾ ਹੈ ਕਿ ਅਸਲ) ਨਿਰੀਖਕ ਉਸ ਨੂੰ ਸਮਝੋ, ਜੋ (ਆਪਣੇ) ਆਪ ਨੂੰ ਪੜਚੋਲੇ। ਵੈਦ ਤਾਂ (ਹੀ) ਮਾਹਿਰ ਹੁੰਦਾ ਹੈ, (ਜੇ ਉਹ) ਬਿਮਾਰੀ ਅਤੇ ਇਲਾਜ ਦੋਹਾਂ ਨੂੰ ਸਮਝਦਾ ਹੋਵੇ।
**ਪਰਖੇ-** ਪੜਚੋਲੇ। **ਪਾਰਖੁ-** ਨਿਰੀਖਕ। **ਦਾਰੂ-** ਦਵਾਈ, ਇਲਾਜ।
[ਵੇਖੋ ੬੧੩]

**ਸੁਜਾਣੁ :** ਗਿਆਨਵਾਨ (ਭਾਵ ਅਭੁਲ)। ੬੭੬

**ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥ ੧ ॥**

ਗਉੜੀ (ਮਾਝ), ਮਹਲਾ ੪, ੬੮, ਸਫ਼ਾ ੧੭੪

**ਅਰਥ :** ਹੇ ਮੇਰੇ ਗੋਬਿੰਦ ! (ਤੂੰ) ਆਪ ਹੀ ਅਭੁਲ ਹਰੀ ਹੈਂ, (ਜੋ ਕਦੇ) ਭੁਲਦਾ ਨਹੀਂ ਹੈ, ਆਪ ਹੀ ਨਿਰਲੇਪ ਸਤਿਗੁਰੂ ਹੈਂ ਜੀ।
[ਵੇਖੋ ੬੧੩]

**ਸੁਜਾਣੁ :** ਚੰਗੀ ਤਰ੍ਹਾਂ ਜਾਣਨ ਵਾਲਾ (ਭਾਵ ਅੰਤਰਜਾਮੀ)। ੬੭੭

**ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ ॥**

ਸੂਹੀ (ਵਾਰ), ਮਹਲਾ ੩, ਪਉੜੀ ੧੧, ਸਫ਼ਾ ੭੮੯

**ਅਰਥ :** (ਪਰਮੇਸ਼ਰ) ਸਦਾ ਕਾਇਮ ਰਹਿਣ ਵਾਲਾ, ਹਰ ਥਾਂ ਮੌਜੂਦ, ਸਰਬ-ਵਿਆਪਕ ਅਤੇ ਅੰਤਰਜਾਮੀ ਹੈ।
[ਵੇਖੋ ੬੧੩]

**ਸੁਜਾਣੇ :** ਸਿਆਣਾ। ੬੭੮

**ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥**
**ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥...੩ ॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ :** (ਸਭ) ਮਾਣਾਂ ਵਿਚੋਂ (ਸਿਰਮੌਰ) ਮਾਣ ਮੇਰੇ ਪ੍ਰਭੂ ਦਾ ਦਿੱਤਾ ਮਾਣ ਹੈ। (ਹੇ ਭਾਈ ! ਜੇ) ਜਾਣਨਾ ਚਾਹੋ ਤਾਂ ਪ੍ਰਭੂ ਨੂੰ ਹੀ ਜਾਣੋ, (ਜੋ) ਮਾਲਿਕ ਸੁੰਦਰ ਅਤੇ ਸਿਆਣਾ ਹੈ।
**ਮਾਣੋ-** ਫ਼ਖ਼ਰ, ਆਦਰ। **ਜਾਣੋ-** ਜਾਣਨਾ ਚਾਹੋ।
[ਵੇਖੋ ੬੧੩]

**ਸੁਜਾਨ :** ਸਿਆਣੇ। ੬੭੯

**ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥**
**ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥...੨ ॥**

ਸਿਰੀ., ਮਹਲਾ ੫, ੯੮, ਸਫ਼ਾ ੫੨

**ਅਰਥ :** ਜਿਨ੍ਹਾਂ ਨੇ ਪਿਆਰ ਨਾਲ ਤੇਰੀ ਸੇਵਾ ਕੀਤੀ ਹੈ, ਉਹੋ ਸਿਆਣੇ ਵਿਅਕਤੀ ਹਨ। ਜਿਨ੍ਹਾਂ ਦੇ ਅੰਦਰ ਨਾਮ ਦਾ ਭੰਡਾਰ ਹੁੰਦਾ ਹੈ (ਭਾਵ ਜੋ ਨਾਮ ਦਾ ਦਾਨ ਦੇਂਦੇ ਹਨ), ਉਨ੍ਹਾਂ ਦੇ ਮਗਰ ਚਲ ਕੇ ਮੁਕਤ ਹੋਈਦਾ ਹੈ।
[ਵੇਖੋ ੬੧੩]

**ਸੁਜਾਨ :** ਸਭ ਕੁਝ ਜਾਣਨ ਵਾਲਾ। ੬੮੦

**ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ ਰਸਨਾ ਗੁਣ ਭਨਾ ॥...੩ ॥**

ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨

**ਅਰਥ :** (ਹੇ ਪ੍ਰਭੂ ! ਤੂੰ) ਸੋਹਣਾ, ਚਤੁਰ ਅਤੇ ਸਭ ਕੁਝ ਜਾਣਨ ਵਾਲਾ ਹੈਂ, (ਮੈਂ) ਕਿਹੜੀ ਜੀਭ ਨਾਲ ਤੇਰੇ ਗੁਣ ਵਰਣਨ ਕਰਾਂ।
**ਕਵਨ-** ਕਿਹੜੀ। **ਰਸਨਾ-** ਜੀਭ। **ਭਨਾ-** ਆਖਾਂ, ਵਰਣਨ ਕਰਾਂ।
[ਵੇਖੋ ੬੧੩]

**ਸੁਜਾਨ :** ਸਿਆਣੀ। ੬੮੧

**ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ ॥...੩ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

**ਅਰਥ :** ਮੇਰੇ ਗੁਣ-ਹੀਣ ਵਿਚ ਕੋਈ ਗੁਣ ਨਹੀਂ ਹੈ, ਨਾ ਮੈਂ ਚਾਲਾਕ ਹਾਂ, ਨਾ ਸੋਹਣੀ ਹਾਂ, ਨਾ ਸਿਆਣੀ ਹਾਂ ਅਤੇ ਨਾ ਹੀ ਗਿਆਨਵਾਨ ਹਾਂ।

ਨਹ- ਨਾ। **ਚਤੁਰਿ**- ਚਾਲਾਕ। **ਸੁਘਰਿ**- ਸੋਹਣੀ। **ਬੇਤੀ**- ਗਿਆਨਵਾਨ। **ਨਿਰਗੁਨਿ**- ਗੁਣ-ਹੀਣ।
[ਵੇਖੋ ੬੧੩]

**ਸੁਜਾਨਾ** : ਸਭ ਕੁਝ ਜਾਣਨ ਵਾਲਾ। ੬੮੨

**ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥**
**ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥ ੧ ॥**
ਸਾਰਗ, ਮਹਲਾ ੫, ੨੫, ਸਫ਼ਾ ੧੨੧੦
ਵੇਖੋ '**ਸੁਘਰ**' V-੬੨੨
[ਵੇਖੋ ੬੧੩]

**ਸੁਜਾਨਿ** : ਸਿਆਣੀ। ੬੮੩

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥**
ਆਸਾ, ਕਬੀਰ, ੩੨, ਸਫ਼ਾ ੪੮੩
ਵੇਖੋ '**ਸਰੂਪਿ**' IV-੧੦੨੨
[ਵੇਖੋ ੬੧੩]

**ਸੁਜਾਨੀ** : ਸਿਆਣਾ। ੬੮੪

**ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ ॥**
**ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥ ੧ ॥**
ਧਨਾ., ਮਹਲਾ ੫, ੫, ਸਫ਼ਾ ੬੭੧

**ਅਰਥ** : (ਹੇ ਭਾਈ !) ਜਿਸ (ਅਕਾਲ-ਪੁਰਖ) ਦਾ (ਦਿੱਤਾ ਹੋਇਆ) ਸਰੀਰ, ਮਨ ਅਤੇ ਧਨ ਹੈ, ਉਹ ਸੋਹਣਾ ਅਤੇ ਸਿਆਣਾ ਹੈ। ਉਸ ਨੇ ਹੀ ਮੇਰਾ ਦੁਖ-ਸੁਖ ਸੁਣਿਆ ਹੈ, ਤਾਂ ਹੀ (ਮੇਰੀ) ਅਵਸਥਾ ਚੰਗੀ ਹੋ ਗਈ ਹੈ। **ਤਉ**- ਤਾਂ ਹੀ। **ਬਿਧਿ**- ਅਵਸਥਾ। **ਨੀਕੀ**- ਚੰਗੀ। **ਖਟਾਨੀ**- ਹੋ ਗਈ।
[ਵੇਖੋ ੬੧੩]

**ਸੁਜਾਨੀ** : ਸਿਆਣੇ ਨੂੰ, ਗਿਆਨ-ਸਰੂਪ ਨੂੰ। ੬੮੫

**ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥**
**ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥ ੧ ॥**
ਸਾਰਗ, ਮਹਲਾ ੫, ੩੧, ਸਫ਼ਾ ੧੨੧੦
ਵੇਖੋ '**ਸੋੁਹਾਗਨਿ**' V-੨੯੦
[ਵੇਖੋ ੬੧੩]

**ਸੁਜਾਨੁ** : ਸਿਆਣਾ। ੬੮੬

**ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥**
ਮਾਝ (ਬਾਰਹ.), ਮਹਲਾ ੫, ੧੨, ਸਫ਼ਾ ੧੩੬

**ਅਰਥ** : ਜਿਸ ਨੂੰ (ਪਰਮੇਸ਼ਰ ਆਪ) ਮਿਹਰ ਕਰ ਕੇ (ਸਤਿਸੰਗ) ਦੇਵੇ, ਉਹੋ ਵਿਅਕਤੀ ਸਿਆਣਾ ਹੈ।
[ਵੇਖੋ ੬੧੩]

**ਸੁਜਾਨੁ** : ਸਭ ਕੁਝ ਜਾਣਨਹਾਰ। ੬੮੭

**ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ ਤਕੀਆ ਤੁਹੀ ਤਾਣੁ ॥ ੪ ॥**
ਗਉੜੀ, ਮਹਲਾ ੫, ੧੪੩, ਸਫ਼ਾ ੨੧੧

**ਅਰਥ** : ਹੇ ਸਭ ਕੁਝ ਜਾਣਨਹਾਰ ਅੰਤਰਜਾਮੀ ਪਰਮੇਸ਼ਰ ! ਨਾਨਕ ਦਾ ਤੂੰ ਹੀ ਸਹਾਰਾ, (ਤੂੰ ਹੀ) ਬਲ ਹੈਂ।
[ਵੇਖੋ ੬੧੩]

**ਸੁਜਾਨੁ** : ਸਿਆਣਾ ਹੋ ਜਾਂਦਾ ਹੈ। ੬੮੮

**ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥**
**ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥ ੯ ॥**
ਸੋਰਠਿ (ਅਸ.), ਮਹਲਾ ੧, ੪, ਸਫ਼ਾ ੬੩੭

**ਅਰਥ** : ਹੇ ਭਾਈ ! (ਅਕਾਲ-ਪੁਰਖ ਨੂੰ) ਹਰ ਕੋਈ ਆਪਣਾ ਆਖਦਾ ਹੈ, (ਜੋ) ਗੁਰੂ ਤੋਂ ਸਮਝ ਲੈਂਦਾ ਹੈ, (ਉਹ) ਸਿਆਣਾ ਹੋ ਜਾਂਦਾ ਹੈ। ਹੇ ਭਾਈ ! ਜੋ (ਉਸ ਦੇ ਪ੍ਰੇਮ ਵਿਚ) ਵਿੰਨ੍ਹੇ ਹੋਏ ਹਨ, ਉਹ (ਵਿਕਾਰਾਂ ਤੋਂ) ਬਚ ਗਏ ਹਨ, (ਉਨ੍ਹਾਂ ਕੋਲ ਗੁਰੂ ਦੇ) ਸ਼ਬਦ ਦਾ ਸੱਚਾ ਪ੍ਰਮਾਣ-ਪੱਤਰ ਹੈ। **ਬੀਧੇ**- ਵਿੰਨ੍ਹੇ ਹੋਏ। **ਊਬਰੇ**- ਬਚ ਗਏ। **ਨੀਸਾਨੁ**- ਪ੍ਰਮਾਣ-ਪੱਤਰ।
[ਵੇਖੋ ੬੧੩]

**ਸੁਝਈ** : ਸੁਝਦਾ, ਯਾਦ ਆਉਂਦਾ। ੬੮੯

**ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥**
**ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥**
ਸਲੋਕ (ਵਧੀਕ), ਮਹਲਾ ੩, ੪੨, ਸਫ਼ਾ ੧੪੧੮

**ਅਰਥ** : ਹੇ ਮਨ ! ਤੈਨੂੰ ਜਨਮ-ਮਰਨ ਦਾ ਚੱਕਰ ਨਹੀਂ ਯਾਦ ਆਉਂਦਾ, ਨਾ ਤੈਨੂੰ (ਪਰਮੇਸ਼ਰ ਦਾ) ਦਰਬਾਰ ਚੇਤੇ ਆਉਂਦਾ ਹੈ। ਤੂੰ ਮਾਇਆ ਦੇ ਮੋਹ ਵਿਚ ਘਿਰਿਆ ਹੋਇਆ ਹੈਂ ਅਤੇ (ਤੇਰੇ) ਅੰਦਰ ਅਗਿਆਨ ਦਾ ਹਨੇਰਾ ਹੈ। **ਪਲੇਟਿਆ**- ਲਪੇਟਿਆ, ਘਿਰਿਆ। **ਗੁਬਾਰੁ**- ਹਨੇਰਾ।

[ਸੰਸ. ਸੁ+ਧ੍ਯੈ (ਸੁ+ਧ੍ਯੈ) : ਚੰਗੀ ਤਰ੍ਹਾਂ ਸੋਚਣਾ, ਮਨਨ ਕਰਨਾ, ਗੰਭੀਰ ਵਿਚਾਰ ਕਰਨਾ, ਕਲਪਨਾ ਕਰਨਾ।
ਸੁ+ਧ੍ਯਾਨਮ੍ (ਸੁ+ਧ੍ਯਾਨਮ੍) : ਚੰਗੀ ਤਰ੍ਹਾਂ ਮਨਨ ਕਰਨਾ, ਡੂੰਘਾ ਚਿੰਤਨ ਕਰਨਾ, ਵਿਚਾਰ ਕਰਨਾ।
ਸੁਧੀ (ਸੁਧੀ) : ਚੰਗੀ ਸਮਝ ਵਾਲਾ, ਬੁਧੀਮਾਨ, ਚਤੁਰ।
ਸੁਧੀ: (ਸੁਧੀ:) : ਚੰਗੀ ਸਮਝ, ਭਲਾ ਗਿਆਨ।
ਗੁਰਬਾਣੀ ਦਾ 'ਸੁਝੈ' ਸ਼ਬਦ ਸੰਸਕ੍ਰਿਤ 'ਸੁਧ੍ਯੈ'ਤੋਂ ਬਣਿਆ ਹੈ, ਜਦੋਂ ਕਿ 'ਸੁਝਣਾ' ਦਾ ਸੰਸਕ੍ਰਿਤ-ਮੂਲ 'ਸੁਧ੍ਯਾਨਸ੍' ਸ਼ਬਦ ਹੈ।]

**ਸੁਝਈ** : ਕਲਪਨਾ ਵਿਚ ਆਉਂਦਾ (ਭਾਵ ਨਜ਼ਰ ਆਉਂਦਾ)। ੬੯੦

**ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥**
**ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੧੦੯੮

**ਅਰਥ** : ਜਦੋਂ ਗੁਰੂ ਨੇ ਹਜ਼ੂਰੀ ਵਿਚ ਸੱਦ ਲਿਆ, ਤਾਂ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ। ਹੇ ਧਰਤੀ ਦੇ ਮਾਲਿਕ ! ਹੇ ਮੇਰੇ ਮਿੱਤਰ ! ਮੈਨੂੰ ਤੇਰੇ ਜੇਡਾ ਹੋਰ ਕੋਈ ਨਹੀਂ ਨਜ਼ਰ ਆਉਂਦਾ।
[ਵੇਖੋ ੬੮੯]

**ਸੁਝੰਤਾ** : ਸੁਝਦਾ। ੬੯੧

**ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥...੧ ॥**

ਬਸੰਤੁ, ਰਵਿਦਾਸ, ੧, ਸਫ਼ਾ ੧੧੯੬

**ਅਰਥ** : (ਹੇ ਕਾਇਆ !) ਤੈਨੂੰ ਕੁਝ ਸੁਝਦਾ ਨਹੀਂ ਹੈ (ਭਾਵ ਤੈਨੂੰ ਸਮਝ ਨਹੀਂ ਹੈ)। (ਤੂੰ ਸੋਹਣੀ) ਪੋਸ਼ਾਕ ਵੇਖ ਕੇ (ਹੀ) ਫੁਲ ਜਾਂਦੀ ਹੈਂ।
[ਵੇਖੋ ੬੮੯]

**ਸੁਝਾਏ** : ਸੋਝੀ ਦੇਂਦਾ ਹੈ। ੬੯੨

**ਮਃ ੧ ॥ ਆਪਿ ਬੁਝਾਏ ਸੋਈ ਬੂਝੈ ॥**
**ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੫੦

**ਅਰਥ** : (ਪਰਮੇਸ਼ਰ ਜਿਸ ਨੂੰ) ਆਪ ਗਿਆਨ ਕਰਵਾਉਂਦਾ ਹੈ, ਉਸੇ ਨੂੰ ਸੁਮੱਤ ਆਉਂਦੀ ਹੈ। ਜਿਸ ਨੂੰ ਆਪ ਸੋਝੀ ਦੇਂਦਾ ਹੈ, ਉਸ ਨੂੰ ਸਭ ਕੁਝ ਸਮਝ ਆ ਜਾਂਦਾ ਹੈ।
[ਵੇਖੋ ੬੮੯]

**ਸੁਝੀ** : ਸੁਝਦਾ। ੬੯੩

**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥**
**ਬੁਰਾ ਭਲਾ ਨਹੀ ਸੁਝੀ ਹੇ ॥ ੨ ॥**

ਗਉੜੀ, ਮਹਲਾ ੫, ੧੫੪, ਸਫ਼ਾ ੨੧੩

**ਅਰਥ** : ਸਰਬ-ਭਾਂਤ ਸੁੰਦਰ ਇਸਤ੍ਰੀ (ਦੇ ਘਰ ਹੁੰਦਿਆਂ ਵੀ ਕਾਮੀ ਮਨੁੱਖ) ਪਰ-ਨਾਰੀ ਨਾਲ ਬੁਰਾ ਕਰਮ ਕਰਦਾ ਹੈ। (ਕਾਮ ਦੀ ਮਦਮਸਤੀ ਵਿਚ ਉਸ ਨੂੰ) ਚੰਗਾ-ਭੈੜਾ (ਕੁਝ) ਨਹੀਂ ਸੁਝਦਾ ਹੈ।
**ਅਨਿਕ ਪਰਕਾਰੀ**- ਅਨੇਕਾਂ ਤਰੀਕਿਆਂ ਨਾਲ, ਸਰਬ-ਭਾਂਤ। **ਪਰ ਗ੍ਰਿਹ**- ਪਰਾਇਆ ਘਰ (ਭਾਵ ਪਰ-ਨਾਰੀ)। **ਬਿਕਾਰੀ**- ਮੰਦਾ ਕਰਮ ਕਰਦਾ ਹੈ।
[ਵੇਖੋ ੬੮੯]

**ਸੁਝੀਓਸੁ** : ਉਸ ਨੂੰ ਦਿੱਸਿਆ ਹੈ। ੬੯੪

**ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥**

ਰਾਮ. (ਵਾਰ), ਸਤਾ ਬਲਵੰਡ, ੬, ਸਫ਼ਾ ੯੬੮

**ਅਰਥ** : (ਗੁਰੂ ਅਮਰਦਾਸ ਜੀ ਨੇ) ਮਨ ਵਿਚ ਸ਼ਬਦ ਨੂੰ ਕਬੂਲ ਕੀਤਾ ਹੈ, (ਇਸ ਤਰ੍ਹਾਂ ਧਰਤੀ ਦੇ) ਚਾਰ ਕੋਨਿਆਂ ਵਿਚ ਉਸ ਨੂੰ (ਪਰਮੇਸ਼ਰ ਹੀ) ਦਿੱਸਿਆ ਹੈ।
['ਸੁਝੀ' ਦੀ ਵਿਉਤਪਤੀ ਲਈ ਵੇਖੋ ੬੮੯ ਅਤੇ 'ਓਸੁ' ਦੀ ਵਿਉਤਪਤੀ ਵਾਸਤੇ ਵੇਖੋ I-੮੨੩]

**ਸੁਝੈ** : ਸੁਝਦਾ, ਦਿੱਸਦਾ। ੬੯੫

**ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥**
**ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੯੦, ਸਫ਼ਾ ੪੯

**ਅਰਥ** : ਹੇ ਮੇਰੇ ਮਨ ! ਗੁਰੂ ਜਿਤਨਾ ਵਡਾ ਕੋਈ ਦੂਜਾ ਨਹੀਂ ਹੈ। (ਗੁਰੂ ਨੂੰ ਛੱਡ ਕੇ) ਕੋਈ ਦੂਜਾ ਟਿਕਾਣਾ ਨਹੀਂ ਦਿੱਸਦਾ, ਉਹ ਪਰਮਾਤਮਾ (ਆਪ ਹੀ) ਗੁਰੂ ਨੂੰ ਮਿਲਾਂਦਾ ਹੈ।
[ਵੇਖੋ ੬੮੯]

**ਸੁਝੈ** : ਸਮਝ ਆ ਜਾਂਦਾ ਹੈ। ੬੯੬

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥**
**ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥...੪ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩

**ਅਰਥ** : ਅਕਾਲ-ਪੁਰਖ ਦਾ ਸਿਮਰਨ ਕਰਨ ਨਾਲ (ਮਾਇਆ ਵਾਲੀ) ਪਿਆਸ ਦੂਰ ਹੋ ਜਾਂਦੀ ਹੈ। ਪਰਮਾਤਮਾ ਦਾ ਸਿਮਰਨ ਕਰਨ ਨਾਲ ਸਭ ਕੁਝ ਸਮਝ ਆ ਜਾਂਦਾ ਹੈ।
[ਵੇਖੋ ੬੮੯]

**ਸੁਝੈ** : ਗਿਆਨ ਹੋ ਜਾਂਦਾ ਹੈ। ੬੯੭

**ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥**
**ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥...੪ ॥**

ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੧

**ਅਰਥ** : ਗੁਰੂ ਦੀ ਕ੍ਰਿਪਾ ਨਾਲ (ਜਿਸ ਵਿਅਕਤੀ ਨੂੰ) ਆਪਣੇ ਆਪ ਦਾ ਗਿਆਨ ਹੋ ਜਾਂਦਾ ਹੈ, ਉਸ ਦੀ ਸਮਝੋ (ਮਾਇਆਵੀ) ਪਿਆਸ ਦੂਰ ਹੋ ਜਾਂਦੀ ਹੈ।
[ਵੇਖੋ ੬੮੯]

**ਸੁਝੈ** : ਸੁਝਦਾ ਹੈ (ਭਾਵ ਯਾਦ ਆਉਂਦਾ ਹੈ)। ੬੯੮

**ਪਾਰਬ੍ਰਹਮ ਕੀ ਲਾਗਉ ਸੇਵ ॥**
**ਗੁਰ ਤੇ ਸੁਝੈ ਨਿਰੰਜਨ ਦੇਵ ॥ ੧ ॥ ਰਹਾਉ ॥**

ਗੋਂਡ, ਮਹਲਾ ੫, ੩, ਸਫ਼ਾ ੮੬੨

**ਅਰਥ** : (ਮੈਂ) ਪਰਮੇਸ਼ਰ ਦੀ ਸੇਵਾ ਵਿਚ ਲਗਿਆ ਹਾਂ। ਗੁਰੂ ਰਾਹੀਂ (ਉਹ) ਮੈਲ-ਰਹਿਤ ਪ੍ਰਕਾਸ਼-ਦਾਤਾ (ਪਰਮੇਸ਼ਰ) ਯਾਦ ਆਉਂਦਾ ਹੈ।
[ਵੇਖੋ ੬੮੯]

**ਸੁਝੈ** : ਨਜ਼ਰ ਆਉਂਦਾ ਹੈ। ੬੯੯

**ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥**

ਰਾਮ. (ਵਾਰ), ਸਤਾ ਬਲਵੰਡ, ੫, ਸਫ਼ਾ ੯੬੭

**ਅਰਥ** : (ਹੇ ਗੁਰੂ ਅੰਗਦ ਜੀ ! ਸਾਨੂੰ) ਇਹ ਪਦਾਰਥਕ ਜਗਤ (ਹੀ) ਨਜ਼ਦੀਕ ਦਿੱਸਦਾ ਹੈ, (ਜਦੋਂ ਕਿ) ਤੈਨੂੰ ਦੂਰ ਤਕ (ਸਭ ਕੁਝ) ਨਜ਼ਰ ਆਉਂਦਾ ਹੈ (ਭਾਵ ਤੂੰ ਦੂਰ-ਦਰਸ਼ੀ ਹੈਂ)।
[ਵੇਖੋ ੬੮੯]

**ਸੁਝੈ** : ਅਨੁਭਵ ਕਰਦਾ ਹੈ। ੭੦੦

**ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥**
**ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥ ੨ ॥**

ਕੇਦਾਰਾ, ਮਹਲਾ ੫, ੧੫, ਸਫ਼ਾ ੧੧੨੨

**ਅਰਥ** : ਜਿਸ ਦੇ ਹਿਰਦੇ ਵਿਚ (ਪਰਮੇਸ਼ਰ ਦੇ) ਚਰਨ-ਕਮਲਾਂ ਦਾ ਧਿਆਨ ਹੈ, (ਉਹ) ਮਾਲਿਕ (ਨੂੰ) ਹਰ ਸਰੀਰ ਵਿਚ ਵਸਿਆ ਅਨੁਭਵ ਕਰਦਾ ਹੈ। ਨਾਨਕ (ਆਖਦਾ ਹੈ ਕਿ ਜੋ ਵਿਅਕਤੀ) ਪ੍ਰਕਾਸ਼-ਸਰੂਪ ਬੇਅੰਤ (ਪ੍ਰਭੂ) ਦੀ ਸ਼ਰਨ ਵਿਚ ਜਾਂਦਾ ਹੈ, ਉਸ ਨਾਲ ਫਿਰ ਜਮ ਝਗੜਾ ਨਹੀਂ ਕਰਦਾ।
**ਭਤਿਰਿ**- ਹਿਰਦੇ ਵਿਚ। **ਘਟਿ ਘਟਹਿ**- ਹਰ ਸਰੀਰ ਵਿਚ। **ਬਹੁਰਿ**- ਫਿਰ। ਨਹੀ **ਲੁਝੈ**- ਝਗੜਾ ਨਹੀਂ ਕਰਦਾ।
[ਵੇਖੋ ੬੮੯]

**ਸੁਝੈ (ਨ ਸੁਝੈ)** : ਸੁਝਦਾ ਨਹੀਂ (ਭਾਵ ਰਸਤਾ ਨਹੀਂ ਲਭਦਾ)। ੭੦੧

**ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥**

ਸਲੋਕ, ਫਰੀਦ, ੩, ਸਫ਼ਾ ੧੩੭੮

ਵੇਖੋ **'ਸਾਂਈਂ'** IV-੧੨੫੯

[ਵੇਖੋ ੬੮੯]

**ਸੁੰਞਿਆ** : ਸਖਣਾ। ੭੦੨

**ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥**
**ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥ ੨ ॥**

ਆਸਾ, ਮਹਲਾ ੫, ੧੧੦, ਸਫ਼ਾ ੩੯੮

**ਅਰਥ** : (ਹੇ ਭਾਈ ! ਤੂੰ) ਬਹੁਤ ਸਾਰੇ ਭੋਗ ਭੋਗਦਾ ਹੈਂ, (ਪਰ) ਨਾਮ ਤੋਂ ਬਿਨਾ (ਗੁਣਾਂ ਤੋਂ) ਸਖਣਾ ਹੈਂ। ਪਰਮੇਸ਼ਰ ਦੀ ਭਗਤੀ ਤੋਂ ਬਿਨਾ ਮਰ-ਮਰ ਕੇ ਰੋਂਦਾ ਹੈਂ (ਭਾਵ ਵਾਰ-ਵਾਰ ਮਰਦਾ ਹੈਂ ਅਤੇ ਦੁਖੀ ਹੁੰਦਾ ਹੈਂ)।
[ਸੰਸ. ਸ਼ੂਨ੍ਯ (ਸ਼ੂਨ੍ਯ) : ਖਾਲੀ, ਸਖਣਾ ; ਏਕਾਂਤ ; ਵੀਰਾਨ ; ਅਣਹੋਂਦ ; ਉਤਸਾਹ-ਹੀਣ ; ਵੰਚਿਤ ; ਨਿਰਦੋਸ਼ ; ਨਿਰਰਥਕ ; ਨਿਸਫਲ।
ਸ਼ੁਨ੍ਯਮ੍ (ਸ਼ੂਨ੍ਯਮ੍) : ਸਖਣਾਪਨ ; ਆਕਾਸ਼ ; ਸਿਫ਼ਰ ; ਅਭਾਵ।
ਪ੍ਰਾ. ਸੁਣ੍ਣ (ਸੁਣ੍ਣ) : ਵੀਰਾਨ ; ਖਾਲੀ ; ਵਿਅਰਥ, ਨਿਸਫਲ ; ਸਖਣਾ ; ਪ੍ਰਯੋਜਨ-ਰਹਿਤ।]

**ਸੁੰਞੀ** : ਸੱਖਣੀ (ਭਾਵ ਨਿਰਜਿੰਦ)। ੭੦੩

**ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥**
**ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥**
**ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥ ੧ ॥**

ਸਿਰੀ., ਮਹਲਾ ੧, ੧੪, ਸਫ਼ਾ ੧੯

**ਅਰਥ** : ਜਦੋਂ ਜੀਵਾਤਮਾ ਵਿਚੋਂ ਨਿਕਲ ਗਿਆ, ਤਾਂ (ਹੁਣ) ਨਿਰਜਿੰਦ ਕਾਇਆ ਭਿਆਨਕ ਲਗਦੀ ਹੈ। (ਸਰੀਰ ਵਿਚ) ਬਲ ਰਹੀ ਅਗ (ਭਾਵ ਚੇਤਨ-ਸਤਾ) ਬੁਝ ਗਈ ਹੈ ਅਤੇ ਕੋਈ ਧੂੰਆਂ ਵੀ ਨਹੀਂ ਨਿਕਲ ਰਿਹਾ (ਭਾਵ ਸਾਹ ਵੀ ਰੁਕ ਗਏ ਹਨ)। ਪੰਜੇ ਗਿਆਨ-ਇੰਦ੍ਰੇ (ਹੁਣ) ਦੁਖ ਨਾਲ ਭਰੇ ਰੋਏ ਹਨ, (ਉਹ) ਦ੍ਵੈਤ-ਭਾਵ ਕਾਰਨ ਨਸ਼ਟ ਹੋ ਗਏ ਹਨ।
**ਡਰਾਵਣੀ**- ਭਿਆਨਕ। **ਜੀਉ**- ਜੀਵਾਤਮਾ। **ਭਾਹਿ**- ਅਗ (ਭਾਵ ਚੇਤਨ-ਸਤਾ)। **ਬਲੰਦੀ**- ਬਲਦੀ ਹੋਈ। **ਵਿਝਵੀ**- ਬੁਝ ਗਈ। **ਧੂਉ**- ਧੂੰਆਂ। **ਪੰਚੇ**- ਪੰਜੇ ਗਿਆਨ ਇੰਦ੍ਰੇ। **ਰੁੰਨੇ**- ਰੋਏ।
[ਵੇਖੋ ੭੦੨]

**ਸੁੰਞੀ** : ਸੱਖਣੀ। ੭੦੪

**ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥**
**ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥ ੪ ॥**

ਆਸਾ (ਅਸ.), ਮਹਲਾ ੩, ੩੩, ਸਫ਼ਾ ੪੨੮

**ਅਰਥ** : ਭਾਗ-ਹੀਣ (ਜੀਵ-ਇਸਤ੍ਰੀਆਂ ਪਦਾਰਥਕ) ਭਟਕਣਾ ਵਿਚ (ਸੱਚ ਦਾ ਮਾਰਗ) ਭੁਲ ਗਈਆਂ ਹਨ ਅਤੇ ਝੂਠ ਬੋਲ ਕੇ (ਮਾਇਆ ਰੂਪ) ਜ਼ਹਿਰ ਖਾਂਦੀਆਂ ਹਨ। (ਉਹ) ਆਪਣੇ ਪਤੀ (-ਪਰਮੇਸ਼ਰ) ਨੂੰ ਨਹੀਂ ਜਾਣਦੀਆਂ ਅਤੇ (ਹਿਰਦਾ ਰੂਪ) ਸੇਜ ਸੱਖਣੀ ਹੋਣ ਕਰ ਕੇ ਦੁਖ ਪਾਉਂਦੀਆਂ ਹਨ।
[ਵੇਖੋ ੭੦੨]

**ਸੁਵੀਆ** : ਸੱਖਣੀਆਂ। ੭੦੫

**ਸਲੋਕ ਮ: ੫ ॥ ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ ॥**
**ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ ॥ ੧ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੫੨੧

**ਅਰਥ** : (ਸਵਾਦਲੇ ਪਦਾਰਥਾਂ ਵਿਚ) ਕੜਛੀਆਂ ਫਿਰਦੀਆਂ ਹਨ, (ਪਰ)

ਸਵਾਦ ਨਹੀਂ ਜਾਣਦੀਆਂ, (ਕਿਉਂਕਿ) ਸੱਖਣੀਆਂ ਹਨ। ਨਾਨਕ (ਆਖਦਾ ਹੈ ਕਿ ਉਹੋ) ਮੂੰਹ (ਤ੍ਰਿਪਤ) ਦਿੱਸਦੇ ਹਨ, (ਜੋ ਪਰਮੇਸ਼ਰ ਦੇ) ਪ੍ਰੇਮ-ਰਸ ਵਿਚ ਰਚੇ ਹੋਏ ਹਨ।

**ਫਿਰੰਨ੍ਹਿ**- ਫਿਰਦੀਆਂ ਹਨ। **ਸੁਆਉ**- ਸਵਾਦ। **ਦਿਸੰਨ੍ਹਿ**- (ਤ੍ਰਿਪਤ) ਦਿੱਸਦੇ ਹਨ। **ਰਤੇ**- ਰਚੇ ਹੋਏ ਹਨ।

[ਵੇਖੋ ੭੦੭]

**ਸੁੰਞੁ** : ਏਕਾਂਤ। ੭੦੬

**ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥**
**ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥ ੧ ॥**

ਬਸੰਤੁ ਹਿੰਡੋਲ, ਮਹਲਾ ੪, ੭, ਸਫ਼ਾ ੧੧੭੯

ਵੇਖੋ '**ਸਲੁੰਞੁ**' IV-੧੧੧੭

[ਵੇਖੋ ੭੦੭]

**ਸੁੰਞੇ** : ਸੱਖਣੇ। ੭੦੭

**ਸਲੋਕ ਮਃ ੧ ॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥**
**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥ ੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੭੯੦

ਵੇਖੋ '**ਸਾਉ**' IV-੧੨੪੪

[ਵੇਖੋ ੭੦੭]

**ਸੁੰਞੇ** : ਖਾਲੀ (ਭਾਵ ਵੀਰਾਨ)। ੭੦੮

**ਮਃ ੧ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥**
**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥...੩ ॥**

ਆਸਾ (ਵਾਰ), ਮਹਲਾ ੧, ਪਉੜੀ ੧, ਸਫ਼ਾ ੪੬੩

ਵੇਖੋ '**ਸੁਚੇਤ**' V-੬੫੪

[ਵੇਖੋ ੭੦੭]

**ਸੁੰਞੈਂ** : ਸੱਖਣੇ। ੭੦੯

**ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ॥**
**ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥...੨ ॥**

ਸਿਰੀ., ਮਹਲਾ ੩, ੪੩, ਸਫ਼ਾ ੩੦

**ਅਰਥ** : ਮਨ ਪਿੱਛੇ ਤੁਰਨ ਵਾਲੇ ਵਿਅਕਤੀ ਦਾ ਮਨ ਅਤੇ ਸਰੀਰ ਅੰਨ੍ਹਾ ਹੈ, ਉਸ ਨੂੰ ਕਿਸੇ ਥਾਂ-ਟਿਕਾਣਾ ਨਹੀਂ (ਮਿਲਦਾ)। ਉਹ ਬਹੁਤ ਜੂਨਾਂ ਵਿਚ ਭਟਕਦਾ ਫਿਰਦਾ ਹੈ, ਜਿਵੇਂ ਸੱਖਣੇ ਘਰ ਵਿਚ ਕਾਂ ਜਾਂਦਾ ਹੈ (ਜੋ ਹਰ ਵਾਰੀ ਨਿਰਾਸ਼ ਪਰਤ ਆਉਂਦਾ ਹੈ)।

**ਅੰਧੁ**- ਅੰਨ੍ਹਾ। **ਠਉਰ ਨ ਠਾਉ**- ਥਾਂ-ਟਿਕਾਣਾ ਨਹੀਂ ਮਿਲਦਾ। **ਬਹੁ**- ਬਹੁਤ। **ਜੋਨੀ**- ਜੂਨਾਂ ਵਿਚ। **ਭਉਦਾ ਫਿਰੈ**- ਭਟਕਦਾ ਫਿਰਦਾ ਹੈ।

[ਵੇਖੋ ੭੦੭]

**ਸੁੰਞੈ** : ਸੱਖਣੇ। ੭੧੦

**ਸਲੋਕ ਮਃ ੫ ॥ ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥ ੧ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੫੨੨

**ਅਰਥ** : ਜਿਸ ਨੂੰ (ਪਰਮੇਸ਼ਰ ਦਾ) ਨਾਮ ਭੁਲ ਜਾਂਦਾ ਹੈ, ਉਸ ਨੂੰ ਕਰੋੜਾਂ ਸੰਕਟ ਆ ਲਗਦੇ ਹਨ। ਨਾਨਕ (ਆਖਦਾ ਹੈ ਕਿ ਅਜਿਹੇ ਲੋਕ) ਹਰ ਰੋਜ਼ (ਇਸ ਤਰ੍ਹਾਂ) ਵਿਰਲਾਪ ਕਰਦੇ ਹਨ, ਜਿਵੇਂ ਸੱਖਣੇ ਘਰ ਵਿਚ ਕਾਂ (ਕੁਰਲਾਂਦਾ) ਹੈ।

[ਵੇਖੋ ੭੦੭]

**ਸੁਟਦਾ** : (ਬਾਹਰ) ਕਢਦਾ। ੭੧੧

ਮਃ ੪ ॥...

**ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥...੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੭, ਸਫ਼ਾ ੬੫੩

ਵੇਖੋ '**ਅਰਲੁ**' II-੩੦੯੧

**ਨੋਟ** : ਸੰਸਕ੍ਰਿਤ ਭਾਸ਼ਾ ਵਿਚ 'ਸਿਟ' ਧਾਤੂ ਦੇ ਅਰਥ ਅਵਗਿਆ ਕਰਨਾ, ਨਿਰਾਦਰ ਕਰਨਾ, ਘ੍ਰਿਣਾ ਕਰਨਾ ਆਦਿ ਹਨ। ਇਸੇ ਦਾ ਵਿਗੜਿਆ ਹੋਇਆ ਰੂਪ 'ਸੁਟਣਾ' ਸ਼ਬਦ ਹੈ। ਰੂਪ ਪਰਿਵਰਤਨ ਦੇ ਨਾਲ ਹੀ ਇਸ ਦੇ ਅਰਥ ਵਿਚ ਵੀ ਤਬਦੀਲੀ ਆਈ ਹੈ, ਪਰ ਮੂਲ ਭਾਵਨਾ ਧਾਤੂ ਵਾਲੀ ਹੀ ਰਹੀ ਹੈ। ਅਸਲ ਵਿਚ ਜਦੋਂ ਕਿਸੇ ਦਾ ਨਿਰਾਦਰ ਕੀਤਾ ਜਾਂਦਾ ਹੈ, ਤਾਂ ਉਸ ਨੂੰ ਨੀਵਾਂ ਕਰਨ ਜਾਂ ਥੱਲੇ ਲਾਉਣ ਦਾ ਯਤਨ ਹੀ ਕੀਤਾ ਜਾਂਦਾ ਹੈ। ਇੰਞ 'ਸੁਟਣਾ' ਸ਼ਬਦ ਵਿਚ 'ਸਿਟ' ਦਾ ਅੰਤ੍ਰੀਵ ਭਾਵ ਨਿਹਿਤ ਹੈ।

**ਸੁਟਿ** : ਸੁਟ ਕੇ। ੭੧੨

**ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥..੩ ॥**

ਬਿਹਾ. (ਛੰਤ), ਮਹਲਾ ੪, ੫, ਸਫ਼ਾ ੫੪੦

**ਅਰਥ** : ਹੇ ਮੇਰੀ ਜਿੰਦੇ ! ਜਿਸ ਦਾ ਹਿਰਦਾ ਅੰਦਰੋਂ ਪਵਿੱਤਰ ਹੈ, ਉਸ ਸੇਵਕ ਨੇ ਸਾਰੇ ਡਰ ਸੁਟ ਕੇ ਦੂਰ ਕੀਤੇ ਹਨ।

[ਵੇਖੋ ੭੧੧]

**ਸੁਟਿ (ਪਾਇਆ)** : ਹੱਥੋਂ ਤਿਆਗ ਸਕੇ ਹਨ। ੭੧੩

**ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥**
**ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੧੨੪੬

**ਅਰਥ** : ਜੋ ਅਕਾਲ-ਪੁਰਖ ਦਾ ਨਾਮ ਜਪਦੇ ਹਨ, ਉਨ੍ਹਾਂ ਨੂੰ ਕਦੇ ਘਾਟਾ ਨਹੀਂ ਪਿਆ। ਗੁਰਮੁਖਾਂ ਨੂੰ ਇਹ (ਸਪਸ਼ਟ) ਦਿੱਸ ਪੈਂਦਾ ਹੈ, (ਇਸ ਕਰ ਕੇ ਉਹ) ਮਾਇਆ ਹੱਥੋਂ ਤਿਆਗ ਸਕੇ ਹਨ।

[ਵੇਖੋ ੭੧੧]

**ਸੁਟੀਅਹਿ** : ਸੁਟੇ ਜਾਂਦੇ ਹਨ। ੭੧੪

**ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥**
**ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥ ੩ ॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

ਵੇਖੋ **'ਸੀਚਾਨੇ'** V-੭੨

[ਵੇਖੋ ੭੧੧]

**ਸੁਟੀਅਹਿ** : ਬਾਹਰ ਕਢੇ ਜਾਂਦੇ ਹਨ। ੭੧੫

**ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰਵਾਰਿ ॥**
**ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥**

ਮਾਝ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੪੩

ਵੇਖੋ **'ਆਗੈ'** III-੭੨੪

[ਵੇਖੋ ੭੧੧]

**ਸੁਟੀਅਨਿ** : ਬਾਹਰ ਕਢੇ ਜਾਂਦੇ ਹਨ। ੭੧੬

**ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥**
**ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥...੩ ॥**

ਵਡ. (ਛੰਤ), ਮਹਲਾ ੩, ੪, ਸਫ਼ਾ ੫੭੦

ਵੇਖੋ **'ਊਭੇ'** I-੭੮੪

[ਵੇਖੋ ੭੧੧]

**ਸੁਟੀਐ** : ਸੁਟ ਦੇਈਦਾ ਹੈ। ੭੧੭

ਮਃ ੧ ॥...**ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥**
**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੪੭੧

**ਅਰਥ** : (ਜਦੋਂ ਧਾਗੇ ਦਾ ਜਨੇਊ) ਪੁਰਾਣਾ ਹੋ ਜਾਂਦਾ ਹੈ, ਤਾਂ ਸੁਟ ਦੇਈਦਾ ਹੈ ਅਤੇ ਫਿਰ ਹੋਰ ਪਾ ਲਈਦਾ ਹੈ। ਨਾਨਕ (ਆਖਦਾ ਹੈ ਕਿ) ਜੇ ਜਨੇਊ ਵਿਚ (ਆਤਮਕ) ਬਲ ਹੋਵੇ, (ਤਾਂ) ਜਨੇਊ ਟੁਟ ਨਹੀਂ ਸਕਦਾ।

**ਭੀ**- ਅਤੇ। **ਤਗ**- ਜਨੇਊ। **ਨ ਤੁਟਈ**- ਟੁਟ ਨਹੀਂ ਸਕਦਾ। **ਜੋਰੁ**- ਬਲ।

[ਵੇਖੋ ੭੧੧]

**ਸੁਟੇ** : ਸੁਟਦਾ ਹੈ। ੭੧੮

ਮਃ ੪ ॥

**ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥**
**ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੩੦੭

**ਅਰਥ** : ਜੋ (ਵਿਅਕਤੀ) ਸਤਿਗੁਰੂ ਨਾਲ ਵੈਰ ਰਖਦਾ ਹੈ, ਉਸ ਦਾ ਲੋਕ, ਪਰਲੋਕ (ਆਦਿ) ਸਭ ਕੁਝ ਨਸ਼ਟ ਹੋ ਗਿਆ (ਜਾਣੋ)। ਉਹ ਹਮੇਸ਼ਾ ਕਚੀਚੀਆਂ ਵਟਦਾ ਹੈ, (ਮੂੰਹ ਤੋਂ ਬੋਲ-ਕੁਬੋਲ ਦੀ) ਝੱਗ ਸੁਟਦਾ ਹੈ ਅਤੇ ਖਪਦਾ-ਖਪਦਾ ਹੀ ਨਸ਼ਟ ਹੋ ਜਾਂਦਾ ਹੈ।

**ਸੇਤੀ**- ਨਾਲ। **ਗਣਤ**- ਵੈਰ। **ਜਿ**- ਜੋ। **ਹਲਤੁ ਪਲਤੁ**- ਲੋਕ-ਪਰਲੋਕ। **ਝਹੀਆ ਪਾਏ**- ਕਚੀਚੀਆਂ ਵਟਦਾ ਹੈ। **ਝਖਦਾ**- ਖਪਦਾ। **ਝੜਿ ਪਇਆ**- ਨਸ਼ਟ ਹੋ ਗਿਆ।

[ਵੇਖੋ ੭੧੧]

**ਸੁੰਡ** : ਹਾਥੀ ਦਾ ਲੰਬਾ ਨੱਕ। ੭੧੯

**ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥ ੮ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੫

**ਅਰਥ** : ਵਡਾ ਹਾਥੀ ਸੁੰਡ ਨਾਲ ਵਾਰ ਕਰਦਾ ਹੈ। (ਪਰ) ਨਾਮਦੇਵ ਪਰਮੇਸ਼ਰ ਦੇ ਸਹਾਰੇ ਨਾਲ ਬਚ ਜਾਂਦਾ ਹੈ।

**ਗਜਿੰਦੁ**- ਵਡਾ ਹਾਥੀ। **ਉਬਰੈ**- ਬਚ ਜਾਂਦਾ ਹੈ।

**ਨੋਟ** : ਇਸ ਸ਼ਬਦ ਦੀ ਉਥਾਨਿਕਾ ਅਨੁਸਾਰ ਮੁਸਲਮਾਨਾਂ ਦੇ ਸ਼ਿਕਾਇਤ ਕਰਨ ਤੇ ਬਾਦਸ਼ਾਹ ਨੇ ਨਾਮਦੇਵ ਨੂੰ ਕਿਹਾ ਕਿ ਜੇ ਉਹ ਪਰਮੇਸ਼ਰ ਦਾ ਸੱਚਾ ਭਗਤ ਹੈ, ਤਾਂ ਆਪਣੀ ਕਰਾਮਾਤੀ ਸ਼ਕਤੀ ਨਾਲ ਮੋਈ ਗਊ ਨੂੰ ਜਿੰਦਾ ਕਰ ਦੇਵੇ ਜਾਂ ਮੁਸਲਮਾਨ ਬਣ ਜਾਵੇ। ਅਜਿਹਾ ਨਾ ਕਰਨ ਦੀ ਸੂਰਤ ਵਿਚ ਉਸ ਨੂੰ ਹਾਥੀ ਦੇ ਪੈਰਾਂ ਹੇਠ ਕੁਚਲ ਕੇ ਮਾਰ ਦਿੱਤਾ ਜਾਵੇਗਾ। ਨਾਮਦੇਵ ਨੇ ਕਿਹਾ ਕਿ ਹੇ ਬਾਦਸ਼ਾਹ ! ਮੋਈ ਗਊ ਕਿਵੇਂ ਜਿੰਦਾ ਹੋ ਸਕਦੀ ਹੈ ? ਨਾਮਦੇਵ ਦੀ ਮਾਂ ਨੇ ਕਿਹਾ ਕਿ ਉਹ ਜਾਨ ਬਚਾਉਣ ਵਾਸਤੇ ਮੁਸਲਮਾਨ ਬਣ ਜਾਵੇ, ਪਰ ਨਾਮਦੇਵ ਨੇ ਕਿਹਾ ਕਿ ਅਜਿਹੀ ਅਧਾਰਮਿਕ ਪ੍ਰੇਰਨਾ ਦੇਣ ਵਾਲੀ ਨੂੰ ਮੈਂ ਆਪਣੀ ਮਾਂ ਮੰਨਣ ਤੋਂ ਇਨਕਾਰ ਕਰਦਾ ਹਾਂ। 'ਮੇਰਾ ਸਰੀਰ ਜਾ ਸਕਦਾ ਹੈ, ਪਰ ਮੈਂ ਆਪਣਾ ਧਰਮ ਨਹੀਂ ਤਿਆਗ ਸਕਦਾ'। ਬਾਦਸ਼ਾਹ ਨੇ ਕ੍ਰੋਧ ਵਿਚ ਆ ਕੇ ਨਾਮਦੇਵ ਨੂੰ ਹਾਥੀ ਦੇ ਪੈਰਾਂ ਹੇਠ ਕੁਚਲ ਦੇਣ ਦਾ ਹੁਕਮ ਦਿੱਤਾ। ਹਾਥੀ ਨੇ ਸੁੰਡ ਨਾਲ ਨਾਮਦੇਵ ਉਤੇ ਚੋਟ ਕੀਤੀ, ਪਰ ਪ੍ਰਭੂ ਦੀ ਕ੍ਰਿਪਾ ਨਾਲ ਨਾਮਦੇਵ ਬਚ ਗਿਆ। ਭਗਤ ਦੀ ਰਖਿਆ ਲਈ ਭਗਵਾਨ ਆਪ ਪ੍ਰਗਟ ਹੋਏ। ਪਰਮੇਸ਼ਰ ਨੇ ਸੇਵਕ ਦੀ ਲਾਜ ਰਖਣ ਲਈ ਮਰੀ ਗਊ ਵੀ ਜਿੰਦਾ ਕਰ ਦਿੱਤੀ ਅਤੇ ਨਾਮਦੇਵ ਦੀ ਕੀਰਤੀ ਹਰ ਪਾਸੇ ਪਸਰ ਗਈ।

[ਸੰਸ. ਸ਼ੁਣ੍ਡ: (ਸ਼ੁਣ੍ਡ:) ਸ਼ੁਣ੍ਡ੍+ਅਚ੍ : ਹਾਥੀ ਦਾ ਲੰਬਾ ਨੱਕ, ਸੁੰਡ ; ਮਦਮਸਤ ਹਾਥੀ ਦੇ ਸਰੀਰ ਵਿਚੋਂ ਨਿਕਲਣ ਵਾਲਾ ਇਕ ਰਸ।
ਅਪ. ਸੁੰਡੁ (ਸੁੰਡੁ) : ਹਾਥੀ ਦੀ ਸੁੰਡ।]

**ਸੁਣਉ** : ਸੁਣਦਾ ਰਹਾਂ। ੭੨੦

**ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥ ਏਕਾ ਓਟ ਤਜਉ ਬਿਖੁ ਕਾਮੀ ॥**
**ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥ ੩ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

ਵੇਖੋ **'ਸੁਕ੍ਰਿਤੁ'** V-੩੮੮

[ਸੰਸ. ਸ਼੍ਰੁ (ਸ਼੍ਰੁ) : ਸੁਣਨਾ ; ਅਧਿਐਨ ਕਰਨਾ ; ਜਾਣਾ ; ਸਾਵਧਾਨ ਹੋਣਾ ;

ਆਗਿਆ ਮੰਨਣਾ ਆਦਿ।
श्रवण: (ਸ੍ਰਵਣ:), श्रवणम् (ਸ੍ਰਵਣਮ੍) श्रु+ल्युट् : ਕੰਨ ;
ਅਧਿਐਨ ; ਕੀਰਤੀ ; ਦੌਲਤ।
श्रावण (ਸ਼੍ਰਾਵਣ) : ਸੁਣਾਉਣਾ।
श्रावित (ਸ਼੍ਰਾਵਿਤ) : ਸੁਣਾਇਆ ਹੋਇਆ।
ਪ੍ਰਾ. सुण (ਸੁਣ), सुणण (ਸੁਣਣ), सुणत (ਸੁਣਉ) : ਸੁਣਨਾ।
सुणइ (ਸੁਣਇ), सुणेइ (ਸੁਣੇਇ) : ਸੁਣਨਾ।
सुणावण (ਸੁਣਾਵਣ) : ਸੁਣਾਉਣਾ।
सुणाविअ (ਸੁਣਾਵਿਅ) : ਸੁਣਾਇਆ ਹੋਇਆ।]

**ਸੁਣਉ** : ਸੁਣਾਂ। 221

**ਠਾਕੁਰੁ ਸਰਬੇ ਸਮਾਣਾ ॥**
**ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥ ੧ ॥ ਰਹਾਉ ॥**
ਸਿਰੀ., ਮਹਲਾ ੫, ੯੬, ਸਫ਼ਾ ੫੧
ਵੇਖੋ **'ਸੁਆਮੀ'** V-੨੧੨
[ਵੇਖੋ 220]

**ਸੁਣਈ** : ਸੁਣਦਾ। 222

**ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥**
ਸਿਰੀ. (ਵਾਰ), ਮਹਲਾ ੪, ਪਉੜੀ ੬, ਸਫ਼ਾ ੮੪
**ਅਰਥ** : ਪਰਮਾਤਮਾ ਦੀ ਮਹਿਮਾ ਮਹਾਨ ਹੈ, (ਕਿਉਂਕਿ ਉਹ ਕਿਸੇ) ਚੁਗਲ ਦਾ ਆਖਿਆ ਨਹੀਂ ਸੁਣਦਾ।
[ਵੇਖੋ 220]

**ਸੁਣਈਆ** : ਸੁਣਦਾ ਹਾਂ। 223

**ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥**
**ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥ ੬ ॥**
ਬਿਲਾ. (ਅਸ.), ਮਹਲਾ ੪, ੪, ਸਫ਼ਾ ੮੩੩
**ਅਰਥ** : ਅੱਖਾਂ ਨਾਲ (ਅਕਾਲ-ਪੁਰਖ ਦੇ) ਦਰਸ਼ਨ ਕਰ ਕੇ (ਮੇਰਾ) ਮਨ ਸੰਤੁਸ਼ਟ ਹੋ ਜਾਂਦਾ ਹੈ, ਕੰਨਾਂ ਨਾਲ (ਮੈਂ) ਗੁਰੂ-ਸ਼ਬਦ ਦੇ ਬੋਲ ਸੁਣਦਾ ਹਾਂ। (ਗੁਰੂ ਦੀ ਬਾਣੀ) ਸੁਣ-ਸੁਣ ਕੇ (ਮੈਂ) ਪਰਮੇਸ਼ਰ (ਦੇ ਨਾਮ ਵਿਚ) ਭਿੱਜ ਗਿਆ ਹਾਂ ਅਤੇ ਸਰਬ ਵਿਆਪਕ ਪਾਲਣਹਾਰ ਦੇ ਗੁਣਾਂ ਨੂੰ ਬਹੁਤ ਸਵਾਦ ਨਾਲ ਗਾਉਂਦਾ ਹਾਂ।
**ਨੈਨੀ**- ਅੱਖਾਂ ਨਾਲ। **ਤ੍ਰਿਪਤੈ**- ਸੰਤੁਸ਼ਟ ਹੋ ਜਾਂਦਾ ਹੈ। **ਆਤਮ ਦੇਵ**- ਪਰਮੇਸ਼ਰ। **ਰਵਈਆ**- ਗਾਉਂਦਾ ਹਾਂ।
[ਵੇਖੋ 220]

**ਸੁਣਹ** : ਸੁਣਦੇ ਹਾਂ। 224

**ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥**
**ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥**
ਸੋਰਠਿ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੬੫੦
**ਅਰਥ** : ਅਸੀਂ ਮਾਲਿਕ ਹਰੀ-ਪ੍ਰਭੂ ਦੇ (ਦਰ ਤੇ ਖੜੇ ਹੋ ਕੇ) ਗਾਉਣ ਵਾਲੇ ਹਾਂ ਅਤੇ ਹਰ-ਰੋਜ਼ ਹਰੀ ਦੇ ਗੁਣਾਂ ਦੇ ਗੀਤ ਗਾਉਂਦੇ ਹਾਂ। (ਅਸੀਂ) ਉਸ ਮਾਇਆ-ਪਤੀ ਹਰੀ ਦਾ ਕੀਰਤਨ ਕਰਦੇ ਹਾਂ ਅਤੇ ਉਸ ਦਾ ਜਸ ਸੁਣਦੇ ਹਾਂ।
**ਢਾਢੀ**- ਢੱਡ ਵਜਾ ਕੇ ਗਾਉਣ ਵਾਲੇ। **ਛੰਤਾ**- ਗੀਤ। **ਕਵਲਾ ਕੰਤਾ**- ਮਾਇਆ-ਪਤੀ (ਪਰਮੇਸ਼ਰ)।
[ਵੇਖੋ 220]

**ਸੁਣਹਿ** : ਸੁਣਦੇ ਹਨ। 225

**ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥....੨॥**
ਸਿਰੀ., ਮਹਲਾ ੧, ੫, ਸਫ਼ਾ ੧੫-੧੬
ਵੇਖੋ **'ਸਰਾ'** V-੯੧੯
[ਵੇਖੋ 220]

**ਸੁਣਹਿ** : ਸੁਣ ਲਵੇ। 226

**ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥**
**ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥ ੨ ॥**
ਗਉੜੀ (ਅਸ.), ਮਹਲਾ ੫, ੬, ਸਫ਼ਾ ੨੩੮
**ਅਰਥ** : ਪਰਮੇਸ਼ਰ ਦਾ ਸੇਵਕ ਨੀਵੀਂ ਕੁਲ (ਵਿਚ ਜਨਮ ਲੈ ਕੇ ਭੀ ਜੇ ਪ੍ਰਭੂ ਦਾ ਨਾਮ) ਸੁਣ ਲਵੇ, (ਤਾਂ) ਉਸ ਦੇ ਸੰਗ ਨਾਲ (ਹੋਰ ਲੋਕ ਵੀ) ਪਲਾਂ ਵਿਚ ਮੁਕਤ ਹੋ ਜਾਂਦੇ ਹਨ।
[ਵੇਖੋ 220]

**ਸੁਣਹਿ** : ਸੁਣਦਾ ਹੈਂ। 227

**ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥ ੨ ॥**
ਆਸਾ, ਮਹਲਾ ੨੫, ੧੨੫, ਸਫ਼ਾ ੪੦੨
ਵੇਖੋ **'ਉਮਾਹਿਓ'** I-੫੪੮
[ਵੇਖੋ 220]

**ਸੁਣਹੁ** : ਸੁਣੋ। 228

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥**
ਗਉੜੀ ਪੂਰਬੀ (ਸੋਹਿਲਾ), ਮਹਲਾ ੫, ੫, ਸਫ਼ਾ ੧੩
ਵੇਖੋ **'ਸੁਹੇਲਾ'** V-੩੪੯
[ਵੇਖੋ 220]

**ਸੁਣਣਾ** : ਸੁਣਨਾ। ੭੨੯

**ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥...੪ ॥**

ਆਸਾ, ਮਹਲਾ ੧, ੬, ਸਫ਼ਾ ੩੫੦

ਵੇਖੋ **'ਸਿਖ'** IV-੨੧੧੦

[ਵੇਖੋ ੭੨੦]

**ਸੁਣਣਿ** : ਸੁਣਨ ਨਾਲ। ੭੩੦

**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**

ਜਪੁ, ਮਹਲਾ ੧, ੨੪, ਸਫ਼ਾ ੫

**ਅਰਥ** : ਵੇਖਣ ਨਾਲ (ਕਰਤਾਰ ਦਾ) ਅੰਤ ਨਹੀਂ (ਪਾਇਆ ਜਾ ਸਕਦਾ), ਸੁਣਨ ਨਾਲ (ਵੀ) ਅੰਤ (ਪਾ ਲੈਣਾ ਸੰਭਵ) ਨਹੀਂ ਹੈ।

[ਵੇਖੋ ੭੨੦]

**ਸੁਣੰਤ** : ਸੁਣਦੇ ਹਨ। ੭੩੧

**ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥**
**ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥**

ਸਲੋਕ (ਸਹਸ.), ਮਹਲਾ ੫, ੧੪, ਸਫ਼ਾ ੧੩੫੫

**ਅਰਥ** : ਵੇਦ (ਜੋ ਕੁਛ) ਕਹਿੰਦੇ ਹਨ, ਗੁਣੀ-ਜਨ (ਉਸ ਦੇ ਅਰਥਾਂ ਦਾ ਆਪਣੀ ਬੁਧੀ ਨਾਲ) ਹਿਸਾਬ ਲਗਾਂਦੇ ਹਨ, (ਇਸ ਤਰ੍ਹਾਂ) ਵਿਦਿਆਰਥੀ ਅਨੇਕਾਂ ਢੰਗ-ਤਰੀਕਿਆਂ (ਦੀ ਵਿਆਖਿਆ) ਨੂੰ ਸੁਣਦੇ ਹਨ। (ਪਰ) (ਜਿਨ੍ਹਾਂ ਉਤੇ) ਹਰੀ-ਪ੍ਰਭੂ ਕ੍ਰਿਪਾਵਾਨ ਹੁੰਦਾ ਹੈ, (ਉਹ) ਸ੍ਰੇਸ਼ਠ ਵਿਦਿਆ ਦ੍ਰਿੜ੍ਹ ਕਰਦੇ ਹਨ।

**ਕਹੰਤ**- ਕਹਿੰਦੇ ਹਨ। **ਗੁਣੰਤ**- ਹਿਸਾਬ ਲਗਾਂਦੇ ਹਨ। **ਗੁਨੀਆ**- ਗੁਣੀ ਜਨ। **ਬਾਲਾ**- ਬਾਲ, ਵਿਦਿਆਰਥੀ। **ਸੁਬਿਦਿਆ**- ਸ੍ਰੇਸ਼ਠ ਵਿਦਿਆ।

[ਪ੍ਰਾ. सुणंत (ਸੁਣੰਤ), सुणिंत (ਸੁਣਿੰਤ) : ਸੁਣਦਾ ਹੈ।]

**ਸੁਣਤ** : ਸੁਣਦਿਆਂ। ੭੩੨

**ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥...੨ ॥**

ਮਾਝ, ਮਹਲਾ ੫, ੩੩, ਸਫ਼ਾ ੧੦੪

**ਅਰਥ** : (ਅਕਾਲ-ਪੁਰਖ ਦੇ) ਗੁਣ ਗਾਂਦਿਆਂ (ਵਿਕਾਰਾਂ ਨਾਲ ਸੁਕਿਆ) ਮਨ ਹਰਾ-ਭਰਾ ਹੋ ਜਾਂਦਾ ਹੈ। (ਉਸ ਦੀ) ਕਹਾਣੀ ਸੁਣਦਿਆਂ ਸਾਰੀ ਮੈਲ ਦੂਰ ਹੋ ਜਾਂਦੀ ਹੈ।

[ਵੇਖੋ ੭੩੧]

**ਸੁਣਤਉ** : ਸੁਣਦਾ ਹੈ। ੭੩੩

**ਕਹਤਉ ਪੜਤਉ ਸੁਣਤਉ ਏਕ ॥**
**ਧੀਰਜ ਧਰਮੁ ਧਰਣੀਧਰ ਟੇਕ ॥...੭ ॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੬

**ਅਰਥ** : (ਜੋ ਮਨੁੱਖ) ਇਕ (ਪਰਮੇਸ਼ਰ ਬਾਰੇ ਹੀ) ਕਹਿੰਦਾ, ਪੜ੍ਹਦਾ ਅਤੇ ਸੁਣਦਾ ਹੈ, ਉਹ ਧਰਤੀ ਦੇ ਸਹਾਰੇ (ਪ੍ਰਭੂ) ਨੂੰ ਆਸਰਾ ਬਣਾ ਕੇ ਮਾਨਸਿਕ ਸਥਿਰਤਾ ਅਤੇ (ਵਾਸਤਵਿਕ) ਧਰਮ (ਪ੍ਰਾਪਤ ਕਰਦਾ ਹੈ)।

**ਏਕ**- ਇਕ ਪਰਮੇਸ਼ਰ। **ਧਰਿਜ**- ਮਾਨਸਿਕ ਸਥਿਰਤਾ। **ਧਰਣੀਧਰ**- ਧਰਤੀ ਦਾ ਸਹਾਰਾ (ਪਰਮੇਸ਼ਰ)। **ਟੇਕ**- ਆਸਰਾ।

[ਵੇਖੋ ੭੩੧]

**ਸੁਣਤਾ** : ਸੁਣਨ ਵਾਲਾ। ੭੩੪

**ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥**
**ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥ ੯ ॥**

ਮਾਰੂ (ਸੋਲ.), ਮਹਲਾ ੧, ੧, ਸਫ਼ਾ ੧੦੨੧

ਵੇਖੋ **'ਸਰਬਾਣਾ'** IV-੮੫੯

[ਸੰਸ. श्रोतृ (ਸ਼੍ਰੋਤ੍ਰ) श्रु+तृच्, श्रवण् कर्त्ता (ਸ਼੍ਰਵਣ੍ ਕਰ੍ਤਾ) : ਸੁਣਨ ਵਾਲਾ।]

**ਸੁਣਤਿਆ** : ਸੁਣਦੇ ਹਨ। ੭੩੫

**ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੮, ਸਫ਼ਾ ੬੪੯

**ਅਰਥ** : ਉਨ੍ਹਾਂ ਗੁਰਮੁਖ ਲੋਕਾਂ ਦੇ ਉੱਤਮ ਭਾਗ ਹਨ, ਜੋ ਕੰਨਾਂ ਨਾਲ ਪਰਮੇਸ਼ਰ ਦਾ ਜਸ ਸੁਣਦੇ ਹਨ।

[ਵੇਖੋ ੭੩੧]

**ਸੁਣਤੇ** : ਸੁਣਨ ਵਾਲੇ। ੭੩੬

**ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ ॥**
**ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ**
**ਤਿਨੀ ਬ੍ਰਹਮੁ ਬੀਚਾਰਿਆ ਜੀਉ ॥...੫ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੧

**ਅਰਥ** : (ਪਰਮੇਸ਼ਰ ਦਾ ਨਾਮ) ਉਚਾਰਨ ਵਾਲੇ ਨਿਰਮਲ ਹਨ, ਸੁਣਨ ਵਾਲੇ ਸਾਰੇ ਭਾਗਸ਼ਾਲੀ ਹਨ, ਲਿਖਣ ਵਾਲਿਆਂ ਨੇ (ਆਪਣੇ) ਖ਼ਾਨਦਾਨ ਨੂੰ ਤਾਰ ਲਿਆ ਹੈ ਜੀ। ਜਿਨ੍ਹਾਂ ਨੂੰ ਗੁਰੂ ਦਾ ਸੰਗ (ਮਿਲਿਆ ਹੈ), ਪਰਮੇਸ਼ਰ ਦੇ ਨਾਮ ਨਾਲ ਪ੍ਰੇਮ ਹੈ, ਉਨ੍ਹਾਂ ਨੇ ਪਰਮੇਸ਼ਰ ਨੂੰ ਵਿਚਾਰਿਆ ਹੈ ਜੀ।

[ਵੇਖੋ ੭੩੪]

**ਸੁਣੰਦੜੀ** : ਸੁਣਦੀ ਦਾ। ੭੩੭

**ਸਲੋਕ ਮਃ ੫ ॥**
**ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥**
**ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥ ੧ ॥**

ਰਾਮ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੯੬੪

**ਅਰਥ** : (ਪਤੀ-ਪਰਮੇਸ਼ਰ ਦੀ) ਖ਼ਬਰ-ਸਾਰ ਸੁਣਦੀ ਦਾ ਮੇਰਾ ਮਨ ਅਤੇ ਸਰੀਰ ਖਿੜ ਗਿਆ ਹੈ ਅਤੇ ਨਾਮ ਜਪਦੀ ਦੇ (ਮੂੰਹ ਤੇ ਆਨੰਦ ਦੀ) ਲਾਲੀ ਆ ਗਈ ਹੈ। (ਪਰਮੇਸ਼ਰ ਦੇ) ਰਸਤੇ 'ਤੇ ਤੁਰਦੀ ਦਾ ਮੇਰਾ ਹਿਰਦਾ ਸੀਤਲ ਹੋ ਗਿਆ ਹੈ ਅਤੇ ਗੁਰੂ ਦਾ ਦਰਸ਼ਨ ਵੇਖ ਕੇ (ਮੈਂ) ਆਨੰਦਿਤ ਹੋ ਗਈ ਹਾਂ।
[ਵੇਖੋ ੭੩੧]

**ਸੁਣਦਾ** : ਸੁਣ ਰਿਹਾ ਹੈ। ੭੩੮

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥**
**ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥...੨੩ ॥**

ਸਿਰੀ., ਮਹਲਾ ੩, ੫੬, ਸਫ਼ਾ ੩੬

**ਅਰਥ** : (ਪਰਮੇਸ਼ਰ) ਸਾਰਾ ਕੁਝ ਸੁਣ ਰਿਹਾ ਹੈ, ਵੇਖ ਰਿਹਾ ਹੈ, (ਪਾਪ ਕਰ ਕੇ) ਕਿਵੇਂ ਮੁਕਰਿਆ ਜਾ ਸਕਦਾ ਹੈ ? (ਜੋ ਮਨੁੱਖ) ਪਾਪ ਹੀ ਪਾਪ ਕਰਦੇ ਹਨ, ਉਹ ਪਾਪ ਵਿਚ ਹੀ ਸੜ-ਬਲ ਜਾਂਦੇ ਹਨ।
**ਮੁਕਰਿ ਪਾਇਆ ਜਾਇ**- ਮੁਕਰਿਆ ਜਾ ਸਕਦਾ ਹੈ। **ਪਾਪੋ ਪਾਪੁ**- ਪਾਪ ਹੀ ਪਾਪ। **ਕਿਉ**- ਕਿਵੇਂ। **ਪਚਹਿ**- ਸੜ ਜਾਂਦੇ ਹਨ।
[ਵੇਖੋ ੭੩੧]

**ਸੁਣੰਦੇ** : ਸੁਣਦੇ ਹਨ। ੭੩੯

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥**
**ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥**

ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ** : ਸੰਤ-ਜਨ ਜੋ ਮੂੰਹ ਤੋਂ ਬੋਲਦੇ ਹਨ, ਉਹ ਬੋਲ (ਅਟਲ) ਹੋ ਜਾਂਦੇ ਹਨ। (ਉਨ੍ਹਾਂ ਦਾ) ਪ੍ਰਭਾਵ ਸੰਸਾਰ ਵਿਚ ਉਜਾਗਰ ਹੋਇਆ ਦਿੱਸਦਾ ਹੈ ਅਤੇ ਸਾਰੇ ਲੋਕ (ਉਨ੍ਹਾਂ ਦੀ ਸ਼ੋਭਾ) ਸੁਣਦੇ ਹਨ।
**ਮੁਖੈ ਤੇ**- ਮੂੰਹ ਤੋਂ। **ਵਚਨ**- (ਅਟਲ) ਬੋਲ। **ਹੋਵੰਦੇ**- ਹੋ ਜਾਂਦੇ ਹਨ। **ਪ੍ਰਗਟ**- ਉਜਾਗਰ। **ਪਹਾਰਾ**- ਪ੍ਰਭਾਵ। **ਜਾਪਦਾ**- ਦਿੱਸਦਾ।
[ਵੇਖੋ ੭੩੧]

**ਸੁਣਦੇ** : ਸੁਣਨ ਵਾਲੇ। ੭੪੦

**ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥**

ਰਾਮ. (ਅਨੰਦੁ), ਮਹਲਾ ੩, ੧੭, ਸਫ਼ਾ ੯੧੯

**ਅਰਥ** : (ਰੱਬ ਦਾ ਨਾਮ) ਉਚਾਰਨ ਕਰਨ ਵਾਲੇ ਪਵਿੱਤਰ ਹਨ, ਸੁਣਨ ਵਾਲੇ ਵੀ, ਪਵਿੱਤਰ ਹਨ, ਉਹ ਵੀ ਪਵਿੱਤਰ ਹਨ, ਜਿਨ੍ਹਾਂ ਨੇ (ਇਸ ਨੂੰ) ਮਨ ਵਿਚ ਵਸਾ ਲਿਆ ਹੈ।
[ਵੇਖੋ ੭੩੪]

**ਸੁਣੰਦੋ** : ਸੁਣਦੇ ਹਨ। ੭੪੧

**ਮਃ ੫ ॥ ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥**
**ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੧੧੦੧

**ਅਰਥ** : ਜਿਸ ਥਾਂ ਤੇ ਕੋਈ (ਸੰਤ-ਜਨ) ਮੇਰੇ ਪਿਆਰੇ (ਪ੍ਰਭੂ ਦੇ) ਨਾਮ ਦੀ ਚਰਚਾ ਕਰਦੇ ਅਤੇ ਸੁਣਦੇ ਹਨ, ਨਾਨਕ (ਆਖਦਾ ਹੈ ਕਿ) ਮੈਂ ਵੀ ਉਥੇ ਜਾਵਾਂ ਅਤੇ ਪਿਆਰੇ ਦਾ ਦਰਸ਼ਨ ਕਰ ਕੇ ਹਰਾ ਹੋ ਜਾਵਾਂ।
**ਕਥੰਨਿ**- ਚਰਚਾ ਕਰਦੇ ਹਨ। **ਮਾ ਪਿਰੀ**- ਮੇਰੇ ਪਿਆਰੇ ਦੀ। **ਮੂੰ**- ਮੈਂ। **ਜੁਲਾਊਂ**- ਜਾਵਾਂ। **ਤਥਿ**- ਉਥੇ। **ਪਸੰਦੋ**- ਦਰਸ਼ਨ ਕਰ ਕੇ। **ਹਰਿਓ ਥੀਓਸਿ**- ਹਰਾ ਹੋ ਜਾਵਾਂ।
[ਵੇਖੋ ੭੩੧]

**ਸੁਣਨਿ** : ਸੁਣਦੇ ਹਨ। ੭੪੨

**ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥**

ਬਸੰਤ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੧੯੩

**ਅਰਥ** : (ਜੋ) ਭਗਤ ਹਮੇਸ਼ਾ (ਪਰਮੇਸ਼ਰ ਦੇ ਨਾਮ ਦੀ) ਚਰਚਾ ਕਰਦੇ ਹਨ, ਜਪਦੇ ਹਨ ਅਤੇ ਸੁਣਦੇ ਹਨ, ਉਹ ਸੁੰਦਰ ਜੀਵਨ ਵਾਲੇ ਹਨ।
[ਵੇਖੋ ੭੨੦]

**ਸੁਣਾ** : ਸੁਣਿਆ ਹੈ। ੭੪੩

**ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥**

ਗੂਜਰੀ (ਵਾਰ), ਮਹਲਾ ੫, ਪਉੜੀ ੩, ਸਫ਼ਾ ੫੧੮

**ਅਰਥ** : (ਮੈਂ) ਉਨ੍ਹਾਂ (ਗੁਰਮੁਖਾਂ) ਦੇ ਸੰਗ ਵਿਚ ਆਨੰਦਿਤ ਹੁੰਦਾ ਹੈ, (ਜਿਨ੍ਹਾਂ ਤੋਂ) ਕੰਨਾਂ ਨਾਲ (ਪਰਮੇਸ਼ਰ ਦਾ) ਜਸ ਸੁਣਿਆ ਹੈ।
[ਵੇਖੋ ੭੨੦]

**ਸੁਣਾਇ** : ਸੁਣਾਂਦਾ ਹੈ, ਬੋਲਦਾ ਹੈ। ੭੪੪

**ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥**
**ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥...੩॥**

ਸਿਰੀ., ਮਹਲਾ ੩, ੫੫, ਸਫ਼ਾ ੩੫

ਵੇਖੋ **'ਸਬਦੇ'** IV-੯੨

[ਵੇਖੋ ੭੨੦]

**ਸੁਣਾਇ** : ਸੁਣਾ ਕੇ। ੭੪੫

**ਗਾਵਹਿ ਗੀਤੇ ਚੀਤਿ ਅਨੀਤੇ ॥**
**ਰਾਗ ਸੁਣਾਇ ਕਹਾਵਹਿ ਬੀਤੇ ॥ ਬਿਨੁ ਨਾਵੈ ਮਨਿ ਝੂਠੁ ਅਨੀਤੇ ॥ ੧ ॥**

ਆਸਾ (ਅਸ.), ਮਹਲਾ ੧, ੭, ਸਫ਼ਾ ੪੧੪

**ਅਰਥ** : (ਕੁਝ ਲੋਕ ਭਗਤੀ ਭਾਵ ਦੇ) ਗੀਤ ਗਾਉਂਦੇ ਹਨ, (ਪਰ ਉਨ੍ਹਾਂ ਦੇ) ਚਿੱਤ ਵਿਚ ਅਨੀਤੀ ਹੈ। (ਉਹ) ਰਾਗ ਸੁਣਾ ਕੇ (ਦੁਨੀਆ ਤੋਂ) ਅਗੇ ਨਿਕਲ ਚੁਕੇ ਅਖਵਾਂਦੇ ਹਨ। (ਪਰ) ਨਾਮ ਤੋਂ ਬਿਨਾ (ਉਨ੍ਹਾਂ ਦੇ) ਮਨ ਵਿਚ ਝੂਠ ਅਤੇ ਅਨੈਤਿਕਤਾ ਹੈ।

ਗੀਤੇ- ਗੀਤ। ਅਨੀਤੇ- ਅਨੀਤੀ, ਅਨੈਤਿਕਤਾ। ਬੀਤੇ- ਅਗੇ ਨਿਕਲ ਚੁਕੇ।
[ਵੇਖੋ ੨੨੦]

**ਸੁਣਾਇਆ** : ਸੁਣਾ ਦਿੱਤਾ ਹੈ। ੭੪੬

**ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥**
**ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥ ੭ ॥**

ਸਿਰੀ. (ਅਸ.), ਮਹਲਾ ੩, ੧੮, ਸਫ਼ਾ ੬੫

**ਅਰਥ** : ਨਾਮ ਦਾ ਖ਼ਜ਼ਾਨਾ ਪਰਮੇਸ਼ਰ (ਜੇ) ਮਨ ਵਿਚ ਵਸ ਜਾਵੇ, ਤਾਂ ਹਉਮੈ ਦਾ ਸਾਰਾ ਦੁਖ ਦੂਰ ਹੋ ਜਾਂਦਾ ਹੈ। (ਜਿਨ੍ਹਾਂ ਨੂੰ) ਸਤਿਗੁਰੂ ਨੇ ਸ਼ਬਦ ਸੁਣਾ ਦਿੱਤਾ ਹੈ, ਮੈਂ (ਉਨ੍ਹਾਂ ਦੇ) ਸਦਾ ਸਦਕੇ ਜਾਂਦਾ ਹਾਂ।
[ਵੇਖੋ ੨੨੦]

**ਸੁਣਾਇਆ** : ਕਿਹਾ ਹੋਵੇ। ੭੪੭

**ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ ॥**
**ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ ॥**

ਗਉੜੀ (ਵਾਰ), ਮਹਲਾ ੪, ਪਉੜੀ ੨, ਸਫ਼ਾ ੩੦੧

**ਅਰਥ** : ਹੇ ਸਤਿ-ਸਰੂਪ (ਪਰਮੇਸ਼ਰ) ! ਜਿਨ੍ਹਾਂ ਨੇ ਇਕਾਗਰ ਮਨ ਨਾਲ ਤੇਰੀ ਆਰਾਧਨਾ ਕੀਤੀ ਹੈ, ਉਨ੍ਹਾਂ ਦਾ (ਤੂੰ) ਸਾਰਾ ਦੁਖ ਨਸ਼ਟ ਕੀਤਾ ਹੈ। ਤੇਰੀ ਬਰਾਬਰੀ ਕਰਨ ਵਾਲਾ ਕੋਈ ਨਹੀਂ ਹੈ, ਜਿਸ ਨੂੰ (ਤੇਰੇ) ਨੇੜੇ ਸਮਝ ਕੇ (ਉਨ੍ਹਾਂ ਆਪਣਾ ਦੁਖ-ਦਰਦ) ਕਿਹਾ ਹੋਵੇ।
**ਸਰੀਕੁ**- ਬਰਾਬਰੀ ਕਰਨ ਵਾਲਾ। **ਲਵੈ ਲਾਇ**- ਨੇੜੇ ਸਮਝ ਕੇ।
[ਵੇਖੋ ੨੨੦]

**ਸੁਣਾਇਆ** : ਵਰਣਨ ਕੀਤਾ ਹੈ। ੭੪੮

**ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥**
**ਸੋ ਬੂਝੈ ਜੁ ਦਯਿ ਸਵਾਰਿਆ ॥ ੧ ॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫-੧੬

**ਅਰਥ** : ਪ੍ਰਭੂ ਦੇ ਦਰਬਾਰ ਵਿਚ ਜੋ (ਕੁਝ ਵੀ) ਵਾਪਰਿਆ, (ਉਹ) ਨਾਨਕ ਨੇ ਕਹਿ ਕੇ ਵਰਣਨ ਕੀਤਾ ਹੈ। (ਇਸ ਨੂੰ) ਉਹ ਵਿਅਕਤੀ ਸਮਝ ਸਕਦਾ ਹੈ, ਜੋ ਪਰਮੇਸ਼ਰ ਨੇ (ਆਪ) ਚੰਗਾ ਬਣਾ ਲਿਆ ਹੈ।
**ਦਰਿ**- ਦਰਬਾਰ ਵਿਚ। **ਦਯਿ**- ਪਰਮੇਸ਼ਰ।
[ਵੇਖੋ ੨੨੦]

**ਸੁਣਾਇਸੀ** : ਸੁਣਾਵੇਗਾ। ੭੪੯

**ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ॥**
**ਅੰਦਰਿ ਧੀਰਕ ਹੋਇ ਪੂਰਾ ਪਾਇਸੀ ॥ ...੫ ॥**

ਗੂਜਰੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੫੧੦

**ਅਰਥ** : (ਜਦੋਂ) ਜਸ-ਗਾਇਕ ਫ਼ਰਿਆਦ ਕਰ ਕੇ ਪਰਮੇਸ਼ਰ ਨੂੰ ਸੁਣਾਵੇਗਾ, (ਤਾਂ ਉਸ) ਦੇ ਮਨ ਵਿਚ ਧੀਰਜ ਉਤਪੰਨ ਹੋਵੇਗਾ ਅਤੇ (ਉਹ) ਪੂਰੇ (ਪ੍ਰਭੂ) ਨੂੰ ਪਾ ਲਵੇਗਾ।
**ਢਾਢੀ**- ਜਸ-ਗਾਇਕ। **ਪੁਕਾਰ**- ਫ਼ਰਿਆਦ। **ਧੀਰਕ**- ਧੀਰਜ।
[ਵੇਖੋ ੨੨੦]

**ਸੁਣਾਇਸੀ** : ਸੁਣਾਵੇਗਾ (ਭਾਵ ਉਜਾਗਰ ਕਰ ਦੇਵੇਗਾ)। ੭੫੦

**ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥**
**ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥ ੧ ॥**

ਸੂਹੀ, ਮਹਲਾ ੧, ੬, ਸਫ਼ਾ ੭੩੦

**ਅਰਥ** : ਮਨੁੱਖ ਵਿਚਾਰਾ ਕੀ ? (ਪਰਮੇਸ਼ਰ ਤਾਂ ਉਸ ਦੀ ਮਹਿਮਾ) ਤਿੰਨਾਂ ਲੋਕਾਂ ਵਿਚ ਉਜਾਗਰ ਕਰ ਦੇਵੇਗਾ। ਨਾਨਕ (ਆਖਦਾ ਹੈ ਕਿ ਉਹ) ਆਪ ਆਨੰਦਿਤ ਹੋਵੇਗਾ ਅਤੇ ਸਾਰੀ ਕੁਲ ਨੂੰ (ਵੀ) ਤਾਰ ਲਵੇਗਾ।
[ਵੇਖੋ ੨੨੦]

**ਸੁਣਾਇਹਿ** : ਸੁਣਾਉਂਦਾ ਹੈਂ। ੭੫੧

**ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥**
**ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥**

ਰਾਮ. (ਅਨੰਦੁ), ਮਹਲਾ ੩, ੧੫, ਸਫ਼ਾ ੯੧੯

**ਅਰਥ** : (ਹੇ ਪ੍ਰਭੂ !) ਜਿਸ ਨੂੰ ਤੂੰ ਆਪਣੀ ਕਥਾ ਸੁਣਾਉਂਦਾ ਹੈਂ, ਉਹ ਗੁਰੂ ਦੇ ਦਰ ਤੇ (ਜਾ ਕੇ) ਸੁਖ ਪ੍ਰਾਪਤ ਕਰਦੇ ਹਨ। ਨਾਨਕ (ਆਖਦਾ ਹੈ ਕਿ) ਹੇ ਸੱਚੇ ਸਾਹਿਬ ! ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ (ਦੇ ਰਾਹ ਤੇ ਜੀਵ ਨੂੰ) ਤੋਰਦਾ ਹੈਂ।
[ਵੇਖੋ ੨੨੦]

**ਸੁਣਾਇਦਾ** : ਸੁਣਾਉਂਦਾ ਹੈ। ੭੫੨

**ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥ ੬ ॥**

ਮਾਰੂ (ਸੋਲ.), ਮਹਲਾ ੩, ੧੫, ਸਫ਼ਾ ੧੦੫੮-੫੯

**ਅਰਥ** : (ਹੇ ਭਾਈ !) ਗੁਰਮੁਖ ਹਮੇਸ਼ਾ ਸਦਾ ਕਾਇਮ ਰਹਿਣ ਵਾਲੇ ਪਰਮੇਸ਼ਰ ਦੀ ਸੇਵਾ ਕਰਦੇ ਹਨ ਅਤੇ ਗੁਰਮੁਖ ਵਿਅਕਤੀ (ਹੋਰ ਲੋਕਾਂ ਨੂੰ) ਬਾਣੀ ਸੁਣਾਉਂਦਾ ਹੈ।
[ਵੇਖੋ ੨੨੦]

**ਸੁਣਾਈ** : ਸੁਣਾ ਦਿੱਤੀ। ੭੫੩

**ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਈ ਸਖਾਈ ॥**
**ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥**

ਮਾਝ (ਅਸ.), ਮਹਲਾ ੩, ੫, ਸਫ਼ਾ ੧੧੮

ਵੇਖੋ **'ਸਤਿਗੁਰ'** III-੨੨੫੬

[ਵੇਖੋ ੨੨੦]

**ਸੁਣਾਈ** : ਸੁਣਾਇਆ ਸੀ। ੭੫੪

**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥**

ਵਡ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੫੯੧

**ਅਰਥ** : ਗੁਰੂ ਦੁਆਰਾ ਵਸਿਸ਼ਠ ਰਿਸ਼ੀ ਨੇ ਪਰਮਾਤਮਾ (ਸੰਬੰਧੀ) ਉਪਦੇਸ਼ (ਲੋਕਾਂ ਨੂੰ) ਸੁਣਾਇਆ ਸੀ।

[ਵੇਖੋ ੭੨੦]

**ਸੁਣਾਈ** : ਸੁਣਾਉਂਦਾ ਹੈ। ੭੫੫

**ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥ ੨੦ ॥**

ਰਾਮ. (ਅਸ.), ਮਹਲਾ ੩, ੧੪, ਸਫ਼ਾ ੯੧੨

**ਅਰਥ** : (ਹੇ ਭਾਈ ! ਸਤਿਗੁਰੂ) ਸ਼ਬਦ-ਬਾਣੀ ਰਾਹੀਂ (ਸੇਵਕਾਂ ਨੂੰ ਇਹ ਉਪਦੇਸ਼) ਸੁਣਾਉਂਦਾ ਹੈ ਕਿ ਪਰਮੇਸ਼ਰ ਆਪ ਸੱਚਾ ਹੈ, (ਉਹ) ਹਮੇਸ਼ਾ ਹੀ ਸੱਚਾ ਹੈ।

[ਵੇਖੋ ੭੨੦]

**ਸੁਣਾਈ** : ਸੁਣਾਵਾਂ। ੭੫੬

**ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥ ੨ ॥**

ਰਾਮ. (ਵਾਰ), ਮਹਲਾ ੩, ਪਉੜੀ ੨, ਸਫ਼ਾ ੯੪੭

**ਅਰਥ** : (ਹੇ ਪ੍ਰਭੂ !) ਮੇਰੇ ਵਾਸਤੇ ਤੇਰੇ ਜਿਤਨਾ ਵਡਾ ਹੋਰ ਕੋਈ ਨਹੀਂ, (ਇਹ ਗੱਲ ਮੈਂ) ਕਿਸ ਨੂੰ ਕਹਿ ਕੇ ਸੁਣਾਵਾਂ।

[ਵੇਖੋ ੭੨੦]

**ਸੁਣਾਈ** : ਸੁਣਾਉਂਦੀ ਹਾਂ। ੭੫੭

**ਸਲੋਕ ਮਃ ੫ ॥ ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥**
**ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥...੧ ॥**

ਰਾਮ. (ਵਾਰ), ਮਹਲਾ ੫, ਪਉੜੀ ੬, ਸਫ਼ਾ ੯੫੯

ਵੇਖੋ **'ਸਾਧਾਰਣੁ'** IV-੧੭੨੨

[ਵੇਖੋ ੭੨੦]

**ਸੁਣਾਈਆ** : ਸੁਣਾਈਆਂ। ੭੫੮

**ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥..੫ ॥**

ਆਸਾ (ਛੰਤ), ਮਹਲਾ ੫, ੨੧, ਸਫ਼ਾ ੪੫੭

**ਅਰਥ** : ਹੇ ਮੇਰੇ ਪਿਆਰੇ (ਮਨ) ! ਪਰਮੇਸ਼ਰ ਦੀਆਂ ਗੱਲਾਂ-ਬਾਤਾਂ (ਮੈਨੂੰ) ਸਤਿਗੁਰੂ ਨੇ ਸੁਣਾਈਆਂ ਹਨ।

[ਵੇਖੋ ੭੨੦]

**ਸੁਣਾਈਐ** : ਸੁਣਾਈਦਾ ਹੈ। ੭੫੯

**ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥**
**ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥...੧ ॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩

**ਅਰਥ** : (ਹੇ ਭਾਈ !) ਜਿਵੇਂ-ਜਿਵੇਂ (ਕਿਸੇ ਮਨੁੱਖ ਨੂੰ) ਬੋਲਣ ਦੀ ਸਮਝ ਆਉਂਦੀ ਹੈ (ਉਹ ਮਹਿਸੂਸ ਕਰਦਾ ਹੈ ਕਿ ਪਰਮੇਸ਼ਰ ਬਾਰੇ) ਬਿਆਨਬਾਜ਼ੀ ਕਰ ਕੇ (ਐਵੇਂ) ਮਨ ਨੂੰ ਭਟਕਾਉਣਾ ਹੈ। ਜਿਸ (ਅਕਾਲ-ਪੁਰਖ) ਨੂੰ ਬੋਲ ਕੇ ਸੁਣਾਈਦਾ ਹੈ, ਉਹ ਕਿਤਨਾ ਵਡਾ ਹੈ ? ਕਿਸ ਥਾਂ ਤੇ ਰਹਿੰਦਾ ਹੈ ? (ਇਹ ਮਨੁੱਖ ਦੀ ਸਮਝ ਤੋਂ ਪਰੇ ਹੈ)।

**ਵਾਵਣਾ**- ਭਟਕਾਉਣਾ। **ਜਾਪੈ ਵਾਇ**- ਬੋਲਣ ਦੀ ਸਮਝ ਆਉਂਦੀ ਹੈ। **ਵਾਇ**- ਬੋਲ ਕੇ। **ਕੇਵਡੁ**- ਕਿਤਨਾ ਵਡਾ ਹੈ। **ਕਿਤੁ ਥਾਇ**- ਕਿਸ ਥਾਂ ਤੇ ਰਹਿੰਦਾ ਹੈ।

**ਨੋਟ** : ਪਹਿਲੀ ਪੰਕਤੀ ਦਾ ਅਰਥ ਇਸ ਢੰਗ ਨਾਲ ਵੀ ਕੀਤਾ ਜਾਂਦਾ ਹੈ- (ਪ੍ਰਭੂ ਦਾ ਨਾਮ) ਕਹਿ-ਕਹਿ ਕੇ ਮਨ ਰੂਪ ਵਾਜੇ ਨੂੰ ਵਜਾਈਦਾ ਹੈ, ਜਿਉਂ-ਜਿਉਂ (ਉਸ ਦੀ ਵਡਿਆਈ ਦਾ) ਬੋਧ ਹੁੰਦਾ ਹੈ, (ਤਿਉਂ-ਤਿਉਂ ਮਨ ਦੇ ਵਾਜੇ ਨੂੰ) ਵਜਾਈ ਜਾਈਦਾ ਹੈ।

[ਵੇਖੋ ੭੨੦]

**ਸੁਣਾਈਐ** : ਸੁਣਾਈਏ। ੭੬੦

**ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥**

ਰਾਮ. (ਵਾਰ) ਮਹਲਾ ੩, ਪਉੜੀ ੯, ਸਫ਼ਾ ੯੫੧

**ਅਰਥ** : (ਹੇ ਪ੍ਰਭੂ ! ਇਹ ਗੱਲ) ਕਿਸ ਨੂੰ ਆਖ ਕੇ ਸੁਣਾਈਏ, ਕਿ ਤੇਰੇ ਜਿਤਨਾ ਵਡਾ ਦਾਨ ਦੇਣ ਵਾਲਾ (ਹੋਰ ਕੋਈ) ਨਹੀਂ ਹੈ?

[ਵੇਖੋ ੭੨੦]

**ਸੁਣਾਈਐ** : ਸੁਣਾਓ। ੭੬੧

**ਆਵਹੁ ਸੰਤ ਮੈ ਗਲਿ ਮੇਲਾਈਐ ॥**
**ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥...੨ ॥**

ਮਾਝ, ਮਹਲਾ ੪, ੫, ਸਫ਼ਾ ੯੫

**ਅਰਥ** : ਹੇ ਸੰਤ ਜਨੋ ! ਆਓ ! ਮੈਨੂੰ ਆਪਣੇ ਗਲ ਨਾਲ ਲਾ ਲਓ। ਮੈਨੂੰ ਮੇਰੇ ਪਿਆਰੇ ਪ੍ਰਭੂ ਦੀਆਂ ਗੱਲਾਂ ਸੁਣਾਓ।

[ਵੇਖੋ ੭੨੦]

**ਸੁਣਾਈਐ** : ਕਹਿੰਦਾ ਹਾਂ। ੭੬੨

**ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥**
**ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥...੧੭॥**

ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੬

ਵੇਖੋ **'ਏਨੈ'** III-੧੧੩੭

[ਵੇਖੋ ੭੨੦]

**ਸੁਣਾਏ** : ਸੁਣਾਵੇ। ੭੬੩

**ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥**
**ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥...੨ ॥**

ਸਿਰੀ., ਮਹਲਾ ੩, ੪੯, ਸਫ਼ਾ ੩੨

**ਅਰਥ** : ਜਗਤ ਦਾ ਜੀਵਨ (ਪ੍ਰਭੂ) ਆਪ ਸੁਖ ਦੇਣ ਵਾਲਾ ਹੈ, ਆਪ ਹੀ ਬਖ਼ਸ਼ਿਸ਼ ਕਰ ਕੇ (ਆਪਣੇ ਨਾਲ) ਮਿਲਾਉਂਦਾ ਹੈ। ਇਹ ਜੀਵ-ਜੰਤੂ ਵਿਚਾਰੇ ਕੀ ਹਨ ? (ਕਿਸੇ ਨੂੰ) ਕੋਈ ਕੀ ਕਹਿ ਸੁਣਾਵੇ ?

[ਵੇਖੋ ੭੭੦]

**ਸੁਣਾਏ** : ਸੁਣਾਉਂਦਾ ਹੈ। ੭੬੪

**ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥ ੪ ॥**

ਮਾਝ (ਅਸ.) ਮਹਲਾ ੩, ੯, ਸਫ਼ਾ ੧੧੪

**ਅਰਥ** : (ਸਤਿਗੁਰੂ ਜਿਨ੍ਹਾਂ ਨੂੰ) ਹਰ ਰੋਜ਼ ਸ਼ਬਦ-ਬਾਣੀ (ਦੁਆਰਾ ਪਰਮੇਸ਼ਰ ਦੀ ਮਹਿਮਾ) ਸੁਣਾਉਂਦਾ ਹੈ, (ਉਹ) ਸਤਿ-ਸਰੂਪ ਵਿਚ ਲੀਨ ਹੋ ਜਾਂਦੇ ਹਨ, (ਉਸ ਦੇ) ਪ੍ਰੇਮ ਵਿਚ ਰੰਗੇ ਜਾਂਦੇ ਹਨ।

[ਵੇਖੋ ੭੭੦]

**ਸੁਣਾਏ** : ਸੁਣਾ ਰਿਹਾ ਹੈ। ੭੬੫

**ਨਿਰਤਿ ਕਰੇ ਬਹੁ ਵਾਜੇ ਵਜਾਏ ॥**
**ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥...੧ ॥**

ਆਸਾ, ਮਹਲਾ ੩, ੫੧, ਸਫ਼ਾ ੩੬੪

**ਅਰਥ** : (ਪ੍ਰਭੂ ਨੂੰ ਰੀਝਾਣ ਲਈ) ਨਾਚ ਕਰਦਾ ਹੈ ਅਤੇ ਕਈ ਤਰ੍ਹਾਂ ਦੇ ਵਾਜੇ ਵਜਾਉਂਦਾ ਹੈ। (ਇਸ ਦਾ) ਇਹ ਮਨ (ਮਾਇਆ ਦੇ ਮੋਹ ਕਾਰਨ) ਅੰਨ੍ਹਾ ਅਤੇ ਬੋਲਾ ਹੈ, (ਫਿਰ) ਕਿਸ ਨੂੰ ਬੋਲ ਕੇ ਸੁਣਾ ਰਿਹਾ ਹੈ ?

[ਵੇਖੋ ੭੭੦]

**ਸੁਣਾਹਾ** : ਸੁਣੀਏ। ੭੬੬

**ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥**
**ਕਰਿ ਕਿਰਪਾ ਸਤਿਗੁਰੂ ਮਿਲਾਹਾ ॥...੨ ॥**

ਜੈਤ., ਮਹਲਾ ੪, ੧੧, ਸਫ਼ਾ ੬੯੯

**ਅਰਥ** : (ਹੇ ਪ੍ਰਭੂ !) ਮਿਹਰ ਕਰ ਕੇ ਸਤਿਗੁਰੂ ਮਿਲਾ, (ਤਾਂ ਕਿ ਅਸੀਂ) ਦੈਵੀ-ਗੁਣਾਂ ਵਾਲੀ ਬਾਣੀ ਕੰਨਾਂ ਨਾਲ ਸੁਣੀਏ।

[ਵੇਖੋ ੭੭੦]

**ਸੁਣਾਵਉ** : ਸੁਣਾ ਰਿਹਾ ਹਾਂ। ੭੬੭

**ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥**

ਗਉੜੀ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੩੨੨

**ਅਰਥ** : ਨਾਨਕ (ਆਖਦਾ ਹੈ, ਮੈਂ ਸਭ ਨੂੰ ਇਹ) ਸੁਣਾ ਰਿਹਾ ਹਾਂ ਕਿ (ਜਗਤ ਵਿਚ) ਵਿਆਪਕ ਰਚਨਹਾਰ (ਪ੍ਰਭੂ) ਪਤਿਤ ਮਨੁੱਖਾਂ ਨੂੰ ਪਰਮ-ਪਵਿੱਤਰ ਕਰਨ ਵਾਲਾ ਹੈ।

[ਵੇਖੋ ੭੭੦]

**ਸੁਣਾਵਹਿ** : ਸੁਣਾਉਂਦੇ ਹਨ। ੭੬੮

**ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥**
**ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥ ੧ ॥**

ਆਸਾ, ਮਹਲਾ ੧, ੧੭, ਸਫ਼ਾ ੩੫੪

**ਅਰਥ** : (ਜੋ ਆਪ) ਸਮਝ ਚੁਕੇ ਹਨ, (ਦੈਵੀ-) ਗੁਣ ਵਿਚਾਰ ਕੇ (ਅਸਲੀਅਤ) ਜਾਣ ਚੁਕੇ ਹਨ, (ਉਹ) ਸਤਿਗੁਰੂ ਦੇ ਸ਼ਬਦ ਦੁਆਰਾ ਸੰਤੋਖ ਵਿਚ ਰਹਿੰਦੇ ਹਨ। (ਉਹ ਆਪਣੀ ਪ੍ਰਾਪਤੀ ਬਾਰੇ) ਕਿਸ ਨੂੰ ਕਹਿੰਦੇ ਹਨ ? ਕਿਸ ਨੂੰ ਸੁਣਾਉਂਦੇ ਹਨ ? ਕਿਸ ਨੂੰ ਸਮਝਾਂਦੇ ਹਨ ਅਤੇ ਕਿਸ ਨੂੰ ਪੜ੍ਹਾਂਦੇ ਹਨ ? (ਭਾਵ ਉਹ ਆਪਣਾ-ਆਪਾ ਕਿਸੇ ਉਤੇ ਜ਼ਾਹਿਰ ਨਹੀਂ ਕਰਦੇ)।

[ਵੇਖੋ ੭੭੦]

**ਸੁਣਾਵਹਿ** : ਸੁਣਾਉਂਦੇ ਹਨ (ਭਾਵ ਸਚੇਤ ਕਰਦੇ ਹਨ)। ੭੬੯

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**
**ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥**

ਮਾਰੂ (ਵਾਰ), ਮਹਲਾ ੩, ਪਉੜੀ ੯, ਸਫ਼ਾ ੧੦੮੯

ਵੇਖੋ 'ਅਹੰਕਾਰੁ' I-੧੫੮੧

[ਵੇਖੋ ੭੭੦]

**ਸੁਣਾਵਹੁ** : ਸੁਣਾਉਂਦੇ ਹੋ। ੭੭੦

**ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥**
**ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥ ੪ ॥**

ਆਸਾ (ਅਸ.), ਮਹਲਾ ੧, ੧੩, ਸਫ਼ਾ ੪੧੮

**ਅਰਥ** : ਹੇ ਭਰਾਓ ! (ਕਿਸੇ ਦੇ ਮਰ ਜਾਣ 'ਤੇ ਤੁਸੀਂ ਆਪਣੇ) ਕੰਮਾਂ-ਕਾਰਾਂ ਕਰ ਕੇ ਰੋਂਦੇ ਹੋ, (ਇਸ ਤਰ੍ਹਾਂ) ਵਿਅਰਥ ਕਰਮ ਕਰਦੇ ਹੋ। ਉਹ (ਮਰਨ ਵਾਲਾ) ਤਾਂ (ਤੁਹਾਡਾ ਰੋਣਾ) ਕਦੇ ਵੀ ਨਹੀਂ ਸੁਣ ਸਕਦਾ, ਤੁਸੀਂ ਸਿਰਫ਼ ਲੋਕਾਂ ਨੂੰ ਸੁਣਾਉਂਦੇ ਹੋ (ਭਾਵ ਲੋਕਾਚਾਰ ਕਾਰਨ ਰੋਂਦੇ ਹੋ)।

**ਧੰਧਾ**- ਕੰਮਾਂ ਕਰ ਕੇ। **ਪਿਟਿਹੁ**- ਪਿਟਦੇ ਹੋ, ਰੋਂਦੇ ਹੋ। **ਕਤ ਹੀ**- ਕਦੇ ਵੀ। **ਲੋਕ ਸੁਣਾਵਹੁ**- ਲੋਕਾਂ ਨੂੰ ਸੁਣਾਉਂਦੇ ਹੋ।

[ਵੇਖੋ ੭੭੦]

**ਸੁਣਾਵਹੁ** : ਸੁਣਾਓ। ੭੭੧

**ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥**
**ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ**
**ਗੁਰ ਮਿਲਿਐ ਪਰਗਟੁ ਹੋਈ ਰਾਮ ॥ ੨ ॥**

ਜੈਤ., ਮਹਲਾ ੪, ੭, ਸਫ਼ਾ ੬੯੮

**ਅਰਥ** : ਹੇ ਮੇਰੇ (ਸਤਿਸੰਗੀ) ਮਿੱਤਰੋ ! ਪ੍ਰਭੂ ਦੇ ਗੁਣ ਗਾਓ, ਹਰੀ-ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਈ ਰਖੋ। (ਮੈਨੂੰ) ਹਰੀ-ਪ੍ਰਭੂ ਦੇ ਅਮਰ ਕਰ ਦੇਣ ਵਾਲੇ ਬਚਨ ਸੁਣਾਓ, ਗੁਰੂ ਦੇ ਮਿਲਣ ਨਾਲ ਸਰਬ-ਵਿਆਪਕ (ਪਰਮੇਸ਼ਰ) ਪ੍ਰਤੱਖ ਹੋ ਜਾਂਦਾ ਹੈ।
[ਵੇਖੋ ੭੭੦]

**ਸੁਣਾਵਣਿਆ** : ਸੁਣਾਉਂਦਾ ਹੈ। ੭੭੨

**ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥**
**ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥**

ਮਾਝ (ਅਸ.), ਮਹਲਾ ੩, ੧੭, ਸਫ਼ਾ ੧੧੯

**ਅਰਥ** : (ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ ਵਿਅਕਤੀ ਸ਼ੋਭਾਸ਼ਾਲੀ ਹੋ ਜਾਂਦਾ ਹੈ। (ਉਸ ਦਾ) ਅੰਤਰ-ਮਨ ਨਾਮ ਅਮ੍ਰਿਤ ਵਿਚ ਮੋਹਿਆ ਜਾਂਦਾ ਹੈ। (ਉਸ ਦਾ) ਮਨ ਅਤੇ ਸਰੀਰ ਬਾਣੀ ਦੇ ਅਮ੍ਰਿਤ ਵਿਚ ਰੰਗਿਆ ਜਾਂਦਾ ਹੈ ਅਤੇ (ਉਹ) ਸੁਭਾਵਿਕ ਹੀ ਅਮ੍ਰਿਤ ਨਾਮ (ਦੀਆਂ ਗੱਲਾਂ ਦੂਜਿਆਂ ਨੂੰ) ਸੁਣਾਉਂਦਾ ਹੈ।
[ਵੇਖੋ ੭੭੦]

**ਸੁਣਾਵੈ** : ਸੁਣਾਉਂਦਾ ਹੈ। ੭੭੩

**ਜੋ ਹਰਿ ਕੀ ਹਰਿ ਕਥਾ ਸੁਣਾਵੈ ॥**
**ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥**
**ਜਨ ਪਗ ਰੇਣੁ ਵਡਭਾਗੀ ਪਾਵੈ ॥ ੩ ॥**

ਗਉੜੀ (ਗੁਆ.), ਮਹਲਾ ੪, ੪੦, ਸਫ਼ਾ ੧੬੪

**ਅਰਥ** : ਜੋ (ਮਨੁੱਖ ਮੈਨੂੰ) ਪਾਰਬ੍ਰਹਮ ਦੀ ਹਰੀ-ਕਥਾ ਸੁਣਾਉਂਦਾ ਹੈ। ਉਹ ਮਨੁੱਖ ਸਾਡੇ ਮਨ-ਚਿੱਤ ਵਿਚ ਚੰਗਾ ਲਗਦਾ ਹੈ। (ਅਜਿਹੇ) ਵਿਅਕਤੀ ਦੀ ਚਰਨ-ਧੂੜ ਭਾਗਸ਼ਾਲੀ (ਮਨੁੱਖ) ਪ੍ਰਾਪਤ ਕਰਦਾ ਹੈ।
[ਵੇਖੋ ੭੭੦]

**ਸੁਣਾਵੈ** : ਸੁਣਾ ਦੇਵੇ। ੭੭੪

**ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ**
**ਸੋ ਲਗੈ ਗੁਰਸਿਖਾ ਮਨਿ ਮਿਠਾ ॥...੪ ॥**

ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੧

**ਅਰਥ** : (ਜੇ) ਕੋਈ (ਗੁਰਮੁਖ ਪੁਰਖ ਆ ਕੇ) ਹਰੀ ਨਾਮ ਦੀ ਗੱਲ ਸੁਣਾ ਦੇਵੇ, (ਤਾਂ) ਉਹ ਗੁਰਸਿਖਾਂ ਨੂੰ ਮਨ ਵਿਚ (ਬਹੁਤ) ਪਿਆਰਾ ਲਗਦਾ ਹੈ।
[ਵੇਖੋ ੭੭੦]

**ਸੁਣਾਵੈ** : ਦੱਸੇ। ੭੭੫

**ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥**
**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ ੨ ॥**

ਰਾਮ., ਮਹਲਾ ੫, ੪, ਸਫ਼ਾ ੮੮੩

**ਅਰਥ** : (ਕੋਈ ਵਿਅਕਤੀ ਨਾਮ-ਵਸਤੂ ਦਾ) ਕੁਝ ਵੀ ਮੁਲ ਕਰਨ ਦੇ ਸਮਰਥ ਨਹੀਂ ਹੈ, ਕੋਈ ਕੀ ਬਿਆਨ ਕਰੇ ਅਤੇ (ਕੀ) ਦੱਸੇ ? (ਮਨੁੱਖ ਕੋਲ) ਵਰਣਨ ਕਰਨ ਲਈ ਸਮਝ ਨਹੀਂ ਹੈ, ਜੋ (ਇਹ ਵਸਤੂ) ਵੇਖ ਲੈਂਦਾ ਹੈ, ਉਸ ਦੀ (ਇਸ ਨਾਲ ਪ੍ਰੀਤ) ਬਣ ਜਾਂਦੀ ਹੈ।
[ਵੇਖੋ ੭੭੦]

**ਸੁਣਿ** : ਸੁਣ ਕੇ। ੭੭੬

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**

ਜਪੁ, ਮਹਲਾ ੧, ੪, ਸਫ਼ਾ ੨

**ਅਰਥ** : (ਅਸੀਂ) ਮੂੰਹ ਤੋਂ ਕਿਹੋ-ਜਿਹਾ ਬਚਨ ਬੋਲੀਏ, ਜਿਸ ਨੂੰ ਸੁਣ ਕੇ (ਸਾਨੂੰ ਅਕਾਲ-ਪੁਰਖ) ਪਿਆਰ ਕਰਨ ਲਗ ਜਾਵੇ।
[ਵੇਖੋ ੭੭੦]

**ਸੁਣਿ** : ਸੁਣਦੇ ਹਾਂ। ੭੭੭

**ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥**
**ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥...੧ ॥**

ਸਿਰੀ., ਮਹਲਾ ੧, ੩, ਸਫ਼ਾ ੧੫

ਵੇਖੋ 'ਸਾਹ' IV-੧੩੦੫

[ਵੇਖੋ ੭੭੦]

**ਸੁਣਿ** : ਸੁਣਦੀ ਹੈ। ੭੭੮

**ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥**
**ਜਾਸੁ ਜਪਤ ਸੁਣਿ ਅਨਹਤ ਧੁਨੈ ॥...੭ ॥**

ਗਉੜੀ (ਅਸ.), ਮਹਲਾ ੫, ੭, ਸਫ਼ਾ ੨੩੬

**ਅਰਥ** : (ਹੇ ਮਨ ! ਸਦਾ ਉਸ ਦੀ ਕੀਰਤੀ ਕਰ)) ਜਿਸ ਨੂੰ ਜਪਦਿਆਂ ਕੋਈ ਮੁਸ਼ਕਿਲ ਨਹੀਂ ਬਣਦੀ। ਜਿਸ ਨੂੰ ਜਪਦਿਆਂ (ਗੁਰਬਾਣੀ ਦੀ) ਧੁਨੀ ਨਿਰਯਤਨ ਸੁਣਦੀ ਹੈ।
**ਜਾਸੁ**- ਜਿਸ ਨੂੰ। **ਜਪਤ**- ਜਪਦਿਆਂ। **ਅਨਹਤ**- ਨਿਰਯਤਨ।
[ਵੇਖੋ ੭੭੦]

**ਸੁਣਿ** : ਸੁਣ ਲੈ। ੭੭੯

**ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥**
**ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥...੩ ॥**

ਸਿਰੀ., ਮਹਲਾ ੧, ੪, ਸਫ਼ਾ ੧੫

ਵੇਖੋ 'ਅਜਾਣ' II-੨੧੫੦ ੳ

[ਵੇਖੋ ੭੭੦]

**ਸੁਣਿ** : ਸੁਣਨ ਨਾਲ। ੭੮੦

**ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥ ੪ ॥**

ਮਾਝ (ਅਸ.), ਮਹਲਾ ੫, ੩੨, ਸਫ਼ਾ ੧੩੨

**ਅਰਥ** : (ਸੇਵਕ) ਨਾਸ਼ ਰਹਿਤ ਅਤੇ ਵਿਆਪਕ (ਪਰਮਾਤਮਾ) ਦੇ ਗੁਣ ਗਾਂਦੇ ਹਨ, (ਉਸ ਦੇ ਗੁਣ) ਕਹਿਣ ਨਾਲ ਅਤੇ ਸੁਣਨ ਨਾਲ (ਗੁਣਾਂ ਵਿਚ ਕੋਈ) ਘਾਟ ਨਹੀਂ ਆ ਸਕਦੀ।

[ਵੇਖੋ ੭੭੦]

**ਸੁਣਿ (ਸੁਣਿ)** : ਸੁਣ ਸੁਣਾ ਕੇ। ੭੮੧

**ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥**
**ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥...੨ ॥**

ਸਿਰੀ., ਮਹਲਾ ੧, ੧੭, ਸਫ਼ਾ ੨੦

**ਅਰਥ** : (ਹੇ ਮਨ ! ਅਸੀਂ ਜੀਵ) ਸੁਣ ਸੁਣਾ ਕੇ (ਕਈ) ਕਥਾਵਾਂ ਜੋੜਦੇ ਹਾਂ ਅਤੇ ਬਹੁਤ ਪੁਸਤਕਾਂ ਲਿਖ-ਪੜ੍ਹ ਕੇ ਵਿਚਾਰਦੇ ਹਾਂ। (ਪਰ) ਦਿਨ-ਰਾਤ (ਸਾਡੇ ਅੰਦਰ) ਬਹੁਤ ਤ੍ਰਿਸ਼ਨਾ ਵਿਆਪ ਰਹੀ ਹੈ, ਅਹੰਕਾਰ ਦਾ ਰੋਗ ਅਤੇ (ਹੋਰ) ਵਿਕਾਰ (ਵੀ ਮੌਜੂਦ) ਹਨ।

**ਗੰਢਣੁ ਗੰਢੀਐ**- ਕਥਾਵਾਂ ਜੋੜਦੇ ਹਾਂ। **ਬੁਝਹਿ**- ਵਿਚਾਰਦੇ ਹਾਂ। **ਭਾਰੁ**- ਬਹੁਤ ਪੁਸਤਕਾਂ। **ਅਹਿਨਿਸਿ**- ਦਿਨ-ਰਾਤ। **ਅਗਲੀ**- ਬਹੁਤ।

[ਵੇਖੋ ੭੭੦]

**ਸੁਣਿ (ਸੁਣਿ)** : ਧਿਆਨ ਨਾਲ ਸੁਣ। ੭੮੨

**ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥**
**ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥...੧ ॥**

ਸਿਰੀ., ਮਹਲਾ ੩, ੬੧, ਸਫ਼ਾ ੩੭

**ਅਰਥ** : ਹੇ ਕਾਮ ਦੀ ਗ੍ਰਸੀ ਹੋਈ ਜੀਵ-ਇਸਤ੍ਰੀਏ ! ਧਿਆਨ ਨਾਲ ਸੁਣ ! (ਤੂੰ) ਕਿਉਂ ਬਾਂਹਵਾਂ ਹਿਲਾ-ਹਿਲਾ ਕੇ (ਆਕੜ ਨਾਲ) ਤੁਰਦੀ ਹੈਂ ? ਆਪਣੇ ਪਿਆਰੇ (ਪ੍ਰਭੂ) ਨੂੰ (ਤੂੰ) ਪਛਾਣਿਆ ਨਹੀਂ, (ਅਗੋ) ਜਾ ਕੇ ਕੀ ਮੂੰਹ ਵਿਖਾਏਂਗੀ ?

**ਗਹੇਲੀਏ**- ਗ੍ਰਸੀ ਹੋਈ ਜੀਵ-ਇਸਤ੍ਰੀਏ। **ਲੁਡਾਇ**- ਹਿਲਾ-ਹਿਲਾ ਕੇ। **ਕਿਆ**- ਕੀ। **ਮੁਹੁ ਦੇਸਹਿ**- ਮੂੰਹ ਵਿਖਾਏਂਗੀ। **ਜਾਇ**- (ਅਗੇ) ਜਾ ਕੇ।

[ਵੇਖੋ ੭੭੦]

**ਸੁਣਿ (ਸੁਣੇ)** : ਸੁਣ ਸੁਣ ਕੇ। ੭੮੩

**ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ॥**

ਗੂਜਰੀ (ਵਾਰ), ਮਹਲਾ ੫, ਪਉੜੀ ੭, ਸਫ਼ਾ ੫੧੯-੨੦

**ਅਰਥ** : (ਮੈਂ) ਪ੍ਰਭੂ-ਪਰਮਾਤਮਾ ਦਾ ਹਰੀ-ਹਰੀ ਨਾਮ ਸੁਣ ਸੁਣ ਕੇ ਜਿਉਂਦਾ ਹਾਂ।

[ਵੇਖੋ ੭੭੦]

**ਸੁਣਿਓ** : ਸੁਣ ਲਿਆ ਹੈ। ੭੮੪

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**

ਸਵ., ਮਹਲੇ ੪ ਕੇ, ਨਲ੍ਯ ੬, ਸਫ਼ਾ ੧੩੯੯

ਵੇਖੋ **'ਸ੍ਰਵਣਹਿ'** IV-੮੯੦

[ਵੇਖੋ ੭੭੦]

**ਸੁਣਿਓਹਿ** : ਸੁਣਿਆ ਹੈ। ੭੮੫

**ਡਖਣਾ ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥**
**ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥ ੧ ॥**

ਸਿਰੀ. (ਛੰਤ), ਮਹਲਾ ੫, ੪, ਸਫ਼ਾ ੮੧

**ਅਰਥ** : (ਹੇ ਪ੍ਰਭੂ !) ਜੋ (ਵਿਅਕਤੀ) ਤੂੰ ਆਪਣੇ ਬਣਾ ਲਏ ਹਨ, ਉਨ੍ਹਾਂ ਨੂੰ ਤੂੰ ਮਿਲ ਪਿਆ ਹੈਂ। ਨਾਨਕ (ਆਖਦਾ ਹੈ ਕਿ) ਤੂੰ ਆਪ ਹੀ (ਉਨ੍ਹਾਂ ਨੂੰ) ਆਪਣੇ ਉਤੇ ਮੋਹਿਤ ਕੀਤਾ ਹੈ ਅਤੇ (ਉਨ੍ਹਾਂ ਤੋਂ ਆਪਣਾ) ਜਸ ਆਪ ਸੁਣਿਆ ਹੈ।

[ਵੇਖੋ ੭੭੦]

**ਸੁਣਿਅਹੁ** : ਸੁਣ ਲਓ। ੭੮੬

**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੫

ਵੇਖੋ **'ਸਬਾਇਆ'** IV-੧੧੬

[ਵੇਖੋ ੭੭੦]

**ਸੁਣਿਆ** : ਸੁਣ ਲਿਆ। ੭੮੭

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥**

ਜਪੁ, ਮਹਲਾ ੧, ਪਉੜੀ ੨੧, ਸਫ਼ਾ ੪

ਵੇਖੋ **'ਅੰਤਰਗਤਿ'** I-੧੦੬੧

[ਵੇਖੋ ੭੭੦]

**ਸੁਣਿਆ** : ਸੁਣਿਆ ਗਿਆ (ਭਾਵ ਚਰਚਾ ਫੈਲ ਗਈ)। ੭੮੮

**ਸਲੋਕ ਮ: ੪ ॥.....**

**ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ**
**ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥...੧॥**

ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

ਵੇਖੋ **'ਸਣੈ'** III-੨੧੭੦

[ਵੇਖੋ ੭੭੦]

**ਸੁਣਿਐ :** ਸੁਣਨ ਨਾਲ। ੭੮੯

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ੧ ॥**

ਸਿਰੀ., ਮਹਲਾ ੧, ੭, ਸਫ਼ਾ ੧੬

ਵੇਖੋ **'ਸਾਲੋਣੇ'** IV-੭੦੦੦

[ਵੇਖੋ ੭੨੦]

**ਸੁਣਿਜੈ :** ਸੁਣੀ ਜਾਵੇ (ਭਾਵ ਸੁਣੀਏ)। ੭੯੦

**ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥**
**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥**

ਸਵ., ਮਹਲੇ ੩ ਕੇ, ਜਾਲਪੁ ੧, ਸਫ਼ਾ ੧੩੯੪

ਵੇਖੋ **'ਸ੍ਰਵਣ'** IV-੮੮੯

[ਵੇਖੋ ੭੨੦]

**ਸੁਣੀ :** ਸ੍ਰਵਣ ਕੀਤੀ। ੭੯੧

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

ਸਵ., ਮਹਲੇ ੩ ਕੇ, ਭਿਖਾ ੨, ਸਫ਼ਾ ੧੩੯੫-੯੬

ਵੇਖੋ **'ਆਯਉ'** III-੬੦੨

[ਵੇਖੋ ੭੨੦]

**ਸੁਣੀ :** ਸੁਣੀ ਗਈ (ਭਾਵ ਕਬੂਲ ਹੋਈ)। ੭੯੨

**ਸਲੋਕ ਮਃ ੩ ॥**
**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥**
**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੧੨੮੫

ਵੇਖੋ **'ਅੰਮ੍ਰਿਤ'** I-੧੩੦੩

[ਵੇਖੋ ੭੨੦]

**ਸੁਣੀ :** ਸੁਣੇ ਹਨ। ੭੯੩

**ਮਃ ੧ ॥...ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥**
**ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੧੨੪੨

**ਅਰਥ :** ਸਮਾਧੀ ਲਾਉਣ ਵਾਲੇ ਜੋ ਸਾਰੇ ਸਿੱਧ (ਮੈਂ) ਸੁਣੇ ਹਨ, (ਉਨ੍ਹਾਂ ਦੇ) ਸਤਿਸੰਗ ਵੀ ਜਾ ਕੇ ਵੇਖ ਲਵਾਂ (ਪਰ ਇਸ ਤਰ੍ਹਾਂ ਵੀ ਪ੍ਰਭੂ ਦੀ ਪ੍ਰਾਪਤੀ ਸੰਭਵ ਨਹੀਂ ਹੈ)। ਅਗੇ ਜਗਤ ਦਾ ਮੂਲ ਸੱਚੇ ਨਾਮ ਵਾਲਾ ਭੈ-ਰਹਿਤ ਨਿਰਭਉ ਪਰਮਾਤਮਾ ਹੈ।

**ਦਰਬਾਰੁ-** ਸਤਿਸੰਗ। **ਅਗੈ-** ਪਰੇ, ਉਪਰ। **ਸਾਰੁ-** ਜਗਤ ਦਾ ਮੂਲ।

[ਵੇਖੋ ੭੨੦]

**ਸੁਣੀ :** ਸੁਣ ਲਿਆ (ਭਾਵ ਪਤਾ ਲਗ ਗਿਆ)। ੭੯੪

**ਸਾਤ ਘੜੀ ਜਬ ਬੀਤੀ ਸੁਣੀ ॥**
**ਅਜਹੁ ਨ ਆਇਓ ਤ੍ਰਿਭਵਣ ਧਣੀ ॥ ੧੪ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੬

ਵੇਖੋ **'ਸਾਤ'** IV-੧੫੮੧

[ਵੇਖੋ ੭੨੦]

**ਸੁਣੀ :** ਸੁਣਦੀ ਰਹਾਂ। ੭੯੫

**ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥**
**ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥ ੪ ॥**

ਸੂਹੀ (ਅਸ.), ਮਹਲਾ ੫, ੪, ਸਫ਼ਾ ੭੬੧

**ਅਰਥ :** (ਹੇ ਪ੍ਰਭੂ ! ਮੈਂ) ਪੈਰਾਂ ਨੂੰ ਤੇਰੇ (ਹੀ) ਰਾਹ 'ਤੇ ਤੋਰਾਂ, (ਇਨ੍ਹਾਂ) ਅੱਖਾਂ ਨਾਲ (ਮੈਨੂੰ) ਦਰਸ਼ਨ ਵਿਖਾ ਦੇ ! ਜੇ ਗੁਰੂ ਮਿਹਰਬਾਨ ਹੋ ਜਾਵੇ, ਤਾਂ ਕੰਨਾਂ ਨਾਲ (ਮੈਂ ਉਸ ਤੋਂ) ਤੇਰੀਆਂ ਕਥਾਵਾਂ ਸੁਣਦੀ ਰਹਾਂ।

**ਪਾਵ-** ਪੈਰ। **ਜੁਲਾਈ-** ਤੋਰਾਂ। **ਪੰਧ ਤਉ-** ਤੇਰੇ ਰਾਹ 'ਤੇ। **ਸ੍ਰਵਣੀ-** ਕੰਨਾਂ ਨਾਲ। **ਥੀਵੈ-** ਹੋ ਜਾਵੇ।

[ਵੇਖੋ ੭੨੦]

**ਸੁਣੀ :** ਸੁਣਦਾ ਹਾਂ। ੭੯੬

**ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥**
**ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥...੨ ॥**

ਗਉੜੀ (ਬੈਰਾ.), ਮਹਲਾ ੩, ੩੮, ਸਫ਼ਾ ੧੬੩

**ਅਰਥ :** ਮੈਂ ਪ੍ਰਭੂ ਦੇ ਗੁਣ ਗਾਉਂਦਾ ਹਾਂ, ਸਦਾ ਹਰੀ-ਨਾਮ ਸੁਣਦਾ ਹਾਂ, ਹਰੀ ਦੇ ਸਿਮਰਨ ਨੇ (ਆਤਮਕ) ਅਵਸਥਾ ਉਚੀ ਕਰ ਦਿੱਤੀ ਹੈ। (ਇਹ) ਹਰੀ-ਨਾਮ (ਜਪਣ) ਦਾ ਸਵਾਦ ਮੈਂ ਗੁਰੂ ਤੋਂ ਪ੍ਰਾਪਤ ਕੀਤਾ ਹੈ, (ਹੁਣ) ਮੇਰਾ ਮਨ ਅਤੇ ਸਰੀਰ (ਇਸ ਵਿਚ) ਲੀਨ ਹੋ ਗਿਆ ਹੈ।

**ਗਤਿ ਕੀਨੀ-** ਆਤਮਕ ਅਵਸਥਾ ਉਚੀ ਕੀਤੀ ਹੈ। **ਲੀਨੀ-** ਲੀਨ ਹੋ ਗਿਆ ਹੈ।

[ਵੇਖੋ ੭੨੦]

**ਸੁਣੀ :** ਸੁਣ ਕੇ। ੭੯੭

**ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥ ੨ ॥**

ਆਸਾ, ਮਹਲਾ ੪, ੬੦, ਸਫ਼ਾ ੩੬੭

**ਅਰਥ :** (ਹੇ ਭਾਈ ! ਪਰਮੇਸ਼ਰ ਦਾ) ਨਾਮ ਹੀ ਨਾਮ ਸੁਣ ਕੇ (ਮੇਰਾ) ਮਨ ਰਸ-ਭਰਪੂਰ ਹੋ ਗਿਆ ਹੈ। ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਲਾਭ ਲੈ ਕੇ (ਇਹ ਮਨ) ਵਿਕਸਿਤ (ਭਾਵ ਆਨੰਦਿਤ) ਹੋਇਆ ਹੈ।

**ਨਾਮੋ ਨਾਮੁ-** ਨਾਮ ਹੀ ਨਾਮ। **ਸਰਸਾ-** ਰਸ-ਭਰਪੂਰ। **ਲਾਹਾ-** ਲਾਭ। **ਬਿਗਸਾ-** ਵਿਕਸਿਤ ਹੋਇਆ ਹੈ।

[ਵੇਖੋ ੭੨੦]

**ਸੁਣੀ** : ਸੁਣ ਲਈ ਜਾਵੇ। ੭੯੮

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**

ਜਪੁ, ਮਹਲਾ ੧, ੬, ਸਫ਼ਾ ੨

ਵੇਖੋ **'ਸਿਰਠਿ'** IV-੨੪੪੪

[ਵੇਖੋ ੭੨੦]

**ਸੁਣੀ** : ਸੁਣਿਆ ਜਾਵੇ। ੭੯੯

**ਪਿਰੁ ਰੀਸਾਲੁ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ...॥ ੨ ॥**

ਸਿਰੀ., ਮਹਲਾ ੧, ੧੦, ਸਫ਼ਾ ੧੭-੧੮

**ਅਰਥ** : ਆਨੰਦ-ਮੂਲ ਪਿਆਰਾ (ਪ੍ਰਭੂ) ਤਾਂ ਮਿਲਦਾ ਹੈ, ਜੇ ਗੁਰੂ ਦਾ ਸ਼ਬਦ ਸੁਣਿਆ ਜਾਵੇ।

**ਪਿਰੁ**- ਪਿਆਰਾ। **ਰੀਸਾਲੁ**- ਰਸ ਦਾ ਘਰ (ਭਾਵ ਆਨੰਦ-ਮੂਲ)।

[ਵੇਖੋ ੭੨੦]

**ਸੁਣੀਅਹਿ** : ਸੁਣੇ ਜਾ ਸਕਣ। ੮੦੦

**ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥**
**ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥...॥**

ਸੂਹੀ (ਛੰਤ), ਮਹਲਾ ੫, ੬, ਸਫ਼ਾ ੭੮੧

**ਅਰਥ** : ਹੇ ਹਰੀ ! ਹੇ ਨਾਸ਼-ਰਹਿਤ ਸਰਬ-ਵਿਆਪਕ ਪਿਆਰੇ ਪ੍ਰਭੂ ਜੀ ! (ਮੈਨੂੰ) ਕਰੋੜਾਂ ਕੰਨ ਦੇ ਦਿਓ, ਤਾਂ ਕਿ (ਤੁਹਾਡੇ ਦੈਵੀ) ਗੁਣ ਸੁਣੇ ਜਾ ਸਕਣ। ਹੇ ਸਰਬ-ਵਿਆਪਕ (ਪ੍ਰਭੂ ! ਤੁਹਾਡੇ ਗੁਣ) ਸੁਣ-ਸੁਣ ਕੇ ਇਹ ਮਨ ਮੈਲ-ਰਹਿਤ ਹੋ ਜਾਂਦਾ ਹੈ ਅਤੇ ਮੌਤ ਦੀ ਫਾਹੀ ਕੱਟ ਲਈਦੀ ਹੈ।

**ਕੋਟਿ**- ਕਰੋੜਾਂ। **ਕਰਨ**- ਕੰਨ।

[ਵੇਖੋ ੭੨੦]

**ਸੁਣੀਅਰ** : ਕੰਨ। ੮੦੧

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥**
**ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥**

ਸਲੋਕ, ਫਰੀਦ, ੭੭, ਸਫ਼ਾ ੧੩੮੧

**ਅਰਥ** : ਉਹ ਦੰਦ, ਲੱਤਾਂ, ਅੱਖਾਂ ਅਤੇ ਕੰਨ (ਜਿਨ੍ਹਾਂ ਦੇ ਸਹਾਰੇ ਸਰੀਰ ਸੰਸਾਰਿਕ ਰਸਾਂ ਵਿਚ ਲਿਪਾਏਮਾਨ ਸੀ ਹੁਣ) ਬੈਠ ਗਏ ਹਨ (ਭਾਵ ਕੰਮ ਕਰਨ ਤੋਂ ਰਹਿ ਗਏ ਹਨ। ਲਾਚਾਰ) ਸਰੀਰ ਨੇ ਢਾਹ ਮਾਰੀ ਹੈ (ਭਾਵ ਦੁਖੀ ਹੋਇਆ ਹੈ), (ਕਿ) ਉਹ (ਮੇਰੇ) ਪ੍ਰਾਣ-ਪਿਆਰੇ ਮਿੱਤਰ (ਹੁਣ ਸਾਥ ਛਡ ਕੇ) ਤੁਰ ਗਏ ਹਨ।

**ਚਬਣ**- ਦੰਦ। **ਚਲਣ**- ਲੱਤਾਂ। **ਰਤੰਨ**- ਅੱਖਾਂ। **ਹੇੜੇ**- ਸਰੀਰ ਨੇ। **ਮੁਤੀ ਧਾਹ**- ਢਾਹ ਮਾਰੀ ਹੈ। **ਜਾਨੀ**- ਪ੍ਰਾਣ-ਪਿਆਰੇ, ਮਿੱਤਰ।

[ਵੇਖੋ ੭੨੦]

**ਸੁਣੀਆਇ** : ਸੁਣਿਆ। ੮੦੨

**ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥**
**ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥**

ਸਲੋਕ, ਫਰੀਦ, ੧, ਸਫ਼ਾ ੧੩੭੭

**ਅਰਥ** : (ਹੇ ਮਨੁੱਖ) ਕੀ ਤੂੰ ਵਾਲ ਤੋਂ ਬਾਰੀਕ 'ਪੁਲ ਸਿਰਾਤ' (ਬਾਰੇ ਕਦੇ) ਕੰਨਾਂ ਨਾਲ ਨਹੀਂ ਸੁਣਿਆ ? ਫ਼ਰੀਦ ਆਖਦਾ ਹੈ ਕਿ (ਮਹਾਪੁਰਖਾਂ ਦੇ) ਸਾਵਧਾਨ ਕਰਨ ਵਾਲੇ ਬਚਨ ਕੰਨੀਂ ਪੈਂਦਿਆਂ (ਵੀ ਲਾਪਰਵਾਹ) ਖੜੋਤਾ ਆਪਣੇ-ਆਪ ਨੂੰ ਨਾ ਲੁਟਾਈ ਜਾ।

**ਵਾਲਹੁ**- ਵਾਲ ਤੋਂ। **ਨਿਕੀ**- ਬਾਰੀਕ। **ਪੁਰਸਲਾਤ**- ਸਿਰਾਤ ਦਾ ਪੁਲ (ਵੇਖੋ ਵਿ. ਨੋ. IV-'ਸਲਾਤ' ੧੧੦੫)। **ਕਿੜੀ**- ਸਚੇਤ ਕਰਨ ਵਾਲਾ ਹੋਕਾ। **ਆਪੁ**- ਆਪਣੇ-ਆਪ ਨੂੰ। **ਨ...ਮੁਹਾਇ**- ਨਾ ਲੁਟਾਈ ਜਾ।

[ਵੇਖੋ ੭੨੦]

**ਸੁਣੀਐ** : ਸੁਣੀਂਦਾ। ੮੦੩

**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥**
**ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥...੬ ॥**

ਸਵ. (ਮੁਖ.), ਮਹਲਾ ੫, ੬, ਸਫ਼ਾ ੧੩੮੬

**ਅਰਥ** : ਪਰਮੇਸ਼ਰ ਸਤ ਹੈ, ਇਕ ਰਸ ਹੈ, (ਸਦਾ) ਕਾਇਮ ਰਹਿਣ ਵਾਲਾ ਹੈ, (ਉਸ) ਸਤਿ-ਸਰੂਪ ਨੂੰ ਸਤ ਹੀ ਸਤ ਆਖੀਦਾ ਹੈ। (ਉਸ ਜਿਤਨਾ) ਪੁਰਾਤਨ ਪੁਰਖ (ਕੋਈ) ਹੋਰ ਦੂਜਾ ਨਹੀਂ ਸੁਣੀਂਦਾ।

**ਭਣੀਐ**- ਆਖੀਦਾ। **ਦੂਸਰ**- ਦੂਜਾ। **ਆਨ ਅਵਰੁ**- ਕੋਈ ਹੋਰ ਦੂਜਾ। **ਪੁਰਖੁ ਪਊਰਾਤਨੁ**- ਪੁਰਾਤਨ ਪੁਰਖ (ਪ੍ਰਭੂ)।

[ਵੇਖੋ ੭੨੦]

**ਸੁਣੀਐ** : ਸੁਣੀ ਜਾਂਦੀ। ੮੦੪

**ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥**
**ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥**

ਮਲਾਰ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੨੮੧

**ਅਰਥ** : ਉਥੇ (ਦੈਵੀ-ਨਿਆਂ ਸਮੇਂ) ਕੋਈ ਪਹੁੰਚ ਨਹੀਂ ਹੋ ਸਕਦੀ, ਹਾਲ-ਦੁਹਾਈ ਵੀ ਨਹੀਂ ਸੁਣੀ ਜਾਂਦੀ। ਉਥੇ (ਕੇਵਲ) ਸਤਿਗੁਰੂ ਹੀ ਮਦਦਗਾਰ ਹੁੰਦਾ ਹੈ, (ਉਹ) ਅੰਤ ਵੇਲੇ (ਜਮ ਦੇ ਸੰਕਟ ਤੋਂ) ਬਚਾ ਲੈਂਦਾ ਹੈ।

**ਹਥੁ ਨ ਅਪੜੈ**- ਹੱਥ ਨਹੀਂ ਪਹੁੰਚਦਾ (ਭਾਵ ਪਹੁੰਚ ਨਹੀਂ ਹੋ ਸਕਦੀ)। **ਬੇਲੀ**- ਮਦਦਗਾਰ। **ਕਢਿ ਲਏ**- ਬਚਾ ਲੈਂਦਾ ਹੈ।

[ਵੇਖੋ ੭੨੦]

**ਸੁਣੀਐ** : ਸੁਣ ਸਕੀਦੀ ਹੈ। ੮੦੫

**ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥...੫ ॥**

ਤੁਖਾਰੀ, ਮਹਲਾ ੧, ੨, ਸਫ਼ਾ ੧੧੧੦

**ਅਰਥ** : ਜਦੋਂ ਪ੍ਰਭੂ ਨੂੰ ਠੀਕ ਲਗਿਆ, ਤਾਂ (ਕਾਲ ਨੇ ਜੀਵ ਨੂੰ) ਬੰਨ੍ਹ ਕੇ

ਤੋਰ ਲਿਆ, (ਹੁਣ) ਨਾ (ਉਹ) ਦਿੱਸਦਾ ਹੈ, ਨਾ (ਉਸ ਦੀ ਆਵਾਜ਼) ਸੁਣ ਸਕੀਦੀ ਹੈ।
[ਵੇਖੋ ੭੨੦]

**ਸੁਣੀਐ** : ਸੁਣਦੇ ਹਾਂ। ੮੦੬

**ਸਲੋਕੁ ਮਃ ੧ ॥ ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ॥**
**ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥...੧ ॥**
ਮਾਰੂ (ਵਾਰ), ਮਹਲਾ ੩, ਪਉੜੀ ੧੫, ਸਫ਼ਾ ੧੦੯੧

**ਅਰਥ** : (ਇਹ) ਸੁਣਦੇ ਹਾਂ ਅਤੇ ਵਰਣਨ ਵੀ ਕਰਦੇ ਹਾਂ ਕਿ ਸਵਰਗ, ਧਰਤੀ ਅਤੇ ਪਾਤਾਲ ਵਿਚ ਇਕੋ (ਪ੍ਰਭੂ ਹੀ ਵਿਆਪਕ) ਹੈ। (ਤਿੰਨ ਲੋਕਾਂ ਵਿਚ ਉਸ ਦਾ) ਹੁਕਮ ਮਿਟਾਇਆ ਨਹੀਂ ਜਾ ਸਕਦਾ, ਜੋ (ਹੁਕਮ ਕਰਤਾਰ ਨੇ) ਲਿਖਿਆ ਹੈ, (ਉਹ ਹਰ ਜੀਵ ਦੇ) ਨਾਲ ਹੈ।
[ਵੇਖੋ ੭੨੦]

**ਸੁਣੀਐ** : (ਜੇ) ਸੁਣਿਆ ਜਾਵੇ। ੮੦੭

**ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥**
**ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥**
ਮਾਰੂ (ਕਾਫੀ), ਮਹਲਾ ੧, ੯, ਸਫ਼ਾ ੧੦੧੫
ਵੇਖੋ **'ਸਚੇ (ਸਚਾ ਬੈਹਣਾ)'** III-੨੧੦੬
[ਵੇਖੋ ੭੨੦]

**ਸੁਣੀਐ** : ਸੁਣ। ੮੦੮

**ਮ: ੧ ॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥**
**ਲੇਖਾ ਰਬੁ ਮੰਗਸੀਆ ਬੈਠਾ ਕਢਿ ਵਹੀ ॥.....੨॥**
ਰਾਮ. (ਵਾਰ), ਮਹਲਾ ੩, ਪਉੜੀ ੧੩, ਸਫ਼ਾ ੯੫੩
ਵੇਖੋ **'ਸਿਖ'** IV-੨੧੦੭
[ਵੇਖੋ ੭੨੦]

**ਸੁਣੀਐ** : ਸੁਣਨੇ। ੮੦੯

**ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥**
ਰਾਮ. (ਓਅੰ.), ਮਹਲਾ ੧, ੪, ਸਫ਼ਾ ੯੩੦

**ਅਰਥ** : (ਜਿਸ ਵਿਅਕਤੀ ਦੇ ਮਨ ਨੂੰ) ਗੁਰੂ ਦੀ ਬਾਣੀ ਦਾ ਆਨੰਦ ਅਤੇ (ਗੁਰੂ ਦਾ) ਬਚਨ ਸੁਣਨਾ ਚੰਗਾ ਨਹੀਂ ਲਗਦਾ, (ਉਸ ਨੇ) ਅਥਾਹ ਅਤੇ ਡੂੰਘੇ (ਗੁਣਾਂ ਵਾਲੇ ਪ੍ਰਭੂ ਨੂੰ) ਗੰਵਾ ਦਿੱਤਾ ਹੈ (ਭਾਵ ਉਸ ਦੇ ਮਿਲਾਪ ਤੋਂ ਵੰਚਿਤ ਹੋ ਗਿਆ ਹੈ)।
**ਗੁਰ...ਗੀਤ**- ਗੁਰਬਾਣੀ। **ਰਸੁ**- ਸਵਾਦ, ਆਨੰਦ। **ਬਾਦ**- ਬਚਨ।
[ਵੇਖੋ ੭੨੦]

**ਸੁਣੀਐ** : ਸੁਣਨਾ ਚਾਹੀਦਾ ਹੈ। ੮੧੦

**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
ਰਾਮ. (ਸਦੁ), ਸੁੰਦਰੁ, ੫, ਸਫ਼ਾ ੯੨੩

**ਅਰਥ** : ਹਰੀ ਦੀ ਕਥਾ ਹੀ ਪੜ੍ਹਨੀ ਚਾਹੀਦੀ ਹੈ, ਹਰੀ ਦਾ ਨਾਮ ਸੁਣਨਾ ਚਾਹੀਦਾ ਹੈ। ਹਰੀ ਦੇ ਪ੍ਰੇਮ ਦੀ ਅਰਥੀ ਹੀ ਗੁਰੂ ਨੂੰ ਚੰਗੀ ਲਗਦੀ ਹੈ।
**ਬੇਬਾਣੁ**- ਮ੍ਰਿਤ ਸਰੀਰ ਨੂੰ ਸੰਸਕਾਰ ਵਾਸਤੇ ਲਿਜਾਣ ਲਈ ਵਿਮਾਨ ਵਰਗੀ ਬਣਾਈ ਅਰਥੀ।
[ਵੇਖੋ ੭੨੦]

**ਸੁਣੀਐ (ਨ...ਸੁਣੀਐ)** : ਕਦੇ ਸੁਣਿਆ ਨਹੀਂ। ੮੧੧

**ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥**
**ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥ ੨ ॥**
ਰਾਮ. (ਅਸ.), ਮਹਲਾ ੧, ੧, ਸਫ਼ਾ ੯੦੨

**ਅਰਥ** : ਕਦੇ ਸੁਣਿਆ ਨਹੀਂ ਕਿ (ਕਲਿਜੁਗ ਕਿਸੇ) ਦੇਸ਼ ਵਿਚ ਆਇਆ ਹੋਵੇ, ਨਾ (ਉਹ) ਕਿਸੇ ਤੀਰਥ ਕੋਲ ਬੈਠਾ ਹੋਇਆ ਹੈ। (ਜਿਥੇ ਕੋਈ) ਦਾਨੀ (ਮਨੁੱਖ) ਦਾਨ ਕਰਦਾ ਹੈ, ਉਥੇ ਵੀ ਨਹੀਂ (ਦਿੱਸਦਾ), ਨਾ (ਕਿਸੇ ਵਿਸ਼ੇਸ਼ ਥਾਂ 'ਤੇ) ਮਹਿਲ ਬਣਾ ਕੇ ਬੈਠਾ ਹੈ।
**ਕਿਤੈ**- ਕਿਸੇ। **ਦਾਤਾ**- ਦਾਨੀ।
**ਭਾਵ** : ਕਲਿਜੁਗ ਕਿਸੇ ਸਥੂਲ ਅਸਤਿਤ੍ਵ ਵਾਲੀ ਅਜਿਹੀ ਵਿਸ਼ੇਸ਼ ਹਸਤੀ ਦਾ ਨਾਮ ਨਹੀਂ ਹੈ, ਜੋ ਕਿਸੇ ਵਿਸ਼ੇਸ਼ ਸਮੇਂ ਵਿਚ ਜੀਵਾਂ ਦੇ ਜੀਵਨ ਨੂੰ ਪ੍ਰਭਾਵਿਤ ਕਰਦੀ ਹੋਵੇ। ਗੁਰੂ ਜੀ ਕਹਿੰਦੇ ਹਨ ਕਿ ਅਸਲ ਕਲਿਜੁਗ ਤਾਂ ਉਹ ਦੁਸ਼-ਪ੍ਰਵਿਰਤੀਆਂ ਹਨ, ਜੋ ਸਵਾਰਥ ਅਤੇ ਲਾਲਚ ਨੂੰ ਜਨਮ ਦੇ ਕੇ ਮਨੁੱਖ ਦੇ ਆਚਾਰ-ਵਿਵਹਾਰ ਨੂੰ ਵਿਗਾੜਦੀਆਂ ਹਨ।
[ਵੇਖੋ ੭੨੦]

**ਸੁਣੀਜੈ** : ਸੁਣਨੀ ਚਾਹੀਦੀ ਹੈ। ੮੧੨

**ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥**
**ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥ ੧ ॥ ਰਹਾਉ ॥**
ਪ੍ਰਭਾਤੀ, ਮਹਲਾ ੩, ੫, ਸਫ਼ਾ ੧੩੩੪

**ਅਰਥ** : ਹੇ ਮੇਰੇ ਮਨ ! ਗੁਰੂ ਦੀ ਸਿਖਿਆ ਸੁਣਨੀ ਚਾਹੀਦੀ ਹੈ। (ਕਿਉਂਕਿ) ਪ੍ਰਭੂ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ, (ਇਸ ਲਈ) ਅਡੋਲ ਹੀ ਪਰਮੇਸ਼ਰ ਦੇ ਨਾਮ ਦਾ ਰਸ ਪੀਣਾ ਚਾਹੀਦਾ ਹੈ।
[ਵੇਖੋ ੭੨੦]

**ਸੁਣੀਜੈ** : ਸੁਣ ਸਕੀਏ। ੮੧੩

**ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥**
**ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥ ੧ ॥**
ਸਾਰਗ, ਮਹਲਾ ੫, ੮੫, ਸਫ਼ਾ ੧੨੨੦

**ਅਰਥ** : ਹੇ (ਮੇਰੇ) ਪ੍ਰਭੂ ! ਮਿਹਰ ਕਰੋ, ਤਾਂ ਕਿ (ਤੇਰੀ) ਸ੍ਰੇਸ਼ਠ ਕਥਾ ਕੰਨਾਂ ਨਾਲ ਸੁਣ ਸਕੀਏ। (ਕਥਾ ਸੁਣਨ ਨਾਲ) ਆਉਣ (ਜੰਮਣ) ਅਤੇ ਜਾਣ (ਮਰਨ) ਦੇ ਦੋਵੇਂ ਪੱਖ ਪੂਰੇ (ਭਾਵ ਸਮਾਪਤ) ਹੋ ਜਾਂਦੇ ਹਨ, ਸੁਖਾਂ ਦਾ ਮੂਲ (ਪਰਮੇਸ਼ਰ) ਪਾ ਲਈਦਾ ਹੈ।
[ਵੇਖੋ ੭੨੦]

**ਸੁਣੀਜੈ** : ਸੁਣਦੇ ਹਨ। ੮੧੪

**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**

ਰਾਮ. (ਵਾਰ), ਮਹਲਾ ੩, ਪਉੜੀ ੧੫, ਸਫ਼ਾ ੯੫੪

**ਅਰਥ** : (ਦਸਮ ਦੁਆਰ ਖੁਲ੍ਹ ਜਾਣ ਤੇ ਹਿਰਦੇ ਵਿਚ) ਨਿਰੰਤਰ ਸੰਗੀਤਕ ਵਾਜੇ ਵਜਦੇ ਹਨ, (ਜੋ) ਗੁਰੂ ਦੇ ਸ਼ਬਦ ਰਾਹੀਂ ਸੁਣਦੇ ਹਨ।
[ਵੇਖੋ ੭੨੦]

**ਸੁਣੀਜੈ** : ਸੁਣ ਲੈ। ੮੧੫

**ਕਰਿ ਕਿਰਪਾ ਅਰਦਾਸਿ ਸੁਣੀਜੈ ॥**
**ਅਪਣੇ ਸੇਵਕ ਕਉ ਦਰਸਨੁ ਦੀਜੈ ॥...੪ ॥**

ਰਾਮ., ਮਹਲਾ ੫, ੪੩, ਸਫ਼ਾ ੮੯੬

**ਅਰਥ** : (ਹੇ ਪ੍ਰਭੂ !) ਮਿਹਰ ਕਰ ਕੇ (ਮੇਰੀ) ਪ੍ਰਾਰਥਨਾ ਸੁਣ ਲੈ। ਆਪਣੇ (ਇਸ) ਸੇਵਕ ਨੂੰ ਦਰਸ਼ਨ ਦੇ।
[ਵੇਖੋ ੭੨੦]

**ਸੁਣੀਜੈ** : ਸੁਣਨ ਲਗ ਪੈਂਦਾ ਹੈ। ੮੧੬

**ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥**
**ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ਰਹਾਉ॥**

ਸੂਹੀ, ਮਹਲਾ ੧, ੭, ਸਫ਼ਾ ੭੩੦

ਵੇਖੋ **'ਸਦੜਾ'** III-੨੩੪੨

[ਵੇਖੋ ੭੨੦]

**ਸੁਣੀਦਾ** : ਸੁਣਿਆ ਜਾਂਦਾ ਹੈ। ੮੧੭

**ਸਲੋਕ ਮਃ ੫ ॥ ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥...੧ ॥**

ਰਾਮ. (ਵਾਰ), ਮਹਲਾ ੫, ਪਉੜੀ ੧, ਸਫ਼ਾ ੯੫੭

**ਅਰਥ** : ਸਤਿਗੁਰੂ ਜਿਹੋ ਜਿਹਾ ਸੁਣਿਆ ਜਾਂਦਾ ਹੈ, ਉਹੋ-ਜਿਹਾ ਹੀ ਮੈਂ ਵੇਖਿਆ ਹੈ। (ਉਹ) ਵਿਛੜੇ ਹੋਏ ਮਨੁੱਖਾਂ ਨੂੰ ਪਰਮੇਸ਼ਰ ਨਾਲ ਮਿਲਾ ਦੇਂਦਾ ਹੈ, (ਕਿਉਂਕਿ) ਪਰਮੇਸ਼ਰ ਦੇ ਦਰਬਾਰ ਦਾ (ਉਹੋ) ਵਿਚੋਲਾ ਹੈ।
**ਤੈਸੋ-** ਉਹੋ-ਜਿਹਾ। **ਡੀਠੁ-** ਵੇਖਿਆ ਹੈ। **ਬਸੀਠੁ-** ਵਿਚੋਲਾ।
[ਵੇਖੋ ੭੨੦]

**ਸੁਣੇ** : ਸੁਣਦਾ ਹੈ। ੮੧੮

**ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥**
**ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥...੪ ॥**

ਸਿਰੀ., ਮਹਲਾ ੧, ੩੧, ਸਫ਼ਾ ੨੫

**ਅਰਥ** : (ਪਰਮੇਸ਼ਰ) ਆਪ ਹੀ ਨੇੜੇ ਹੈ, ਆਪ ਹੀ ਦੂਰ ਹੈ ਅਤੇ ਆਪ ਹੀ ਦਰਮਿਆਨ ਵਿਚ ਹੈ। ਆਪ ਵੇਖਦਾ ਹੈ, ਆਪ ਹੀ ਸੁਣਦਾ ਹੈ ਅਤੇ (ਆਪਣੀ) ਸਮਰਥਾ ਰਾਹੀਂ ਜਗਤ ਨੂੰ ਰਚਦਾ ਹੈ।
**ਮੰਝਿ-** ਵਿਚ। **ਮਿਆਨੋੁ-** ਦਰਮਿਆਨ। **ਕੁਦਰਤਿ-** ਸ਼ਕਤੀ ਦੁਆਰਾ, ਸਮਰਥਾ ਰਾਹੀਂ। **ਜਹਾਨੋੁ-** ਜਗਤ ਨੂੰ।
[ਵੇਖੋ ੭੨੦]

**ਸੁਣੇ** : ਸੁਣਨ ਨਾਲ। ੮੧੯

**ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥**
**ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥...੮ ॥**

ਸਿਰੀ. (ਅਸ.), ਮਹਲਾ ੧, ੮, ਸਫ਼ਾ ੫੮

ਵੇਖੋ **'ਸਾਲਾਹੈ'** IV-੧੯੯੪

[ਵੇਖੋ ੭੨੦]

**ਸੁਣੇ** : ਸੁਣ ਲੈਂਦਾ ਹੈ। ੮੨੦

**ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥ ੧ ॥**

ਆਸਾ, ਮਹਲਾ ੧, ੩, ਸਫ਼ਾ ੩੪੯

**ਅਰਥ** : ਜੇ (ਕੋਈ) ਮੰਗਤਾ ਦਰਵਾਜ਼ੇ ਤੇ (ਆ ਕੇ) ਪੁਕਾਰ ਕਰੇ, (ਤਾਂ) ਮਹਿਲਾਂ ਵਿਚ (ਬੈਠਾ) ਮਾਲਿਕ (ਜ਼ਰੂਰ) ਸੁਣ ਲੈਂਦਾ ਹੈ। (ਫਿਰ ਉਹ) ਚਾਹੇ ਤਾਂ ਧੀਰਜ ਦੇਵੇ, ਚਾਹੇ ਧੱਕੇ ਦੇ ਦੇਵੇ, (ਦੋਹਾਂ ਵਿਚੋਂ) ਇਕ ਵਡਿਆਈ ਤਾਂ ਦੇਂਦਾ (ਹੀ) ਹੈ।
**ਮਾਂਗਤੁ-** ਮੰਗਤਾ। **ਕੂਕ-** ਪੁਕਾਰ। **ਧੀਰਕ-** ਧੀਰਜ।
[ਵੇਖੋ ੭੨੦]

**ਸੁਣੇ** : ਸੁਣ ਲਏ। ੮੨੧

**ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥**
**ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥...੪ ॥**

ਸੂਹੀ (ਛੰਤ), ਮਹਲਾ ੪, ੧, ਸਫ਼ਾ ੭੭੩

**ਅਰਥ** : (ਗੁਰੂ ਰੂਪ ਪਾਂਧੇ ਤੋਂ) ਪੱਤਰੀ ਪੜ੍ਹਵਾਈ। ਜਦੋਂ (ਜੀਵ-ਇਸਤ੍ਰੀ ਨੇ) ਘਰ ਵਿਚ ਸੱਜਣ ਆਏ ਸੁਣ ਲਏ, ਤਾਂ (ਉਸ ਦੇ) ਮਨ ਵਿਚ ਖ਼ੁਸ਼ੀ ਦਾ ਮਾਹੌਲ ਬਣ ਗਿਆ। ਗੁਣਵਾਨ ਗਿਆਨੀਆਂ ਨੇ ਬੈਠ ਕੇ ਮਸ਼ਵਰਾ ਕੀਤਾ ਅਤੇ ਤੁਰਤ ਫੇਰੇ ਕਰਵਾ ਦਿੱਤੇ।
**ਪਤੀ-** ਪੱਤਰੀ। **ਵਾਚਾਈ-** ਪੜ੍ਹਵਾਈ। **ਮਤਾ ਪਕਾਇਆ-** ਮਸ਼ਵਰਾ ਕੀਤਾ। **ਤਤੁ-** ਤੁਰਤ।

**ਭਾਵ** : ਗੁਰੂ ਰੂਪ ਪਾਂਧੇ ਤੋਂ ਜੀਵ-ਇਸਤ੍ਰੀ ਨੇ ਪਰਮੇਸ਼ਰ ਦੇ ਮਿਲਾਪ ਦਾ ਮਾਰਗ ਪੁਛਿਆ। ਗੁਰੂ ਨੇ ਸ਼ਬਦ ਰਾਹੀਂ ਹਿਰਦੇ ਵਿਚ ਵਸਦੇ ਪਰਮੇਸ਼ਰ ਦਾ ਬੋਧ ਕਰਾਇਆ, ਜਿਸ ਤੋਂ ਜੀਵ-ਇਸਤ੍ਰੀ ਬਹੁਤ ਆਨੰਦਿਤ ਹੋਈ। ਸਤਿਸੰਗੀਆਂ ਨੇ ਮਿਲ ਕੇ ਸ਼ਬਦ ਦਾ ਮੰਥਨ ਕੀਤਾ ਅਤੇ ਜੀਵ-ਇਸਤ੍ਰੀ ਵਿਚਾਰਵਾਨ ਗੁਰਸਿਖਾਂ ਦੇ ਸੰਗ ਨਾਲ ਬ੍ਰਹਮ ਵਿਚ ਲੀਨ ਹੋ ਗਈ।
[ਵੇਖੋ ੭੨੦]

**ਸੁਣੇ** : ਸੁਣ ਕੇ। ੮੨੨

**ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥**
**ਅਠਸਿਠ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥...੧ ॥**

ਮਾਰੂ (ਅਸ.), ਮਹਲਾ ੧, ੧, ਸਫ਼ਾ ੧੦੦੮

**ਅਰਥ** : ਅਨੇਕ ਰਿਸ਼ੀ ਵੇਦ-ਪੁਰਾਣ ਨੂੰ ਕਥ ਕੇ ਅਤੇ ਸੁਣ ਕੇ ਹਾਰ ਗਏ ਹਨ। (ਅਨੇਕ) ਭੇਖਧਾਰੀ ਅਠਾਹਠ ਤੀਰਥਾਂ ਉਤੇ ਬਹੁਤ ਜ਼ਿਆਦਾ ਭਟਕ ਕੇ ਥੱਕ ਗਏ ਹਨ (ਪਰ ਉਨ੍ਹਾਂ ਨੂੰ ਵੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਈ)।
**ਕਥੇ**- ਕਥ ਕੇ। **ਬਹੁ ਘਣਾ**- ਬਹੁਤ ਜ਼ਿਆਦਾ। **ਭੇਖਾ**- ਭੇਖਧਾਰੀ।
[ਵੇਖੋ ੭੨੦]

**ਸੁਣੇਇ** : ਸੁਣਦਾ ਹੈ। ੮੨੩

**ਸਲੋਕ ਮਃ ੧ ॥....ਅਕਥ ਕੀ ਕਥਾ ਸੁਣੇਇ ॥**
**ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥ ੧ ॥**

ਮਲਾਰ (ਵਾਰ), ਮਹਲਾ ੧, ਪਉੜੀ ੨੪, ਸਫ਼ਾ ੧੨੮੯

**ਅਰਥ** : (ਜੋ ਵਿਅਕਤੀ) ਕਥਨ-ਅਤੀਤ (ਪਰਮੇਸ਼ਰ) ਦੀ ਕਥਾ ਸੁਣਦਾ ਹੈ, (ਉਸ ਨੂੰ) ਹਮੇਸ਼ਾ ਰਿਧੀ, ਸਿੱਧੀ, ਸ੍ਰੇਸ਼ਠ ਬੁਧੀ, ਉਤਮ ਗਿਆਨ ਅਤੇ ਸੁਖ ਪ੍ਰਾਪਤ ਹੁੰਦਾ ਹੈ।
[ਵੇਖੋ ੭੨੦]

**ਸੁਣੇਹੀ** : ਸੁਣਦੀ। ੮੨੪

**ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥**
**ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥ ੩ ॥**

ਸਿਰੀ., ਮਹਲਾ ੧, ੩, ੨੪, ਸਫ਼ਾ ੨੩

**ਅਰਥ** : ਹੇ ਸੁੰਦਰੀਏ ! ਕੀ (ਤੂੰ) ਆਪਣੇ ਕੰਨਾਂ ਨਾਲ (ਇਹ) ਖ਼ਬਰ ਨਹੀਂ ਸੁਣਦੀ ਕਿ ਪਤਨੀ (ਦੇ ਹਰ ਹਾਲ) ਸੌਹਰੇ ਘਰ (ਜਾਣ ਦੀ) ਪਰੰਪਰਾ ਚਲੀ ਆ ਰਹੀ ਹੈ, (ਉਹ) ਹਮੇਸ਼ਾ ਪੇਕੇ ਘਰ ਬੈਠੀ ਨਹੀਂ ਹੋ ਸਕਦੀ।
**ਸੁਣੇਹੀ**- ਸੁਣਦੀ। **ਗੋਰੀਏ**- ਸੁੰਦਰੀਏ। **ਸੋਇ**- ਖ਼ਬਰ। **ਪੇਈਆ**- ਪੇਕਾ ਘਰ।
[ਵੇਖੋ ੭੨੦]

**ਸੁਣੇਦੇ** : ਸੁਣਦਾ ਹੈਂ। ੮੨੫

**ਸਲੋਕੁ ॥ ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥**
**ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥ ੧ ॥**

ਵਡ. (ਛੰਤ), ਮਹਲਾ ੫, ੨, ਸਫ਼ਾ ੫੭੭

**ਅਰਥ** : (ਹੇ ਮਨੁੱਖ ! ਤੂੰ) ਨਾਸ਼ਵੰਤ (ਪਦਾਰਥਾਂ ਦੀਆਂ ਗੱਲਾਂ) ਕੀ ਸੁਣਦਾ ਹੈਂ ? (ਇਹ ਤਾਂ) ਹਵਾ ਦੇ ਬੁੱਲੇ ਵਾਂਗ ਚਲੇ ਜਾਂਦੇ ਹਨ। ਨਾਨਕ (ਆਖਦਾ ਹੈ ਕਿ) ਕੰਨ ਉਹ ਕਬੂਲ ਹਨ, ਜੋ ਸਦਾ ਕਾਇਮ ਰਹਿਣ ਵਾਲੇ ਮਾਲਿਕ (ਪ੍ਰਭੂ) ਨੂੰ ਸੁਣਦੇ ਹਨ।
**ਕਿਆ**- ਕੀ। **ਸੁਣੇਦੋ**- ਸੁਣਦਾ ਹੈਂ। **ਵੰਞਨਿ**- ਚਲੇ ਜਾਂਦੇ ਹਨ। **ਪਵਣ ਝੁਲਾਰਿਆ**- ਹਵਾ ਦਾ ਬੁੱਲਾ। **ਸੁਣੀਅਰ**- ਕੰਨ।
[ਵੇਖੋ ੭੨੦]

**ਸੁਣੈ** : ਸੁਣਦਾ ਹੈ। ੮੨੬

**ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥**
**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥ ੪ ॥**

ਸਿਰੀ., ਮਹਲਾ ੫, ੮੩, ਸਫ਼ਾ ੪੭

ਵੇਖੋ 'ਅਕਿਰਤਘਣਾ' I-੧੭੨੯

[ਵੇਖੋ ੭੨੦]

**ਸੁਣੈ** : (ਜੋ) ਸੁਣਦਾ ਹੈ। ੮੨੭

**ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥**
**ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥ ੨ ॥**

ਗਉੜੀ, ਮਹਲਾ ੫, ੧੨੧, ਸਫ਼ਾ ੧੯੦

**ਅਰਥ** : ਹਰੀ-ਕੀਰਤਨ (ਜੋ) ਸੁਣਦਾ ਹੈ, ਹਰੀ ਕੀਰਤਨ ਜੋ ਗਾਉਂਦਾ ਹੈ, ਉਸ ਵਿਅਕਤੀ ਦੇ ਨੇੜੇ ਦੁਖ (ਕਦੇ) ਨਹੀਂ ਆਉਂਦਾ।
[ਵੇਖੋ ੭੨੦]

**ਸੁਤ** : ਪੁੱਤਰ। ੮੨੮

**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥**
**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥**

ਗੂਜਰੀ, ਮਹਲਾ ੫, ੫, ਸਫ਼ਾ ੧੦

ਵੇਖੋ 'ਸੰਬਾਹੇ' III-੧੫੩੯

[ਸੰਸ. सुतः (ਸੁਤ:) सु+क्त : ਪੁੱਤਰ ; ਰਾਜਾ।
ਅਪ. सुअ (ਸੁਅ) : ਪੁੱਤਰ, ਲੜਕਾ।]

**ਸੁਤ** : ਪੁੱਤਰ (ਭਾਵ ਪੁੱਤਰ ਵਾਂਗ ਪਿਆਰਾ)। ੮੨੯

**ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥**
**ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥ ੩ ॥**

ਗਉੜੀ (ਪੂਰਬੀ), ਮਹਲਾ ੫, ੧੫੩, ਸਫ਼ਾ ੨੧੩

ਵੇਖੋ 'ਇਸਟੁ' III-੮੧੯

[ਵੇਖੋ ੮੨੮]

**ਸੁਤ** : ਪੁੱਤਰੀ, ਧੀ। ੮੩੦

**ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥ ੩ ॥**

ਗੋਂਡ, ਨਾਮਦੇਵ, ੫, ਸਫ਼ਾ ੮੭੪

ਵੇਖੋ **'ਸਿਲਾ'** IV-੨੫੫੫

[ਵੇਖੋ ੮੨੮]

**ਸੁਤ** : ਪੁੱਤਰ ਦੀ। ੮੩੧

**ਨਾ ਕਰਿ ਆਸ ਮੀਤ ਸੁਤ ਭਾਈ ॥**
**ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥...੭ ॥**

ਮਾਰੂ (ਸੋਲ.), ਮਹਲਾ ੪, ੨, ਸਫ਼ਾ ੧੦੭੦

**ਅਰਥ** : (ਹੇ ਮਨੁੱਖ ! ਕਿਸੇ) ਮਿੱਤਰ, ਪੁੱਤਰ, ਭਰਾ ਦੀ ਆਸ ਨਾ ਕਰ। ਕਿਸੇ ਸ਼ਾਹ ਅਤੇ ਕਾਰੋਬਾਰ ਦੀ ਪਰਾਈ ਆਸ ਵੀ ਨਾ ਕਰ।
[ਵੇਖੋ ੮੨੮]

**ਸੁਤ** : (ਰਾਗ ਦਾ) ਪੁੱਤਰ ਭਾਵ ਅਧੀਨ ਰਾਗ। ੮੩੨

**ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥**
**ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥ ੧ ॥**

ਰਾਗ ਮਾਲਾ, ਸਫ਼ਾ ੧੪੩੦

ਵੇਖੋ **'ਉਠਹਿ'** I-੧੪੯

[ਵੇਖੋ ੮੨੮]

**ਸੁਤਹ** : ਪੁੱਤਰਾਂ ਦੇ। ੮੩੩

**ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥**
**ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

ਵੇਖੋ **'ਸਨੇਹੰ'** III-੨੪੨੧

[ਵੇਖੋ ੮੨੮]

**ਸੁਤਹਸਿਧ** : ਸੁਭਾਵਿਕ। ੮੩੪

**ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ**
**ਸੁਤਹਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੮, ਸਫ਼ਾ ੧੪੦੩

ਵੇਖੋ **'ਸਾਹਨ'** IV-੧੩੦੭

['ਸੁਤਹਸਿਧ' ਸੰਸਕ੍ਰਿਤ ਦੇ ਦੋ ਪਦਾਂ 'ਸ੍ਵਤਸ੍' ਅਤੇ 'ਸਿਦ੍ਧ' ਦੇ ਸੰਯੁਕਤ ਹੋਣ ਤੋਂ ਬਣਿਆ ਹੈ। ਇਨ੍ਹਾਂ ਦੋਹਾਂ ਸ਼ਬਦਾਂ ਦੀ ਬਣਤਰ ਅਤੇ ਅਰਥ ਨਿਮਨ ਅਨੁਸਾਰ ਹਨ–
ਸੰਸ. ਸ੍ਵਤਸ੍ (ਸੁਵਤਸ੍) ਸ੍ਵ+ਤਸਿਲ੍ : ਆਪਣੇ ਆਪ।
ਸਿਦ੍ਧ (ਸਿਦਧ੍) ਸਿਧ੍+ਕ੍ਤ : ਪੂਰਨ ; ਸਫਲ ; ਮੰਨਿਆ ਹੋਇਆ ; ਪ੍ਰਮਾਣਿਤ ; ਨਿਰਣੈ ਕੀਤਾ ਹੋਇਆ।]

**ਸੁਤੜੀ** : ਸੁਤੀ ਪਈ। ੮੩੫

**ਮ: ੫॥ ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥**
**ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੧੧੦੦

ਵੇਖੋ **'ਸਜਣ'** III-੨੧੨੪

[ਸੰਸ. ਸੁਪ੍ਤ (ਸੁਪ੍ਤ) ਸ੍ਵਪ੍+ਕ੍ਤਿਨ੍ : ਸੁਤਾ ਹੋਇਆ ; ਬੇਹੋਸ਼ ; ਲੇਟਿਆ ਹੋਇਆ।
ਅਪ. ਸੁਤ੍ਤ (ਸੁਤ੍ਤ) : ਸੁਤਾ ਹੋਇਆ।]

**ਸੁਤੜੇ** : ਸੁਤੇ ਹੋਏ ਹਨ। ੮੩੬

**ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥**
**ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ ॥**

ਸਲੋਕ (ਵਧੀਕ), ਮਹਲਾ ੫, ੧੩, ਸਫ਼ਾ ੧੪੨੫

**ਅਰਥ** : ਅਸਥਿਰ ਮਾਇਆ ਵਾਸਤੇ ਅਣਗਿਣਤ ਜੀਵ (ਅਵਿਦਿਆ ਦੀ ਨੀਂਦ ਵਿਚ) ਸੁਤੇ ਹੋਏ ਹਨ। ਨਾਨਕ (ਆਖਦਾ ਹੈ ਕਿ) ਉਹ (ਵਿਅਕਤੀ) ਜਾਗਦੇ ਹਨ, ਜੋ ਜੀਭ ਤੋਂ ਪਰਮੇਸ਼ਰ ਦਾ ਨਾਮ ਉਚਾਰਦੇ ਹਨ।
**ਝੂਠੀ**- ਅਸਥਿਰ। **ਕਾਰਣੇ**- ਵਾਸਤੇ। **ਸੇ**- ਉਹ। **ਜਾਗੰਨਿ੍**- **ਜਾਗਦੇ ਹਨ।** **ਜਿ**- ਜੋ। **ਰਸਨਾ**- ਜੀਭ। **ਉਚਾਰਣੇ**- ਉਚਾਰਦੇ ਹਨ।
[ਵੇਖੋ ੮੩੫]

**ਸੁਤਾ** : (ਪਰਮਾਤਮਾ ਵਲੋਂ) ਅਵੇਸਲਾ। ੮੩੭

**ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥**
**ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥ ੬ ॥**

ਮਾਝ (ਅਸ.), ਮਹਲਾ ੩, ੫, ਸਫ਼ਾ ੧੧੨

**ਅਰਥ** : ਮਾਇਆ ਦੇ ਮੋਹ ਵਿਚ ਇਹ ਸੰਸਾਰ (ਪਰਮਾਤਮਾ ਵਲੋਂ) ਅਵੇਸਲਾ ਹੈ। (ਅਕਾਲ-ਪੁਰਖ ਦੇ) ਨਾਮ ਨੂੰ ਭੁਲਾ ਕੇ ਆਖ਼ਿਰ (ਇਹ) ਦੁਰਗਤੀ ਨੂੰ (ਹੀ) ਪ੍ਰਾਪਤ ਹੋਇਆ ਹੈ। (ਪਰ) ਜਿਸ ਦੀ (ਆਗਿਆ ਵਿਚ ਜੀਵ) ਅਵੇਸਲਾ ਹੋਇਆ ਹੈ, ਉਹੋ ਸਚੇਤ ਕਰਦਾ ਹੈ, (ਜਾਗਿਆ ਵਿਅਕਤੀ) ਗੁਰੂ ਦੀ ਸਿਖਿਆ ਰਾਹੀਂ ਸੂਝ ਪ੍ਰਾਪਤ ਕਰਦਾ ਹੈ।
[ਵੇਖੋ ੮੩੫]

**ਸੁਤਾ** : ਸੌਂ ਗਿਆ ਹਾਂ ੮੩੮

ਭਾਵ ਨਿਸ਼ਚਿੰਤ ਹੋ ਗਿਆ ਹਾਂ।

**ਮਃ ੫ ॥ ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ ॥**
**ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥ ੨ ॥**

ਰਾਮ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੯੬੪

ਵੇਖੋ **'ਸੁਹੇਲੜਾ'** V-੩੪੩

[ਵੇਖੋ ੮੩੫]

**ਸੁਤਿ :** (ਮਨ ਰੂਪ) ਪੁੱਤਰ ਨੇ। ੮੩੯
**ਦੇਖਹੁ ਲੋਗਾ ਕਲਿ ਕੋ ਭਾਉ ॥**
**ਸੁਤਿ ਮੁਕਲਾਈ ਅਪਨੀ ਮਾਉ ॥ ੧ ॥ ਰਹਾਉ ॥**
ਬਸੰਤੁ, ਕਬੀਰ, ੩, ਸਫ਼ਾ ੧੧੯੪
**ਅਰਥ** : ਹੇ ਲੋਕੋ ! ਕਲਿਜੁਗ ਦਾ (ਵਿਚਿਤ੍ਰ) ਪ੍ਰਭਾਵ ਦੇਖੋ। (ਮਨ ਰੂਪ) ਪੁੱਤਰ ਨੇ (ਮਾਇਆ ਰੂਪ) ਆਪਣੀ ਮਾਂ ਵਿਆਹ ਲਈ ਹੈ।
**ਲੋਗਾ**- ਹੇ ਲੋਕੋ। **ਕਲਿ ਕੋ**- ਕਲਿਜੁਗ ਦਾ। **ਭਾਉ**- ਪ੍ਰਭਾਵ। **ਮੁਕਲਾਈ**- ਵਿਆਹ ਲਈ। **ਮਾਉ**- ਮਾਂ।
[ਵੇਖੋ ੮੨੮]

**ਸੁਤਿਆ :** (ਅਗਿਆਨ ਵਿਚ) ਸੁਤਿਆਂ। ੮੪੦
**ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥**
**ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥...੩ ॥**
ਸਿਰੀ., ਮਹਲਾ ੩, ੫੮, ਸਫ਼ਾ ੩੬
**ਅਰਥ** : ਇਹ ਜਗਤ ਅਨਿਸ਼ਚਿਤ ਹੈ, (ਇਥੇ ਅਗਿਆਨ ਵਿਚ) ਸੁਤਿਆਂ (ਹੀ ਜੀਵਨ-) ਰਾਤ ਗੁਜ਼ਰ ਜਾਂਦੀ ਹੈ। ਕੁਝ (ਲੋਕ ਪਰਮੇਸ਼ਰ ਨੇ) ਆਪਣੀ ਇੱਛਾ ਅਨੁਸਾਰ (ਭਵਜਲ ਵਿਚੋਂ) ਕਢ ਲਏ ਹਨ ਅਤੇ ਆਪ ਹੀ (ਆਪਣੇ ਨਾਲ) ਮਿਲਾ ਲਏ ਹਨ।
**ਸੰਸਾ**- ਅਨਿਸ਼ਚਿਤ, ਸੰਦੇਹ। **ਰੈਣਿ**- ਰਾਤ। **ਵਿਹਾਇ**- ਬੀਤ ਜਾਂਦੀ ਹੈ।
[ਵੇਖੋ ੮੩੫]

**ਸੁਤਿਆ :** ਸੌਂ ਰਿਹਾਂ ਨੂੰ। ੮੪੧
**ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥**
**ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥ ੮ ॥**
ਸਿਰੀ. (ਅਸ.), ਮਹਲਾ ੩, ੨੪, ਸਫ਼ਾ ੬੯
**ਅਰਥ** : (ਪਰਮੇਸ਼ਰ) ਆਪ ਕਰਦਾ ਹੈ, ਆਪ ਕਰਵਾਉਂਦਾ ਹੈ, ਕਈਆਂ ਸੌਂ ਰਿਹਾਂ ਨੂੰ ਜਗਾ ਦੇਂਦਾ ਹੈ। ਨਾਨਕ (ਆਖਦਾ ਹੈ, ਕਿ ਉਹ) ਆਪ ਹੀ ਸ਼ਬਦ ਵਿਚ ਲੀਨ ਕਰ ਕੇ (ਜੀਵ ਦਾ ਪ੍ਰਭੂ ਨਾਲ) ਮਿਲਾਪ ਕਰਵਾਉਂਦਾ ਹੈ।
[ਵੇਖੋ ੮੩੫]

**ਸੁਤਿਆ :** ਸੁਤੇ ਰਹਿਣ ਨਾਲ। ੮੪੨
**ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥**
**ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥**
ਸਲੋਕ, ਫਰੀਦ, ੮੦, ਸਫ਼ਾ ੧੩੮੨
**ਅਰਥ** : ਹੇ ਫ਼ਰੀਦ ! ਰਾਤ ਸਮੇਂ (ਇਕਾਂਤ ਵਿਚ) ਕਸਤੂਰੀ (ਭਗਤੀ ਦੀ ਮਹਿਕ) ਵੰਡੀ ਜਾਂਦੀ ਹੈ, (ਪਰ) ਸੁਤੇ ਰਹਿਣ ਨਾਲ (ਇਸ ਵਿਚੋਂ) ਹਿੱਸਾ ਨਹੀਂ ਮਿਲਦਾ। ਜਿਨ੍ਹਾਂ ਦੇ ਨੇਤ੍ਰ ਨੀਂਦ ਵਾਲੇ ਹਨ (ਭਾਵ ਜਿਨ੍ਹਾਂ ਨੂੰ ਨੀਂਦ ਪਿਆਰੀ ਹੈ), ਉਨ੍ਹਾਂ ਨੂੰ (ਭਗਤੀ ਦੀ ਸੁਗੰਧ) ਕਿਥੇ ਮਿਲ ਸਕਦੀ ਹੈ ?
**ਕਥੂਰੀ**- ਕਸਤੂਰੀ। **ਭਾਉ**- ਭਾਗ, ਹਿੱਸਾ। **ਨੀਂਦ੍ਰਾਵਲੇ**- ਨੀਂਦ ਵਾਲੇ। **ਕੁਆਉ**- ਕਿਥੇ।
[ਵੇਖੋ ੮੩੫]

**ਸੁਤੀ :** ਸੁਤੀ ਰਹਿੰਦੀ ਹੈ। ੮੪੩
**ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥**
**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ ੪ ॥**
ਸਿਰੀ., ਮਹਲਾ ੧, ੨੪, ਸਫ਼ਾ ੨੩
ਵੇਖੋ **'ਸੰਨਿ'** III-੧੫੦੦
[ਵੇਖੋ ੮੩੫]

**ਸੁਤੀ :** ਸੁਤੀ ਹੋਈ ਹਾਂ। ੮੪੪
**ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥**
**ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥ ੮ ॥**
ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪
ਵੇਖੋ **'ਸਖਾਇ'** III-੧੯੧੪
[ਵੇਖੋ ੮੩੫]

**ਸੁਤੀ :** ਸੁਤੀ ਹੋਈ, ਗ਼ਾਫ਼ਿਲ। ੮੪੫
**ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥**
**ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥...੧ ॥**
ਤੁਖਾਰੀ (ਛੰਤ), ਮਹਲਾ ੧, ੪, ਸਫ਼ਾ ੧੧੧੧
**ਅਰਥ** : (ਹੇ ਮਨੁੱਖ ! ਜੀਵ-ਇਸਤ੍ਰੀ) ਭੁਲੇਖੇ ਕਾਰਨ (ਜੀਵਨ ਦੇ ਮਕਸਦ ਤੋਂ) ਭੁਲ ਗਈ ਹੈ, (ਉਹ) ਵਾਰ-ਵਾਰ ਭੁਲ ਕੇ ਪਛਤਾਂਦੀ ਹੈ। (ਮੋਹ ਦੀ ਨੀਂਦ ਵਿਚ ਇਸ ਜੀਵ-ਇਸਤ੍ਰੀ ਨੇ) ਪ੍ਰੀਤਮ ਦੀ ਕਦਰ ਨਾ ਜਾਣੀ, (ਇੰਞ) ਪਿਆਰੇ ਨੇ (ਉਸ) ਗ਼ਾਫ਼ਿਲ ਨੂੰ ਤਿਆਗ ਦਿੱਤਾ।
[ਵੇਖੋ ੮੩੫]

**ਸੁਤੀ (ਸੁਖਿ ਸੁਤੀ) :** ਸੁਖ ਵਿਚ ਟਿਕੀ ਹੋਈ। ੮੪੬
**ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥**
**ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥...੨ ॥**
ਗਉੜੀ (ਛੰਤ), ਮਹਲਾ ੩, ੩, ਸਫ਼ਾ ੨੪੫
**ਅਰਥ** : ਗੁਰੂ ਦੇ ਪ੍ਰੇਮ-ਪਿਆਰ ਨਾਲ ਜੀਵ-ਇਸਤ੍ਰੀ ਨੇ ਪਿਆਰੇ (ਪ੍ਰਭੂ) ਨੂੰ ਪਾ ਲਿਆ ਹੈ। ਹਿਰਦੇ ਅੰਦਰ ਪ੍ਰਭੂ ਨੂੰ ਟਿਕਾ ਕੇ (ਉਹ) ਜੀਵਨ-ਰਾਤ ਨੂੰ ਸੁਖ ਵਿਚ ਟਿਕੀ ਹੋਈ (ਬਿਤੀਤ ਕਰਦੀ) ਹੈ।
[ਵੇਖੋ ੮੩੫]

**ਸੁਤੀ (ਸੁਤੀ) :** (ਮੋਹ ਦੀ ਨੀਂਦ ਵਿਚ) ਸੁਤਿਆਂ ਹੀ। ੮੪੭

**ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥**
**ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥**

ਸੂਹੀ (ਕੁਚਜੀ), ਮਹਲਾ ੧, ੧, ਸਫ਼ਾ ੭੬੨

**ਅਰਥ** : (ਮੈਂ) ਜੀਵਨ ਦਾ (ਸਹੀ) ਮਾਰਗ ਭੁਲ ਗਈ ਹਾਂ, (ਮੋਹ ਦੀ ਨੀਂਦ ਵਿਚ) ਸੁਤਿਆਂ ਹੀ ਸਵੇਰਾ ਹੋ ਗਿਆ ਹੈ (ਭਾਵ ਅੰਤ ਸਮਾਂ ਆ ਗਿਆ ਹੈ)। ਹੇ ਮਾਲਿਕ ! (ਮੈਂ) ਤੇਰੇ ਨਾਲੋਂ ਵਿਛੜ ਗਈ ਹਾਂ ਅਤੇ ਦੁਖਾਂ ਨੂੰ ਸਹੇੜ ਲਿਆ ਹੈ।

**ਝਾਲੁ**- ਸਵੇਰਾ। **ਵਾਟੜੀਆਸੁ**- ਰਸਤਾ। **ਮੁਤੀਅਸੁ**- ਵਿਛੜ ਗਈ ਹਾਂ। **ਕੂੰ**- ਨੂੰ। **ਧਰੀਆਸੁ**- ਧਾਰਨ ਕਰ ਲਿਆ ਹੈ (ਭਾਵ ਸਹੇੜ ਲਿਆ ਹੈ)।

[ਵੇਖੋ ੮੩੫]

**ਸੁਤੀਏ :** ਸੁਤੀ ਹੋਈਏ। ੮੪੮

**ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥**
**ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥...੭ ॥**

ਸਿਰੀ. (ਅਸ.), ਮਹਲਾ ੧, ੭, ਸਫ਼ਾ ੫੪

ਵੇਖੋ 'ਅੰਕੁ' I-੯੭੩

[ਵੇਖੋ ੮੩੫]

**ਸੁਤੁ :** ਪੁੱਤਰ। ੮੪੯

**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥...੨ ॥**

ਸਿਰੀ. (ਪਹਰੇ), ਮਹਲਾ ੪, ੨, ਸਫ਼ਾ ੭੬

**ਅਰਥ** : (ਨਵ-ਜਨਮਿਆ) ਪ੍ਰਾਣੀ ਸਭ ਦੇ ਹਥਾਂ ਵਿਚ ਨਚਾਈਦਾ ਹੈ, ਮਾਂ ਕਹਿੰਦੀ ਹੈ ਕਿ (ਇਹ) ਮੇਰਾ ਪੁੱਤਰ ਹੈ। ਹੇ ਮੇਰੇ ਚੇਤਨਾ-ਹੀਣ ਮੂਰਖ ਮਨ ! (ਜੀਵਨ ਦੇ) ਅੰਤ ਵਿਚ ਕੁਝ ਵੀ ਤੇਰਾ ਨਹੀਂ ਹੋਵੇਗਾ।

[ਵੇਖੋ ੮੨੮]

**ਸੁਤੁ :** ਪੁੱਤਰ ਨੂੰ। ੮੫੦

**ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥**
**ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥**
**ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧ ॥**

ਗਉੜੀ (ਬੈਰਾ.), ਮਹਲਾ ੪, ੫੧, ਸਫ਼ਾ ੧੬੮

**ਅਰਥ** : ਜਿਸ ਤਰ੍ਹਾਂ ਜਨਮ ਦੇ ਕੇ ਮਾਤਾ (ਆਪਣੇ) ਪੁੱਤਰ ਨੂੰ ਪਾਲਦੀ ਹੈ, ਹਮੇਸ਼ਾ (ਆਪਣੀ) ਨਜ਼ਰ ਸਾਹਮਣੇ ਰਖਦੀ ਹੈ। (ਕੰਮ ਕਰਦਿਆਂ) ਅੰਦਰ ਬਾਹਰ ਜਾਂਦਿਆਂ ਹਰ ਪਲ (ਉਸ ਨੂੰ) ਪਿਆਰ ਕਰ ਕੇ ਮੂੰਹ ਵਿਚ ਗ੍ਰਾਹੀਆਂ ਦੇਂਦੀ ਹੈ। ਉਸੇ ਤਰ੍ਹਾਂ ਸਤਿਗੁਰੂ ਹਰੀ ਦੀ ਪ੍ਰੀਤ ਦੇ ਕੇ ਗੁਰਸਿਖ ਨੂੰ ਪਿਆਰ ਨਾਲ ਸੰਭਾਲਦਾ ਹੈ।

**ਜਨਨੀ**- ਜਨਮ ਦੇਣ ਵਾਲੀ, ਮਾਤਾ। **ਜਣਿ**- ਜਨਮ ਦੇ ਕੇ। **ਨਦਰਿ ਮਝਾਰਿ**- ਨਜ਼ਰ ਹੇਠ (ਭਾਵ ਨਜ਼ਰ ਸਾਹਮਣੇ)। **ਪੋਚਾਰਿ**- ਪੁਚਕਾਰ ਕੇ, ਪਿਆਰ ਕਰ ਕੇ।

[ਵੇਖੋ ੮੨੮]

**ਸੁਤੁ (ਭਾਨ) :** ਸੂਰਜ ਦਾ ਪੁੱਤਰ, ਜਮ। ੮੫੧

**ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ੍ਯਉ ॥**
**ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰ੍ਯਉ ॥**

ਸਵ., ਮਹਲੇ ੪ ਕੇ, ਨਲ੍ਯ ੧੧, ਸਫ਼ਾ ੧੪੦੦

ਵੇਖੋ 'ਸਮਾਨ (ਏਕ ਸਮਾਨ)' IV-੪੮੨

[ਵੇਖੋ ੮੨੮]

**ਸੁਤੇ :** ਸੌਂ ਗਏ ਹਨ ਭਾਵ ਮੌਤ ਦੀ ਨੀਂਦ ਸੌਂ ਗਏ ਹਨ। ੮੫੨

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**
**ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥ ੨ ॥**

ਸਿਰੀ., ਮਹਲਾ ੧, ੨੪, ਸਫ਼ਾ ੨੩

**ਅਰਥ** : ਮੇਰੇ ਪਿਆਰੇ ਮਿੱਤਰ ਕਬਰਿਸਤਾਨ ਵਿਚ ਜਾ ਕੇ ਸੌਂ ਗਏ ਹਨ। (ਉਨ੍ਹਾਂ ਦੇ ਵਿਛੋੜੇ ਕਾਰਨ) ਮੈਂ ਕਮਜ਼ੋਰ ਜਿਹੀ ਆਵਾਜ਼ ਵਿਚ ਰੋਂਦੀ ਹਾਂ, (ਕਿਉਂਕਿ ਆਖ਼ਿਰ) ਮੈਂ ਵੀ ਦੁਚਿਤੀ-ਗ੍ਰਸਤ ਅਵਸਥਾ ਵਿਚ (ਉਥੇ ਹੀ) ਜਾਣਾ ਹੈ।

**ਰੰਗੁਲੇ**- ਪਿਆਰੇ। **ਜੀਰਾਣਿ**- ਕਬਰਿਸਤਾਨ ਵਿਚ। **ਹੰ ਭੀ**- ਮੈਂ ਵੀ। **ਡੁਮਣੀ**- ਦੋ ਮਨਾਂ ਵਾਲੀ, ਦੁਚਿਤੀ-ਗ੍ਰਸਤ। **ਝੀਣੀ ਬਾਣਿ**- ਕਮਜ਼ੋਰ ਆਵਾਜ਼ ਵਿਚ।

[ਵੇਖੋ ੮੩੫]

**ਸੁਤੇ :** ਅਚੇਤਨ ਹੋਏ ਹਨ। ੮੫੩

**ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥**
**ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥**

ਗਉੜੀ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੩੨੧

**ਅਰਥ** : ਲਾਲਚ ਅਤੇ ਮੋਹ ਵਿਚ ਦੁਰਗਤੀ ਨੂੰ ਪਹੁੰਚੇ (ਵਿਅਕਤੀਆਂ ਦਾ) ਮਾਲਿਕ (ਪ੍ਰਭੂ) ਨਾਲ ਧੋਖਾ ਚੱਲ ਨਹੀਂ ਸਕਦਾ। (ਉਹ) ਮਾਇਆ ਦੇ ਨਸ਼ੇ ਵਿਚ ਅਚੇਤਨ ਹੋਏ ਹਨ, (ਭਾਵੇਂ ਵਿਖਾਵੇ ਵਾਸਤੇ ਬਥੇਰੇ) ਚੰਗੇ ਕਰਮ ਕਰਦੇ ਹਨ।

**ਧੋਹੁ**- ਧੋਖਾ। **ਵਿਗੁਤੇ**- ਦੁਰਗਤੀ ਨੂੰ ਪਹੁੰਚੇ। **ਭਲੇਰਿਆ**- ਭਲੇ, ਚੰਗੇ।

**ਨੋਟ** : ਕੁਝ ਟੀਕਾਕਾਰਾਂ ਨੇ 'ਭਲੇਰਿਆ' ਸ਼ਬਦ ਦਾ ਅਰਥ 'ਮੰਦੇ' ਜਾਂ 'ਭੈੜੇ' (ਕਰਮ) ਕੀਤਾ ਹੈ ਅਤੇ ਕੁਝ ਨੇ ਇਸ ਦਾ ਅਰਥ 'ਚੰਗੇ' ਕੀਤਾ ਹੈ। ਉਪਰੋਕਤ ਪਦਾਂ ਵਿਚੋਂ ਪਹਿਲੀ ਪੰਕਤੀ ਅੰਦਰ 'ਪ੍ਰਭੂ ਨਾਲ ਧੋਖਾ ਨਾ ਚਲਣ' ਦੀ ਗੱਲ ਕੀਤੀ ਗਈ ਹੈ। ਧੋਖਾ ਦੇਣ ਵਾਲਾ ਵਿਅਕਤੀ ਬਾਹਰੋਂ ਹੋਰ ਅਤੇ ਅੰਦਰੋਂ ਹੋਰ ਹੁੰਦਾ ਹੈ। ਇਸ ਕਾਰਨ ਇਥੇ 'ਭਲੇਰਿਆ' ਦਾ ਅਰਥ ਵਿਖਾਵੇ ਲਈ ਕੀਤੇ 'ਚੰਗੇ ਕੰਮ' ਹੀ ਯੁਕਤੀ-ਸੰਗਤ ਹੋ ਸਕਦਾ ਹੈ।

[ਵੇਖੋ ੮੩੫]

**ਸੁਤੇ** : ਲਾਪਰਵਾਹ ਹਨ। ੮੫੩ ੳ

**ਆਸਾ ਵਿਚਿ ਸੁਤੇ ਕਈ ਲੋਈ ॥ ਸੋ ਜਾਗੈ ਜਾਗਾਵੈ ਸੋਈ ॥ ੧ ॥**

ਆਸਾ, ਮਹਲਾ ੩, ੨੪, ਸਫ਼ਾ ੪੨੩

**ਅਰਥ** : (ਆਰਥਿਕ ਸੁਖਾਂ ਦੀ) ਆਸ ਵਿਚ ਬਹੁਤ ਸਾਰੇ ਲੋਕੀਂ (ਰੱਬ ਵਲੋਂ) ਲਾਪਰਵਾਹ ਹਨ। ਉਹੋ ਵਿਅਕਤੀ (ਇਸ ਨੀਂਦ ਵਿਚੋਂ) ਜਾਗ ਸਕਦਾ ਹੈ, ਜਿਸ ਨੂੰ ਉਹ (ਪ੍ਰਭੂ) ਆਪ ਜਗਾ ਦੇਵੇ।

[ਵੇਖੋ ੮੩੫]

**ਸੁਤੇ** : ਪੁੱਤਰ ਨੂੰ। ੮੫੪

**ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥**
**ਗੁਰ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥ ੪ ॥**

ਆਸਾ (ਛੰਤ), ਮਹਲਾ ੪, ੨੧, ਸਫ਼ਾ ੪੫੨

**ਅਰਥ** : ਹੇ ਮੇਰੇ ਪਿਆਰੇ ! (ਮੇਰੇ) ਮਨ ਵਿਚ ਤੇਰੇ ਦਰਸ਼ਨਾਂ ਦੀ ਪ੍ਰਬਲ ਆਸ ਹੈ, ਦੋਵੇਂ ਨੇਤ੍ਰ (ਦੀਦਾਰ ਵਿਚ) ਜੁੜੇ ਪਏ ਹਨ। ਹੇ ਮੇਰੇ ਪਿਆਰੇ ! ਨਾਨਕ (ਦਾ ਕਥਨ ਹੈ ਕਿ) ਗੁਰੂ ਨੂੰ ਵੇਖ ਕੇ ਮੈਂ (ਇਸ ਤਰ੍ਹਾਂ) ਖਿੜ ਗਈ ਹਾਂ, ਜਿਵੇਂ ਪੁੱਤਰ ਨੂੰ ਵੇਖ ਕੇ ਮਾਂ (ਖਿੜ ਜਾਂਦੀ ਹੈ)।

**ਉਡੀਣੀ-** ਬਹੁਤ, ਵਧੀ ਹੋਈ (ਭਾਵ ਪ੍ਰਬਲ)। ਸੰਸਕ੍ਰਿਤ-ਮੂਲ ਦੇ 'ਉਦ੍ਰੀਰਣ' ਸ਼ਬਦ ਦੇ ਅਰਥ ਵਧਿਆ ਹੋਇਆ, ਉਗਿਆ ਹੋਇਆ, ਫੁਲਿਆ ਹੋਇਆ, ਉਤਪੰਨ, ਉੱਨਤ, ਸਘਨ ਆਦਿ ਹਨ। ਇਸ ਤਰ੍ਹਾਂ ਇਥੇ 'ਆਸ ਉਡੀਣੀ' ਦਾ ਅਰਥ 'ਵਧੀ ਹੋਈ ਜਾਂ ਪ੍ਰਬਲ ਆਸ' ਕਰਨਾ ਯੁਕਤੀ-ਸੰਗਤ ਹੈ।
ਜੁਤੇ- ਜੁੜੇ ਹੋਏ ਹਨ।

[ਵੇਖੋ ੮੨੮]

**ਸੁਤੇ** : ਸੁਤਿਆਂ ਨੂੰ (ਭਾਵ ਰਾਤ ਨੂੰ)। ੮੫੫

**ਮਃ ੧ ॥...ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੨੮੮
ਵੇਖੋ **'ਸੀਹ'** V-੨੮

[ਵੇਖੋ ੮੩੫]

**ਸੁਤੈ** : ਸੌਣ ਨਾਲ। ੮੫੬

**ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥**

ਸਿਰੀ., ਮਹਲਾ ੧, ੭, ਸਫ਼ਾ ੧੭
ਵੇਖੋ **'ਸਉਣਾ'** III-੧੬੦੪

[ਵੇਖੋ ੮੩੫]

**ਸੁਤੈ** : ਪੁੱਤਰ ਨੂੰ। ੮੫੭

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥ ੧ ॥**

ਸੂਹੀ, ਮਹਲਾ ੪, ੮, ਸਫ਼ਾ ੭੩੩

**ਅਰਥ** : ਹਰੀ ਨੂੰ ਜਪਦਿਆਂ ਨੀਵੀਂ ਜਾਤੀ ਦਾ (ਮਨੁੱਖ ਵੀ) ਉਚੀ (ਅਧਿਆਤਮਕ) ਪਦਵੀ (ਭਾਵ ਅਵਸਥਾ) ਪ੍ਰਾਪਤ ਕਰ ਲੈਂਦਾ ਹੈ। (ਭਾਵੇਂ ਤੁਸੀਂ) ਦਾਸੀ ਦੇ ਪੁੱਤਰ ਬਿਦਰ ਨੂੰ ਪੁਛ ਲਓ, ਜਿਸ ਦੇ ਘਰ ਵਿਚ ਸ੍ਰੀ ਕ੍ਰਿਸ਼ਨ ਜਾ ਉਤਰਿਆ ਸੀ।

[ਵੇਖੋ ੮੩੫]

**ਸੁਤੋ** : ਪੁੱਤਰ। ੮੫੮

**ਕਾਹੇ ਗਰਬਸਿ ਮੂੜੇ ਮਾਇਆ ॥**
**ਪਿਤ ਸੁਤੋ ਸਗਲ ਕਾਲਤ੍ਰ ਮਾਤਾ**
**ਤੇਰੇ ਹੋਹਿ ਨ ਅੰਤਿ ਸਖਾਇਆ ॥ਰਹਾਉ॥**

ਸਿਰੀ., ਮਹਲਾ ੧, ੨੬, ਸਫ਼ਾ ੨੩
ਵੇਖੋ **'ਸਖਾਇਆ'** III-੧੯੧੬

[ਵੇਖੋ ੮੨੮]

**ਸੁਥਰ** : ਬਹੁਤ ਸਥਿਰ, ਪੂਰੀ ਤਰ੍ਹਾਂ ਟਿਕਿਆ ਹੋਇਆ। ੮੫੯

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ**
**ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ**
**ਨਖ ਬਿਦਾਰਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੨/੭, ਸਫ਼ਾ ੧੪੦੨
ਵੇਖੋ **'ਸਰਬਰ'** IV-੮੫੫

[ਸੰਸ. ਸੁਸ੍ਥਿਰ (ਸੁਸਥਿਰ) ਸੁ+ਸ੍ਥਾ+ਕਿਰਚ੍ : ਬਹੁਤ ਦ੍ਰਿੜ੍ਹ, ਜੰਮਿਆ ਹੋਇਆ ; ਸ਼ਾਂਤ ; ਅਚਲ ; ਗਤੀਹੀਣ ; ਕਠੋਰ ; ਗੰਭੀਰ ; ਬਹੁਤ ਪੱਕਾ ਸ਼ਰਧਾਵਾਨ।
ਪ੍ਰਾ. ਸੁਥਿਰ (ਸੁਤ੍ਥਿਰ) : ਬਹੁਤ ਸਥਿਰ ; ਅਤਿ ਅਚਲ।]

**ਸੁਥਾਇ** : ਉਤਮ ਸਥਾਨ। ੮੬੦

**ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥**
**ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥...॥ ੫ ॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬-੫੭
ਵੇਖੋ **'ਸਾਚੋ'** IV-੧੪੯੩

[ਸੰਸ ਸੁਸ੍ਥਾਨਮ੍ (ਸੁਸਥਾਨਮ੍) ਸੁ+ਸ੍ਥਾ+ਲ੍ਯੁਟ੍ : ਸ਼੍ਰੇਸ਼ਠ ਜਗਹ, ਚੰਗੀ ਭੂਮੀ ; ਚੰਗੀ ਸਥਿਤੀ ਆਦਿ।]

**ਸੁਥਾਇ** : ਚੰਗੇ ਥਾਂ 'ਤੇ। ੮੬੧

**ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥...੪ ॥**

ਸਿਰੀ. (ਅਸ.), ਮਹਲਾ ੧, ੧੫, ਸਫ਼ਾ ੬੩

**ਅਰਥ** : (ਧਨ ਨੂੰ) ਬਾਹਰੋਂ ਭਾਲਦਿਆਂ ਪ੍ਰੇਸ਼ਾਨ ਹੋਈਦਾ ਹੈ, (ਜਦੋਂ ਕਿ) ਨਾਮ ਰੂਪ (ਕੀਮਤੀ) ਵਸਤੂ ਹਿਰਦੇ ਘਰ ਵਿਚ ਚੰਗੇ ਥਾਂ 'ਤੇ ਪਈ ਹੈ।
[ਵੇਖੋ ੮੬੦]

**ਸੁਥਾਨ** : ਚੰਗੇ ਸਥਾਨ 'ਤੇ। ੮੬੨

**ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥**
**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥**

ਸਵ., ਮਹਲੇ ਦੂਜੇ ਕੇ, ਕਲ੍ਹ ੪, ਸਫ਼ਾ ੧੩੯੧

ਵੇਖੋ '**ਸਨਾਹੁ**' III-੨੪੦੮

[ਵੇਖੋ ੮੬੦]

**ਸੁਥਾਨਿ** : ਚੰਗੇ ਸਥਾਨ 'ਤੇ (ਭਾਵ ਸਾਧ ਸੰਗਤ ਵਿਚ)। ੮੬੩

**ਸਚਾ ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥**
**ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥ ੭ ॥**

ਮਾਝ (ਅਸ.), ਮਹਲਾ ੩, ੯, ਸਫ਼ਾ ੧੧੪

**ਅਰਥ** : ਸਦੀਵੀ ਪਰਮੇਸ਼ਰ ਕੇਵਲ ਸੱਚ ਰਾਹੀਂ ਪ੍ਰਸੰਨ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਨ੍ਹਾਂ ਦਾ) ਅੰਤਰਮਨ (ਰੱਬ ਦੇ ਨਾਮ ਵਿਚ) ਭਿੱਜਦਾ ਹੈ, (ਉਹ) ਚੰਗੇ ਸਥਾਨ 'ਤੇ (ਭਾਵ ਸਾਧ ਸੰਗਤ ਵਿਚ) ਬੈਠ ਕੇ ਅਕਾਲ-ਪੁਰਖ ਦੇ ਗੁਣ ਗਾਉਂਦੇ ਹਨ। (ਪਰਮੇਸ਼ਰ) ਆਪ ਹੀ (ਕ੍ਰਿਪਾ) ਕਰ ਕੇ (ਉਨ੍ਹਾਂ ਦੇ) ਮਨ ਨੂੰ ਸਤਿ ਵਿਚ ਲਾ ਦੇਂਦਾ ਹੈ।
[ਵੇਖੋ ੮੬੦]

**ਸੁਥਾਨਿ** : ਚੰਗੇ ਥਾਂ 'ਤੇ (ਭਾਵ ਪਰਮੇਸ਼ਰ ਨਾਲ)। ੮੬੪

**ਸਲੋਕ ਮਃ ੫ ॥ ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥**
**ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੭, ਸਫ਼ਾ ੫੧੯

**ਅਰਥ** : (ਮੇਰੀ ਸੁਰਤ) ਚੰਗੇ ਥਾਂ 'ਤੇ ਲਗੀ ਹੈ, ਜੋੜਨ ਵਾਲੇ (ਪਰਮਾਤਮਾ) ਨੇ (ਆਪ) ਜੋੜ ਦਿੱਤੀ ਹੈ। ਨਾਨਕ (ਆਖਦਾ ਹੈ ਕਿ ਹੁਣ ਚਾਹੇ ਵਿਕਾਰਾਂ ਦੀਆਂ ਕਈ) ਸੌ, (ਬਲਕਿ) ਲੱਖਾਂ ਲਹਿਰਾਂ ਆਉਣ, ਮੇਰਾ ਪਿਆਰਾ ਡੁਬਣ ਨਹੀਂ ਦੇਂਦਾ।
[ਵੇਖੋ ੮੬੦]

**ਸੁਥਾਨੁ** : ਸ੍ਰੇਸ਼ਠ ਸਥਾਨ 'ਤੇ। ੮੬੫

**ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥**
**ਤੀਨ ਭਵਨ ਨਿਹਕੇਵਲ ਗਿਆਨੁ ॥...੨ ॥**

ਆਸਾ (ਅਸ.), ਮਹਲਾ ੧, ੬, ਸਫ਼ਾ ੪੧੪

**ਅਰਥ** : (ਜੋ ਵਿਅਕਤੀ) ਥਾਂਵਾਂ ਵਿਚੋਂ ਸ੍ਰੇਸ਼ਠ ਸਥਾਨ 'ਤੇ (ਭਾਵ ਹਿਰਦੇ ਵਿਚ) ਦਿਨ-ਰਾਤ (ਟਿਕਿਆ ਰਹਿੰਦਾ ਹੈ), (ਉਸ ਨੂੰ) ਤਿੰਨ ਲੋਕਾਂ ਵਿਚ ਵਸਦੇ (ਪ੍ਰਭੂ ਦਾ) ਪਰਮ-ਸ਼ੁਧ ਗਿਆਨ (ਹੋ ਜਾਂਦਾ ਹੈ)।
[ਵੇਖੋ ੮੬੦]

**ਸੁੰਦਰ** : ਸੋਹਣਾ। ੮੬੬

**ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥**
**ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ**
**ਹਰਿ ਅੰਮ੍ਰਿਤੁ ਪੀਵਤੇ ਜੀਉ ॥ ...੩ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦-੮੧

**ਅਰਥ** : ਪਰਮੇਸ਼ਰ ਦਾ ਸੋਹਣਾ ਟਿਕਾਣਾ ਭਗਤਾਂ ਲਈ ਆਰਾਮਗਾਹ ਹੈ, (ਉਹ ਪ੍ਰਭੂ-ਦਰਸ਼ਨਾਂ ਦੀ) ਆਸ ਰਖ ਕੇ ਜਿਉਂਦੇ ਹਨ ਜੀ। ਉਹ ਪ੍ਰਭੂ ਦਾ ਨਾਮ ਸਿਮਰਦੇ ਹੋਏ ਮਨ ਤੋਂ, ਸਰੀਰ ਤੋਂ ਲਿਵਲੀਨ ਰਹਿੰਦੇ ਹਨ ਅਤੇ ਹਰੀ-ਨਾਮ ਦਾ ਅਮ੍ਰਿਤ-ਰਸ ਪੀਂਦੇ ਹਨ ਜੀ।
**ਧਾਮ**- ਟਿਕਾਣਾ। **ਬਿਸ੍ਰਾਮ**- ਆਰਾਮਗਾਹ। **ਆਸਾ ਲਗਿ**- ਆਸ ਰਖ ਕੇ। **ਗਲਤਾਨ**- ਲਿਵਲੀਨ।
[ਸੰਸ. सुन्दर (ਸੁਨ੍ਦਰ) सुन्द्+अरः : ਮਨੋਹਰ, ਆਕ੍ਰਸ਼ਕ, ਪਿਆਰਾ ; ਯਥਾਰਥ।
ਪ੍ਰਾ. सुंदर (ਸੁੰਦਰ) : ਮਨੋਹਰ, ਪਿਆਰਾ।]

**ਸੁੰਦਰਾ** : ਸੋਹਣਾ। ੮੬੭

**ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥**
**ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥...੨ ॥**

ਸੋਰਠਿ, ਮਹਲਾ ੪, ੬, ਸਫ਼ਾ ੬੦੬

**ਅਰਥ** : (ਹੇ ਭਾਈ !) ਪਿਆਰਾ (ਪਰਮੇਸ਼ਰ) ਆਪ ਹੀ ਗੋਪੀ (ਰੂਪ) ਹੈ, ਆਪ ਹੀ ਕ੍ਰਿਸ਼ਨ ਹੈ, ਆਪ ਹੀ ਜੰਗਲ ਵਿਚ ਗਊਆਂ ਚਾਰਨ ਵਾਲਾ ਹੈ। (ਉਹ) ਪਿਆਰਾ ਆਪ ਹੀ ਸਾਂਵਲੇ ਰੰਗ ਵਾਲਾ ਸੋਹਣਾ (ਕ੍ਰਿਸ਼ਨ) ਹੈ, ਆਪ ਹੀ ਬੰਸਰੀ ਵਜਾਉਣ ਵਾਲਾ ਹੈ।
**ਕਾਨੁ**- ਕ੍ਰਿਸ਼ਨ। **ਚਰਾਹਾ**- ਚਰਵਾਹਾ। **ਵੰਸੁ ਵਜਾਹਾ**- ਬੰਸਰੀ ਵਜਾਉਣ ਵਾਲਾ।
[ਵੇਖੋ ੮੬੬]

**ਸੁੰਦਰਿ** : (ਸਰੀਰਿਕ ਤੌਰ 'ਤੇ) ਸੋਹਣੀ। ੮੬੮

**ਅਸੁ ਪਵਨ ਹਸਤਿ ਅਸਵਾਰੀ ॥**
**ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥...੨ ॥**

ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯

ਵੇਖੋ 'ਅਸੁ ਪਵਨ' I-੧੫੫੯

[ਸੰਸ. ਸੁਨ੍ਦਰੀ (ਸੁਨ੍ਦਰੀ) : ਮਨੋਹਰ ਇਸਤ੍ਰੀ, ਸ਼੍ਰੇਸ਼ਠ ਨਾਰੀ।
ਪ੍ਰਾ. ਸੁੰਦਰੀ (ਸੁੰਦਰੀ) : ਮਨੋਹਰ ਇਸਤ੍ਰੀ, ਉਤਮ ਇਸਤ੍ਰੀ ; ਭਗਵਾਨ ਰਿਸ਼ਭ ਦੇਵ ਦੀ ਇਕ ਪੁੱਤਰੀ ; ਰਾਵਣ ਦੀ ਇਕ ਪਤਨੀ ; ਛੰਦ-ਵਿਸ਼ੇਸ਼।]

**ਸੁੰਦਰਿ** : ਸੋਹਣੀ (ਭਾਵ ਦਿਲਕਸ਼)। ੮੬੯

**ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥**
**ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥ ੨ ॥**

ਜੈਤ. (ਵਾਰ), ਮਹਲਾ ੫, ਪਉੜੀ ੮, ਸਫ਼ਾ ੭੦੭

**ਅਰਥ** : ਸੁਪਨੇ (ਵਾਂਗ ਜਗਤ ਵਿਚ) ਸਾਰੇ ਆਨੰਦ ਮਾਣੇ ਅਤੇ (ਮਾਇਆ ਦਾ) ਮੋਹ (ਬਹੁਤ) ਮਿਠਾ ਲਗਿਆ। ਨਾਨਕ (ਆਖਦਾ ਹੈ ਕਿ) ਨਾਮ ਤੋਂ ਸੱਖਣਿਆਂ ਲਈ (ਇਹ) ਸੋਹਣੀ ਮਾਇਆ (ਨਿਰਾ) ਧੋਖਾ ਹੈ।
**ਹਭਿ**- ਸਾਰੇ। **ਧ੍ਰੋਹੁ**- ਧੋਖਾ।
[ਵੇਖੋ ੮੬੮]

**ਸੁੰਦਰਿ** : ਸੋਹਣੀ (ਭਾਵ ਗੁਣਵਾਨ)। ੮੭੦

**ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥**
**ਅਤਿ ਸੁੰਦਰਿ ਬਿਚਖਨਿ ਤੂੰ ॥ ੧ ॥ ਰਹਾਉ ਦੂਜਾ ॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ** : ਹੇ ਭਾਗਸ਼ਾਲੀ (ਜੀਵ-ਇਸਤ੍ਰੀਏ) ! (ਅਭਿਮਾਨ ਅਤੇ ਮੋਹ ਨੂੰ ਤਿਆਗਣ ਨਾਲ ਤੈਨੂੰ) ਸਾਰਾ ਸੁਹਣੱਪ ਅਤੇ ਸਾਰੇ ਸੁਖ ਪ੍ਰਾਪਤ ਹੋ ਗਏ ਹਨ। ਤੂੰ ਬਹੁਤ ਸੋਹਣੀ (ਭਾਵ ਗੁਣਵਾਨ) ਅਤੇ ਚਤੁਰ ਹੈਂ।
**ਬਿਚਖਨਿ**- ਚਤੁਰ।
[ਵੇਖੋ ੮੬੮]

**ਸੁੰਦਰਿ** : ਹੇ ਸੁੰਦਰੀ ! ੮੭੧

**ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥**
**ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੨੮, ਸਫ਼ਾ ੩੭੭

ਵੇਖੋ 'ਉਧਾਰੀ' I-੩੫੫

[ਵੇਖੋ ੮੬੮]

**ਸੁੰਦਰਿ** : ਸੁੰਦਰੀ (ਭਾਵ ਮਾਇਆ)। ੮੭੨

**ਐਸੀ ਸੁੰਦਰਿ ਮਨ ਕਉ ਮੋਹੈ ॥**
**ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥...੨ ॥**

ਆਸਾ, ਮਹਲਾ ੫, ੮੭, ਸਫ਼ਾ ੩੯੨

**ਅਰਥ** : (ਮਾਇਆ) ਅਜਿਹੀ ਸੁੰਦਰੀ ਹੈ ਕਿ (ਹਰ ਵਿਅਕਤੀ ਦੇ) ਮਨ ਨੂੰ ਮੋਹ ਲੈਂਦੀ ਹੈ। ਰਸਤੇ ਵਿਚ (ਚਲਦਿਆਂ), ਪੱਤਣ ਉਤੇ, ਘਰ ਵਿਚ, (ਸਾਰੇ) ਜੰਗਲਾਂ ਵਿਚ (ਮਨੁੱਖ ਨੂੰ ਠਗਣ ਵਾਸਤੇ) ਵੇਖਦੀ ਰਹਿੰਦੀ ਹੈ।
**ਬਾਟਿ**- ਰਸਤੇ ਵਿਚ। **ਘਾਟਿ**- ਪੱਤਣ ਉਤੇ। **ਜੋਹੈ**- ਵੇਖਦੀ ਰਹਿੰਦੀ ਹੈ।
[ਵੇਖੋ ੮੬੮]

**ਸੁੰਦਰਿ** : ਹੇ ਸੋਹਣੀ (ਜਿੰਦੇ) ! ੮੭੩

**ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥**
**ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੧੮, ਸਫ਼ਾ ੪੦੦

**ਅਰਥ** : ਹੇ ਸੋਹਣੀ (ਜਿੰਦੇ) ! ਆਪਣਾ ਇਹ ਮਨ ਹਰੀ-ਨਾਮ ਦੇ ਮਜੀਠ ਵਰਗੇ (ਪੱਕੇ) ਰੰਗ ਵਿਚ ਰੰਗ ਲੈ। (ਅਕਲ ਦੀ) ਸਿਆਣਪ ਅਤੇ ਚਾਲਾਕੀ ਛੱਡ ਕੇ ਤੂੰ ਪਾਲਣਹਾਰ ਪ੍ਰਭੂ ਨੂੰ ਸਦਾ ਆਪਣੇ ਨਾਲ ਸਮਝ।
[ਵੇਖੋ ੮੬੮]

**ਸੁੰਦਰਿ** : ਸੋਹਣੀ ਜੀਵ-ਇਸਤ੍ਰੀ। ੮੭੪

**ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥**
**ਲਟੂਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥ ੧ ॥**

ਦੇਵ., ਮਹਲਾ ੪, ੨, ਸਫ਼ਾ ੫੨੭

**ਅਰਥ** : ਪਿਆਰੇ ਦੇ ਬੋਲ (ਜਿਸ ਦੇ) ਦਿਲ ਨੂੰ ਸੁਖਦਾਈ ਲਗੇ ਹਨ, (ਉਸ ਦੀ) ਇਹ ਜੀਵਨ-ਵਿਧੀ ਚੰਗੀ ਬਣ ਗਈ ਹੈ। (ਉਹ) ਖੁਲ੍ਹੇ ਝਾਟੇ ਅਤੇ ਛੋਟੇ ਕੱਦ ਵਾਲੀ (ਵੀ) ਮਾਲਿਕ ਨੂੰ ਚੰਗੀ ਲਗ ਗਈ ਹੈ, ਉਹ ਸੋਹਣੀ ਜੀਵ-ਇਸਤ੍ਰੀ ਦ੍ਰਵੀਭੂਤ ਹੋ ਕੇ ਪਰਮੇਸ਼ਰ ਨੂੰ ਜਾ ਮਿਲੀ ਹੈ।
**ਸੁਖਾਨੇ**- ਸੁਖਦਾਈ ਲਗੇ। **ਹੀਅਰੈ**- ਦਿਲ ਨੂੰ। **ਚਾਲ**- ਗਤੀ, ਜੀਵਨ-ਵਿਧੀ। **ਲਟੂਰੀ**- ਉਲਝੇ ਵਾਲਾਂ ਵਾਲੀ (ਭਾਵ ਖੁਲ੍ਹੇ ਝਾਟੇ ਵਾਲੀ)। **ਮਧੁਰੀ**- ਛੋਟੇ ਕੱਦ ਵਾਲੀ। **ਢੁਲਿ**- ਢਲ ਕੇ, ਦ੍ਰਵੀਭੂਤ ਹੋ ਕੇ।
[ਵੇਖੋ ੮੬੮]

**ਸੁੰਦਰਿ** : ਸੋਹਣੀ ਕਾਇਆ। ੮੭੫

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥**
**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ**
**ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥ ੧ ॥ ਰਹਾਉ ॥**

ਦੇਵ., ਮਹਲਾ ੪, ੬, ਸਫ਼ਾ ੫੨੮

**ਅਰਥ** : ਪਰਮਾਤਮਾ ਦੇ ਨਾਮ ਤੋਂ ਬਿਨਾ (ਇਹ) ਸੋਹਣੀ ਕਾਇਆ (ਮਾਨੋ) ਨੱਕ-ਕੱਟੀ (ਬਦਸੂਰਤ) ਹੀ ਹੈ। ਜਿਵੇਂ ਵੇਸ਼ਵਾ ਦੇ ਘਰ ਵਿਚ ਪੁੱਤਰ ਜੰਮਦਾ ਹੈ, (ਤਾਂ) ਉਸ ਦਾ ਨਾਮ ਧਿਕਾਰਿਆ ਹੋਇਆ (ਭਾਵ ਵਿਭਚਾਰਨ ਦਾ ਪੁੱਤਰ) ਹੀ ਪੈਂਦਾ ਹੈ।
**ਨਕਟੀ**- ਨੱਕ-ਕਟੀ। **ਜਮਤੁ ਹੈ**- ਜੰਮਦਾ ਹੈ। **ਧ੍ਰਕਟੀ**- ਧਿਕਾਰਿਆ ਹੋਇਆ।
[ਵੇਖੋ ੮੬੮]

**ਸੁੰਦਰਿ (ਰਮਨਾ)** : ਸੁੰਦਰ ਇਸਤ੍ਰੀ। ੮੨੬

**ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥**
**ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥**

ਆਸਾ, ਕਬੀਰ, ੫, ਸਫ਼ਾ ੪੭੭

ਵੇਖੋ **'ਸਿੰਘਾਸਨ'** IV-੨੧੬੯

[ਵੇਖੋ ੮੬੮]

**ਸੁੰਦਰੀ** : ਸੋਹਣੇ ਜੀਵਨ ਵਾਲੀ। ੮੨੭

**ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥**
**ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੯੦

ਵੇਖੋ **'ਸੁਆਲਿਉ'** V-੨੩੩

[ਵੇਖੋ ੮੬੮]

**ਸੁੰਦਰੀ** : ਸੋਹਣੀ (ਦਿੱਸਣ ਵਾਲੀ)। ੮੨੮

**ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ ॥**
**ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ ॥**

ਸਲੋਕ (ਸਹਸ.), ਮਹਲਾ ੫, ੬੧, ਸਫ਼ਾ ੧੩੫੯

**ਅਰਥ** : ਚੇਤਨਾ-ਹੀਣ ਮੂਰਖ (ਮਨੁੱਖ ਇਹ) ਨਹੀਂ ਸਮਝਦਾ ਕਿ ਹਰ ਰੋਜ਼ ਸਵਾਸ ਘਟਦੇ ਹਨ। (ਇਹ) ਬਹੁਤ ਸੋਹਣੀ (ਦਿੱਸਣ ਵਾਲੀ) ਕਾਇਆ (ਹੌਲੀ-ਹੌਲੀ) ਕਮਜ਼ੋਰ ਹੋ ਜਾਂਦੀ ਹੈ ਅਤੇ ਕਾਲ ਦੀ ਪੁੱਤਰੀ (ਭਾਵ ਬਿਰਧ ਅਵਸਥਾ ਸਰੀਰ ਨੂੰ) ਖਾ ਜਾਂਦੀ ਹੈ।

**ਅਚੇਤ**- ਚੇਤਨਾ-ਹੀਣ। **ਮੂੜਾ**- ਮੂਰਖ। **ਘਟੰਤ**- ਘਟਦੇ ਹਨ। **ਸਾਸਾ**- ਸਵਾਸ। **ਛਿਜੰਤ**- ਕਮਜ਼ੋਰ ਹੁੰਦੀ ਹੈ। **ਕਾਲ ਕੰਨਿਆ**- ਕਾਲ ਦੀ ਪੁੱਤਰੀ (ਭਾਵ ਬਿਰਧ ਅਵਸਥਾ)। **ਗ੍ਰਾਸਤੇ**- ਖਾ ਜਾਂਦੀ ਹੈ।

[ਵੇਖੋ ੮੬੮]

**ਸੁੰਦਰੀ** : ਦਿਲਕਸ਼। ੮੨੯

**ਸੋਹਾਗਨਿ ਹੈ ਅਤਿ ਸੁੰਦਰੀ ॥ ਪਗ ਨੇਵਰ ਛਨਕ ਛਨਹਰੀ ॥...੩ ॥**

ਗੋਂਡ, ਕਬੀਰ, ੮, ਸਫ਼ਾ ੮੭੨

**ਅਰਥ** : (ਇਹ) ਭਾਗਾਂਵਾਲੀ (ਮਾਇਆ) ਬਹੁਤ ਹੀ ਦਿਲਕਸ਼ ਹੈ। (ਇਸ ਦੇ) ਪੈਰਾਂ ਦੀ ਝਾਂਜਰ ਛਣ-ਛਣ (ਕਰ ਕੇ) ਛਣਕਣ ਵਾਲੀ ਹੈ।

**ਸੋਹਾਗਨਿ**- ਮਾਇਆ। **ਪਗ**- ਪੈਰ। **ਨੇਵਰ**- ਝਾਂਜਰ। **ਛਨਕ**- ਛਣ-ਛਣ ਦੀ ਆਵਾਜ਼। **ਛਨਹਰੀ**- ਛਣਕਣ ਵਾਲੀ।

[ਵੇਖੋ ੮੬੮]

**ਸੁੰਦਰੀਆ** : ਸੋਹਣੀਆਂ। ੮੮੦

**ਰੂਪ ਸੁੰਦਰੀਆ ਅਨਿਕ ਇਸਤਰੀਆ ॥**
**ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥ ੩ ॥**

ਆਸਾ, ਮਹਲਾ ੫, ੫੫, ਸਫ਼ਾ ੩੮੫

**ਅਰਥ** : (ਜੇ) ਸੋਹਣੇ ਸਰੂਪ ਵਾਲੀਆਂ ਅਨੇਕ ਇਸਤ੍ਰੀਆਂ (ਵੀ ਹੋਣ ਤਾਂ ਵੀ) ਪਰਮੇਸ਼ਰ ਦੇ ਨਾਮ ਤੋਂ ਬਿਨਾ ਸਾਰੇ ਸਵਾਦ ਫਿੱਕੇ ਹਨ।

[ਵੇਖੋ ੮੬੮]

**ਸੁੰਦਰੁ** : ਸੋਹਣਾ। ੮੮੧

**ਮ: ੧ ॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥...॥੩॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮

ਵੇਖੋ **'ਸਠੀ'** III-੨੧੬੧

[ਵੇਖੋ ੮੬੬]

**ਸੁੰਦਰੁ** : ਗੁਰੂ ਅਮਰਦਾਸ ਜੀ ਦਾ ਪੜਪੋਤਰਾ। ੮੮੨

**ਹਰਿ ਗੁਰਹਿ ਭਾਣਾ ਦੀਈ ਵਡਿਆਈ**
**ਧੁਰਿ ਲਿਖਿਆ ਲੇਖੁ ਰਜਾਇ ਜੀਉ ॥**
**ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥**

ਰਾਮ. (ਸਦੁ), ਸੁੰਦਰੁ, ੬, ਸਫ਼ਾ ੯੨੩

**ਅਰਥ** : ਅਕਾਲ-ਪੁਰਖ ਅਤੇ ਗੁਰੂ ਨੂੰ (ਇਹੋ) ਚੰਗਾ ਲਗਿਆ ਸੀ, (ਤਾਂ ਹੀ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦੀ) ਵਡਿਆਈ ਦਿੱਤੀ ਗਈ, (ਪਰਮੇਸ਼ਰ ਦੀ) ਰਜ਼ਾ ਵਿਚ ਧੁਰ ਤੋਂ (ਇਹੋ) ਲੇਖ ਲਿਖਿਆ ਸੀ। ਸੁੰਦਰ ਆਖਦਾ ਹੈ, ਹੇ ਸੰਤੋ ! ਸੁਣੋ, ਸਾਰਾ ਸੰਸਾਰ (ਗੁਰੂ ਰਾਮਦਾਸ ਦੇ) ਚਰਨੀਂ ਲਾਇਆ ਹੈ ਜੀ।

**ਬਾਬਾ ਸੁੰਦਰ** : 'ਗੁਰਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਬਾਬਾ ਸੁੰਦਰ ਗੁਰੂ ਅਮਰਦਾਸ ਦੇ ਸਪੁੱਤਰ ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਬਾਬਾ ਅਨੰਦ ਦੇ ਪੁੱਤਰ ਸਨ। ਰਿਵਾਇਤ ਅਨੁਸਾਰ ਜਦੋਂ ਗੁਰੂ ਅਮਰਦਾਸ ਜੀ ਨੇ ਗੁਰਗੱਦੀ ਦੀ ਜ਼ਿਮੇਵਾਰੀ ਆਪਣੇ ਜਵਾਈ ਗੁਰੂ ਰਾਮਦਾਸ ਨੂੰ ਸੌਂਪ ਦੇਣ ਦਾ ਫੈਸਲਾ ਲਿਆ, ਤਾਂ ਉਨ੍ਹਾਂ ਦੇ ਵਡੇ ਪੁੱਤਰ ਬਾਬਾ ਮੋਹਨ ਜੀ ਨੇ ਇਸ ਨਿਰਣੈ ਨੂੰ ਸੁਹਿਰਦਤਾ ਨਾਲ ਸਵੀਕਾਰ ਨਾ ਕੀਤਾ, ਜਦੋਂ ਕਿ ਛੋਟੇ ਪੁੱਤਰ ਮੋਹਰੀ ਨੇ ਵਿਧੀ ਅਨੁਸਾਰ ਗੁਰੂ ਰਾਮਦਾਸ ਜੀ ਅਗੇ ਸਿਰ ਝੁਕਾ ਕੇ ਉਨ੍ਹਾਂ ਦੀ ਗੁਰੁਤਾ ਨੂੰ ਪ੍ਰਵਾਨ ਕਰ ਲਿਆ। ਇਸ ਤਰ੍ਹਾਂ ਧਰਮ-ਨਿਸ਼ਠਤਾ ਬਾਬਾ ਮੋਹਰੀ ਜੀ ਦੇ ਪਰਿਵਾਰ ਨੂੰ ਵਿਰਾਸਤ ਵਿਚ ਪ੍ਰਾਪਤ ਹੋ ਗਈ, ਜਿਸ ਦਾ ਪ੍ਰਭਾਵ ਬਾਬਾ ਸੁੰਦਰ ਜੀ ਦੇ ਵਿਅਕਤਿਤ੍ਵ ਉਤੇ ਹੋਣਾ ਕੁਦਰਤੀ ਸੀ।

ਕਿਹਾ ਜਾਂਦਾ ਹੈ ਕਿ ਜਦੋਂ ਬਾਬਾ ਮੋਹਰੀ ਦੇ ਘਰ ਵਿਚ ਬਾਬਾ ਅਨੰਦ ਦਾ ਜਨਮ ਹੋਇਆ ਸੀ, ਤਾਂ ਗੁਰੂ ਅਮਰਦਾਸ ਜੀ ਨੇ ਅਧਿਆਤਮਕ ਆਨੰਦ ਦਾ ਸਰਬ-ਪੱਖੀ ਵਿਵੇਚਨ ਕਰਨ ਵਾਲੀ ਸੁਪ੍ਰਸਿੱਧ ਬਾਣੀ 'ਅਨੰਦੁ' ਦਾ ਰਾਮਕਲੀ ਰਾਗ ਵਿਚ ਉਚਾਰਨ ਕੀਤਾ ਸੀ। ਸ਼ੁਰੂ ਤੋਂ ਹੀ ਇਹ ਬਾਣੀ ਸਿਖ ਰਹੁ-ਰੀਤੀ ਵਿਚ ਵਿਸ਼ੇਸ਼ ਮਹਤਵ ਵਾਲੀ ਸਵੀਕਾਰ ਕੀਤੀ ਗਈ ਹੈ। ਸਪਸ਼ਟ ਹੈ ਕਿ ਬਾਬਾ ਸੁੰਦਰ ਜੀ ਨੂੰ ਗੁਰੂ-ਭਗਤੀ ਨਾਲ ਭਰਪੂਰ ਵਾਤਾਵਰਣ ਆਪਣੇ ਘਰ ਵਿਚੋਂ ਹੀ ਮਿਲਿਆ ਸੀ। 'ਗੁਰਬਿਲਾਸ

ਪਾਤਸ਼ਾਹੀ ਦਵੀਂ' ਅਨੁਸਾਰ ਜਦੋਂ ਗੁਰੂ ਅਰਜਨ ਦੇਵ ਜੀ ਆਦਿ ਗ੍ਰੰਥ ਦੀ ਸੰਪਾਦਨਾ ਲਈ ਬਾਬਾ ਮੋਹਨ ਜੀ ਤੋਂ ਬਾਣੀ ਦੀਆਂ ਪੋਥੀਆਂ ਲੈਣ ਵਾਸਤੇ ਆਪ ਗੋਇੰਦਵਾਲ ਗਏ ਸਨ, ਤਾਂ ਉਹ ਉਚੇਚੇ ਤੌਰ 'ਤੇ ਆਪਣੇ ਮਾਮਾ ਬਾਬਾ ਮੋਹਰੀ ਨੂੰ ਮਿਲਣ ਉਸ ਦੇ ਘਰ ਗਏ ਸਨ।

ਗੋਇੰਦਵਾਲ ਦੀ ਇਸੇ ਯਾਤਰਾ ਸਮੇਂ ਗੁਰੂ ਅਰਜਨ ਦੇਵ ਜੀ ਇਕ ਦਿਨ ਬਾਬਾ ਸੁੰਦਰ ਨੂੰ ਨਾਲ ਲੈ ਕੇ ਗੁਰੂ ਅਮਰਦਾਸ ਜੀ ਦੇ ਦੇਹੁਰੇ 'ਤੇ ਗਏ ਸਨ। ਇਥੇ ਹੀ ਉਨ੍ਹਾਂ ਨੇ ਬਾਬਾ ਸੁੰਦਰ ਜੀ ਨੂੰ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਉਣ ਦਾ ਪ੍ਰਸੰਗ ਸੁਣਾਉਣ ਵਾਸਤੇ ਕਿਹਾ ਸੀ। ਨਿਸ਼ਚਿਤ ਹੀ ਇਹ ਕਥਾ ਬਾਬਾ ਸੁੰਦਰ ਨੇ ਆਪਣੇ ਦਾਦਾ ਮੋਹਰੀ ਜੀ ਤੋਂ ਸੁਣੀ ਹੋਵੇਗੀ, ਕਿਉਂਕਿ ਸੁੰਦਰ ਜੀ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸਾਰਾ ਪਰਿਵਾਰ ਇਕੱਤਰ ਕਰ ਕੇ ਗੁਰੂ ਰਾਮਦਾਸ ਜੀ ਦੇ ਅਗਲਾ ਗੁਰੂ ਹੋਣ ਦਾ ਐਲਾਨ ਕੀਤਾ ਸੀ ਅਤੇ ਸਭ ਨੂੰ ਹੋਰ ਸਿਖਿਆਦਾਇਕ ਬਚਨ ਸੁਣਾਏ ਸਨ। ਗੁਰਮਤਿ ਦੇ ਸਿਧਾਂਤ ਵਿਚ ਭਿਜੀ ਹੋਈ ਇਹ ਕਲਿਆਣਕਾਰੀ ਕਥਾ ਸੁੰਦਰ ਜੀ ਦੇ ਉਜਲ ਮਨ ਤੋਂ ਇਤਨੇ ਪ੍ਰਭਾਵਕਾਰੀ ਢੰਗ ਨਾਲ ਪ੍ਰਗਟ ਹੋਈ, ਕਿ ਗੁਰੂ ਅਰਜਨ ਦੇਵ ਜੀ ਨੇ ਉਸੇ ਸਮੇਂ ਬਾਬਾ ਸੁੰਦਰ ਜੀ ਤੋਂ ਲਿਖਵਾ ਲਈ ਅਤੇ 'ਆਦਿ ਗ੍ਰੰਥ' ਦੀ ਸੰਪਾਦਨਾ ਸਮੇਂ ੬ ਪਦਾਂ ਦੀ ਇਸ ਰਚਨਾ ਨੂੰ 'ਸਦੁ' ਨਾਮ ਦੇ ਕੇ ਰਾਮਕਲੀ ਰਾਗ ਵਿਚ 'ਅਨੰਦੁ' ਬਾਣੀ ਤੋਂ ਬਾਅਦ ਅੰਕਿਤ ਕਰ ਦਿੱਤਾ। ਉਕਤ ਕਥਾ ਤੋਂ ਜਾਪਦਾ ਹੈ ਕਿ ਇਸ ਬਾਣੀ ਦਾ ਰਚਨਾ-ਕਾਲ ੧੬੦੧ ਤੋਂ ੧੬੦੪ ਈਸਵੀ ਵਿਚ ਰਿਹਾ ਹੋਵੇਗਾ।

'ਸਦੁ' ਬਾਣੀ ਵਿਚ ਬ੍ਰਾਹਮਣੀ ਰੀਤੀਆਂ ਅਤੇ ਫੋਕਟ ਕਰਮ-ਕਾਂਡਾਂ ਨੂੰ ਤਿਆਗ ਦੇਣ ਦੀ ਭਰਪੂਰ ਪ੍ਰੇਰਨਾ ਮਿਲਦੀ ਹੈ। ਸਭ ਪ੍ਰਸਥਿਤੀਆਂ ਵਿਚ ਪ੍ਰਭੂ ਦੇ ਭਾਣੇ ਨੂੰ ਖਿੜੇ ਮੱਥੇ ਮੰਨਣ ਦੀ ਪੁਰਜ਼ੋਰ ਪ੍ਰੇਰਨਾ ਦਿੱਤੀ ਗਈ ਹੈ। ਇਸ ਬਾਣੀ ਦਾ ਇਤਿਹਾਸਿਕ ਮਹਤਵ ਵੀ ਹੈ। ਜਿਥੇ ਇਸ ਵਿਚੋਂ ਗੁਰੂ ਅਮਰਦਾਸ ਜੀ ਦੇ ਅਕਾਲ ਚਲਾਣੇ ਸੰਬੰਧੀ ਜਾਣਕਾਰੀ ਮਿਲਦੀ ਹੈ, ਉਥੇ ਇਸ ਵਿਚੋਂ ਇਹ ਅਹਿਮ ਇਤਿਹਾਸਿਕ ਸੰਕੇਤ ਵੀ ਮਿਲਦਾ ਹੈ ਕਿ ਗੁਰੂ ਰਾਮਦਾਸ ਜੀ ਦੀ ਗੱਦੀ-ਨਸ਼ੀਨੀ ਸਮੇਂ ਗੁਰੂ ਅਮਰਦਾਸ ਜੀ ਦੇ ਵਡੇ ਪੁੱਤਰ ਬਾਬਾ ਮੋਹਨ ਜੀ ਵਲੋਂ ਵਿਰੋਧ ਕੀਤਾ ਗਿਆ ਸੀ, ਪਰ ਛੋਟੇ ਪੁੱਤਰ ਬਾਬਾ ਮੋਹਰੀ ਜੀ ਨੇ ਪਿਤਾ ਦੀ ਆਗਿਆ ਦਾ ਪਾਲਣ ਕਰਦਿਆਂ ਸਾਰੇ ਸਿਖਾਂ ਅਤੇ ਸੇਵਕਾਂ ਤੋਂ ਪਹਿਲਾਂ ਆਪ ਗੁਰੂ ਰਾਮਦਾਸ ਜੀ ਦੇ ਚਰਨ ਸਪਰਸ਼ ਕੀਤੇ ਸਨ।

**ਸੁਦਾਨ :** ਸ੍ਰੇਸ਼ਠ ਦਾਨ। ੮੮੩

**ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥**
**ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥...੪ ॥**

ਬਿਹਾ., ਮਹਲਾ ੫, ੯, ਸਫ਼ਾ ੫੪੮

**ਅਰਥ** : (ਜੋ ਮਨੁੱਖ) ਗੁਰੂ ਦੀ ਸੰਗਤ ਵਿਚ (ਰਹਿ ਕੇ) ਪਰਮੇਸ਼ਰ ਦੀ ਆਰਾਧਨਾ ਕਰਦਾ ਹੈ, (ਉਸ ਦੇ) ਸਾਰੇ ਪਾਪ ਅਤੇ ਦੁਖ ਸੜ ਜਾਂਦੇ ਹਨ। (ਨਾਮ-ਸਿਮਰਨ ਰੂਪ) ਮਹਾਨ ਧਰਮ ਅਤੇ ਸ੍ਰੇਸ਼ਠ ਦਾਨ (ਵਾਲਾ) ਇਹੋ ਆਚਾਰ ਤੇਰੇ ਨਾਲ ਜਾਂਦਾ ਹੈ।

**ਨੋਟ** : 'ਸੁਦਾਨ' ਸ਼ਬਦ ਸੰਸਕ੍ਰਿਤ ਦੇ 'ਦਾਨਸ੍' ਨਾਲ 'ਸੁ' ਅਗੇਤਰ ਲਗਣ ਤੋਂ ਬਣਿਆ ਹੈ। 'ਦਾਨਸ੍' ਦਾ ਅਰਥ 'ਦਾਨ' ਹੈ, ਜਦੋਂ ਕਿ 'ਸੁ' ਅਗੇਤਰ ਲਗਣ ਨਾਲ ਇਸ ਦਾ ਅਰਥ 'ਸ੍ਰੇਸ਼ਠ ਦਾਨ' ਹੋ ਗਿਆ ਹੈ।

**ਸੁਦਾਮਾ :** ਸ੍ਰੀ ਕ੍ਰਿਸ਼ਨ ਜੀ ਦਾ ਇਕ ਮਿੱਤਰ। ੮੮੪

**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥**
**ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ**
**ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥**

ਗਉੜੀ (ਚੇਤੀ), ਨਾਮਦੇਵ, ੧, ਸਫ਼ਾ ੩੪੫

ਵੇਖੋ '**ਉਗ੍ਰਸੈਨ**' I-੫੬

**ਨੋਟ** : 'ਸੁਦਾਮਾ' ਸੰਬੰਧੀ ਜਾਣਕਾਰੀ ਲਈ ਵੇਖੋ '**ਉਗ੍ਰਸੈਨ**' I-੫੬.

**ਸੁਦਾਮੇ :** ਸੁਦਾਮੇ ਨੂੰ। ੮੮੫

**ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥**
**ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥...੧ ॥**

ਮਾਰੂ, ਮਹਲਾ ੪, ੧, ਸਫ਼ਾ ੯੯੫

**ਅਰਥ** : ਜਨਕ ਅਤੇ ਸ਼ੁਕਦੇਵ ਨੇ ਗੁਰੂ ਦੇ ਬਚਨਾਂ ਰਾਹੀਂ ਹਰੀ-ਪ੍ਰਭੂ ਦੀ ਸ਼ਰਨੀ ਪੈ ਕੇ (ਉਸ ਦਾ) ਨਾਮ ਜਪਿਆ। (ਸੇਵਕ ਦੀ) ਗ਼ਰੀਬੀ ਨੂੰ ਦੂਰ ਕਰ ਕੇ (ਭਗਵਾਨ) ਸੁਦਾਮੇ ਨੂੰ ਮਿਲਿਆ ਸੀ। (ਸਾਰੇ) ਭਗਤੀ ਭਾਵ ਨਾਲ ਹੀ (ਸੰਸਾਰ-ਸਮੁੰਦਰ ਤੋਂ) ਪਾਰ ਲੰਘੇ ਹਨ।

**ਦਾਲਦੁ**- ਦਾਰਿਦ੍ਰ, ਗ਼ਰੀਬੀ। **ਭੰਜਿ**- ਦੂਰ ਕਰ ਕੇ। **ਭਾਇ**- ਭਾਵ।

[ਵੇਖੋ ੮੮੪]

**ਸੁਦਾਮੇ :** ਸੁਦਾਮੇ ਦੀ। ੮੮੬

**ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥ ੨ ॥**

ਬਸੰਤੁ (ਅਸ.), ਮਹਲਾ ੫, ੧, ਸਫ਼ਾ ੧੧੯੨

**ਅਰਥ** : (ਭਗਵਾਨ ਨੇ) ਬ੍ਰਾਹਮਣ ਸੁਦਾਮੇ ਦੀ ਗ਼ਰੀਬੀ ਦੂਰ ਕੀਤੀ ਸੀ। ਹੇ ਮਨ ! ਤੂੰ ਵੀ ਗੋਬਿੰਦ ਦਾ ਭਜਨ ਕਰ।

**ਬਿਪ੍ਰ**- ਬ੍ਰਾਹਮਣ।

[ਵੇਖੋ ੮੮੪]

**ਸੁਦਾਮੈ :** ਸੁਦਾਮੇ ਨੂੰ। ੮੮੭

**ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥**
**ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥**

ਮਾਰੂ, ਨਾਮਦੇਵ, ੧, ਸਫ਼ਾ ੧੧੦੫

ਵੇਖੋ 'ਅੰਬਰੀਕ' I-੧੨੪੮

[ਵੇਖੋ ੮੮੪]

**ਸੁਦੇਹੀ :** ਸੁੰਦਰ ਕਾਇਆ। ੮੮੮

**ਮੋ ਕਉ ਮਿਲਿਓ ਰਾਮੁ ਸਨੇਹੀ ॥**
**ਜਿਹ ਮਿਲਿਐ ਦੇਹ ਸੁਦੇਹੀ ॥ ੧ ॥ ਰਹਾਉ ॥**

ਸੋਰਠਿ, ਨਾਮਦੇਵ, ੩, ਸਫ਼ਾ ੬੫੭

**ਅਰਥ** : ਮੈਨੂੰ (ਉਹ) ਪਿਆਰਾ ਪਰਮਾਤਮਾ ਮਿਲ ਗਿਆ ਹੈ, ਜਿਸ ਦੇ ਮਿਲਣ ਨਾਲ (ਮੇਰਾ) ਤਨ ਸੁੰਦਰ ਕਾਇਆ (ਵਿਚ ਬਦਲ ਗਿਆ) ਹੈ।

**ਨੋਟ** : 'ਸੁਦੇਹੀ' ਸ਼ਬਦ 'ਸੁ' ਅਤੇ 'ਦੇਹੀ' ਦਾ ਸੰਯੁਕਤ ਰੂਪ ਹੈ। 'ਦੇਹੀ' ਸ਼ਬਦ ਸੰਸਕ੍ਰਿਤ ਦੇ 'ਦੇਹ:' ਜਾਂ 'ਦੇਹਸੁ' ਦਾ ਵਿਕ੍ਰਿਤ ਰੂਪ ਹੈ। 'ਦੇਹ:' ਜਾਂ 'ਦੇਹਸੁ' ਦਾ ਅਰਥ 'ਸਰੀਰ' ਹੈ ਅਤੇ 'ਸੁ' ਅਗੇਤਰ ਲਗਣ ਨਾਲ ਇਸ ਦਾ ਅਰਥ 'ਸ਼੍ਰੇਸ਼ਠ ਸਰੀਰ' ਅਰਥਾਤ 'ਸੁੰਦਰ ਕਾਇਆ' ਹੋ ਗਿਆ ਹੈ।

**ਸੁਧ :** ਸ਼ੁਧ (ਭਾਵ ਅਹੰ-ਮੁਕਤ)। ੮੮੯

**ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥ ੧ ॥**

ਗਉੜੀ (ਗੁਆ.), ਮਹਲਾ ੫, ੧੯੯, ਸਫ਼ ੨੦੦

**ਅਰਥ** : ਅਹੰਕਾਰਮਈ ਬੁਧੀ ਕਾਰਨ ਮਨ ਨੂੰ ਪੂਰੀ ਤਰ੍ਹਾਂ ਥਿੰਧਾਈ ਲਗੀ ਹੋਈ ਹੈ (ਜਿਸ ਉਪਰ ਨਾਮ-ਜਲ ਨਹੀਂ ਟਿਕ ਸਕਦਾ। ਪਰ) ਸਾਧੂ ਦੀ ਚਰਨ-ਧੂੜ ਨਾਲ (ਕੀਤੀ) ਮੰਜਾਈ (ਮਨ ਨੂੰ) ਸ਼ੁਧ (ਭਾਵ ਅਹੰ-ਮੁਕਤ) ਕਰ ਦੇਂਦੀ ਹੈ।

[ਸੰਸ. ਸ਼ੁਦ੍ਧ (ਸ਼ੁਦਧ੍) ਸ਼ੁਧ੍+ਕ੍ਤ : ਵਿਸ਼ੁਧ, ਪਵਿੱਤਰ, ਮੈਲ-ਰਹਿਤ ; ਨਿਰਦੋਸ਼ ; ਸੁੱਚੀ ; ਸਹੀ, ਯਥਾਰਥ, ਖ਼ਾਲਿਸ, ਨਿਰੋਲ ; ਸਰਲ ; ਸਿੱਧਾ-ਸਾਦਾ ਆਦਿ ।
ਪ੍ਰਾ. ਸੁਦ੍ਧ (ਸੁਦਧ੍) : ਸਾਫ਼ ; ਪਵਿੱਤਰ ; ਨਿਰਦੋਸ਼ ਆਦਿ।]

**ਸੁਧ :** ਸਾਫ਼ (ਭਾਵ ਮੈਲ ਰਹਿਤ)। ੮੯੦

**ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥...੩ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

ਵੇਖੋ **'ਅਨੀਤਿ'** II-੨੫੬੭

[ਵੇਖੋ ੮੮੯]

**ਸੁਧ :** ਹੋਸ਼। ੮੯੧

**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥ ੧ ॥**

ਆਸਾ, ਮਹਲਾ ੯, ੧, ਸਫ਼ਾ ੪੧੧

**ਅਰਥ** : (ਇਹ ਮਨ) ਸੁਖ ਦੀ (ਪ੍ਰਾਪਤੀ) ਵਾਸਤੇ ਬਹੁਤ ਦੁਖ ਸਹਾਰਦਾ ਹੈ, ਹਰ ਵਿਅਕਤੀ ਦੀ ਖ਼ੁਸ਼ਾਮਦ ਕਰਦਾ ਹੈ। ਕੁੱਤੇ ਵਾਂਗ ਹਰ ਦਰਵਾਜ਼ੇ ਉਤੇ ਭਟਕਦਾ ਹੈ, (ਪਰ) ਪਰਮਾਤਮਾ ਦਾ ਭਜਨ ਕਰਨ ਦੀ (ਇਸ ਨੂੰ) ਹੋਸ਼ ਨਹੀਂ ਹੈ।

**ਹੇਤਿ**- ਵਾਸਤੇ। **ਜਨ ਜਨ ਕੀ**- ਹਰ ਵਿਅਕਤੀ ਦੀ। **ਦੁਆਰਹਿ ਦੁਆਰਿ**- ਹਰ ਦਰਵਾਜ਼ੇ ਉਤੇ। **ਸੁਆਨ**- ਕੁੱਤਾ। **ਜਿਉ**- ਵਾਂਗ। **ਡੋਲਤ**- ਭਟਕਦਾ ਹੈ।

[ਸੰਸ. ਸੁਧੀ: (ਸੁਧੀ:) : ਚੰਗੀ ਸਮਝ, ਭਲਾ ਗਿਆਨ ; ਬੁਧੀਮਾਨ, ਵਿਦਵਾਨ ਪੁਰਖ।
ਸੁਧੀ (ਸੁਧੀ) : ਚੰਗੀ ਸਮਝ ਵਾਲਾ, ਬੁਧੀਮਾਨ, ਚਤੁਰ, ਵਿਦਵਾਨ ਪੁਰਖ, ਪ੍ਰਤਿਭਾਸ਼ਾਲੀ।]

**ਸੁਧ :** ਖ਼ਾਲਿਸ। ੮੯੨

**ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥**
**ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥ ੨ ॥**

ਸਾਰਗ, ਮਹਲਾ ੫, ੩, ਸਫ਼ਾ ੧੨੦੩

**ਅਰਥ** : ਜਿਵੇਂ ਕੁਠਾਲੀ ਵਿਚ ਪਿਆ ਸੋਨਾ (ਤਪਸ) ਨਾਲ ਕਮਲਾ ਹੋਇਆ ਫਿਰਦਾ ਹੈ। (ਪਰ) ਜਦੋਂ ਬਾਰਾਂ ਵੰਨ੍ਹੀ ਦਾ ਖ਼ਾਲਿਸ ਹੋ ਜਾਂਦਾ ਹੈ, ਤਦੋਂ ਤੋਂ (ਉਹ) ਸਥਿਰ ਹੋ ਜਾਂਦਾ ਹੈ।

**ਕਨਿਕੋ**- ਸੋਨਾ। **ਕੋਠਾਰੀ**- ਕੁਠਾਲੀ। **ਕਬਰੋ**- ਕਮਲਾ। **ਫਿਰੋ**- ਫਿਰਦਾ ਹੈ (ਭਾਵ ਕੁਠਾਲੀ ਵਿਚ ਇਧਰ-ਉਧਰ ਡੋਲਦਾ ਹੈ)। **ਬਾਰਹਿ**- ਬਾਰਾਂ ਵੰਨ੍ਹੀ ਦਾ (ਭਾਵ ਅਗ ਵਿਚ ਬਾਰਾਂ ਵਾਰ ਤਾਉ ਦੇ ਕੇ ਸ਼ੁਧ ਕੀਤਾ ਹੋਇਆ)। **ਥਾਨ ਥਿਰੋ**- ਸਥਿਰ ਹੋ ਜਾਂਦਾ ਹੈ।

[ਵੇਖੋ ੮੮੯]

**ਸੁਧ :** ਪਵਿੱਤਰ। ੮੯੩

**ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥**
**ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥ ੭ ॥**

ਸਾਰਗ, ਮਹਲਾ ੧, ੧, ਸਫ਼ਾ ੧੨੩੨

**ਅਰਥ** : ਹੇ ਧਰਤੀ ਦੇ ਮਾਲਿਕ ! (ਤੇਰੇ) ਨਾਮ ਦਾ ਪਵਿੱਤਰ ਰਸ ਬਹੁਤ ਹੀ ਮਿੱਠਾ ਰਸ ਹੈ, (ਨਾਮ ਜਪਣ ਨਾਲ) ਤਤ੍ਵ ਰੂਪ ਬ੍ਰਹਮ ਨੂੰ (ਮੈਂ ਹਿਰਦੇ ਰੂਪ) ਆਪਣੇ ਘਰ ਵਿਚ (ਪਾ ਲਿਆ ਹੈ)। ਗੁਰੂ ਦੁਆਰਾ (ਮੈਂ) ਅਜਿਹੀ ਸੂਝ ਪ੍ਰਾਪਤ ਕੀਤੀ ਹੈ ਕਿ ਤੂੰ (ਮੇਰਾ) ਮਨ ਜਿਥੇ ਟਿਕਾਇਆ ਸੀ, ਉਥੇ ਹੀ ਜੁੜਿਆ ਹੋਇਆ ਹੈ।

**ਤਤੁ**- ਜਗਤ ਦਾ ਮੂਲ। **ਗੁਸਾਂਈਂ**- ਹੇ ਧਰਤੀ ਦੇ ਮਾਲਿਕ।

[ਵੇਖੋ ੮੮੯]

**ਸੁਧ :** ਪਵਿੱਤਰ (ਭਾਵ ਵਿਕਾਰ-ਮੁਕਤ)। ੮੯੪

**ਜਿਉ ਛੁਹਿ ਪਾਰਸ ਮਨੂਰ ਭਏ ਕੰਚਨ**
**ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥ ੧ ॥**

ਕਾਨੜਾ, ਮਹਲਾ ੪, ੧੧, ਸਫ਼ਾ ੧੨੯੭

**ਅਰਥ** : ਜਿਵੇਂ ਪਾਰਸ ਨੂੰ ਛੂਹ ਕੇ ਜੰਗਾਲਿਆ ਲੋਹਾ (ਵੀ) ਸੋਨਾ ਬਣ ਜਾਂਦਾ ਹੈ, ਤਿਵੇਂ ਭ੍ਰਿਸ਼ਟ ਵਿਅਕਤੀ ਸੰਗਤ ਨਾਲ ਮਿਲ ਕੇ ਵਿਕਾਰ-ਮੁਕਤ ਹੋ ਜਾਂਦਾ ਹੈ ਅਤੇ ਗੁਰੂ ਦੀ ਮੱਤ ਨਾਲ ਪਵਿੱਤਰ ਹੁੰਦਾ ਹੈ।

**ਪਾਰਸ**- ਇਕ ਕਾਲਪਨਿਕ ਪੱਥਰ, ਜਿਸ ਦੀ ਛੁਹ ਨਾਲ ਹੋਰ ਧਾਤਾਂ ਦੇ ਸੋਨਾ ਬਣਨ ਦੀ ਮਿਥ ਹੈ। **ਮਨੂਰ**- ਜੰਗਾਲਿਆ ਹੋਇਆ। **ਕੰਚਨ**- ਸੋਨਾ। **ਹਾਥੋ**- ਹੁੰਦਾ ਹੈ।

[ਵੇਖੋ ੮੮੯]

**ਸੁਧ (ਬੁਧ)** : ਸ਼ੁਧ ਵਿਵੇਕ ਵਾਲਾ। ੮੯੫

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ**
**ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ**
**ਨਖ ਬਿਦਾਰਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੨/੭, ਸਫ਼ਾ ੧੪੦੨

ਵੇਖੋ **'ਸਰਬਰ'** IV-੮੫੫

[ਵੇਖੋ ੮੯੧]

**ਸੁਧੰਗ** : ਸ਼ੁਧ ਅੰਗ (ਭਾਵ ਸ਼ੁਧ ਸਰੂਪ ਵਾਲੀ ਆਸਾਵਰੀ)। ੮੯੬

**ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ**

ਗੁਰੂ ਗ੍ਰੰਥ ਸਫ਼ਾ ੩੬੯

**ਅਰਥ** : ੧੬ਵੇਂ ਘਰ ਦੇ ਇਹ ਦੋ ਸ਼ਬਦ ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤੇ ਹਨ, ਜਿਨ੍ਹਾਂ ਦਾ ਗਾਇਨ ਸ਼ੁਧ ਅੰਗ ਆਸਾਵਰੀ ਵਿਚ ਕਰਨਾ ਹੈ।

**ਸੁਧੰਗ** : 'ਸੁਧੰਗ' ਇਕ ਵਿਸ਼ਿਸ਼ਟ ਸ਼ਬਦ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਵਾਰ ਆਇਆ ਹੈ। ਕਈ ਵਿਦਵਾਨਾਂ ਦਾ ਮੱਤ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦੇ ਅੰਕਾਂ ਦੀ ਸ਼ੁਧਤਾ ਦੀ ਪੁਸ਼ਟੀ ਲਈ 'ਸੁਧੰਗ' ਲਿਖਿਆ ਹੈ। ਪਰ ਇਹ ਧਾਰਨਾ ਦਰੁੱਸਤ ਨਹੀਂ ਕਹੀ ਜਾ ਸਕਦੀ, ਕਿਉਂਕਿ ਜਿਸ ਸ਼ਬਦ ਨੂੰ ਪ੍ਰਮਾਣ ਵਜੋਂ ਵਰਤਿਆ ਜਾਂਦਾ ਹੈ, ਉਸ ਦੇ ਸਿਰਲੇਖ ਵਿਚ 'ਸੁਧੰਗ' ਸ਼ਬਦ ਅੰਕਿਤ ਹੈ, ਜਦੋਂ ਕਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਸ਼ਬਦਾਂ ਦੀ ਗਿਣਤੀ ਦੇ ਅੰਕ ਅੰਤ ਵਿਚ ਰਖੇ ਗਏ ਹਨ। ਦਰਅਸਲ ਜਿਸ ਸ਼ਬਦ 'ਤੇ 'ਸੁਧੰਗ' ਲਿਖਿਆ ਹੋਇਆ ਹੈ, ਉਸ ਨੂੰ 'ਆਸਾਵਰੀ' ਰਾਗ ਵਿਚ ਗਾਇਨ ਕਰਨ ਦਾ ਨਿਰਦੇਸ਼ ਦਿੱਤਾ ਹੋਇਆ ਹੈ। 'ਆਸਾਵਰੀ' ਦੇ ਸ਼ਬਦ 'ਆਸਾ' ਰਾਗ ਦੇ ਅਧੀਨ ਹੀ ਰਖੇ ਗਏ ਹਨ। ਇਸ ਤਰ੍ਹਾਂ 'ਸੁਧੰਗ' ਦੇ ਦੋ ਹੀ ਭਾਵ ਹੋ ਸਕਦੇ ਹਨ। ਇਕ ਇਹ ਕਿ 'ਆਸਾਵਰੀ' ਨੂੰ 'ਆਸਾ' ਤੋਂ ਸੁਤੰਤਰ ਰਖ ਕੇ ਉਸ ਦੇ ਆਪਣੇ 'ਸ਼ੁਧ' ਸਰੂਪ ਅਨੁਸਾਰ ਗਾਇਨ ਕਰਨਾ ਹੈ। ਦੂਜਾ ਅਤੇ ਅਧਿਕ ਉਚਿਤ ਭਾਵ ਇਹ ਹੈ ਕਿ ਸ਼ੁਧ ਅੰਗ ਵਾਲੀ 'ਆਸਾਵਰੀ' ਦਾ ਗਾਇਨ ਕੀਤਾ ਜਾਵੇ, ਕਿਉਂਕਿ ਸੰਗੀਤ ਸ਼ਾਸਤ੍ਰ ਵਿਚ 'ਆਸਾਵਰੀ' ਦੇ ਦੋ ਪ੍ਰਮੁਖ ਸਰੂਪ ਹਨ। ਸਾਧਾਰਨ ਤੌਰ ਤੇ 'ਆਸਾਵਰੀ' ਸ਼ੁਧ ਰਿਸ਼ਭ ਲਗਾ ਕੇ ਗਾਈ ਜਾਂਦੀ ਹੈ, ਪਰ ਆਸਾਵਰੀ ਦਾ ਇਕ ਹੋਰ ਸਰੂਪ ਵੀ ਗਾਇਆ-ਵਜਾਇਆ ਜਾਂਦਾ ਹੈ, ਜਿਸ ਵਿਚ ਕੋਮਲ ਰਿਸ਼ਭ ਦੀ ਵਰਤੋਂ ਕੀਤੀ ਜਾਂਦੀ ਹੈ। ਸਪਸ਼ਟ ਹੈ ਕਿ ਇਨ੍ਹਾਂ ਸ਼ਬਦਾਂ ਨੂੰ ਸ਼ੁਧ ਰਿਸ਼ਭ ਵਾਲੀ ਬਹੁ-ਪ੍ਰਚਲਿਤ 'ਆਸਾਵਰੀ' ਵਿਚ ਹੀ ਗਾਏ ਜਾਣ ਦੀ ਹਿਦਾਇਤ 'ਸੁਧੰਗ' ਰਾਹੀਂ ਦਿੱਤੀ ਗਈ ਹੈ। 'ਸਰਬ ਲੋਹ' ਗ੍ਰੰਥ ਦੀ ਇਕ ਪੰਕਤੀ ਵਿਚ 'ਸੁਧੰਗ' ਸ਼ਬਦ ਦੀ ਵਰਤੋਂ ਕਰਦਿਆਂ ਲਿਖਿਆ ਹੈ- ਸਾਰੰਗ ਟੋਡੀ ਬਿਭਾਸ ਸੁਧੰਗ। ਇਥੇ ਬਿਲਕਲੁ ਸਪਸ਼ਟ ਹੈ ਕਿ ਵਰਣਨ ਕੀਤੇ ਗਏ ਸਾਰੰਗ, ਟੋਡੀ, ਬਿਭਾਸ ਆਦਿ ਰਾਗਾਂ ਦੇ ਸ਼ੁਧ ਸਰੂਪਾਂ ਦੀ ਪ੍ਰਸਤੁਤੀ ਦੀ ਹਿਦਾਇਤ ਲਈ 'ਸੁਧੰਗ' ਸ਼ਬਦ ਆਇਆ ਹੈ, ਕਿਉਂਕਿ 'ਸਾਰੰਗ' ਅਤੇ 'ਟੋਡੀ' ਦੇ ਬਹੁਤ ਸਾਰੇ ਭੇਦ ਗਾਏ-ਵਜਾਏ ਜਾਂਦੇ ਹਨ, ਜਦੋਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਹੀ 'ਬਿਭਾਸ' ਨੂੰ 'ਪ੍ਰਭਾਤੀ' ਰਾਗ ਨਾਲ ਮਿਸ਼੍ਰਿਤ ਕੀਤਾ ਹੋਇਆ ਹੈ। ਇਸ ਤਰ੍ਹਾਂ 'ਸੁਧੰਗ' ਸ਼ਬਦ ਦਾ ਭਾਵ ਸ਼ੁਧ ਰਿਸ਼ਭ ਵਾਲੀ ਆਸਾਵਰੀ ਲੈਣਾ ਚਾਹੀਦਾ ਹੈ।

['ਸੁਧੰਗ' ਸ਼ਬਦ ਪ੍ਰਾਕ੍ਰਿਤ ਦੇ 'ਸੁਦ੍ਧ' ਅਤੇ 'ਅੰਗ' ਦੇ ਸੁਮੇਲ ਤੋਂ ਬਣਿਆ ਹੈ, ਇਥੇ ਇਸ ਦਾ ਭਾਵ 'ਸ਼ੁਧ ਸਰੂਪ ਵਾਲੀ' ਹੈ।]

**ਸੁਧਰਮੰ** : ਸ੍ਰੇਸ਼ਠ ਧਰਮ। ੮੯੭

**ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥**
**ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਯਤੇ ॥**

ਸਲੋਕ (ਸਹਸ.), ਮਹਲਾ ੫, ੨੬, ਸਫ਼ਾ ੧੩੫੬

**ਅਰਥ** : ਕੇਵਲ ਆਨੰਦਦਾਇਕ ਕੀਰਤਨ ਕਰਨਾ ਹੀ ਸਰੀਰਧਾਰੀ (ਮਨੁੱਖਾਂ) ਲਈ ਸ੍ਰੇਸ਼ਠ ਧਰਮ ਹੈ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਦਾ ਨਾਮ ਜੀਵਨ ਦੇਣ ਵਾਲਾ ਹੈ, ਗੁਰਮੁਖ (ਇਸ ਨੂੰ) ਪੀਂਦਿਆਂ ਕਦੇ ਸੰਤੁਸ਼ਟ ਨਹੀਂ ਹੁੰਦੇ (ਭਾਵ ਉਨ੍ਹਾਂ ਦੀ ਨਾਮ-ਰਸ ਪੀਣ ਦੀ ਅਭਿਲਾਸ਼ਾ ਕਦੇ ਮੁਕਦੀ ਨਹੀਂ ਹੈ)।

**ਰਮਣੰ**- ਸੰਸ. ਰਮਣ, ਆਨੰਦ ਦੇਣ ਵਾਲਾ, ਮਨੋਹਰ। **ਦੇਹ ਧਾਰਣਹ**- ਸਰੀਰਧਾਰੀ, ਮਨੁੱਖ। **ਪੀਵਤੰ**- ਪੀਂਦੇ ਹਨ। **ਤ੍ਰਿਪ੍ਯਤੇ**- ਸੰਤੁਸ਼ਟ ਹੁੰਦੇ।

**ਨੋਟ** : 'ਸੁਧਰਮੰ' ਦੋ ਸ਼ਬਦਾਂ 'ਸੁ' ਅਤੇ 'ਧਰਮ' ਤੋਂ ਬਣਿਆ ਹੈ। 'ਧਰਮ' ਇਕ ਪ੍ਰਚਲਿਤ ਸ਼ਬਦ ਹੈ, ਜਿਸ ਦਾ ਸੰਸਕ੍ਰਿਤ ਰੂਪ 'धर्मः' ਹੈ, ਜਿਸ ਦੇ ਅਰਥ ਕਰਤੱਵ, ਜਾਤੀ, ਸਮੁਦਾਇ, ਸੰਪ੍ਰਦਾਇ, ਕਾਨੂੰਨ, ਮਰਯਾਦਾ, ਨੈਤਿਕ ਅਤੇ ਧਾਰਮਿਕ ਗੁਣ, ਆਚਰਣ, ਅਧਿਕਾਰ, ਨਿਆਏ, ਨੈਤਿਕਤਾ, ਵਿਸ਼ੇਸ਼ਤਾ ਆਦਿ ਕੀਤੇ ਜਾਂਦੇ ਹਨ। ਇਸ ਸ਼ਬਦ ਨਾਲ 'ਸੁ' ਅਗੇਤਰ ਲਗਣ ਤੇ ਇਸ ਦਾ ਅਰਥ 'ਸ੍ਰੇਸ਼ਠ ਧਰਮ' ਹੋ ਗਿਆ ਹੈ।

**ਸੁਧਰਮੀੜਿਆ** : ਸ੍ਰੇਸ਼ਠ ਧਰਮ ਵਾਲਾ। ੮੯੮

**ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥**
**ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥...੧ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੭-੪੮

**ਅਰਥ** : ਹੇ ਸ੍ਰੇਸ਼ਠ ਧਰਮ ਵਾਲੇ ! ਤੂੰ ਚੁਪ ਕਿਉਂ ਵੱਟੀ ਹੈ ? (ਮੁਖ ਤੋਂ ਰੱਬੀ ਬਾਣੀ) ਬੋਲਿਆ ਕਰ। ਤੂੰ ਅੱਖਾਂ ਨਾਲ ਵੇਖ (ਕਿ ਕਿਵੇਂ) ਮਾਇਆ ਦੇ ਕੰਮਾਂ ਵਿਚ ਲਗਿਆ (ਮਨੁੱਖ ਖਾਲੀ ਹੱਥੀਂ) ਜਾ ਰਿਹਾ ਹੈ।

**ਬੋਲਿ**- (ਰੱਬੀ ਬਾਣੀ) ਬੋਲਿਆ ਕਰ। **ਮੋਨਿ ਕਤ ਧਾਰੀ**- ਚੁਪ ਕਿਉਂ ਵੱਟੀ ਹੈ। **ਬਿਉਹਾਰੀ**- ਕੰਮ ਕਰਨ ਵਾਲਾ।

**ਨੋਟ** : 'ਸੁਧਰਮੰ' ਵਾਂਗ ਹੀ 'ਸੁਧਰਮੀੜਿਆ' ਵੀ ਦੋ ਸ਼ਬਦਾਂ 'ਸੁ' ਅਤੇ

'ਧਰਮੀੜਿਆ' ਤੋਂ ਬਣਿਆ ਹੈ। 'ਧਰਮੀੜਿਆ' ਸ਼ਬਦ 'ਧਰਮੀ' ਦਾ ਹੀ ਇਕ ਰੂਪ ਹੈ ਅਤੇ 'ਧਰਮੀ' ਦਾ ਸੰਸਕ੍ਰਿਤ 'ਧਰ੍ਮਿਨ੍' ਹੈ। 'ਧਰਮੀੜਿਆ' ਨਾਲ 'ਸੁ' ਅਗੇਤਰ ਲਗਣ ਤੇ 'ਸੁਧਰਮੀੜਿਆ' ਹੋ ਗਿਆ ਹੈ।

**ਸੁਧਾ** : ਅਮ੍ਰਿਤ। ੮੯੯

**ਪ੍ਰੇਮ ਸੁਧਾ ਰਸੁ ਪੀਵੈ ਕੋਇ ॥**
**ਜਰਾ ਮਰਣ ਦੁਖੁ ਫੇਰਿ ਨ ਹੋਇ ॥**

ਗਉੜੀ (ਥਿਤੰੀ), ਕਬੀਰ, ੬, ਸਫ਼ਾ ੩੪੩

**ਅਰਥ** : ਪਰਮਾਤਮਾ ਦੇ ਪਿਆਰ ਦਾ ਅਮ੍ਰਿਤ-ਰਸ ਕੋਈ (ਵਿਰਲਾ) ਹੀ ਪੀਂਦਾ ਹੈ। ਫਿਰ (ਉਸ ਨੂੰ) ਬੁਢਾਪੇ ਅਤੇ ਮੌਤ ਦਾ ਦੁਖ ਨਹੀਂ ਹੁੰਦਾ ਹੈ।

ਸੁਧਾ- ਅਮ੍ਰਿਤ। ਕੋਇ- ਕੋਈ, ਵਿਰਲਾ। ਜਰਾ- ਬੁਢੇਪਾ।

[ਸੰਸ. ਸੁਧਾ (ਸੁਧਾ) : ਜਿਸ ਨੂੰ ਦੇਵਤੇ ਪੀਂਦੇ ਹਨ, ਅਮ੍ਰਿਤ ; ਫੁਲਾਂ ਦਾ ਰਸ, ਸ਼ਹਿਦ ; ਜਲ ; ਗੰਗਾ ਦਾ ਇਕ ਨਾਮ ; ਸਫ਼ੇਦੀ, ਚੂਨਾ ਆਦਿ।
ਪ੍ਰਾ. ਛੁਹਾ (ਛੁਹਾ) : ਅਮ੍ਰਿਤ ; ਸਫ਼ੇਦੀ ਆਦਿ।]

**ਸੁਧਾ** : ਨਾਮ-ਅਮ੍ਰਿਤ। ੯੦੦

**ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥**
**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥**

ਜੈਤ., ਮਹਲਾ ੫, ੯, ਸਫ਼ਾ ੭੦੧

ਵੇਖੋ **'ਸੰਜੋਰਿ'** III-੧੩੭੪

[ਵੇਖੋ ੮੯੯]

**ਸੁਧਾ** : ਉਤਮ। ੯੦੧

**ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥**
**ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥ ੪ ॥**

ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੭

**ਅਰਥ** : ਜਿਨ੍ਹਾਂ ਨੇ ਅਕਾਲ-ਪੁਰਖ ਨੂੰ ਲਭ ਲਿਆ ਹੈ, ਉਨ੍ਹਾਂ ਦਾ ਉਤਮ ਭਾਗ ਧੰਨ ਹੈ, ਅਸਾਂ (ਆਪਣਾ) ਆਪ ਉਨ੍ਹਾਂ ਕੋਲ ਵੇਚ ਦਿੱਤਾ ਹੈ। ਹੇ ਸੁਖਾਂ ਦੇ ਸਮੁੰਦਰ (ਪ੍ਰਭੂ) ! ਨਾਨਕ ਗ਼ਰੀਬ (ਤੇਰੀ) ਸ਼ਰਨ ਵਿਚ ਹੈ, ਤੂੰ ਆਪਣੇ (ਬੰਦੇ ਦੀ) ਲਾਜ ਰਖ।

[ਸੰਸ. ਸ਼ੁਧ੍ (ਸ਼ੁਧ੍) : ਸ਼ੁਧ ਜਾਂ ਪਵਿੱਤਰ ਹੋਣਾ ; ਸ਼ੁਭ ਹੋਣਾ ; ਸੰਦੇਹ ਦੂਰ ਕਰਨਾ ; ਸਪਸ਼ਟ ਕਰਨਾ ਆਦਿ।]

**ਸੁਧਾ (ਸੁਧਾ ਕਰਿ)** : ਅਮ੍ਰਿਤ ਨਾਮ ਜਪ ਕੇ। ੯੦੨

**ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥**
**ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ ॥ ੩ ॥**

ਕਾਨੜਾ, ਮਹਲਾ ੪, ੬, ਸਫ਼ਾ ੧੩੧੧

**ਅਰਥ** : (ਜਿਸ ਨੂੰ) ਸਤਿਗੁਰੂ ਦੀ ਸ਼ਰਨ ਮਨ ਵਿਚ ਚੰਗੀ ਲਗੀ ਹੈ, (ਉਹ ਜ਼ਰੂਰ) ਅਮ੍ਰਿਤ ਨਾਮ ਜਪ ਕੇ (ਪ੍ਰਭੂ ਨੂੰ) ਧਿਆਵੇਗਾ। ਸਤਿਗੁਰੂ ਨਿਮਾਣਿਆਂ ਉਤੇ ਮਿਹਰਬਾਨ ਹੋਏ ਹਨ, (ਉਹ) ਪਰਮੇਸ਼ਰ ਦੇ ਮਿਲਾਪ ਦਾ ਰਾਹ ਵਿਖਾ ਦੇਣਗੇ।

[ਵੇਖੋ ੮੯੯]

**ਸੁਧਾਖੵਰ** : ਸ਼ੁਧ ਅੱਖਰ, ਪਵਿੱਤਰ। ੯੦੩

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥**
**ਕੀਨੇ ਰਾਮ ਨਾਮ ਇਕ ਆਖੵਰ ॥...੧ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

ਵੇਖੋ **'ਆਖੵਰ'** III-੧੯੪

['ਸੁਧ' ਦੀ ਵਿਉਤਪਤੀ ਲਈ ਵੇਖੋ V-੮੯੯ ਅਤੇ **'ਆਖੵਰ'** ਜਾਂ **'ਅੱਖਰ'** ਲਈ ਵੇਖੋ III-੧੯੪]

**ਸੁਧਾਖਰੁ** : ਪਵਿੱਤਰ ਅੱਖਰ। ੯੦੪

**ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥**
**ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥ ੩ ॥**

ਗਉੜੀ (ਮਾਲਾ), ਮਹਲਾ ੫, ੧੬੪, ਸਫ਼ਾ ੨੧੬

**ਅਰਥ** : (ਜੇ ਕੋਈ) ਚਾਰੇ ਵੇਦ ਜ਼ੁਬਾਨੀ ਉਚਾਰ ਸਕਦਾ ਹੋਵੇ, (ਤਾਂ ਵੀ) ਪਰਲੋਕ ਵਿਚ ਪ੍ਰਭੂ ਦਾ ਦਰਬਾਰ ਪ੍ਰਾਪਤ ਨਹੀਂ ਕਰ ਸਕੀਦਾ। (ਜੋ ਵਿਅਕਤੀ) ਇਕ ਪਵਿੱਤਰ ਅੱਖਰ (ਭਾਵ ਹਰੀ-ਨਾਮ) ਨਹੀਂ ਸਮਝਦਾ, ਉਹ ਸਭ ਬਕਵਾਸ ਹੀ ਕਰਦਾ ਹੈ।

[ਵੇਖੋ ੯੦੩]

**ਸੁਧਿ** : ਅਕਲ, ਵਿਵੇਕ-ਸ਼ਕਤੀ। ੯੦੫

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥**

ਜਪੁ, ਮਹਲਾ ੧, ੩੬, ਸਫ਼ਾ ੩੮

**ਅਰਥ** : ('ਸਰਮ ਖੰਡ' ਦੀ) ਉਸ (ਅਵਸਥਾ ਵਿਚ) ਚੇਤਨਤਾ, ਵਿਚਾਰ-ਸ਼ਕਤੀ, ਮਨ ਅਤੇ ਬੁਧੀ ਘੜੀ ਜਾਂਦੀ ਹੈ। ਉਥੇ (ਸਾਧਨਾ ਰਾਹੀਂ) ਦੇਵਤਿਆਂ ਅਤੇ ਸਿੱਧਾਂ ਵਾਲੀ ਅਕਲ ਬਣਾਈਦੀ ਹੈ।

ਸੁਰਤਿ- ਚੇਤਨਤਾ। ਮਤਿ- ਵਿਚਾਰ-ਸ਼ਕਤੀ। ਸੁਰਾ- ਦੇਵਤਿਆਂ ਵਾਲੀ। ਸਿਧਾ ਕੀ- ਸਿੱਧਾਂ ਵਾਲੀ। ਘੜੀਐ- ਘੜੀ ਜਾਂਦੀ ਹੈ, ਬਣਾਈਦੀ ਹੈ।

[ਵੇਖੋ ੮੯੧]

**ਸੁਧਿ** : ਚੰਗੀ ਸਮਝ। ੯੦੬

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥...੧੩ ॥**

ਜਪੁ, ਮਹਲਾ ੧, ੧੩, ਸਫ਼ਾ ੩

**ਅਰਥ** : (ਪਰਮੇਸ਼ਰ ਦਾ ਨਾਮ) ਮੰਨਣ ਨਾਲ ਮਨ ਅਤੇ ਬੁਧੀ ਵਿਚ ਜਾਗ੍ਰਿਤੀ ਆ ਜਾਂਦੀ ਹੈ। ਮੰਨਣ ਨਾਲ ਸਾਰੇ ਲੋਕਾਂ (ਭਵਣਾਂ) ਦੀ ਚੰਗੀ ਸਮਝ ਆ ਜਾਂਦੀ ਹੈ।

[ਵੇਖੋ ੮੯੧]

**ਸੁਧਿ :** ਖ਼ਬਰ। ੯੦੭

**ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥**
**ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥ ੨ ॥**

ਮਾਝ (ਅਸ.), ਮਹਲਾ ੩, ੭, ਸਫ਼ਾ ੧੧੩

**ਅਰਥ** : (ਕਾਮਾਦਿ) ਪੰਜ ਦੁਸ਼ਮਣ ਸੰਸਾਰ ਨੂੰ ਠਗ ਰਹੇ ਹਨ। ਮਨ ਦੇ ਪਿਛੇ ਚਲਣ ਵਾਲੇ ਅਗਿਆਨੀ (ਮਨੁੱਖ) ਨੂੰ (ਇਸ ਗੱਲ ਦੀ) ਖ਼ਬਰ-ਸਾਰ ਨਹੀਂ ਹੈ। (ਜੋ) ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਆਪਣਾ ਅੰਤਹਕਰਣ ਬਚਾ ਲੈਂਦਾ ਹੈ, (ਕਿਉਂਕਿ ਉਹ) ਸ਼ਬਦ ਰਾਹੀਂ (ਇਨ੍ਹਾਂ) ਪੰਜ ਵੈਰੀਆਂ ਨੂੰ ਸਾੜ ਦੇਂਦਾ ਹੈ।

**ਦੂਤ**- ਵੈਰੀ। **ਮੁਹਹਿ**- ਠਗ ਰਹੇ ਹਨ। **ਅੰਧੇ**- ਅੰਨ੍ਹੇ, ਅਗਿਆਨੀ। **ਸਾਰਾ**- ਸਾਰ। **ਪਚਾਵਣਿਆ**- ਸਾੜ ਦੇਂਦਾ ਹੈ।

[ਵੇਖੋ ੮੯੧]

**ਸੁਧਿ :** ਹੋਸ਼। ੯੦੮

**ਮਨਮੁਖਿ ਅੰਧੇ ਸੁਧਿ ਨ ਕਾਈ ॥**
**ਆਤਮ ਘਾਤੀ ਹੈ ਜਗਤ ਕਸਾਈ ॥ ...੪ ॥**

ਮਾਝ (ਅਸ.), ਮਹਲਾ ੩, ੧੫, ਸਫ਼ਾ ੧੧੮

**ਅਰਥ** : ਅਗਿਆਨੀ ਮਨਮੁਖ ਨੂੰ ਰਤਾ ਵੀ ਹੋਸ਼ ਨਹੀਂ ਹੈ। (ਇਸ ਤਰ੍ਹਾਂ ਅਗਿਆਨ ਵਿਚ) ਆਪਣਾ-ਆਪ ਨਸ਼ਟ ਕਰਨ ਵਾਲਾ (ਵਿਅਕਤੀ) ਸਾਰੇ ਸੰਸਾਰ ਵਾਸਤੇ (ਵੀ) ਕਸਾਈ ਰੂਪ ਹੁੰਦਾ ਹੈ।

**ਭਾਵ** : ਮਨ ਦੇ ਪਿਛੇ ਚਲਣ ਵਾਲਾ ਮਨੁੱਖ ਕ੍ਰੋਧ ਅਤੇ ਮਾਯੂਸੀ ਦਾ ਸ਼ਿਕਾਰ ਹੋ ਕੇ ਮਾਨਸਿਕ ਸੰਤੁਲਨ ਗੰਵਾ ਬੈਠਦਾ ਹੈ। ਇਸ ਥੋੜ੍ਹ-ਚਿਰੇ ਮਾਨਸਿਕ ਅਸੰਤੁਲਨ ਕਾਰਨ ਮਨੁੱਖ ਦਾ ਰੂਪ ਅਜਿਹੇ ਘਾਤਕ ਕਸਾਈ ਵਾਲਾ ਹੋ ਜਾਂਦਾ ਹੈ, ਕਿ ਉਹ ਆਪਣੇ ਹੀ ਦੁਰਲਭ ਜੀਵਨ ਨੂੰ ਨਸ਼ਟ ਕਰ ਦੇਂਦਾ ਹੈ।

[ਵੇਖੋ ੮੯੧]

**ਸੁਧਿ :** ਸੋਝੀ। ੯੦੯

**ਮਃ ੧ ॥ ਪਹਿਲੈ ਪਿਆਰਿ ਲਗਾ ਥਣ ਦੁਧਿ ॥**
**ਦੂਜੈ ਮਾਇ ਬਾਪ ਕੀ ਸੁਧਿ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭

**ਅਰਥ** : (ਜਨਮ ਲੈਣ ਉਪਰੰਤ) ਪਹਿਲੀ ਅਵਸਥਾ ਵਿਚ (ਬੱਚੇ ਦਾ) ਪਿਆਰ (ਮਾਂ ਦੇ) ਥਣਾਂ ਦੇ ਦੁਧ ਵਿਚ ਲਗਦਾ ਹੈ। ਦੂਜੀ ਅਵਸਥਾ ਵਿਚ ਮਾਤਾ-ਪਿਤਾ ਦੀ ਸੋਝੀ ਹੁੰਦੀ ਹੈ।

[ਵੇਖੋ ੮੯੧]

**ਸੁਧਿ :** ਸਾਫ਼। ੯੧੦

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**
**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥**

ਗਉੜੀ (ਬਾ. ਅ.), ਮਹਲਾ ੫, ੯, ਸਫ਼ਾ ੨੫੨

**ਅਰਥ** : (ਕਰਮਾਂ ਦੀ) ਗਿਣਤੀ ਦਾ ਹਿਸਾਬ ਲਾਇਆਂ ਮੁਕਤ ਨਹੀਂ ਹੋ ਸਕੀਦਾ, (ਕਿਉਂਕਿ) ਕੱਚੀ ਦੀਵਾਰ (ਧੋਣ ਨਾਲ) ਕਦੇ ਸਾਫ਼ ਨਹੀਂ ਹੁੰਦੀ। ਨਾਨਕ (ਆਖਦਾ ਹੈ ਕਿ) ਜਿਸ ਨੂੰ (ਪ੍ਰਭੂ) ਸਮਝ ਦੇਂਦਾ ਹੈ, ਗੁਰੂ ਦੇ ਉਪਦੇਸ਼ ਰਾਹੀਂ (ਉਸ ਦੀ) ਬੁੱਧੀ ਪਵਿੱਤਰ ਹੋ ਜਾਂਦੀ ਹੈ।

**ਲੇਖੈ**- ਲੇਖੇ ਰਾਹੀਂ, ਹਿਸਾਬ ਲਾਇਆਂ। **ਗਣਤ**- ਗਿਣਤੀ। **ਭੀਤਿ**- ਕੰਧ।

**ਭਾਵ** : ਜਿਵੇਂ ਕੱਚੀ ਕੰਧ ਮਿੱਟੀ ਨਾਲ ਬਣੀ ਹੋਣ ਕਾਰਨ ਪਾਣੀ ਨਾਲ ਧੋਤਿਆਂ ਸਾਫ਼ ਨਹੀਂ ਹੁੰਦੀ, ਉਸੇ ਤਰ੍ਹਾਂ ਸਰੀਰ ਵੀ ਦੁਰਗੁਣਾਂ ਨਾਲ ਨਕਾਨਕ ਭਰਿਆ ਹੋਇਆ ਹੈ, ਜੋ ਬਾਹਰੀ ਪਵਿੱਤਰ ਕਰਮ ਕੀਤਿਆਂ ਅੰਦਰੋਂ ਸਵੱਛ ਨਹੀਂ ਹੁੰਦਾ। ਇਸ ਕਾਇਆ ਦੀ ਅੰਦਰੂਨੀ ਸਫ਼ਾਈ ਵਾਸਤੇ ਧਾਰਮਿਕ ਰਹਿਣੀ ਦੇ ਹਿਸਾਬ-ਕਿਤਾਬ ਅਤੇ ਬਾਹਰੀ ਕਰਮ-ਕਾਂਡ ਤੋਂ ਉਪਰ ਉਠ ਕੇ ਬੁਧੀ ਨੂੰ ਗੁਰੂ ਦੁਆਰਾ ਨਿਰਮਲ ਕਰਨ ਦੀ ਜ਼ਰੂਰਤ ਹੁੰਦੀ ਹੈ।

[ਵੇਖੋ ੮੮੯]

**ਸੁਧਿ (ਆਈ) :** ਸੋਝੀ ਆਈ, ਯਾਦ ਆਈ। ੯੧੧

**ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥**
**ਤਾ ਕੋ ਦੂਖੁ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ ॥ ੧ ॥**

ਮਾਰੂ, ਮਹਲਾ ੯, ੧, ਸਫ਼ਾ ੧੦੦੮

**ਅਰਥ** : (ਦੁਰਯੋਧਨ ਦੇ) ਰਾਜ-ਦਰਬਾਰ ਵਿਚ ਦ੍ਰੋਪਦੀ ਨੂੰ ਸਰਬ-ਵਿਆਪਕ (ਪ੍ਰਭੂ) ਦੇ ਨਾਮ ਦੀ ਯਾਦ ਆਈ। ਕਰੁਣਾਮਈ ਪਰਮੇਸ਼ਰ ਨੇ ਉਸ ਦਾ ਦੁਖ ਦੂਰ ਕੀਤਾ ਅਤੇ ਆਪਣੀ (ਭਗਤ-ਵਛਲ ਹੋਣ ਵਾਲੀ) ਪ੍ਰਤਿਸ਼ਠਾ ਵਿਚ ਵਾਧਾ ਕੀਤਾ (ਭਾਵ ਆਪਣੇ ਭਗਤ-ਵਛਲ ਹੋਣ ਨੂੰ ਫਿਰ ਤੋਂ ਪੁਸ਼ਟ ਕੀਤਾ)।

**ਪੰਚਾਲੀ**- ਪੰਚਾਲ ਦੇਸ਼ ਦੀ ਰਾਜ-ਕੁਮਾਰੀ, ਦ੍ਰੋਪਦੀ। **ਕਰੁਣਾਮੈ**- ਕਰੁਣਾਮਈ। **ਪੈਜ**- ਪ੍ਰਤਿਸ਼ਠਾ। **ਬਢਾਈ**- ਵਾਧਾ ਕੀਤਾ।

[ਵੇਖੋ ੮੯੧]

**ਸੁਧਿ (...ਬਿਸਰਾਈ) :** ਸੁਧ-ਬੁਧ ਭੁਲ ਗਈ। ੯੧੨

**ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥**
**ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥ ੧ ॥**

ਮਾਰੂ, ਮਹਲਾ ੯, ੨, ਸਫ਼ਾ ੧੦੦੮

**ਅਰਥ** : ਯਮਰਾਜ ਨੇ ਜਦੋਂ ਗਲ ਵਿਚ (ਆਣ) ਫਾਹੀ ਪਾਈ, ਤਦੋਂ ਸਾਰੀ ਸੁਧ-ਬੁਧ ਭੁਲ ਗਈ। (ਹੇ ਭਾਈ !) ਅਕਾਲ-ਪੁਰਖ ਦੇ ਨਾਮ ਤੋਂ ਬਿਨਾ ਹੁਣ ਇਸ ਸੰਕਟ ਵਿਚ (ਤੇਰਾ) ਮਦਦਗਾਰ ਕੌਣ ਹੋਵੇਗਾ ?

**ਫਾਸ**- ਫਾਹੀ। **ਗਰ**- ਗਲ। **ਕੋ**- ਕੌਣ। **ਸਹਾਈ**- ਮਦਦਗਾਰ।

[ਵੇਖੋ ੮੯੧]

**ਸੁਧਿ (ਲੇਹਿ) :** ਹੋਸ਼ ਕਰ। ੯੧੩

**ਪ੍ਰਾਨੀ ਨਾਰਾਇਨ ਸੁਧਿ ਲੇਹਿ ॥**
**ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥ ੧ ॥ ਰਹਾਉ ॥**

ਰਾਮ., ਮਹਲਾ ੯, ੩, ਸਫ਼ਾ ੯੦੨

**ਅਰਥ** : ਹੇ ਪ੍ਰਾਣੀ ! ਪਰਮੇਸ਼ਰ (ਦਾ ਨਾਮ ਜਪਣ) ਦੀ ਹੋਸ਼ ਕਰ। ਰਾਤ-ਦਿਨ ਪਲ-ਪਲ ਉਮਰ ਘਟਦੀ ਜਾ ਰਹੀ ਹੈ, (ਨਾਮ ਬਿਨਾ) ਸਰੀਰ ਵਿਅਰਥ (ਚਲਾ) ਜਾ ਰਿਹਾ ਹੈ।
**ਅਉਧ**- ਉਮਰ। **ਨਿਸਿ**- ਰਾਤ। **ਬਾਸੁਰ**- ਦਿਨ। **ਬ੍ਰਿਥਾ**- ਵਿਅਰਥ।
[ਵੇਖੋ ੮੯੧]

**ਸੁਧੀ** : ਇਕਲੀ, ਨਿਰੀ। ੯੧੪

**ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥**
**ਪਰ ਨਿੰਦਾ ਪਰ ਮਲੁ ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥**
**ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ ੧ ॥**

ਸਿਰੀ., ਮਹਲਾ ੧, ੪, ਸਫ਼ਾ ੧੫

**ਅਰਥ** : (ਮੇਰੇ ਅੰਤਹਕਰਣ ਵਿਚ) ਲਾਲਚ ਰੂਪ ਕੁੱਤਾ, ਝੂਠ ਰੂਪ ਚੂਹੜਾ ਅਤੇ **ਠਗੀਆਂ** ਮਾਰ ਕੇ ਖਾਣ ਰੂਪ ਮੁਰਦਾਰ ਹੈ। ਪਰਾਈ ਨਿੰਦਿਆ ਰੂਪ ਨਿਰੀ ਪਰਾਈ ਮੈਲ (ਮੇਰੇ) ਮੂੰਹ ਵਿਚ (ਭਰੀ ਪਈ) ਹੈ ਅਤੇ ਕ੍ਰੋਧ ਦੀ ਅਗਨੀ ਦਾ ਚੰਡਾਲ (ਮੇਰੇ ਅੰਦਰ) ਹੈ। (ਜੀਭ ਦੇ) ਸਵਾਦ ਅਤੇ ਆਪਣੀ ਪ੍ਰਸ਼ੰਸਾ (ਨੇ ਮੈਨੂੰ) ਗ੍ਰਸਿਆ ਹੈ, ਹੇ ਸਿਰਜਣਹਾਰ ! ਮੇਰੇ ਕਰਮ ਇਸ ਤਰ੍ਹਾਂ ਦੇ ਹਨ।
**ਲਬੁ**- ਲਾਲਚ। **ਮੁਰਦਾਰੁ**- ਮੁਰਦੇ ਦਾ ਮਾਸ। **ਪਰ ਮਲੁ**- ਪਰਾਈ ਮੈਲ। **ਰਸ ਕਸ**- ਜੀਭ ਦੇ ਸਵਾਦ। **ਆਪੁ ਸਲਾਹਣਾ**- ਆਪਣੀ ਪ੍ਰਸ਼ੰਸਾ ਕਰਨਾ।
[ਵੇਖੋ ੮੮੯]

**ਸੁਧੀ** : ਸੂਝ। ੯੧੫

**ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥**
**ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥**

ਰਾਮ. (ਗੋਸਟਿ), ਮਹਲਾ ੧, ੩੧, ਸਫ਼ਾ ੯੪੧

**ਅਰਥ** : ਗੁਰੂ ਦੇ ਸਨਮੁਖ ਰਹਿਣ ਨਾਲ (ਅਣਿਮਾ, ਲਘਿਮਾ ਆਦਿ) ਅੱਠੇ ਸਿੱਧੀਆਂ ਅਤੇ ਸਭ ਅਕਲਾਂ (ਪ੍ਰਾਪਤ ਹੋ ਜਾਂਦੀਆਂ) ਹਨ। ਗੁਰੂ ਦੇ ਸਨਮੁਖ ਹੋਇਆਂ ਸੰਸਾਰ-ਸਾਗਰ ਤਰ ਜਾਈਦਾ ਹੈ ਅਤੇ ਸੱਚੇ ਦੀ ਸੂਝ ਹੋ ਜਾਂਦੀ ਹੈ।
**ਨੋਟ** : ਕਈ ਟੀਕਾਕਾਰ 'ਸੁਧੀ' ਦੇ ਅਰਥ 'ਸ਼ੁਧਤਾ' ਵੀ ਕਰਦੇ ਹਨ।
[ਵੇਖੋ ੮੯੧]

**ਸੁਧੁ** : ਪਵਿੱਤਰ। ੯੧੬

**ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥**
**ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥...੪ ॥**

ਸਿਰੀ., ਮਹਲਾ ੩, ੩੭, ਸਫ਼ਾ ੨੮

**ਅਰਥ** : ਸਾਰੇ ਲੋਕ ਦੂਜਿਆਂ ਵਲੋਂ ਵੇਖ ਕੇ (ਧਾਰਮਿਕ ਰਸਮਾਂ) ਕਰਦੇ ਹਨ, (ਕਿਉਂਕਿ) ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਵਾਸਤਵਿਕ ਧਰਮ ਨੂੰ) ਸਮਝ ਨਹੀਂ ਸਕਦਾ। ਜਿਨ੍ਹਾਂ ਦਾ ਹਿਰਦਾ ਗੁਰੂ ਦੇ ਸਨਮੁਖ ਹੋ ਕੇ ਪਵਿੱਤਰ ਹੋਇਆ ਹੈ, ਉਨ੍ਹਾਂ ਦੀ ਸੇਵਾ ਕਬੂਲ ਹੋ ਜਾਂਦੀ ਹੈ।
[ਵੇਖੋ ੮੮੯]

**ਸੁਧੁ** : ਸਹੀ, ਤਰੁਟੀ-ਰਹਿਤ। ੯੧੭

**ਨੋਟ** : ਗੁਰੂ ਗ੍ਰੰਥ ਸਾਹਿਬ ਦੀਆਂ ਹੇਠ ਲਿਖੀਆਂ ਵਾਰਾਂ ਦੇ ਅੰਤ ਵਿਚ 'ਸੁਧੁ' ਸ਼ਬਦ ਦੀ ਵਿਸ਼ੇਸ਼ ਰੂਪ ਵਿਚ ਵਰਤੋਂ ਹੋਈ ਹੈ-

੧. ਸਿਰੀ ਰਾਗ ਕੀ ਵਾਰ ਮਹਲਾ ੪
੨. ਮਾਝ ਕੀ ਵਾਰ ਮਹਲਾ ੧
੩. ਗਉੜੀ ਵਾਰ ਮਹਲਾ ੪
੪. ਆਸਾ ਕੀ ਵਾਰ ਮਹਲਾ ੧
੫. ਗੂਜਰੀ ਕੀ ਵਾਰ ਮਹਲਾ ੩
੬. ਗੂਜਰੀ ਕੀ ਵਾਰ ਮਹਲਾ ੫
੭. ਬਿਹਾਗੜੇ ਕੀ ਵਾਰ ਮਹਲਾ ੪
੮. ਵਡਹੰਸ ਕੀ ਵਾਰ ਮਹਲਾ ੪
੯. ਸੋਰਠਿ ਕੀ ਵਾਰ ਮਹਲਾ ੪
੧੦. ਬਿਲਾਵਲੁ ਕੀ ਵਾਰ ਮਹਲਾ ੪
੧੧. ਰਾਮਕਲੀ ਕੀ ਵਾਰ ਮਹਲਾ ੩
੧੨. ਰਾਮਕਲੀ ਕੀ ਵਾਰ ਮਹਲਾ ੫
੧੩. ਮਾਰੂ ਵਾਰ ਮਹਲਾ ੩
੧੪. ਸਾਰੰਗ ਕੀ ਵਾਰ ਮਹਲਾ ੪
੧੫. ਮਲਾਰ ਕੀ ਵਾਰ ਮਹਲਾ ੧
੧੬. ਕਾਨੜੇ ਕੀ ਵਾਰ ਮਹਲਾ ੪

ਪੰਜਵੇਂ ਮਹਲੇ ਦੁਆਰਾ ਰਚਿਤ ਗੂਜਰੀ ਰਾਗ ਦੀ ਵਾਰ ਦੇ ਅੰਤ ਵਿਚ ਹੋਰ ਵਾਰਾਂ ਤੋਂ ਵਿਲਖਣ 'ਸੁਧੁ ਕੀਚੇ' ਲਿਖਿਆ ਹੋਇਆ ਹੈ।

ਹੇਠ ਲਿਖੀਆਂ ੫ ਵਾਰਾਂ ਦੇ ਅੰਤ ਵਿਚ 'ਸੁਧੁ' ਜਾਂ 'ਸੁਧੁ ਕੀਚੇ' ਵਰਗਾ ਕੋਈ ਸੰਕੇਤ ਅੰਕਿਤ ਨਹੀਂ ਕੀਤਾ ਗਿਆ -

੧. ਜੈਤਸਰੀ ਕੀ ਵਾਰ
੨. ਸੂਹੀ ਕੀ ਵਾਰ ਮਹਲਾ ੩
੩. ਰਾਮਕਲੀ ਰਾਗ ਵਿਚ ਸਤੇ ਬਲਵੰਡ ਕੀ ਵਾਰ
੪. ਮਾਰੂ ਵਾਰ ਮਹਲਾ ੫
੫. ਬਸੰਤੁ ਕੀ ਵਾਰ ਮਹਲਾ ੫

ਇਹ ਗੱਲ ਵਿਸ਼ੇਸ਼ ਤੌਰ ਤੇ ਧਿਆਨ ਦੇਣ ਯੋਗ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਹੋਰ ਛੋਟੀ ਜਾਂ ਲੰਬੀ ਬਾਣੀ ਦੇ ਅੰਤ ਵਿਚ 'ਸੁਧੁ' ਜਾਂ 'ਸੁਧੁ ਕੀਚੇ' ਨਹੀਂ ਆਇਆ। ਵਿਦਵਾਨਾਂ ਨੇ ਇਨ੍ਹਾਂ ਦੋਹਾਂ ਸੰਕੇਤਾਂ ਦੀ ਆਪਣੇ-ਆਪਣੇ ਢੰਗ ਨਾਲ ਵਿਆਖਿਆ ਕੀਤੀ ਹੈ।

- ਫ਼ਰੀਦਕੋਟੀ ਟੀਕੇ ਦਾ ਮੱਤ ਹੈ ਕਿ ਵਾਰਾਂ ਦੀ ਸੰਪਾਦਨਾ ਸਮੇਂ ਸਲੋਕਾਂ ਨੂੰ ਉਚਿਤ ਕ੍ਰਮ ਵਿਚ ਰਖਣ ਵਾਸਤੇ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਸੀ। ਭਾਈ ਗੁਰਦਾਸ ਜੀ ਨੇ ਪਉੜੀਆਂ ਨਾਲ ਸਲੋਕਾਂ ਨੂੰ ਤਰਤੀਬ ਦੇ ਕੇ ਗੁਰੂ ਜੀ ਤੋਂ ਸ਼ੁਧਤਾ ਪ੍ਰਮਾਣਿਤ ਕਰਵਾਈ। ਸੋ 'ਸੁਧ' ਦਾ ਭਾਵ ਹੈ- ਸਲੋਕਾਂ ਅਤੇ ਪਉੜੀਆਂ ਦਾ ਕ੍ਰਮ ਠੀਕ ਹੈ। 'ਸੁਧੁ ਕੀਚੇ' ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਕੇ ਗੁਰੂ ਅਰਜਨ ਦੇਵ ਜੀ ਵਲੋਂ ਕੀਤੀ ਪ੍ਰਾਰਥਨਾ ਹੈ ਕਿ ਉਹ ਆਪ ਪਾਠ ਸ਼ੁਧ ਕਰ ਲੈਣ।

- ਭਾਈ ਵੀਰ ਸਿੰਘ ਦਾ ਮੱਤ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਵਾਰ ਲਿਖਣ ਸਮੇਂ ਪਹਿਲਾਂ ਲਿਖਾਰੀ ਨੇ ਸਲੋਕਾਂ ਨਾਲ ਮਹਲੇ ਦਾ ਸਿਰਲੇਖ ਨਹੀਂ ਲਿਖਿਆ ਸੀ, ਗੁਰੂ ਜੀ ਦੀ ਆਗਿਆ ਅਨੁਸਾਰ ਜਦੋਂ ਇਹ ਸੋਧ ਕਰ ਲਈ ਗਈ, ਤਾਂ ਗੁਰੂ ਜੀ ਨੇ 'ਸੁਧੁ' ਅੰਕਿਤ ਕਰ ਦਿੱਤਾ।
- ਪ੍ਰੋ. ਸਾਹਿਬ ਸਿੰਘ ਨੇ ਭਾਈ ਵੀਰ ਸਿੰਘ ਦੇ ਮੱਤ ਦੀ ਪੁਸ਼ਟੀ ਕੀਤੀ ਹੈ। ਆਪਣੇ ਵਿਚਾਰ ਦੀ ਪੁਸ਼ਟੀ ਵਾਸਤੇ ਉਹ ਲਿਖਦੇ ਹਨ ਕਿ ਜਿਨ੍ਹਾਂ ਪੰਜ ਵਾਰਾਂ ਦੇ ਅੰਤ ਵਿਚ ਇਹ ਸੰਕੇਤ ਨਹੀਂ ਹਨ, ਉਨ੍ਹਾਂ ਵਿਚੋਂ ਸੱਤੇ ਬਲਵੰਡ ਅਤੇ ਬਸੰਤ ਰਾਗ ਦੀ ਵਾਰ ਕੋਈ ਸਲੋਕ ਦਰਜ ਹੀ ਨਹੀਂ ਹੈ। ਦੋ ਵਾਰਾਂ ਗੁਰੂ ਅਰਜਨ ਦੇਵ ਜੀ ਦੀਆਂ ਆਪਣੀਆਂ ਹਨ, ਜਿਨ੍ਹਾਂ ਵਿਚ ਸਲੋਕ ਵੀ ਉਨ੍ਹਾਂ ਦੇ ਹੀ ਹਨ, ਜਿਸ ਕਾਰਨ ਸੋਧ ਦੀ ਕੋਈ ਜ਼ਰੂਰਤ ਹੀ ਨਹੀਂ ਸੀ।
- ਕੁਝ ਵਿਦਵਾਨਾਂ ਦੀ ਮਾਨਤਾ ਹੈ ਕਿ 'ਸੁਧੁ' ਸ਼ਬਦ ਰਾਹੀਂ ਇਹ ਸੂਚਿਤ ਕੀਤਾ ਗਿਆ ਹੈ ਕਿ ਸੰਬੰਧਿਤ ਬਾਣੀ ਦਾ ਪਾਠ ਅਸਲ ਨਾਲ ਮਿਲਾ ਕੇ ਸ਼ੁਧ ਕਰ ਲਿਆ ਗਿਆ ਹੈ।

ਫ਼ਰੀਦਕੋਟ ਵਾਲੇ ਟੀਕੇ ਦੇ ਮੱਤ ਵਿਚ ਅਤੇ ਭਾਈ ਵੀਰ ਸਿੰਘ ਅਥਵਾ ਪ੍ਰੋ. ਸਾਹਿਬ ਸਿੰਘ ਦੇ ਮੱਤ ਵਿਚ ਇਤਨਾ ਹੀ ਅੰਤਰ ਹੈ, ਕਿ ਫ਼ਰੀਦਕੋਟ ਵਾਲਾ ਟੀਕਾਕਾਰ ਇਸ ਨੂੰ ਸਲੋਕਾਂ ਦੇ ਕ੍ਰਮ ਨਾਲ ਸੰਬੰਧਿਤ ਕਰਦਾ ਹੈ, ਜਦੋਂ ਕਿ ਭਾਈ ਵੀਰ ਸਿੰਘ ਦੇ ਮੱਤ ਵਾਲੇ ਵਿਦਵਾਨ ਸਲੋਕਾਂ ਨਾਲ ਮਹਲਾ ਲਿਖਣ ਨੂੰ ਮੁਖ ਸਮੱਸਿਆ ਦੱਸਦੇ ਹਨ। ਕਰਤਾਰਪੁਰੀ ਬੀੜ ਵਿਚ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਵਾਰ ਜੋ 'ਸਿਰੀ ਰਾਗ' ਅੰਦਰ ਆਈ ਹੈ, ਉਸ ਵਿਚ ਸਲੋਕਾਂ ਨਾਲ ਮਹਲੇ ਦਾ ਸੰਕੇਤ ਮਗਰੋਂ ਦਰਜ ਕੀਤਾ ਗਿਆ ਹੈ। ਕੁਝ ਤੁਕਾਂ ਦੇ ਕ੍ਰਮ ਵਿਚ ਵੀ ਤਬਦੀਲੀ ਕੀਤੀ ਗਈ ਹੈ। ਇਸ ਤਰ੍ਹਾਂ ਵਾਰਾਂ ਦੀ ਧਿਆਨ ਨਾਲ ਸੋਧ ਕਰਨ ਦੀਆਂ ਦੋ ਹੀ ਜ਼ਰੂਰਤਾਂ ਸਨ- ਇਕ ਸਲੋਕਾਂ ਦਾ ਕ੍ਰਮ ਨਿਰਧਾਰਿਤ ਕਰਨਾ ਅਤੇ ਦੂਜੇ ਸਲੋਕਾਂ ਨਾਲ ਮਹਲੇ ਅੰਕਿਤ ਕਰਨਾ। ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਪਹਿਲਾਂ ਸਲੋਕ ਰੂਪ ਸੰਪਦਾ ਵਾਰਾਂ ਵਿਚ ਸੰਪਾਦਿਤ ਨਹੀਂ ਸੀ ਕੀਤੀ ਹੋਈ, ਜੋ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਤੋਂ ਇਕ ਦਮ ਹੀ ਸਪਸ਼ਟ ਹੈ, ਇਸ ਕਰ ਕੇ ਉਨ੍ਹਾਂ ਦਾ ਉਚਿਤ ਕ੍ਰਮ ਨਿਸ਼ਚਿਤ ਕਰਨਾ ਅਤੇ ਸਲੋਕਾਂ ਨਾਲ ਮਹਲੇ ਦਾ ਸੰਕੇਤ ਅੰਕਿਤ ਕਰਨਾ, ਇਸ ਸੰਬੰਧੀ ਸਾਵਧਾਨੀ ਵਰਤਣ ਦੀ ਲੋੜ ਸੀ। ਜਿਥੋਂ ਤਕ ਮਹਲੇ ਅੰਕਿਤ ਕਰਨ ਦੀ ਗੱਲ ਸੀ, 'ਸਿਰੀ ਰਾਗ ਕੀ ਵਾਰ' ਵਿਚ ਵਿਧੀ ਨਿਰਧਾਰਿਤ ਕਰਨ ਤੋਂ ਬਾਅਦ ਉਸ ਨੂੰ ਵਾਰ-ਵਾਰ ਜਾਂਚਣ ਦੀ ਕੋਈ ਵਿਸ਼ੇਸ਼ ਲੋੜ ਨਹੀਂ ਸੀ। ਇਸ ਤਰ੍ਹਾਂ ਫ਼ਰੀਦਕੋਟ ਵਾਲੇ ਟੀਕੇ ਦਾ ਮੱਤ ਹੀ ਉਚਿਤ ਮੰਨਣਾ ਚਾਹੀਦਾ ਹੈ।

ਜਿਥੋਂ ਤਕ ਇਸ ਸੰਕੇਤ ਦਾ ਸੰਬੰਧ ਬਾਣੀ ਨੂੰ ਮੂਲ ਖਰੜੇ ਨਾਲ ਮਿਲਾ ਕੇ ਸੋਧ ਲੈਣ ਨਾਲ ਜੋੜਿਆ ਜਾਂਦਾ ਹੈ, ਜੇ ਇਸ ਕਰ ਕੇ 'ਸੁਧੁ' ਅੰਕਿਤ ਕੀਤਾ ਜਾਂਦਾ, ਤਾਂ ਫਿਰ ਇਹ ਸੰਕੇਤ ਹੋਰ ਬਾਣੀਆਂ ਨਾਲ ਵੀ ਹੋਣਾ ਚਾਹੀਦਾ ਸੀ।

[ਵੇਖੋ ੮੮੯]

**ਸੁਧੁ** : ਸਾਫ਼, ਸਪਸ਼ਟ। ੯੧੮

**ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ ੩ ॥**

ਆਸਾ, ਕਬੀਰ, ੧੫, ਸਫ਼ਾ ੪੭੯

ਵੇਖੋ 'ਅਸਾਰ' I-੧੫੪੯

[ਵੇਖੋ ੮੮੯]

**ਸੁਧੁ** : ਨਿਰਦੋਸ਼। ੯੧੯

**ਸਲੋਕ ਮः ੩...ਜਿਉ ਬੈਸੰਤਰਿ ਧਾਤੁ ਸੁਧੁ ਹੋਇ**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**
**ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ ੮, ਸਫ਼ਾ ੯੪੯-੫੦

**ਅਰਥ** : ਜਿਵੇਂ ਅਗ ਨਾਲ ਧਾਤੂ ਨਿਰਦੋਸ਼ ਹੋ ਜਾਂਦੀ ਹੈ, ਉਸੇ ਤਰ੍ਹਾਂ ਪਰਮੇਸ਼ਰ ਦਾ ਡਰ ਖੋਟੀ ਮੱਤ ਦੀ ਮੈਲ ਨੂੰ ਦੂਰ ਕਰ ਦੇਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਵਿਅਕਤੀ ਸੁੰਦਰ (ਜੀਵਨ ਵਾਲੇ) ਹਨ, ਜੋ ਪਰਮੇਸ਼ਰ ਨਾਲ ਪਿਆਰ ਲਗਾ ਕੇ (ਉਸ ਵਿਚ) ਰੰਗੇ ਹੋਏ ਹਨ।

[ਵੇਖੋ ੮੮੯]

**ਸੁਧੁ** : ਖਰਾ, ਖ਼ਾਲਿਸ। ੯੨੦

**ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀਸ ਚੜਾਇਆ ॥**
**ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥ ੧੬ ॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪

ਵੇਖੋ 'ਸਰਾਫੀ' IV-੯੪੨

[ਵੇਖੋ ੮੮੯]

**ਸੁਧੋਸੁ** : ਉਸ ਨੇ ਸੋਧ ਲਿਆ (ਭਾਵ ਪਰਖ ਲਿਆ)। ੯੨੧

**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥**

ਰਾਮ. (ਵਾਰ), ਸਤਾ ਬਲਵੰਡ, ੪, ਸਫ਼ਾ ੯੬੭

ਵੇਖੋ 'ਸਿਖਾਂ' IV-੨੧੩੪

[ਵੇਖੋ ੮੮੯]

**ਸੁੰਨੰ** : ਅਫੁਰ ਬ੍ਰਹਮ। ੯੨੨

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥**

ਰਾਮ. (ਗੋਸਟਿ), ਮਹਲਾ ੧, ੫੧, ਸਫ਼ਾ ੯੪੩

ਵੇਖੋ 'ਅੰਤਰਿ' I-੧੧੦੦

**ਸੁੰਨ** : 'ਸੁੰਨ' ਸ਼ਬਦ ਸੰਸਕ੍ਰਿਤ ਭਾਸ਼ਾ ਦੇ 'ਸ਼ੂਨ੍ਯ' ਦਾ ਅਪਭ੍ਰੰਸ਼ ਰੂਪ ਹੈ। ਪ੍ਰਾਕ੍ਰਿਤ ਸਾਹਿਤ ਵਿਚ ਇਹ ਸ਼ਬਦ 'ਸੁਣਣ' ਜਾਂ 'ਸੁਤ੍ਰ' ਹੋ ਗਿਆ ਹੈ। 'ਸ਼ੂਨ੍ਯ' ਸ਼ਬਦ ਦਾ ਭਾਰਤੀ ਧਰਮ-ਸਿਧਾਂਤ ਨਾਲ ਅਟੁਟ ਸੰਬੰਧ ਹੈ। ਇਸ ਸ਼ਬਦ ਦੇ ਦੋ ਹੋਰ ਰੂਪ 'ਸ਼ੂਨ੍ਯਤਾ' ਅਤੇ 'ਸ਼ੂਨ੍ਯਵਾਦ' ਵੀ, ਵਿਸ਼ੇਸ਼ ਤੌਰ ਤੇ ਬੁਧ ਧਰਮ-ਸਿਧਾਂਤ ਵਿਚ, ਅਹਿਮ ਸਥਾਨ ਰਖਦੇ ਹਨ। 'ਸ਼ੂਨ੍ਯਤਾ' ਦਾ ਅਰਥ 'ਖਾਲੀਪਨ' ਹੈ। 'ਸ਼ੂਨ੍ਯਵਾਦ' ਬੁਧ ਧਰਮ ਦਰਸ਼ਨ ਦੀ ਮਾਧਮਿਕ ਸ਼ਾਖਾ ਲਈ ਵਰਤਿਆ ਜਾਂਦਾ ਹੈ। ਵਾਸਤਵ ਵਿਚ ਬੁਧ ਧਰਮ ਸਦੀਵੀ ਆਤਮਾ ਅਤੇ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਨਹੀਂ ਰਖਦਾ। ਉਸ ਦੀ ਮਾਨਤਾ ਹੈ ਕਿ ਸੰਸਾਰ ਦੇ ਅੰਦਰ ਕੋਈ ਅਜਿਹੀ ਗੁਝੀ ਚੇਤਨ-ਸ਼ਕਤੀ ਨਹੀਂ ਹੈ, ਜੋ ਜਨਮ-ਅਤੇ ਮਰਨ ਤੋਂ ਮੁਕਤ ਸਦੀਵੀ ਹੋਂਦ ਵਾਲੀ ਮੰਨੀ ਜਾ ਸਕੇ। ਸੰਸਾਰ ਅੰਦਰੋਂ ਖਾਲੀ ਹੈ ਅਤੇ ਇਸ 'ਖਾਲੀਪਨ' ਨੂੰ ਦਰਸਾਉਣ ਵਾਲਾ ਬੋਧੀ ਸ਼ਬਦ 'ਸ਼ੂਨਯਤਾ' ਹੈ। ਸਾਰੀਆਂ ਚੀਜ਼ਾਂ ਅੰਦਰੋਂ ਖਾਲੀ ਹਨ ਅਤੇ ਕਿਸੇ ਕਾਰਨਵਸ਼ ਅਸਤਿਤ੍ਵ ਵਿਚ ਆਉਂਦੀਆਂ ਹਨ। ਇਨ੍ਹਾਂ ਦਾ ਆਪਣਾ ਕੋਈ ਸੁਭਾਅ ਨਹੀਂ ਹੈ, ਜਿਸ ਕਰ ਕੇ ਇਨ੍ਹਾਂ ਵਿਚ ਕਿਸੇ ਸਦੀਵੀ ਅਬਦਲ ਆਤਮਾ ਦੇ ਹੋਣ ਦੀ ਕੋਈ ਸੰਭਾਵਨਾ ਨਹੀਂ ਹੈ।

ਬੁਧ ਧਰਮ ਤੋਂ ਇਲਾਵਾ ਸਾਰੀਆਂ ਯੌਗਿਕ ਸੰਪ੍ਰਦਾਵਾਂ ਵੀ 'ਸ਼ੂਨਯ' ਸ਼ਬਦ ਨੂੰ ਮਹਤਵ ਦੇਂਦੀਆਂ ਰਹੀਆਂ ਹਨ, ਕਿਉਂਕਿ ਇਨ੍ਹਾਂ ਦੀ ਸਾਧਨਾ ਦਾ ਕੇਂਦਰ ਬਿੰਦੂ ਚਿਤ ਨੂੰ ਵਿਚਾਰ-ਮੁਕਤ ਅਰਥਾਤ ਸਖਣਾ ਕਰਨਾ ਸੀ। ਇਹ ਸੰਪ੍ਰਦਾਵਾਂ ਵੀ ਕਿਸੇ ਨਾ ਕਿਸੇ ਰੂਪ ਵਿਚ ਪਰਮਸੱਤਾ ਦੀ ਹੋਂਦ ਤੋਂ ਮੁਨਕਰ ਸਨ, ਜਿਸ ਕਾਰਨ ਇਹ ਅਨੀਸ਼ਵਰਵਾਦ ਦਾ ਲਖਾਇਕ ਸ਼ਬਦ ਉਨ੍ਹਾਂ ਦੇ ਸਿਧਾਂਤਿਕ ਢਾਂਚੇ ਦੇ ਅਨੁਕੂਲ ਸੀ। ਸ਼ਾਇਦ ਬੋਧੀ ਸਿਧ-ਸਾਧਕਾਂ ਤੋਂ ਇਹ ਸ਼ਬਦ ਨਾਥ-ਯੋਗੀਆਂ ਨੂੰ ਪ੍ਰਾਪਤ ਹੋਇਆ ਅਤੇ ਨਾਥ ਯੋਗੀਆਂ ਤੋਂ ਭਗਤੀ ਲਹਿਰ ਦੇ ਸੰਤਾਂ ਤਕ ਪੁਜਿਆ ਹੋਵੇਗਾ, ਪਰ ਭਗਤੀ ਲਹਿਰ ਦੇ ਸੰਤਾਂ ਤਕ ਪੁਜਦਿਆਂ ਇਸ ਦੇ ਅਰਥ ਬਦਲ ਚੁਕੇ ਸਨ। ਜਿਥੇ ਬੁਧ ਧਰਮ ਦੇ ਆਰੰਭਿਕ ਸਾਹਿਤ ਵਿਚ ਇਸ ਦੀ ਵਰਤੋਂ ਦੈਵੀ-ਸੱਤਾ ਨੂੰ ਨਕਾਰਨ ਵਾਸਤੇ ਕੀਤੀ ਗਈ ਸੀ, ਉਥੇ ਭਗਤੀ ਮੱਤ ਦੇ ਉਥਾਨ ਤਕ ਇਹ ਸ਼ਬਦ ਦੈਵੀ-ਸੱਤਾ ਦਾ ਲਖਾਇਕ ਬਣ ਚੁਕਾ ਸੀ।

ਸਿਖ ਧਰਮ ਵਿਚ 'ਸੁੰਨ' ਸ਼ਬਦ ਪ੍ਰਭੂ ਵਾਸਤੇ, ਉਸ ਦੀ ਸ਼ਕਤੀ ਵਾਸਤੇ, ਆਤਮਾ ਵਾਸਤੇ, ਕੁਦਰਤ ਵਿਚ ਵਿਦਮਾਨ ਬ੍ਰਹਮ-ਚੇਤਨਾ ਵਾਸਤੇ, ਉਚੀ ਮਾਨਸਕਿ ਸੁਰਤਿ ਵਾਸਤੇ, ਦੈਵੀ-ਸੱਤਾ ਦੇ ਸਥਾਈ ਸੁਭਾਅ ਵਾਸਤੇ ਅਤੇ ਭਟਕਣਾ-ਰਹਿਤ ਅਧਿਆਤਮਕ ਸਥਿਤੀ ਵਾਸਤੇ ਵਰਤਿਆ ਗਿਆ ਹੈ। ਇਹ 'ਸੁੰਨ' ਸ੍ਰਿਸ਼ਟੀ ਤੋਂ ਪਹਿਲਾਂ ਵੀ ਸੀ ਅਤੇ ਕੁਦਰਤ ਵਿਚ ਵੀ ਉਸੇ ਸ਼ੁਧ ਸਥਿਤੀ ਵਿਚ ਮੌਜੂਦ ਹੈ। ਇਸੇ 'ਸੁੰਨ-ਸ਼ਕਤੀ' ਕਰ ਕੇ ਸਥੂਲ ਜਗਤ ਅਸਤਿਤ੍ਵ ਵਿਚ ਆਉਂਦਾ ਹੈ। 'ਸੁੰਨ' ਪ੍ਰਭੂ ਦੀ ਅਦ੍ਵੈ ਸਥਿਤੀ ਹੈ, ਅਦ੍ਵੈਤ ਵਿਚ ਰਮੀ ਆਤਮਾ ਦੀ ਸਥਿਤੀ ਹੈ, ਨਾਮ-ਅਭਿਆਸ ਦੇ ਉਚੇ ਮੰਡਲਾਂ ਵਿਚ ਵਿਚਰਦੀ ਸੁਰਤਿ ਦੀ ਸਥਿਤੀ ਹੈ। ਇਸ ਸਥਿਤੀ ਵਿਚ ਦੁਖ ਅਤੇ ਸੁਖ, ਭੁਖ ਅਤੇ ਨੀਂਦ, ਡਰ ਅਤੇ ਲਾਲਚ, ਕ੍ਰੋਧ ਅਤੇ ਅਹੰਕਾਰ ਦਾ ਅਭਾਵ ਹੋ ਜਾਂਦਾ ਹੈ। ਸੁੰਨ ਦੀ ਮਾਨਸਿਕ ਸਥਿਤੀ ਵਿਚ ਮਨ ਨਿਰੰਤਰ ਪ੍ਰਭੂ ਦੇ ਨਾਮ ਵਿਚ ਲਗਿਆ ਰਹਿੰਦਾ ਹੈ। ਸਾਧਕ ਹਰੀ-ਨਾਮ ਵਿਚ ਲੀਨ ਹੋ ਜਾਂਦਾ ਹੈ ਅਤੇ ਉਸ ਨੂੰ ਪਦਾਰਥਕ ਰਸਾਂ ਨਾਲੋਂ ਨਾਮ ਦੇ ਰਸ ਦੀ ਸ੍ਰੇਸ਼ਠਤਾ ਦਾ ਬੋਧ ਹੋ ਜਾਂਦਾ ਹੈ। ਸੁੰਨ ਯੋਗੀਆਂ ਦੀ ਨਿਰਵਿਚਾਰ ਸਮਾਧੀ ਵਾਂਗ ਨਹੀਂ ਹੈ, ਸਗੋਂ ਉਹ ਅਵਸਥਾ ਹੈ, ਜਿਥੇ ਗੁਰੂ ਦੇ ਵਿਚਾਰ ਦਾ ਨਾਦ ਮਨ ਨੂੰ ਨਿਰੰਤਰ ਪਵਿੱਤਰ ਅਤੇ ਕਲਿਆਣਕਾਰੀ ਗੁਰ-ਵਿਚਾਰ ਵਿਚ ਟਿਕਾਈ ਰਖਦਾ ਹੈ। 'ਸੁੰਨ' ਵਿਚ ਸਥਿਤ ਹੋ ਕੇ ਮਨ ਅਡੋਲ ਟਿਕ ਜਾਂਦਾ ਹੈ, ਪਦਾਰਥਕ ਭਟਕਣਾ ਮੁਕ ਜਾਂਦੀ ਹੈ।

[ਸੰਸ. ਸ਼ੂਨ੍ਯ (ਸ਼ੂਨਯ) : ਖਾਲੀ ; ਸੁੰਞਾ ; ਵਿਦਮਾਨਤਾ ਨਾ ਹੋਣਾ ; ਇਕਾਂਤ, ਵੀਰਾਨ ; ਉਦਾਸ ; ਵੰਚਿਤ ਆਦਿ।

ਪ੍ਰਾ. ਸੁਣਣ (ਸੁਣ੍ਣ), ਸੁਤ੍ਰ (ਸੁਨ੍ਨ) : ਖਾਲੀ ; ਇਕਾਂਤ ; ਵਿਅਰਥ, ਨਿਸਫਲ, ਪ੍ਰਯੋਜਨ-ਰਹਿਤ ; ਸਿਫ਼ਰ।]

**ਸੁੰਨ** : ਅਫੁਰ ਬ੍ਰਹਮ। ੯੨੩

**ਘਟਿ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥**

ਰਾਮ. (ਗੋਸਟਿ), ਮਹਲਾ ੧, ੫੧, ਸਫ਼ਾ ੯੪੩

**ਅਰਥ** : (ਜੋ ਵਿਅਕਤੀ) ਹਰ ਸਰੀਰ ਵਿਚ ਅਫੁਰ ਬ੍ਰਹਮ ਦੇ ਵਿਆਪਕ ਹੋਣ ਦੇ ਭੇਦ ਨੂੰ ਜਾਣਦਾ ਹੈ, (ਉਹ) ਮੁਢ ਤੋਂ (ਪ੍ਰਕ੍ਰਿਤੀ ਵਿਚ) ਵਿਆਪਕ ਹੋਏ ਮੈਲ-ਰਹਿਤ ਪ੍ਰਕਾਸ਼-ਸਰੂਪ (ਪਰਮੇਸ਼ਰ ਦਾ ਰੂਪ ਹੋ ਜਾਂਦਾ) ਹੈ।

**ਭੇਉ**- ਭੇਦ। **ਨਿਰੰਜਨ**- ਮੈਲ-ਰਹਿਤ। **ਦੇਉ**- ਪ੍ਰਕਾਸ਼-ਸਰੂਪ।

[ਵੇਖੋ ੯੨੨]

**ਸੁੰਨ** : ਮਾਇਆਵੀ ਫੁਰਨਿਆਂ ਤੋਂ ਰਹਿਤ। ੯੨੪

**ਨਉ ਸਰ ਸੁਭਰ ਦਸਵੈ ਪੂਰੇ ॥**
**ਤਹ ਅਨਹਤ ਸੁੰਨ ਵਜਾਵਹਿ ਤੂਰੇ ॥**

ਰਾਮ. (ਗੋਸਟਿ), ਮਹਲਾ ੧, ੫੩, ਸਫ਼ਾ ੯੪੩

ਵੇਖੋ **'ਸਰ'** IV-੬੫੯

[ਵੇਖੋ ੯੨੨]

**ਸੁੰਨ** : ਤ੍ਰਿਗੁਣ-ਅਤੀਤ। ੯੨੫

**ਸੁੰਨ ਸਬਦੁ ਅਪਰੰਪਰਿ ਧਾਰੈ ॥**
**ਕਹਤੇ ਮੁਕਤੁ ਸਬਦਿ ਨਿਸਤਾਰੈ ॥**

ਰਾਮ. (ਗੋਸਟਿ), ਮਹਲਾ ੧, ੫੪, ਸਫ਼ਾ ੯੪੪

**ਅਰਥ** : ਤ੍ਰਿਗੁਣ-ਅਤੀਤ ਸ਼ਬਦ (ਗੁਰਮੁਖ ਨੂੰ) ਬੇਅੰਤ ਪ੍ਰਭੂ ਵਿਚ ਟਿਕਾਈ ਰਖਦਾ ਹੈ। (ਇਸ) ਸ਼ਬਦ ਨੂੰ ਉਚਾਰਨ ਵਾਲੇ (ਮਾਇਆ ਦੇ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ ਅਤੇ ਸ਼ਬਦ ਰਾਹੀਂ (ਹੋਰ ਜੀਵਾਂ ਨੂੰ ਵੀ) ਪਾਰ ਉਤਾਰ ਦੇਂਦੇ ਹਨ।

[ਵੇਖੋ ੯੨੨]

**ਸੁੰਨ** : ਖਾਲੀ ਸਥਾਨ। ੯੨੬

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥**
**ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥**

ਰਾਮ. (ਗੋਸਟਿ), ਮਹਲਾ ੧, ੫੯, ਸਫ਼ਾ ੯੪੪

**ਅਰਥ :** ਉਸ ਸ਼ਬਦ ਦੀ ਅਦ੍ਰਿਸ਼ਟ ਵਿਦਮਾਨਤਾ ਨਿਰੰਤਰ ਹੈ ਅਤੇ ਜਿਧਰ ਦੇਖਦਾ ਹਾਂ, ਨਾਮ ਹੀ ਨਾਮ ਨਜ਼ਰ ਆਉਂਦਾ ਹੈ। ਪ੍ਰਾਣ-ਵਾਯੂ ਦਾ ਵਾਸਾ ਖਾਲੀ ਸਥਾਨ ਤੇ ਹੁੰਦਾ ਹੈ, ਉਹ ਅਖੰਡ ਸ਼ਕਤੀ ਵਾਲਾ (ਪਰਮੇਸ਼ਰ ਉਸ ਦਾ ਮੂਲ) ਆਸਰਾ ਹੈ।

**ਅਲਖੰ-** ਅਦ੍ਰਿਸ਼ਟ। **ਪਵਨ-** ਪ੍ਰਾਣ-ਵਾਯੂ। **ਅਕਲ ਕਲਾ-** ਅਖੰਡ ਸ਼ਕਤੀ। **ਧਰ-** ਆਸਰਾ। **ਸੋਈ-** ਉਹ।

**ਨੋਟ :** ਉਕਤ ਪੰਕਤੀਆਂ ਵਿਚ ਆਏ 'ਪਵਨ' ਅਤੇ 'ਸੁੰਨ' ਸ਼ਬਦਾਂ ਦੇ ਅਰਥ ਸਿਖ ਵਿਦਵਾਨਾਂ ਨੇ ਵਖ-ਵਖ ਕੀਤੇ ਹਨ। ਪ੍ਰੋ. ਸਾਹਿਬ ਸਿੰਘ ਅਤੇ ਗਿ. ਹਰਿਬੰਸ ਸਿੰਘ ਨੇ 'ਪਵਨ' ਦਾ ਅਰਥ 'ਸ਼ਬਦ' ਕੀਤਾ ਹੈ। ਫ਼ਰੀਦਕੋਟ ਵਾਲੇ ਟੀਕੇ ਵਿਚ ਇਸ ਦਾ ਅਰਥ ਤਾਂ 'ਪਵਨ' ਹੀ ਕੀਤਾ ਹੈ, ਪਰ 'ਸੁੰਨ' ਦਾ ਅਰਥ ਅਫੁਰ-ਬ੍ਰਹਮ ਕੀਤਾ ਹੈ, ਜੋ ਪ੍ਰਾਸੰਗਿਕ ਨਹੀਂ ਹੈ। ਡਾ. ਜੋਧ ਸਿੰਘ ਨੇ 'ਪਵਨ' ਦਾ ਅਰਥ 'ਵਾਯੂ' ਕੀਤਾ ਹੈ, ਪਰ ਪੰਕਤੀ ਦਾ ਅਰਥ ਕਰਦਿਆਂ ਲਿਖਿਆ ਹੈ ਕਿ ਜਿਵੇਂ ਪਵਨ ਸਰਬ-ਵਿਆਪਕ ਹੈ, ਉਸੇ ਤਰ੍ਹਾਂ ਪ੍ਰਭੂ ਵੀ ਸਰਬ-ਵਿਆਪਕ ਹੈ ਅਰਥਾਤ ਉਨ੍ਹਾਂ ਨੇ 'ਸੁੰਨ' ਦਾ ਅਰਥ 'ਪ੍ਰਭੂ' ਕਰ ਲਿਆ ਹੈ। ਵਾਸਤਵ ਵਿਚ ਇਸ ਤੋਂ ਪਹਿਲੇ ਪਦ ਅੰਦਰ ਸਿੱਧਾਂ ਨੇ ਦੋ ਪ੍ਰਸ਼ਨ ਕੀਤੇ ਸਨ-

**ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥**
**ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨ ਅਧਾਰੋ ॥**

(ਅਰਥਾਤ ਸੰਸਾਰ ਭਵਜਲ ਤਾਰਨ ਵਾਲਾ ਸ਼ਬਦ ਕਿਥੇ ਵਸਦਾ ਕਿਹਾ ਜਾਂਦਾ ਹੈ ? ਦਸ ਉਂਗਲ ਤਕ ਬਾਹਰ ਆਉਣ ਵਾਲੇ ਪ੍ਰਾਣ ਦਾ ਕਿਹੜਾ ਆਧਾਰ ਹੈ ?)

ਇਨ੍ਹਾਂ ਦੋਹਾਂ ਪ੍ਰਸ਼ਨਾਂ ਦੇ ਉੱਤਰ ਚਰਚਿਤ ਪੰਕਤੀਆਂ ਵਿਚ ਦਿੱਤੇ ਹੋਏ ਹਨ। 'ਸ਼ਬਦ' ਦਾ ਨਿਵਾਸ ਯੋਗੀ ਕੇਵਲ ਸਰੀਰ ਦੇ ਅੰਦਰ ਮੰਨਦੇ ਸਨ, ਜੋ ਗੁਰੂ ਜੀ ਨੇ ਅੰਦਰ-ਬਾਹਰ, ਹਰ ਸਥਾਨ ਤੇ, ਵਿਆਪਕ ਦੱਸਿਆ ਹੈ। 'ਪ੍ਰਾਣ' ਜਾਂ 'ਵਾਯੂ' ਸਿਰਫ਼ ਖਾਲੀ ਥਾਂਵਾਂ ਨੂੰ ਭਰਦੀ ਹੈ। ਖਾਲੀ ਥਾਂਵਾਂ ਤੇ ਇਸ ਨੂੰ ਟਿਕਾਈ ਰਖਣ ਵਾਲੀ ਸ਼ਕਤੀ ਕਿਹੜੀ ਹੈ ? ਇਸ ਦਾ ਉੱਤਰ ਦਿੰਦਿਆਂ ਗੁਰੂ ਜੀ ਕਹਿੰਦੇ ਹਨ ਕਿ ਇਸ ਦਾ ਅਸਲ ਆਧਾਰ ਸਰਬ-ਸ਼ਕਤੀਮਾਨ ਪਰਮਾਤਮਾ ਹੈ। ਇਹ ਅਰਥ ਯੁਕਤੀ-ਸੰਗਤ ਨਹੀਂ ਕਹੇ ਜਾ ਸਕਦੇ ਕਿ ਪਰਮਾਤਮਾ ਪਵਨ ਵਾਂਗ ਵਿਆਪਕ ਹੈ, ਕਿਉਂਕਿ ਇਕ ਤਾਂ ਸਿੱਧਾਂ ਨੇ ਪਰਮਾਤਮਾ ਦੀ ਵਿਆਪਕਤਾ ਸੰਬੰਧੀ ਕੋਈ ਪ੍ਰਸ਼ਨ ਨਹੀਂ ਪੁਛਿਆ। ਦੂਜੀ ਗੱਲ ਇਹ ਹੈ ਕਿ ਪਰਮੇਸ਼ਰ ਦੀ ਵਿਆਪਕਤਾ ਪਵਨ ਵਾਂਗ ਨਹੀਂ ਕਹੀ ਜਾ ਸਕਦੀ, ਕਿਉਂਕਿ ਉਹ ਹਰ ਥਾਂ ਤੇ ਵਿਆਪਕ ਹੈ, ਜਦੋਂ ਕਿ ਪਵਨ ਦੀ ਪਹੁੰਚ ਹਰ ਥਾਂ ਤੇ ਨਹੀਂ ਹੈ, ਉਹ ਸਿਰਫ਼ ਖਾਲੀ ਸਥਾਨ ਨੂੰ ਭਰਦੀ ਹੈ। ਇਸ ਤਰ੍ਹਾਂ ਉਕਤ ਪਦ ਵਿਚ 'ਪਵਨ' ਸ਼ਬਦ 'ਪ੍ਰਾਣ-ਵਾਯੂ' ਦਾ ਅਤੇ 'ਸੁੰਨ' ਸ਼ਬਦ 'ਖਾਲੀ ਸਥਾਨ' ਦਾ ਬੋਧਕ ਹੈ।

[ਵੇਖੋ ੯੨੨]

## ਸੁੰਨ : ਨਿਰਵਿਕਲਪ ਸਥਿਤੀ। ੯੨੭

**ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥ ੫ ॥**

ਰਾਮ., ਬੇਣੀ, ੧, ਸਫ਼ਾ ੯੭੪

**ਅਰਥ :** (ਗਿਆਨ ਨਾਲ ਜਾਗਿਆ ਮਨੁੱਖ) ਸਾਰੇ ਮੰਤ੍ਰਾਂ ਦਾ ਸਾਰ (ਪਰਮੇਸ਼ਰ ਦਾ ਨਾਮ) ਆਪਣੇ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ। (ਉਸ ਦਾ) ਮਨ (ਮਾਇਆ ਵਲੋਂ) ਪਰਤ ਕੇ ਨਿਰਵਿਕਲਪ ਸਥਿਤੀ ਵਿਚ ਟਿਕ ਜਾਂਦਾ ਹੈ।

**ਬੀਜ ਮੰਤ੍ਰੁ-** ਸਭ ਮੰਤ੍ਰਾਂ ਦਾ ਸਾਰ। **ਮਨੂਆ-** ਮਨ। **ਉਲਟਿ-** ਪਰਤ ਕੇ। **ਗਹੈ-** ਪਕੜ ਕੇ ਰਖਦਾ ਹੈ (ਭਾਵ ਟਿਕ ਜਾਂਦਾ ਹੈ)।

[ਵੇਖੋ ੯੨੨]

## ਸੁੰਨ (ਸਹਜ) : ਨਿਰਵਿਕਲਪ ਅਡੋਲਤਾ। ੯੨੮

**ਉਲਟਿ ਜਾਤਿ ਕੁਲ ਦੋਊ ਬਿਸਾਰੀ ॥**
**ਸੁੰਨ ਸਹਜ ਮਹਿ ਬੁਨਤ ਹਮਾਰੀ ॥ ੧ ॥**

ਭੈਰਉ, ਕਬੀਰ, ੭, ਸਫ਼ਾ ੧੧੫੮

**ਅਰਥ :** (ਲੋਕ-ਰੀਤ ਤੋਂ) ਉਲਟ ਕੇ (ਮੈਂ) ਜਾਤੀ ਅਤੇ ਕੁਲ ਦੋਵੇਂ ਭੁਲਾ ਦਿੱਤੀਆਂ ਹਨ। (ਮੇਰੀ) ਲਿਵ (ਹੁਣ) ਨਿਰਵਿਕਲਪ ਅਡੋਲਤਾ ਵਿਚ ਟਿਕ ਗਈ ਹੈ।

**ਉਲਟਿ-** ਪਲਟ ਕੇ। **ਜਾਤਿ-** ਜਾਤੀ। **ਬੁਨਤ-** ਲਗਨ, ਲਿਵ।

[ਵੇਖੋ ੯੨੨]

## ਸੁੰਨ (ਸਮਾਧਿ) : ਅਫੁਰ ਅਵਸਥਾ ਭਾਵ ਏਕਾਂਤਿਕ ਲੀਨਤਾ ਦੀ ਸਥਿਤੀ। ੯੨੯

**ਜਬ ਧਾਰੀ ਆਪਨ ਸੁੰਨ ਸਮਾਧਿ ॥**
**ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥...੧ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੦

ਵੇਖੋ **'ਸਮਾਧਿ'** IV-੪੭੦

**ਨੋਟ :** ਇਥੇ 'ਸੁੰਨ ਸਮਾਧਿ' ਸ਼ਬਦ ਪਾਰਬ੍ਰਹਮ ਦੀ ਉਸ ਸਥਿਤੀ ਦੇ ਸੰਬੰਧ ਵਿਚ ਆਇਆ ਹੈ, ਜੋ ਸਥੂਲ ਪ੍ਰਕ੍ਰਿਤੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸੀ। ਇਸ ਨੂੰ 'ਏਕਾਂਤਿਕ ਲੀਨਤਾ ਦੀ ਸਥਿਤੀ' ਕਹਿਣਾ ਉਚਿਤ ਹੈ।

[ਵੇਖੋ ੯੨੨]

## ਸੁੰਨ (ਸਮਾਧੀ) : ਮਾਇਆਵੀ ਵਿਚਾਰਾਂ ਤੋਂ ਨਿਰਲੇਪ ਟਿਕਾਉ। ੯੩੦

**ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥**
**ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥ ੪ ॥**

ਰਾਮ., ਨਾਮਦੇਵ, ੨, ਸਫ਼ਾ ੯੭੩

ਵੇਖੋ **'ਸਮਾਉਗੋ'** IV-੩੭੫

[ਵੇਖੋ ੯੨੨]

## ਸੁੰਨ (ਸਰੋਵਰਿ): ਟਿਕਾਓ ਦੇ ਵਿਸ਼ਾਲ ੯੩੧

ਸਮੁੰਦਰ ਵਿਚ।
**ਛੂਟੈ ਸੰਸਾ ਮਿਟਿ ਜਾਇ ਦੁਖ ॥ ਸੁੰਨ ਸਰੋਵਰਿ ਪਾਵਹੁ ਸੁਖ ॥ ੮ ॥**
ਗਉੜੀ (ਥਿਤੰੀ), ਕਬੀਰ, ੮, ਸਫ਼ਾ ੩੪੩
**ਅਰਥ** : (ਹੇ ਭਾਈ ! ਸਤਿਗੁਰੂ ਦੇ ਬਚਨ ਮੰਨਣ ਨਾਲ) ਸੰਦੇਹ ਦੂਰ ਹੋ ਜਾਂਦਾ ਹੈ ਅਤੇ ਦੁਖ ਮਿਟ ਜਾਂਦਾ ਹੈ। ਟਿਕਾਓ ਦੇ ਵਿਸ਼ਾਲ ਸਮੁੰਦਰ ਵਿਚ (ਲੀਨ ਹੋ ਕੇ ਤੁਸੀਂ ਵੀ) ਸੁਖ ਪਾ ਲਓ।
[ਵੇਖੋ ੯੨੨]

## ਸੁੰਨ (ਕਲਾ) : (ਸ੍ਰਿਸ਼ਟੀ ਵਿਚ ਵਿਆਪਕ) ਅਦ੍ਰਿਸ਼ ਸ਼ਕਤੀ। ੯੩੨

**ਸੁੰਨ ਕਲਾ ਅਪਰੰਪਰਿ ਧਾਰੀ ॥**
**ਆਪਿ ਨਿਰਾਲਮੁ ਅਪਰ ਅਪਾਰੀ ॥... ੧ ॥**
ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੭
**ਅਰਥ** : ਅਪਾਰ ਪ੍ਰਭੂ ਨੇ (ਸ੍ਰਿਸ਼ਟੀ ਵਿਚ ਆਪਣੀ) ਅਦ੍ਰਿਸ਼ ਸ਼ਕਤੀ ਵਰਤਾਈ ਹੈ। ਉਹ ਪਾਰ ਰਹਿਤ ਬੇਅੰਤ ਪ੍ਰਭੂ ਆਪ ਨਿਰਲੇਪ ਹੈ।
**ਧਾਰੀ**- ਧਾਰਨ ਕੀਤੀ ਹੈ (ਭਾਵ ਵਰਤਾਈ ਹੈ)। **ਨਿਰਾਲਮੁ**- ਨਿਰਲੇਪ।
[ਵੇਖੋ ੯੨੨]

## ਸੁੰਨ (ਗੁਫਾ) : ਅਫੁਰ ਅਵਸਥਾ ਰੂਪ ਗੁਫਾ। ੯੩੩

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥**
**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥ ੧ ॥**
ਗਉੜੀ, ਕਬੀਰ, ੫੩, ਸਫ਼ਾ ੩੩੪
ਵੇਖੋ **'ਸਿਮ੍ਰਿਤਿ'** IV-੨੩੨੫
[ਵੇਖੋ ੯੨੨]

## ਸੁੰਨ (ਮੰਡਲ) : ਦਸਮ-ਦੁਆਰ। ੯੩੪

**ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥**
**ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥ ੫ ॥**
ਭੈਰਉ, ਕਬੀਰ, ੧, ਸਫ਼ਾ ੧੧੬੨
**ਅਰਥ** : (ਜੋ) ਹੇਠਾਂ-ਉਤੇ (ਭਾਵ ਹਰ ਤਰਫ਼) ਆਕਾਸ਼ ਵਾਂਗ (ਵਿਸਤ੍ਰਿਤ) ਦਿੱਸਦਾ ਹੈ। (ਜੋ) ਦਸਮ-ਦੁਆਰ ਵਿਚ ਚਾਨਣ ਕਰਦਾ ਹੈ। (ਉਹ) ਮੈਲ ਰਹਿਤ ਜਗਤ-ਦਾ ਮੂਲ (ਪ੍ਰਭੂ ਸ੍ਰਿਸ਼ਟੀ ਵਿਚ) ਆਨੰਦ ਕਰ ਰਿਹਾ ਹੈ। ਉਥੇ (ਭਾਵ ਉਸ ਦੇ ਦਰਬਾਰ ਵਿਚ) ਨਾ ਚੰਦਰਮਾ ਹੈ, ਨਾ ਸੂਰਜ।
**ਅਰਧ**- ਹੇਠਾਂ। **ਉਰਧ**- ਉਪਰ। **ਕਾਸੁ**- ਆਕਾਸ਼। **ਊਹਾਂ**- ਉਥੇ।
[ਵੇਖੋ ੯੨੨]

## ਸੁੰਨ (ਮੰਡਲਿ) : ਹਉਮੈ-ਮੁਕਤ ਹਿਰਦਾ। ੯੩੫

**ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥**
**ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥...੧ ॥**
ਆਸਾ (ਛੰਤ), ਮਹਲਾ ੧, ੨, ਸਫ਼ਾ ੪੩੬
**ਅਰਥ** : ਮੇਰਾ ਪਦਾਰਥਕ ਸੁਖ ਤੋਂ ਨਿਰਲੇਪ ਮਨ ਹਰ ਰੋਜ਼ (ਨਾਮ ਵਿਚ) ਮਗਨ ਹੋਇਆ ਹੈ, (ਉਹ) ਹਉਮੈ-ਮੁਕਤ ਹਿਰਦੇ ਰੂਪ ਘਰ ਵਿਚ ਪਰਤ ਆਇਆ ਹੈ। (ਜੋ) ਪਿਆਰਾ ਜਗਤ ਦਾ ਮੂਲ, ਵਿਆਪਕ ਅਤੇ ਉਚੇ ਤੋਂ ਉਚਾ ਹੈ, ਉਸ ਅਦ੍ਰਿਸ਼ਟ ਨੂੰ ਸਤਿਗੁਰੂ ਨੇ ਵਿਖਾ ਦਿੱਤਾ ਹੈ।
**ਅਨਦਿਨੁ**- ਹਰ ਰੋਜ਼। **ਰਾਤਾ**- ਪ੍ਰੀਤਵਾਨ ਹੋਇਆ। **ਬੈਰਾਗੀ**- ਪਦਾਰਥਕ ਸੁਖ ਤੋਂ ਨਿਰਲੇਪ। **ਅਲਖੁ**- ਅਦਿਸ੍ਰਟ। **ਲਖਾਇਆ**- ਵਿਖਾ ਦਿੱਤਾ ਹੈ।
[ਵੇਖੋ ੯੨੨]

## ਸੁਨ : ਸੁਣ (ਭਾਵ ਸੁਣਿਆ ਕਰ)। ੯੩੬

**ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥**
ਜੈਤ. (ਵਾਰ), ਮਹਲਾ ੫, ਪਉੜੀ ੧੨, ਸਫ਼ਾ ੭੦੯
**ਅਰਥ** : (ਹੇ ਭਾਈ !) ਅੱਠੇ ਪਹਿਰ ਪਰਮੇਸ਼ਰ ਦੀ ਆਰਾਧਨਾ ਕਰਿਆ ਕਰ ਅਤੇ ਹਰ ਰੋਜ਼ ਹਰੀ ਦੀ ਮਹਿਮਾ ਸੁਣਿਆ ਕਰ।
[ਵੇਖੋ ੭੨੦]

## ਸੁਨਉ : ਸੁਣਦਾ ਹਾਂ। ੯੩੭

**ਸਾਧ ਕੈ ਸੰਗਿ ਸੁਨਉ ਹਰਿ ਨਾਉ ॥**
**ਸਾਧਸੰਗਿ ਹਰਿ ਕੇ ਗੁਨ ਗਾਉ ॥...੭ ॥**
ਗਉੜੀ (ਸੁਖ.), ਮਹਲਾ ੫, ੭, ਸਫ਼ਾ ੨੭੨
**ਅਰਥ** : (ਗੁਰੂ ਰੂਪ) ਸਾਧ ਦੀ ਸੰਗਤ ਵਿਚ ਮੈਂ ਪਰਮਾਤਮਾ ਦਾ ਨਾਮ ਸੁਣਦਾ ਹਾਂ। ਸਾਧ ਦੇ ਸੰਗ ਵਿਚ (ਹੀ ਮੈਂ) ਅਕਾਲ-ਪੁਰਖ ਦੇ ਗੁਣ ਗਾਉਂਦਾ ਹਾਂ।
[ਵੇਖੋ ੭੨੦]

## ਸੁਨਉ : ਸੁਣਦਾ ਰਿਹਾ। ੯੩੮

**ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥**
**ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥ ੨ ॥**
ਬਿਲਾ., ਮਹਲਾ ੫, ੬੧, ਸਫ਼ਾ ੮੧੬
ਵੇਖੋ **'ਆਸ੍ਰਮ'** III-੯੧
[ਵੇਖੋ ੭੨੦]

## ਸੁਨਈ : ਸੁਣਦਾ। ੯੩੯

**ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥**
**ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥ ੧ ॥ ਰਹਾਉ ॥**
ਆਸਾ , ਮਹਲਾ ੫, ੪੨, ਸਫ਼ਾ ੩੮੧
**ਅਰਥ** : ਪਰਮੇਸ਼ਰ ਦਾ ਭਜਨ ਕਰਨ ਵਾਲੀ ਬੁਧੀ ਹੋਰ ਹੁੰਦੀ ਹੈ। ਖੁਡ ਨੂੰ (ਬਾਹਰੋਂ) ਕੁਟਿਆਂ (ਉਸ ਦੇ ਅੰਦਰਲਾ) ਸੱਪ ਨਹੀਂ ਮਰ ਜਾਂਦਾ (ਭਾਵ ਬਾਹਰੀ ਧਾਰਮਿਕ ਕਰਮ ਕਰਨ ਨਾਲ ਮਨ ਦੇ ਵਿਕਾਰ ਨਹੀਂ ਰੁਕਦੇ)। ਬੋਲਾ (ਮਨੁੱਖ) ਨਾਮ ਨਹੀਂ ਸੁਣਦਾ।

ਹੋਰਾ- ਹੋਰ, ਦੂਜੀ। ਵਰਮੀ- ਖੁਡ। ਡੋਰਾ- ਬੋਲਾ।
[ਵੇਖੋ ੭੨੦]

**ਸੁਨਈਆ** : ਸੁਣੀਏ। ੯੪੦

**ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥**
**ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ**
**ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥ ੧ ॥ ਰਹਾਉ ॥**

ਬਿਲਾ., ਮਹਲਾ ੪, ੯, ਸਫ਼ਾ ੮੩੬

**ਅਰਥ** : ਹੇ ਸਹੇਲੀ ! (ਆ) ਇਕੱਤਰ ਹੋ ਕੇ, (ਆਪਸ ਵਿਚ) ਮਿਲ ਕੇ ਪਰਮੇਸ਼ਰ ਦੀਆਂ ਗੱਲਾਂ ਸੁਣੀਏ। (ਜੇ) ਸਤਿਗੁਰੂ ਮਿਹਰ ਕਰੇ, ਤਾਂ ਪ੍ਰਭੂ ਨਾਲ ਮਿਲਾ ਦੇਂਦਾ ਹੈ, ਮੈਂ ਉਸ ਅਗੇ ਆਪਣਾ ਸਿਰ (ਵਾਰ-ਵਾਰ) ਕੱਟ ਕੇ ਅਰਪਨ ਕਰਾਂ।
[ਵੇਖੋ ੭੨੦]

**ਸੁੰਨਹਿ** : ਨਿਰਾਕਾਰ ਬ੍ਰਹਮ ਨਾਲ। ੯੪੧

**ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥**

ਮਾਰੂ, ਕਬੀਰ, ੪, ਸਫ਼ਾ ੧੧੦੩

ਵੇਖੋ **'ਸਮਦਰਸੀ'** IV-੩੪੪

[ਵੇਖੋ ੯੨੨]

**ਸੁਨਹਿ** : ਸੁਣਦੇ ਹਨ। ੯੪੨

**ਜੋ ਨ ਸੁਨਹਿ ਜਸੁ ਪਰਮਾਨੰਦਾ ॥**
**ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥ ੩ ॥**

ਗਉੜੀ, ਮਹਲਾ ੫, ੧੧੧, ਸਫ਼ਾ ੧੯੮

**ਅਰਥ** : ਜੋ (ਵਿਅਕਤੀ) ਸਰਵੋਤਮ ਸੁਖ ਦੇਣ ਵਾਲੇ (ਪ੍ਰਭੂ) ਦਾ ਜਸ ਨਹੀਂ ਸੁਣਦੇ ਹਨ, (ਉਹ) ਪਸ਼ੂ, ਪੰਛੀ ਅਤੇ ਟੇਢਾ ਤੁਰਨ ਵਾਲੀਆਂ ਜੋਨੀਆਂ ਤੋਂ ਵੀ ਬੁਰੇ ਹਨ।
**ਪਰਮਾਨੰਦਾ**- ਸਰਵੋਤਮ ਸੁਖ ਦੇਣ ਵਾਲਾ। **ਪੰਖੀ**- ਪੰਛੀ। **ਤ੍ਰਿਗਦ ਜੋਨਿ**- ਟੇਢਾ ਤੁਰਨ ਵਾਲੀਆਂ ਜੂਨਾਂ।
[ਵੇਖੋ ੭੨੦]

**ਸੁਨਹਿ** : ਸੁਣਦਾ ਹੈਂ। ੯੪੩

**ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥**
**ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥ ੨ ॥**

ਸੋਰਠਿ, ਮਹਲਾ ੫, ੬੩, ਸਫ਼ਾ ੬੨੫

**ਅਰਥ** : ਹੇ ਪ੍ਰਭੂ ! ਤੂੰ ਆਪ ਹੀ ਆਪਣਾ ਸਲਾਹਕਾਰ ਹੈਂ, ਤੂੰ ਹੀ (ਜੀਵਾਂ ਦੀ) ਬੇਨਤੀ ਸੁਣਦਾ ਹੈਂ, (ਤੂੰ) ਸਭ ਕੁਝ ਕਰਨ ਵਾਲਾ ਹੈਂ। ਤੂੰ ਆਪ ਦਾਤਾ ਹੈਂ, ਆਪ ਹੀ (ਜੀਵਾਂ ਵਿਚ ਵਿਦਮਾਨ ਹੋ ਕੇ) ਭੋਗਣ ਵਾਲਾ ਹੈਂ, ਇਹ ਜੀਵ ਵਿਚਾਰਾ ਕੀ (ਕਰਨ ਜੋਗਾ) ਹੈ ?
**ਮੰਤ੍ਰੀ**- ਸਲਾਹਕਾਰ। **ਭੁਗਤਾ**- ਭੋਗਣ ਵਾਲਾ।
[ਵੇਖੋ ੭੨੦]

**ਸੁਨਹੀ** : ਸੁਣਦੇ। ੯੪੪

**ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ ॥**

ਗਉੜੀ (ਥਿਤੀ), ਮਹਲਾ ੫, ਪਉੜੀ ੯, ਸਫ਼ਾ ੨੯੮

ਵੇਖੋ **'ਸਾਧ (ਨਿੰਦ)'** IV-੧੬੮੫

[ਵੇਖੋ ੭੨੦]

**ਸੁੰਨਹੁ** : ਨਿਰਾਕਾਰ ਬ੍ਰਹਮ ਤੋਂ। ੯੪੫

**ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥...੩ ॥**

ਮਾਰੂ (ਸੋਲ.), ਮਹਲਾ ੧, ੧੭, ਸਫ਼ਾ ੧੦੩੭

**ਅਰਥ** : (ਇਕ) ਨਿਰਾਕਾਰ-ਬ੍ਰਹਮ ਤੋਂ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਪੈਦਾ ਕੀਤੇ ਗਏ। ਸਾਰੇ ਜੁਗ (ਉਸ) ਨਿਰਾਕਾਰ-ਬ੍ਰਹਮ ਵਿਚ ਹੀ ਬਿਤੀਤ ਹੋਏ (ਭਾਵ ਉਹ ਸਾਰੇ ਜੁਗਾਂ ਵਿਚ ਆਪ ਵਿਦਮਾਨ ਸੀ)।
[ਵੇਖੋ ੯੨੨]

**ਸੁਨਹੁ** : (ਹੇ ਭਾਈ !) ਸੁਣੋ। ੯੪੬

**ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥**
**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥ ੧ ॥**

ਸਿਰੀ., ਕਬੀਰ, ੩, ਸਫ਼ਾ ੯੨

ਵੇਖੋ **'ਅਚਰਜ'** II-੨੦੨੭

[ਵੇਖੋ ੭੨੦]

**ਸੁਨਣਾ** : ਸੁਣ ਲੈਣਾ, ਸੁਣਨਾ। ੯੪੭

**ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥**
**ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥ ੧੧ ॥**

ਸਲੋਕ (ਵਧੀਕ), ਮਹਲਾ ੧, ੧, ਸਫ਼ਾ ੧੪੧੧

ਵੇਖੋ **'ਆਵਉ (ਜਾਉ)'** III-੬੮੩

[ਵੇਖੋ ੭੨੦]

**ਸੁਨਣਾ** : ਸੁਣਨਾ (ਭਾਵ ਸੁਣਿਆ ਜਾਵੇ)। ੯੪੮

**ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥ ੧ ॥**

ਮਾਝ, ਮਹਲਾ ੫, ੨੯, ਸਫ਼ਾ ੧੦੩

**ਅਰਥ** : ਉਹ ਸਮਾਂ ਭਾਗਾਂ ਵਾਲਾ ਹੈ, ਜਦੋਂ ਪਰਮੇਸਰ ਦਾ (ਜਸ) ਗਾਇਆ ਅਤੇ ਸੁਣਿਆ ਜਾਵੇ, (ਜਗਤ ਵਿਚ) ਆਏ ਉਹੋ ਕਬੂਲ ਹਨ (ਜੋ ਪਰਮਾਤਮਾ ਦਾ ਜਸ ਗਾਂਦੇ ਅਤੇ ਸੁਣਦੇ ਹਨ)।
[ਵੇਖੋ ੭੨੦]

**ਸੁਨਣਾ** : ਸੁਣਦੇ ਹਨ। ੯੪੯

**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥ ੨ ॥**

ਗਉੜੀ ਗੁਆ. (ਅਸ.), ਮਹਲਾ ੫, ੩, ਸਫ਼ਾ ੨੩੬

ਵੇਖੋ **'ਸਮਾਨੈ'** IV-੫੦੫

[ਵੇਖੋ ੭੨੦]

**ਸੁਨਣਾ** : ਸੁਣਦਾ ਹਾਂ। ੯੫੦

**ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥**
**ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥...੧੩ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ** : (ਮੈਂ) ਜੋ ਕੁਝ ਵੇਖਦਾ ਹਾਂ, ਉਹ ਸਾਰਾ ਕੁਝ ਮਾਲਿਕ (ਆਪ) ਹੈ। ਜੋ ਸੁਣਦਾ ਹਾਂ, ਉਹ ਪਰਮੇਸ਼ਰ ਦੀ ਬਾਣੀ ਹੈ।

**ਪੇਖਾ**- ਵੇਖਦਾ ਹਾਂ। **ਬਾਨੀ**- ਬਾਣੀ।

[ਵੇਖੋ ੭੨੦]

**ਸੁਨਣਿ** : ਸੁਣ ਕੇ। ੯੫੧

**ਮ: ੨॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥...॥੨॥**

ਮਾਝ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੪੭

ਵੇਖੋ **'ਅਖੀ'** I-੧੭੭੬

[ਵੇਖੋ ੭੨੦]

**ਸੁਨਣਿ** : ਸੁਣਨ ਨਾਲ। ੯੫੨

**ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥**
**ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥ ੨**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

ਵੇਖੋ **'ਸਾਕਾ'** IV-੧੩੬੮

[ਵੇਖੋ ੭੨੦]

**ਸੁਨਣਿ** : ਸੁਣਨਾ। ੯੫੩

**ਮਹਲਾ ੧ ॥ ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥**
**ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ ॥**
**ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੨੩੯

**ਅਰਥ** : (ਪਰਮੇਸ਼ਰ ਦਾ ਨਾਮ) ਕਹਿਣਾ ਔਖਾ ਹੈ, ਸੁਣਨਾ ਵੀ ਔਖਾ ਹੈ, ਕਹਿ-ਕਹਿ ਕੇ ਵੀ ਸਮਝ ਨਹੀਂ ਆਉਂਦਾ। ਕੁਝ ਲੋਕ ਵਾਰ-ਵਾਰ ਕਥਨ ਕਰਦੇ ਹਨ, ਲਫ਼ਜ਼ (ਵੀ) ਉਚਾਰਨ ਕਰਦੇ ਹਨ (ਭਾਵ ਮੂੰਹ ਤੋਂ ਬੋਲ ਕੇ ਜਪਦੇ ਹਨ), ਦਿਨ-ਰਾਤ (ਸਵਾਸਾਂ ਨੂੰ) ਹੇਠਾਂ-ਉਪਰ ਵੀ ਕਰਦੇ ਹਨ। (ਪਰ) ਜੇ ਕੋਈ (ਉਸ ਦਾ ਦ੍ਰਿਸ਼ਟਮਾਨ ਆਕਾਰ) ਹੋਵੇ, ਤਾਂ ਕੁਝ ਦਿੱਸੇ ਵੀ, (ਉਸ ਦਾ) ਨਾ ਸਾਕਾਰ ਰੂਪ ਅਤੇ ਨਾ (ਕੋਈ) ਵੰਸ਼ ਜਾਪਦਾ ਹੈ।

**ਭਾਖਹਿ**- ਉਚਾਰਨ ਕਰਦੇ ਹਨ। **ਅਰਧ ਉਰਧ**- ਹੇਠਾਂ-ਉਪਰ।

[ਵੇਖੋ ੭੨੦]

**ਸੁਨਣੁ** : ਸੁਣਨਾ। ੯੫੪

**ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਾਚਿ ਸਮਾਣਾ ॥...੨ ॥**

ਮਲਾਰ, ਮਹਲਾ ੫, ੨੦, ਸਫ਼ਾ ੧੨੭੦

**ਅਰਥ** : ਗਾਉਣਾ ਅਤੇ ਸੁਣਨਾ ਸਭ ਤੇਰੀ ਆਗਿਆ (ਅਨੁਸਾਰ ਹੀ ਹੁੰਦਾ) ਹੈ। (ਜੋ ਵਿਅਕਤੀ) ਹੁਕਮ ਨੂੰ ਸਮਝ ਲੈਂਦਾ ਹੈ, ਉਹ ਸੱਚ ਵਿਚ ਲੀਨ ਹੋ ਜਾਂਦਾ ਹੈ।

[ਵੇਖੋ ੭੨੦]

**ਸੁਨਣੇ** : ਸੁਣੀ ਜਾਂਦੀ ਹੈ। ੯੫੫

**ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥**
**ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥ ੧ ॥**

ਭੈਰਉ, ਮਹਲਾ ੪, ੭, ਸਫ਼ਾ ੧੧੩੫

**ਅਰਥ** : ਹੇ ਹਰੀ ! ਤੇਰੀ ਸਤਿਸੰਗਤ ਉਹ ਹੈ, ਜਿਥੇ, ਹੇ ਹਰੀ ! ਪਰਮੇਸ਼ਰ ਦੀ ਵਡਿਆਈ ਸੁਣੀ ਜਾਂਦੀ ਹੈ। ਜਿਨ੍ਹਾਂ ਨੇ ਹਰੀ-ਨਾਮ ਸੁਣਿਆ ਅਤੇ ਮਨ (ਨਾਮ ਵਿਚ) ਭਿੱਜ ਗਿਆ, ਮੈਂ ਉਨ੍ਹਾਂ ਦੇ ਚਰਨਾਂ ਦੀ ਹਰ ਰੋਜ਼ ਸੇਵਾ ਕਰਦਾ ਹਾਂ।

**ਭੀਨਾ**- ਭਿੱਜ ਗਿਆ। **ਸ੍ਰੇਵਹ**- ਸੇਵਾ ਕਰਦਾ ਹਾਂ। **ਚਰਣੇ**- ਚਰਨਾਂ ਦੀ।

[ਵੇਖੋ ੭੨੦]

**ਸੁਨਣੈ** : ਸੁਣਨ ਵਾਸਤੇ। ੯੫੬

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**

ਰਾਮ. (ਅਨੰਦੁ), ਮਹਲਾ ੩, ੩੭, ਸਫ਼ਾ ੯੨੨

ਵੇਖੋ **'ਸ੍ਰਵਣਹੁ'** IV-੮੯੧

[ਵੇਖੋ ੭੨੦]

**ਸੁਨਤ** : ਸੁਣਦਿਆਂ। ੯੫੭

**ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥ ੨ ॥**

ਗਉੜੀ, ਮਹਲਾ ੫, ੧੫੧, ਸਫ਼ਾ ੨੧੨

ਵੇਖੋ **'ਅਗਾਧਿ ਬੋਧ'** II-੧੯੨੪

[ਵੇਖੋ ੭੩੧]

**ਸੁਨਤ** : ਸੁਣਦਾ ਸੀ। ੯੫੮

**ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦

ਵੇਖੋ 'ਸੁਖ (ਆਸਨ)' V-੪੨੨

[ਵੇਖੋ ੭੩੧]

**ਸੁਨਤ** : ਸੁਣਨ ਨਾਲ। ੯੫੯

**ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥ ਕਹਤ ਸੁਨਤ ਕਛੁ ਜੋਗੁ ਨ ਹੋਊ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੫, ਸਫ਼ਾ ੨੫੧

**ਅਰਥ** : ਗਿਆਨੀ ਉਹ ਹੈ, ਜਿਸ ਦੇ (ਹਿਰਦੇ ਵਿਚ) ਉਹੋ (ਪਰਮੇਸ਼ਰ) ਟਿਕਿਆ ਹੋਇਆ ਹੈ। (ਕੇਵਲ) ਕਹਿਣ ਅਤੇ ਸੁਣਨ ਨਾਲ ਕੋਈ (ਪ੍ਰਭੂ ਦਾ) ਮਿਲਾਪ ਨਹੀਂ ਹੋ ਜਾਂਦਾ।

[ਵੇਖੋ ੭੩੧]

**ਸੁਨਤ** : ਸੁਣ ਕੇ। ੯੬੦

**ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥**
**ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥ ੩ ॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

ਵੇਖੋ 'ਅਖਾਧਿ' I-੧੭੬੭

[ਵੇਖੋ ੭੩੧]

**ਸੁਨਤ** : ਸੁਣਦਾ ਹੈਂ। ੯੬੧

**ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥ ੧ ॥ ਰਹਾਉ ॥**

ਆਸਾਵਰੀ, ਮਹਲਾ ੫, ੨੩੨, ਸਫ਼ਾ ੪੧੦

ਵੇਖੋ 'ਓਇ' I-੮੨੨

[ਵੇਖੋ ੭੩੧]

**ਸੁਨਤ** : ਸੁਣਦੀ ਹਾਂ। ੯੬੨

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥**

ਸੋਰਠਿ, ਮਹਲਾ ੫ , ੬੧, ਸਫ਼ਾ ੬੨੪

**ਅਰਥ** : (ਮੈਂ) ਸੁਣਦੀ ਹਾਂ ਕਿ (ਪ੍ਰੀਤਮ ਪ੍ਰਭੂ) ਨੇੜਲੇ ਦੇਸ਼ ਵਿਚ (ਭਾਵ ਹਿਰਦੇ ਵਿਚ ਵਸਦਾ) ਹੈ, (ਪਰ) ਵਿਚਕਾਰ ਮੇਰੀ ਹਉਮੈ ਦੀ ਕੰਧ ਮੌਜੂਦ ਹੈ। (ਭਾਵੇਂ ਮੇਰੇ ਅਤੇ ਉਸ ਦੇ ਵਿਚਕਾਰ) ਭੰਬੀਰੀ ਦੇ ਖੰਭ (ਵਰਗਾ ਹੀ) ਪਰਦਾ ਹੈ, (ਫਿਰ ਵੀ) ਵੇਖੇ ਬਿਨਾ (ਤਾਂ ਪਿਆਰਾ ਬਹੁਤ) ਦੂਰ ਹੀ ਹੈ।

[ਵੇਖੋ ੭੩੧]

**ਸੁਨਤ** : ਸੁਣਨ ਵਾਲੇ। ੯੬੩

**ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥ ੧ ॥**

ਪ੍ਰਭਾਤੀ, ਮਹਲਾ ੪, ੩, ਸਫ਼ਾ ੧੩੩੬

**ਅਰਥ** : ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਦੁਆਰਾ ਪਲ ਭਰ (ਵੀ) ਹਰੀ-ਨਾਮ ਦਾ ਰਸ ਪੀਤਾ ਹੈ, (ਉਹ ਗੁਣ) ਗਾਉਣ ਵਾਲੇ (ਹੋਣ ਜਾਂ) ਸੁਣਨ ਵਾਲੇ, ਦੋਵੇਂ (ਹੀ ਮਾਇਆ ਦੇ ਬੰਧਨਾਂ ਤੋਂ) ਮੁਕਤ ਹੋਏ ਹਨ।

**ਦੋਊ**- ਦੋਵੇਂ। **ਪੀਕ**- ਪੀਤਾ ਹੈ।

[ਵੇਖੋ ੭੩੪]

**ਸੁਨਤਾ** : ਸੁਣਨ ਵਾਲਾ। ੯੬੪

**ਕਥਤਾ ਬਕਤਾ ਸੁਨਤਾ ਸੋਈ ॥**
**ਆਪੁ ਬੀਚਾਰੇ ਸੁ ਗਿਆਨੀ ਹੋਈ ॥ ੧ ॥ ਰਹਾਉ ॥**

ਗਉੜੀ, ਮਹਲਾ ੧, ੪, ਸਫ਼ਾ ੧੫੨

**ਅਰਥ** : ਕਹਿਣ, ਬੋਲਣ ਅਤੇ ਸੁਣਨ ਵਾਲਾ ਉਹੋ (ਅਕਾਲ-ਪੁਰਖ) ਹੈ। (ਜੋ ਮਨੁੱਖ) ਸਵੈ-ਪੜਚੋਲ ਕਰਦਾ ਹੈ, ਉਹ ਗਿਆਨਵਾਨ ਹੋ ਜਾਂਦਾ ਹੈ।

**ਕਥਤਾ ਬਕਤਾ**- ਕਹਿਣ-ਬੋਲਣ ਵਾਲਾ।

[ਵੇਖੋ ੭੩੪]

**ਸੁਨਤਾ** : ਸੁਣ ਰਿਹਾ ਹੈ। ੯੬੫

**ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ ॥**
**ਰੇ ਮਨ ਕਾਇ ਕਹਾ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ ॥ ੧ ॥**

ਬਿਲਾ., ਮਹਲਾ ੪, ੯੪, ਸਫ਼ਾ ੮੨੩

**ਅਰਥ** : (ਹੇ ਪ੍ਰਭੂ !) ਜੋ (ਵਿਚਾਰ) ਸਾਡੇ ਦਿਲਾਂ ਵਿਚ ਹੁੰਦਾ ਹੈ, (ਉਸ ਨੂੰ) ਤੂੰ ਬੋਲੇ ਬਿਨਾ ਹੀ ਸਮਝ ਲੈਂਦਾ ਹੈਂ। ਹੇ ਮਨ ! (ਤੂੰ) ਕਿਉਂ, ਕਦੋਂ ਤੱਕ ਠਗੀਆਂ ਮਾਰੇਂਗਾ, ਜਦੋਂ ਕਿ (ਪਰਮੇਸ਼ਰ ਤੇਰੇ) ਨਾਲ ਹੀ ਰਹਿ ਕੇ ਵੇਖ ਅਤੇ ਸੁਣ ਰਿਹਾ ਹੈ।

**ਅਨਬੋਲੇ**- ਬਿਨਾ ਬੋਲੇ। **ਜੀਅਨ ਮਹਿ**- ਦਿਲਾਂ ਵਿਚ। **ਕਹਾ ਲਉ**- ਕਦੋਂ ਤਕ। **ਡਹਕਹਿ**- ਠਗੀਆਂ ਮਾਰੇਂਗਾ।

[ਵੇਖੋ ੭੩੧]

**ਸੁਨਤਾ** : ਸੁਣ ਸਕਦਾ ਹੈ। ੯੬੬

**ਬਿਨੁ ਜਿਹਵਾ ਕਹਾ ਕੋ ਬਕਤਾ ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥...੨ ॥**

ਭੈਰਉ, ਮਹਲਾ ੫, ੧੯, ਸਫ਼ਾ ੧੧੪੦

**ਅਰਥ** : ਜ਼ੁਬਾਨ ਤੋਂ ਬਿਨਾ ਕੋਈ ਕਿਥੇ ਬੋਲ ਸਕਦਾ ਹੈ ? ਕੰਨਾਂ ਤੋਂ ਬਿਨਾ ਕੋਈ ਕਿਥੇ ਸੁਣ ਸਕਦਾ ਹੈ ?

**ਬਕਤਾ**- ਬੋਲ ਸਕਦਾ। **ਬਿਨੁ ਸ੍ਰਵਨਾ**- ਕੰਨਾਂ ਤੋਂ ਬਿਨਾ।

[ਵੇਖੋ ੭੩੧]

**ਸੁੰਨਤਿ** : ਰਸੂਲ ਦੀ ਮਰਯਾਦਾ, ਖ਼ਤਨਾ। ੯੬੭

**ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੦

ਵੇਖੋ **'ਸਰਮ'** IV-੮੬੭

**ਸੁੰਨਤ** : ਅਰਬੀ ਭਾਸ਼ਾ ਦੇ ਸ਼ਬਦ 'ਸੁੰਨਤ' ਦੇ ਅਰਥ ਨਿਯਮ, ਕਾਇਦਾ, ਪੱਧਤੀ, ਤਰੀਕਾ, ਮਾਰਗ, ਰਸਤਾ ਪ੍ਰਕ੍ਰਿਤੀ, ਫ਼ਿਤਰਤ, ਸੁਭਾਅ, ਖ਼ਤਨਾ, ਉਹ ਕੰਮ ਜੋ ਪੈਗ਼ੰਬਰ ਸਾਹਿਬ ਨੇ ਕੀਤਾ ਹੋਵੇ ਆਦਿ ਕੀਤੇ ਜਾਂਦੇ ਹਨ। ਇਸਲਾਮ ਵਿਚ ਇਹ ਸ਼ਬਦ ਇਸਲਾਮਿਕ ਜੀਵਨ-ਵਿਧੀ ਵਾਸਤੇ ਆਇਆ ਹੈ। ਵਾਸਤਵ ਵਿਚ 'ਸੁੰਨਤ' ਉਹ ਇਸਲਾਮੀ ਜੀਵਨ-ਸ਼ੈਲੀ ਹੈ, ਜਿਸ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਆਪ ਦਰਸਾਇਆ ਸੀ। ਇਸ ਜੀਵਨ-ਸ਼ੈਲੀ ਦਾ ਮੂਲ-ਆਧਾਰ ਹਜ਼ਰਤ ਮੁਹੰਮਦ ਸਾਹਿਬ ਦੇ ਉਹ ਕਥਨ ਜਾਂ ਜੀਵਨ-ਕਥਾਵਾਂ ਹਨ, ਜੋ 'ਹਦੀਸ' ਵਿਚ ਸੰਗ੍ਰਹਿਤ ਹਨ। 'ਸੁੰਨਤ' ਦੇ ਮਹਤਵ ਸੰਬੰਧੀ ਮੁਸਲਮਾਨ ਧਰਮ-ਸ਼ਾਸਤ੍ਰੀਆਂ ਦੀ ਮਾਨਤਾ ਹੈ ਕਿ ਕਿਤਾਬ (ਭਾਵ ਕੁਰਾਨ) ਨੂੰ 'ਸੁੰਨਤ' ਦੀ ਉਸ ਤੋਂ ਕਿਤੇ ਜ਼ਿਆਦਾ ਜ਼ਰੂਰਤ ਹੈ, ਜਿਤਨੀ ਕਿ 'ਸੁੰਨਤ' ਨੂੰ ਕਿਤਾਬ ਦੀ।' ਕਈ ਸਥਾਨਾਂ ਤੇ ਕੁਰਾਨ ਦੇ ਦੋ ਕਥਨਾਂ ਵਿਚ ਵਿਰੋਧਾਭਾਸ ਨਜ਼ਰ ਆ ਸਕਦਾ ਹੈ, ਜਿਨ੍ਹਾਂ ਵਿਚੋਂ ਉਚਿਤ ਅਤੇ ਅਨੁਚਿਤ ਦਾ ਨਿਰਣੈ 'ਹਦੀਸ' ਦੁਆਰਾ ਕੀਤਾ ਜਾਂਦਾ ਹੈ।

ਇਸਲਾਮ ਵਿਚ 'ਸੁੰਨਤ' ਨੂੰ ਕੁਰਾਨ ਦੀ ਵਿਆਖਿਆ ਜਾਂ ਟੀਕਾ ਦਾ ਦਰਜਾ ਪ੍ਰਾਪਤ ਹੈ। ਉਦਾਹਰਣਾਰਥ ਕੁਰਾਨ ਵਿਚ ਹੁਕਮ ਦਿੱਤਾ ਗਿਆ ਹੈ ਕਿ "ਨਮਾਜ਼ ਦੇ ਲਈ ਉਠੋ, ਤਾਂ ਆਪਣਾ ਮੂੰਹ ਅਤੇ ਕੂਹਣੀਆਂ ਤਕ ਹੱਥ ਧੋ ਲਿਆ ਕਰੋ ਅਤੇ ਆਪਣੇ ਸਿਰਾਂ ਨੂੰ ਸਾਫ਼ ਕਰ ਲਓ ਅਤੇ ਗਿੱਟਿਆਂ ਤਕ ਆਪਣੇ ਪੈਰ (ਧੋ ਲਿਆ ਕਰੋ। ਅਲ-ਮਾਇਦਾ : ੬।)" ਹਜ਼ਰਤ ਮੁਹੰਮਦ ਸਾਹਿਬ ਨੇ ਇਸ ਕਥਨ ਨੂੰ ਹੋਰ ਸਪਸ਼ਟ ਕਰਦਿਆਂ ਕਿਹਾ "ਮੂੰਹ ਧੋਣ ਵਿਚ ਕੁਰਲੀ ਕਰਨਾ ਅਤੇ ਨੱਕ ਸਾਫ਼ ਕਰਨਾ ਭੀ ਸ਼ਾਮਿਲ ਹੈ ਅਤੇ ਸਿਰ ਨੂੰ ਸਾਫ਼ ਕਰਦਿਆਂ ਕੰਨ ਭੀ ਸਾਫ਼ ਕਰਨੇ ਚਾਹੀਦੇ ਹਨ, ਕਿਉਂਕਿ ਇਹ ਵੀ ਸਿਰ ਦੇ ਅੰਗ ਹਨ। ਪੈਰ ਵਿਚ ਜੁਤੀਆਂ ਹੋਣ ਤਾਂ ਝਾੜ ਕੇ ਸਾਫ਼ ਕਰ ਲਓ, ਨਹੀਂ ਤਾਂ ਪੈਰ ਧੋਣੇ ਚਾਹੀਦੇ ਹਨ।" ਉਨ੍ਹਾਂ ਇਹ ਵੀ ਸਮਝਾਇਆ ਕਿ ਕਿਨ੍ਹਾਂ ਪਰਿਸਥਿਤੀਆਂ ਵਿਚ 'ਵਜ਼ੂ' ਭੰਗ ਹੋ ਜਾਂਦਾ ਹੈ ਅਤੇ ਕਿਨ੍ਹਾਂ ਵਿਚ ਨਹੀਂ। 'ਸੁੰਨਤ' ਤੋਂ ਹੀ ਨਮਾਜ਼ ਦਾ ਸਮਾਂ, ਰੂਪ, ਅੰਗ, ਸਾਮੂਹਿਕ ਰੂਪ ਵਿਚ ਨਮਾਜ਼ ਪੜ੍ਹਨ ਦਾ ਤਰੀਕਾ ਅਤੇ ਨਮਾਜ਼ ਨਾਲ ਸੰਬੰਧਿਤ ਗੱਲਾਂ ਦਾ ਪਤਾ ਲਗਦਾ ਹੈ। ਇਸੇ ਤਰ੍ਹਾਂ ਰੋਜ਼ਾ, ਹੱਜ, ਜ਼ਕਾਤ ਆਦਿ ਸੰਬੰਧੀ ਨਿਯਮਾਵਲੀ ਦਾ ਪੂਰਣ ਵਿਵਰਣ ਵੀ 'ਸੁੰਨਤ' ਤੋਂ ਸਪਸ਼ਟ ਹੁੰਦਾ ਹੈ। ਵਾਸਤਵ ਵਿਚ 'ਕੁਰਾਨ' ਰਾਹੀਂ ਜੋ ਕਰਮ ਕਰਨ ਵਾਸਤੇ ਮੁਸਲਮਾਨ ਨੂੰ ਹੁਕਮ ਕੀਤਾ ਗਿਆ ਹੈ, ਉਸ ਕਰਮ ਦੇ ਮਹਤਵ ਅਤੇ ਨਿਰਦੋਸ਼ ਵਿਧੀ ਦਾ ਖ਼ੁਲਾਸਾ 'ਸੁੰਨਤ' ਰਾਹੀਂ ਪ੍ਰਾਪਤ ਹੁੰਦਾ ਹੈ। 'ਸੁੰਨਤ' ਦੇ ਨਿਯਮ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ- ੧. ਜੋ ਕੁਝ ਹਜ਼ਰਤ ਮੁਹੰਮਦ ਸਾਹਿਬ ਨੇ ਆਪ ਕੀਤਾ। ੨. ਜੋ ਕੁਝ ਕਰਨ ਵਾਸਤੇ ਉਨਾਂ ਨੇ ਹੁਕਮ ਕੀਤਾ। ੩. ਜੋ ਕੁਝ ਮੁਹੰਮਦ ਸਾਹਿਬ ਦੀ ਹਾਜ਼ਰੀ ਵਿਚ ਕਿਹਾ ਜਾਂ ਕੀਤਾ ਗਿਆ ਅਤੇ ਉਨ੍ਹਾਂ ਨੇ ਉਸ ਦੀ ਮਨਾਹੀ ਨਾ ਕੀਤੀ। *(ਸੁੰਨਤ ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ 'ਸਰਾ' II-੯੨੦)।*

ਗੁਰੂ ਗ੍ਰੰਥ ਸਾਹਿਬ ਵਿਚ 'ਸੁੰਨਤ' ਸ਼ਬਦ 'ਸ਼ਰੀਅਤ' ਦੇ ਅਰਥ ਵਿਚ ਨਹੀਂ ਆਇਆ, ਬਲਕਿ 'ਸ਼ਰੀਅਤ' ਦੇ ਇਕ ਅੰਗ 'ਖ਼ਤਨੇ' ਵਾਸਤੇ ਹੀ ਵਰਤਿਆ ਗਿਆ ਹੈ। ਇਸ ਪ੍ਰਥਾ ਅਨੁਸਾਰ ਪੁਰੁਸ਼-ਲਿੰਗ ਦੇ ਅਗਲੇ ਹਿੱਸੇ ਦਾ ਮਾਸ ਕੱਟ ਦਿੱਤਾ ਜਾਂਦਾ ਹੈ। ਇਸਲਾਮ ਵਿਚ ਇਹ ਮਰਯਾਦਾ ਯਹੂਦੀ ਧਰਮ ਤੋਂ ਆਈ ਕਹੀ ਜਾ ਸਕਦੀ ਹੈ। ਪੁਰਾਣੇ ਵਕਤ ਵਿਚ ਇਹ ਰੀਤ ਇਸਤ੍ਰੀ ਅਤੇ ਪੁਰਸ਼ ਦੋਹਾਂ ਵਿਚ ਵਿਦਮਾਨ ਸੀ, ਜੋ ਅਜੇ ਵੀ ਕੁਝ ਖਿਤਿਆਂ ਵਿਚ ਪ੍ਰਚਲਿਤ ਹੈ। ਹਜ਼ਰਤ ਮੁਹੰਮਦ ਸਾਹਿਬ ਦਾ ਇਹ ਕਥਨ ਵੀ ਧਿਆਨ ਦੇਣ ਯੋਗ ਹੈ ਕਿ "ਖ਼ਤਨਾ ਪੁਰਖਾਂ ਵਾਸਤੇ 'ਸੁੰਨਤ' ਹੈ ਅਤੇ ਇਸਤ੍ਰੀਆਂ ਵਾਸਤੇ ਗੌਰਵ ਦੀ ਗੱਲ ਹੈ।" ਸਾਮੀ ਧਰਮਾਂ ਵਿਚ ਇਸ ਪ੍ਰਥਾ ਦਾ ਪ੍ਰਚਲਨ ਕਾਫ਼ੀ ਪੁਰਾਣਾ ਹੈ। 'ਪੁਰਾਣੇ ਨੇਮ' ਤੋਂ ਅਜਿਹੇ ਸੰਕੇਤ ਮਿਲਦੇ ਹਨ, ਕਿ ਇਹ ਪ੍ਰਥਾ ਪੱਥਰ-ਯੁਗ ਤੋਂ ਚਲੀ ਆ ਰਹੀ ਹੈ। ਵਾਸਤਵ ਵਿਚ 'ਖ਼ਤਨਾ' ਰੱਬ ਅਤੇ ਮਨੁੱਖ ਵਿਚ ਉਸ ਅਨੁਬੰਧ ਦੀ ਪਰਿਪਾਲਣਾ ਸੰਬੰਧੀ ਵਚਨਬੱਧਤਾ ਦੀ ਨਿਸ਼ਾਨੀ ਹੈ, ਜਿਸ ਅਨੁਸਾਰ ਮਨੁੱਖ ਨੇ ਬਹੁਦੇਵਵਾਦ ਦਾ ਤਿਆਗ ਕਰ ਕੇ ਕੇਵਲ ਇਕ ਰੱਬ ਵਿਚ ਨਿਸ਼ਚਾ ਰਖਣਾ ਹੈ। ਇਸ ਦਾ ਉਦਗਮ ਸਥਾਨ ਅਰਬ ਦੀ ਧਰਤੀ ਹੀ ਮੰਨਿਆ ਜਾਂਦਾ ਹੈ।

'ਹੇਰੋਦੋਤਸ' ਦੱਸਦਾ ਹੈ ਕਿ ਇਹ ਰੀਤ ਫਿਨੀਸ਼ੀਅਨ ਅਤੇ ਸੀਰੀਅਨ ਲੋਕਾਂ ਵਿਚ ਪ੍ਰਚਲਿਤ ਸੀ। ਸਾਬੀ ਲੋਕਾਂ ਵਿਚ ਵੀ ਇਸ ਦੇ ਪ੍ਰਚਲਨ ਦੇ ਸਬੂਤ ਮਿਲਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਪੁਰਾਣੇ ਸਮੇਂ ਵਿਚ ਕੁਝ ਸਮਾਜਾਂ ਵਿਚ ਵਿਆਹ ਸਮੇਂ ਪੁਰਸ਼ ਦਾ 'ਖ਼ਤਨਾ' ਕਰਨ ਦੀ ਪ੍ਰਥਾ ਸੀ। 'ਖ਼ਤਨਾ' ਕਿਸ ਉਮਰ ਵਿਚ ਕੀਤਾ ਜਾਵੇ ? ਇਸ ਸੰਬੰਧੀ ਵੀ ਵਖ-ਵਖ ਸਮਾਜਾਂ ਵਿਚ ਵਖ-ਵਖ ਧਾਰਨਾਵਾਂ ਪ੍ਰਵਾਹਿਤ ਰਹੀਆਂ ਹਨ। ਹਜ਼ਰਤ ਅਬਰਾਹਮ ਦੇ ਵਡੇ ਲੜਕੇ ਇਸਮਾਈਲ ਦਾ 'ਖ਼ਤਨਾ' ੧੩ ਸਾਲ ਦੀ ਉਮਰ ਵਿਚ ਕੀਤਾ ਗਿਆ ਸੀ, ਪਰ ਉਸ ਦੇ ਛੋਟੇ ਪੁੱਤਰ ਇਸਹਾਕ ਦਾ 'ਖ਼ਤਨਾ' ਅੱਠ ਦਿਨ ਦੀ ਉਮਰ ਵਿਚ ਕੀਤਾ ਗਿਆ ਸੀ। ਯਹੂਦੀਆਂ ਤੋਂ ਇਲਾਵਾ ਹੋਰ ਪੁਰਾਣੇ ਸਾਮੀ ਲੋਕਾਂ ਵਿਚ 'ਖ਼ਤਨੇ' ਦੀ ਵਿਧੀ ਸੰਬੰਧੀ ਕੋਈ ਜਾਣਕਾਰੀ ਉਪਲਬਧ ਨਹੀਂ ਹੈ। ਪਹਿਲਾਂ ਪਹਿਲ ਬੱਚੇ ਦਾ 'ਖ਼ਤਨਾ' ਉਸ ਦੀ ਮਾਂ ਦੁਆਰਾ ਕੀਤਾ ਜਾਂਦਾ ਸੀ, ਪਰ ਬਾਅਦ ਵਿਚ 'ਖ਼ਤਨਾ' ਬੱਚੇ ਦਾ ਪਿਤਾ ਕਰਦਾ ਸੀ। ਮਗਰੋਂ ਆ ਕੇ ਵਿਸ਼ੇਸ਼ ਸਿਖਿਅਤ ਲੋਕ ਹੀ 'ਖ਼ਤਨਾ' ਕਰਦੇ ਸਨ, ਜੇ ਧਰਮ-ਵਿਸ਼ੇਸ਼ ਦਾ ਕੋਈ ਵਿਸ਼ੇਸ਼ੱਗ ਨਾ ਮਿਲਦਾ ਤਾਂ ਦੂਜੇ ਧਰਮ ਦੇ ਵਿਸ਼ੇਸ਼ੱਗ ਤੋਂ ਵੀ 'ਖ਼ਤਨਾ' ਕਰਵਾ ਲਿਆ ਜਾਂਦਾ ਸੀ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਿਹਨਤ ਕਰਨ ਨੂੰ ਹੀ ਅਸਲ 'ਸੁੰਨਤ' ਦੱਸਿਆ ਹੈ। ਕਬੀਰ ਜੀ ਕਹਿੰਦੇ ਹਨ ਕਿ ਜੇ ਸਿਰਫ਼ 'ਖ਼ਤਨਾ' ਕਰਨ ਨਾਲ ਮੁਸਲਮਾਨ ਬਣੀਦਾ ਹੈ, ਤਾਂ ਇਸਤ੍ਰੀ ਦਾ 'ਖ਼ਤਨਾ' ਕਿਵੇਂ ਹੋਵੇਗਾ ? ਜੋ ਰੀਤ ਇਸਤ੍ਰੀ ਰੂਪ ਅੱਧਾ ਸਮਾਜ ਧਰਮ ਤੋਂ ਬਾਹਰ ਹੀ ਛਡ ਦੇਵੇ, ਉਸ ਨੂੰ ਧਾਰਨ ਕਰਨ ਦਾ ਕੀ ਲਾਭ ਹੈ-

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥ ੩ ॥**

ਆਸਾ, ਕਬੀਰ, ੮, ਸਫ਼ਾ ੪੭੭

**ਸੁੰਨਤਿ** : ਖ਼ਤਨਾ। ੯੬੮

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥ ੨ ॥**

ਆਸਾ, ਕਬੀਰ, ੮, ਸਫ਼ਾ ੪੭੭

ਵੇਖੋ 'ਆਪਨ' III-੫੩੨

[ਵੇਖੋ ੯੬੭]

**ਸੁਨੰਤਿ** : ਸੁਣਦੇ ਹਨ। ੯੬੯

**ਸਲੋਕ ॥ ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥**
**ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥**
ਜੈਤ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੭੦੯
ਵੇਖੋ '**ਸ੍ਰਵਣੰ**' IV-੮੮੮

[ਵੇਖੋ ੭੩੧]

**ਸੁਨਤੇ** : ਸੁਣਦੇ ਹਨ। ੯੭੦

**ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥**
ਗਉੜੀ (ਬਾ. ਅ.), ਮਹਲਾ ੫, ਪਉੜੀ ੪੬, ਸਫ਼ਾ ੨੫੯

**ਅਰਥ** : ਉਨ੍ਹਾਂ ਦੇ ਮਨ ਤੋਂ ਵੈਰ-ਵਿਰੋਧ ਮਿਟ ਜਾਂਦਾ ਹੈ, ਜੋ ਗੁਰੂ ਦੇ ਸਨਮੁਖ ਹੋ ਕੇ ਕੀਰਤਨ ਸੁਣਦੇ ਹਨ।
[ਵੇਖੋ ੭੩੧]

**ਸੁਨਤੇ** : ਸੁਣਨ ਵਾਲੇ। ੯੭੧

**ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥**
**ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥**
ਫੁਨਹੇ, ਮਹਲਾ ੫, ੮, ਸਫ਼ਾ ੧੩੬੨

**ਅਰਥ** : ਪਰਮੇਸ਼ਰ ਦੇ ਗੁਣਾਂ ਨੂੰ ਯਾਦ ਕਰਦਿਆਂ (ਮਨੁੱਖ) ਪਵਿੱਤਰ ਹੋ ਜਾਂਦਾ ਹੈ ਅਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ। ਹਾਂ ਹਰੀ ਜੀ ! (ਪਰਮੇਸ਼ਰ ਦਾ ਨਾਮ) ਸੁਣਨ ਵਾਲੇ ਪਰਮ-ਪਵਿੱਤਰ ਹੋ ਜਾਂਦੇ ਹਨ, (ਉਹ) ਅਕਾਲ-ਪੁਰਖ ਦਾ ਵਿਚਾਰ ਕਰਦੇ ਹਨ।
**ਰਮਤ**- ਯਾਦ ਕਰਦਿਆਂ। **ਤਾਰਈ**- ਤਾਰਦਾ ਹੈ। **ਪੁਨੀਤ**- ਪਰਮ-ਪਵਿੱਤਰ। **ਬੀਚਾਰਈ**- ਵਿਚਾਰਦੇ ਹਨ।
[ਵੇਖੋ ੭੩੪]

**ਸੁਨਤੇ** : ਸੁਣ ਕੇ। ੯੭੨

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥**
**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ**
**ਕਹਹੁ ਸੁਹਾਗਨਿ ਸਹੀਅਉ ॥ ੧ ॥ ਰਹਾਉ ॥**
ਜੈਤ., ਮਹਲਾ ੫, ੨, ਸਫ਼ਾ ੭੦੦
ਵੇਖੋ '**ਸਹੀਅਉ**' III-੧੯੩੦

[ਵੇਖੋ ੭੩੧]

**ਸੁਨਤੈ** : ਸੁਣਨ ਵਾਲੇ ਨੇ। ੯੭੩

**ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥..੪ ॥**
ਰਾਮ., ਕਬੀਰ, ੧੦, ਸਫ਼ਾ ੯੭੨

**ਅਰਥ** : ਕਹਿਣ ਵਾਲੇ (ਸਤਿਗੁਰੂ) ਨੇ ਬੋਲ ਕੇ ਸ਼ਬਦ ਸੁਣਾ ਦਿੱਤਾ। ਸੁਣਨ ਵਾਲੇ (ਸਿੱਖ) ਨੇ ਸੁਣ ਕੇ ਮਨ ਵਿਚ ਵਸਾ ਲਿਆ।
**ਬਕਤੈ**- ਵਕਤਾ ਨੇ, ਕਹਿਣ ਵਾਲੇ ਨੇ। **ਬਕਿ**- ਬੋਲ ਕੇ।
[ਵੇਖੋ ੭੩੪]

**ਸੁਨਤੋ** : ਸੁਣਦਾ। ੯੭੪

**ਜਤ ਕਤ ਦੇਖਉ ਤਤ ਤਤ ਤੁਮ ਹੀ**
**ਮੋਹਿ ਇਹੁ ਬਿਸੁਆਸੁ ਹੋਇ ਆਇਓ ॥**
**ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥ ੧ ॥**
ਗਉੜੀ, ਮਹਲਾ ੫, ੧੨੩, ਸਫ਼ਾ ੨੦੫

**ਅਰਥ** : (ਹੇ ਅਕਾਲ-ਪੁਰਖ !) ਮੈਨੂੰ ਇਹ ਵਿਸ਼ਵਾਸ ਹੋ ਗਿਆ ਹੈ, ਕਿ ਜਿਥੇ ਕਿਤੇ ਵੀ ਵੇਖਦਾ ਹਾਂ, ਉਥੇ-ਉਥੇ ਤੈਨੂੰ ਹੀ (ਵਿਆਪਕ) ਵੇਖਦਾ ਹਾਂ। ਜਦੋਂ ਪਰਮਾਤਮਾ (ਆਪ) ਸੁਣਦਾ ਹੈ, (ਤਾਂ ਫਿਰ ਮੈਂ) ਹੋਰ ਕਿਸ ਕੋਲ ਆਪਣੀ ਪ੍ਰਾਰਥਨਾ, ਬੇਨਤੀ ਕਰਾਂ।
**ਜਤ ਕਤ**- ਜਿਥੇ ਕਿਤੇ। **ਤਤ ਤਤ**- ਉਥੇ-ਉਥੇ। **ਬਿਸੁਆਸੁ**- ਵਿਸ਼ਵਾਸ।
[ਵੇਖੋ ੭੩੪]

**ਸੁਨਤੋ** : ਸੁਣਨ ਵਾਲਾ। ੯੭੫

**ਸੁਨਤੋ ਕਰਤਾ ਪੇਖਤ ਕਰਤਾ ॥**
**ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥... ੧ ॥**
ਗੋਂਡ, ਮਹਲਾ ੫, ੧, ਸਫ਼ਾ ੮੬੨

**ਅਰਥ** : ਕਰਣਹਾਰ ਸੁਣਨ ਵਾਲਾ ਹੈ, (ਉਹੋ) ਕਰਤਾਰ ਵੇਖਣ ਵਾਲਾ ਹੈ। ਪਰਮਾਤਮਾ ਅਦ੍ਰਿਸ਼ਟ ਹੈ, (ਉਹ) ਕਰਤਾਰ (ਰਚਨਾ ਵਿਚ) ਦ੍ਰਿਸ਼ਟਮਾਨ ਹੈ।
[ਵੇਖੋ ੭੩੪]

**ਸੁਨਥਈ** : ਸੁਣਿਆ ਜਾਂਦਾ ਹੈ। ੯੭੬

**ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ ॥**
**ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ ॥ ੧ ॥ ਰਹਾਉ ॥**
ਕਲਿ., ਮਹਲਾ ੪, ੪, ਸਫ਼ਾ ੧੩੨੦

**ਅਰਥ** : ਹੇ ਮੇਰੇ ਮਨ ! (ਉਸ) ਪਰਮਾਤਮਾ ਦੇ ਗੁਣ ਉਚਾਰਨ ਕਰ, (ਜੋ) ਅਕਥ ਸੁਣਿਆ ਜਾਂਦਾ ਹੈ (ਅਰਥਾਤ ਜੋ ਕਥਨ ਕਰਨ ਦੀ ਸੀਮਾ ਤੋਂ ਪਰੇ ਹੈ । ਜੋ) ਧਰਮ, ਅਰਥ, ਕਾਮ, ਮੋਖ (ਚਾਰ ਪਦਾਰਥ) ਹਨ, (ਉਹ) ਸਾਰੇ ਸੇਵਕ ਦੇ ਪਿਛੇ ਲਗੇ ਫਿਰਦੇ ਹਨ।
**ਜਨ**- ਸੇਵਕ ਦੇ। **ਪੀਛੈ ਲਗਿ**- ਪਿਛੇ ਲਗੇ। **ਫਿਰਥਈ**- ਫਿਰਦੇ ਹਨ।
[ਵੇਖੋ ੭੩੪]

**ਸੁਨਨ** : ਸੁਣਨ ਦੀ ਕ੍ਰਿਆ। ੯੭੭

**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥ ...੫ ॥**
ਗਉੜੀ (ਸੁਖ)., ਮਹਲਾ ੫, ੧੬, ਸਫ਼ਾ ੨੮੪

**ਅਰਥ** : ਸਮ੍ਰਿਤੀਆਂ, ਵੇਦ ਅਤੇ ਪੁਰਾਣ ਨਾਮ ਉਤੇ ਹੀ ਆਧਾਰਿਤ ਹਨ। ਨਾਮ ਦੇ ਆਸਰੇ ਹੀ ਗਿਆਨ ਅਤੇ ਧਿਆਨ ਦੀਆਂ ਗੱਲਾਂ ਸੁਣਨਾ ਹੈ।
[ਵੇਖੋ ੭੭੦]

**ਸੁਨਨ** : ਸੁਣਨ ਲਈ। ੯੭੮

**(ਸਲੋਕ) ॥ ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥**
**ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥**
ਜੈਤ. (ਵਾਰ), ਮਹਲਾ ੫, ਪਉੜੀ ੧, ਸਫ਼ਾ ੭੦੬
ਵੇਖੋ **'ਸਰਬਤ੍ਰ'** IV-੮੪੭
[ਵੇਖੋ ੭੭੦]

**ਸੁਨਨ** : ਸੁਣਨ ਵਾਲੇ। ੯੭੯

**ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥**
**ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥ ੨ ॥**
ਸਾਰਗ, ਮਹਲਾ ੫, ੫੫, ਸਫ਼ਾ ੧੨੧੫
**ਅਰਥ** : (ਉਹ) ਸਥਾਨ ਪਵਿੱਤਰ ਹੈ (ਜਿਥੇ ਨਾਮ ਜਪਿਆ ਜਾਂਦਾ ਹੈ), (ਨਾਮ ਨੂੰ) ਮੰਨਣ ਵਾਲੇ ਪਵਿੱਤਰ ਹਨ, ਕਹਿਣ ਅਤੇ ਸੁਣਨ ਵਾਲੇ (ਵੀ) ਪਵਿੱਤਰ ਹਨ। ਨਾਨਕ (ਆਖਦਾ ਹੈ ਕਿ) ਉਹ ਘਰ ਪਵਿੱਤਰ ਹੈ, ਜਿਸ ਵਿਚ (ਹੇ ਪ੍ਰਭੂ !) ਤੇਰੇ ਸੰਤ ਰਹਿੰਦੇ ਹਨ।
[ਵੇਖੋ ੭੭੦]

**ਸੁਨਨੈਹਾਰਾ** : ਸੁਣਨ ਵਾਲਾ। ੯੮੦

**ਜਹ ਆਪਨ ਆਪੁ ਆਪਿ ਪਤੀਆਰਾ ॥**
**ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥...੬ ॥**
ਗਉੜੀ (ਸੁਖ)., ਮਹਲਾ ੫, ੨੧, ਸਫ਼ਾ ੨੯੧
**ਅਰਥ** : ਜਦੋਂ (ਪਰਮੇਸ਼ਰ) ਆਪਣੇ ਆਪ ਉਤੇ ਵਿਸ਼ਵਾਸ ਕਰਨ ਵਾਲਾ ਆਪ ਹੀ ਸੀ, ਤਦੋਂ ਕੌਣ (ਉਸ ਦਾ) ਵਰਣਨ ਕਰਦਾ ਸੀ ਅਤੇ ਕੌਣ ਸੁਣਨ ਵਾਲਾ ਸੀ ?
**ਪਤੀਆਰਾ**- ਵਿਸ਼ਵਾਸ ਕਰਨ ਵਾਲਾ।
**ਨੋਟ** : 'ਸੁਨਨੈਹਾਰਾ' ਪਦ 'ਸੁਨਨੈ' ਨਾਲ 'ਹਾਰਾ' ਪ੍ਰਤਯਯ ਲਗਣ ਤੋਂ ਬਣਿਆ ਹੈ। 'ਸੁਨਨੈ' ਦਾ ਅਰਥ 'ਸ੍ਰਵਣ ਕਰਨਾ' ਹੈ ਅਤੇ 'ਹਾਰਾ' ਸ਼ਬਦ ਦਾ ਅਰਥ 'ਵਾਲਾ' ਹੈ। ਇੰਞ ਸਮੁਚੇ ਪਦ ਦਾ ਅਰਥ 'ਸੁਣਨ ਵਾਲਾ' ਹੋ ਗਿਆ ਹੈ।

**ਸੁਨਨੈਹਾਰੁ** : ਸੁਣਨ ਵਾਲਾ। ੯੮੧

**ਆਪਿ ਕਥੈ ਆਪਿ ਸੁਨਨੈਹਾਰੁ ॥**
**ਆਪਹਿ ਏਕੁ ਆਪਿ ਬਿਸਥਾਰੁ ॥...੧ ॥**
ਗਉੜੀ (ਸੁਖ)., ਮਹਲਾ ੫, ੨੨, ਸਫ਼ਾ ੨੯੨
**ਅਰਥ** : (ਸਭ ਜੀਵਾਂ ਵਿਚ ਵਸਣ ਕਾਰਨ ਪ੍ਰਭੂ) ਆਪ ਕਥਨ ਕਰਦਾ ਹੈ ਅਤੇ ਆਪ ਹੀ ਸੁਣਨ ਵਾਲਾ ਹੈ। (ਉਹ) ਆਪ ਹੀ (ਨਿਰਾਕਾਰ ਰੂਪ ਵਿਚ) ਇਕ ਹੈ ਅਤੇ ਆਪ ਹੀ (ਸਥੂਲਤਾ ਦਾ) ਵਿਸਤਾਰ ਹੈ।
[ਵੇਖੋ ੯੮੦]

**ਸੁਨਾਂ** : ਸੁਣਿਆ ਕਰ। ੯੮੨

**ਪਾਰਬ੍ਰਹਮ ਕਉ ਸਿਮਰਹੁ ਮਨਾਂ ॥**
**ਗੁਰਮੁਖਿ ਨਾਨਕ ਹਰਿ ਜਸੁ ਸੁਨਾਂ ॥ ੨ ॥**
ਕਾਨੜਾ, ਮਹਲਾ ੫, ੨੮, ਸਫ਼ਾ ੧੩੦੩
**ਅਰਥ** : ਹੇ ਮਨ ! ਬੇਅੰਤ ਪ੍ਰਭੂ ਨੂੰ ਯਾਦ ਕਰਦਾ ਰਹੁ। ਨਾਨਕ (ਆਖਦਾ ਹੈ ਕਿ) ਗੁਰੂ ਦੇ ਉਪਦੇਸ਼ ਦੁਆਰਾ ਅਕਾਲ-ਪੁਰਖ ਦਾ ਨਾਮ ਸੁਣਿਆ ਕਰ।
[ਵੇਖੋ ੭੭੦]

**ਸੁਨਾ** : ਸੁਣਦਾ ਹੈ। ੯੮੩

**ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥...੬ ॥**
ਗਉੜੀ (ਸੁਖ)., ਮਹਲਾ ੫, ੨੩, ਸਫ਼ਾ ੨੯੪
**ਅਰਥ** : ਸਾਰਾ ਸਥੂਲ ਪਦਾਰਥ ਜਿਸ ਦਾ ਸਰੀਰ ਹੈ, (ਉਹ ਪ੍ਰਭੂ) ਆਪਣਾ ਜਸ ਆਪ ਹੀ ਸੁਣਦਾ ਹੈ।
[ਵੇਖੋ ੭੭੦]

**ਸੁਨਾ** : ਸੁਣਿਆ ਹੈ। ੯੮੪

**ਸੁਖ ਸਹਜ ਆਨੰਦੁ ਘਨਾ ॥**
**ਗੁਰ ਸੇਵਾ ਤੇ ਭਏ ਮਨ ਨਿਰਮਲ**
**ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥ ੧ ॥ ਰਹਾਉ ॥**
ਆਸਾ, ਮਹਲਾ ੫, ੬੬, ਸਫ਼ਾ ੩੮੭
**ਅਰਥ** : (ਜਿਨ੍ਹਾਂ ਨੇ) ਪ੍ਰਭੂ ਦਾ ਨਾਮ ਵਾਰ-ਵਾਰ ਸੁਣਿਆ ਹੈ, (ਉਨ੍ਹਾਂ ਨੂੰ) ਸੁਖ, ਅਡੋਲਤਾ ਅਤੇ ਬਹੁਤ ਆਨੰਦ (ਪ੍ਰਾਪਤ ਹੋਇਆ ਹੈ), ਗੁਰੂ ਦੀ ਸੇਵਾ ਦੁਆਰਾ ਉਨ੍ਹਾਂ ਦੇ ਮਨ ਮੈਲ-ਮੁਕਤ ਹੋ ਗਏ ਹਨ।
[ਵੇਖੋ ੭੭੦]

**ਸੁਨਾਇ** : ਸੁਣਾ ਕੇ। ੯੮੫

**ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥ ੧ ॥**
ਆਸਾ (ਬਿਰ.), ਮਹਲਾ ੫, ੩, ਸਫ਼ਾ ੪੩੨
**ਅਰਥ** : ਹੇ ਪ੍ਰਭੂ ! ਤੁਸੀਂ ਮੈਨੂੰ ਹਰ ਤਰੀਕੇ ਨਾਲ ਜਾਣਦੇ ਹੋ, (ਮੈਂ) ਕਿਸ ਕੋਲ ਸੁਣਾ ਕੇ ਆਖਾਂ।
[ਵੇਖੋ ੭੭੦]

**ਸੁਨਾਇਓ** : ਸੁਣਾਇਆ ਹੈ। ੯੮੬

**ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ**
**ਜਿਨਿ ਹਰਿ ਹਰਿ ਨਾਮੁ ਸੁਨਾਇਓ ॥....੧ ॥**

ਬੈਰਾੜੀ, ਮਹਲਾ ੪, ੨, ਸਫ਼ਾ ੭੧੯

**ਅਰਥ** : ਮੈਂ ਉਸ ਵਿਅਕਤੀ ਨੂੰ ਆਪਣਾ ਮਨ ਅਤੇ ਸਰੀਰ ਅਰਪਨ ਕਰ ਦੇਵਾਂ, ਜਿਸ ਨੇ (ਮੈਨੂੰ) ਹਰੀ-ਪ੍ਰਭੂ ਦਾ ਨਾਮ ਸੁਣਾਇਆ ਹੈ।
[ਵੇਖੋ ੭੨੦]

**ਸੁਨਾਇਆ** : ਸੁਣਾ ਦਿੱਤਾ। ੯੮੭

**ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥..੪ ॥**

ਰਾਮ., ਕਬੀਰ, ੧੦, ਸਫ਼ਾ ੯੭੨

ਵੇਖੋ 'ਸੁਨਤੈ' V-੯੭੩

[ਵੇਖੋ ੭੨੦]

**ਸੁਨਾਇਆ** : ਸੁਣਾਏ ਜਾਣ। ੯੮੮

**ਖਟ ਸਾਸਤ੍ਰ ਮੂਰਖੈ ਸੁਨਾਇਆ ॥**
**ਜੈਸੇ ਦਹ ਦਿਸ ਪਵਨੁ ਝੁਲਾਇਆ ॥ ੩ ॥**

ਭੈਰਉ, ਮਹਲਾ ੫, ੫, ਸਫ਼ਾ ੧੧੩੭

**ਅਰਥ** : (ਜੇ ਕਿਸੇ) ਮੂਰਖ ਨੂੰ ਛੇ ਸ਼ਾਸਤ੍ਰ ਸੁਣਾਏ ਜਾਣ, (ਤਾਂ ਉਸ ਵਾਸਤੇ ਇਸ ਤਰ੍ਹਾਂ ਹੈ) ਜਿਵੇਂ (ਉਸ ਦੇ) ਦਸੀਂ ਪਾਸੀਂ (ਨਿਰੀ) ਹਵਾ ਹੀ ਚੱਲ ਰਹੀ ਹੈ।
[ਵੇਖੋ ੭੨੦]

**ਸੁਨਾਈ** : ਸੁਣਾ ਦੇਵੇ। ੯੮੯

**ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ**
**ਤਿਸੁ ਭੇਟੇ ਗਤਿ ਹੋਇ ਹਮਾਰੀ ॥ ੭ ॥**

ਧਨਾ. (ਅਸ.), ਮਹਲਾ ੫, ੩, ਸਫ਼ਾ ੬੮੭

ਵੇਖੋ 'ਸੁਖਹ (ਦਾਈ)' V-੪੮੭

[ਵੇਖੋ ੭੨੦]

**ਸੁਨਾਏ** : ਸੁਣਾਵੇ। ੯੯੦

**ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥**
**ਕਹਾ ਸਾਕਤ ਪਹਿ ਹਰਿ ਗੁਨ ਗਾਏ ॥ ੧ ॥**

ਆਸਾ, ਕਬੀਰ, ੨੦, ਸਫ਼ਾ ੪੮੧

**ਅਰਥ** : (ਕੋਈ) ਕੁੱਤੇ ਨੂੰ ਸਮ੍ਰਿਤੀਆਂ (ਦਾ ਪਾਠ) ਕੀ ਸੁਣਾਵੇ ? ਮਨਮੁਖ ਕੋਲ (ਕੋਈ) ਪਰਮੇਸ਼ਰ ਦੇ ਗੁਣ ਕੀ ਗਾਵੇ ?
**ਕਹਾ**- ਕੀ। **ਸੁਆਨ**- ਕੁੱਤਾ। **ਸਾਕਤ**- ਮਨਮੁਖ।
**ਭਾਵ** : ਜਿਸ ਤਰ੍ਹਾਂ ਕੁੱਤੇ ਨੂੰ ਸਮ੍ਰਿਤੀਆਂ ਦਾ ਪਾਠ ਸੁਣਾਉਣ ਦਾ ਕੋਈ ਲਾਭ ਨਹੀਂ ਹੈ, ਉਸੇ ਤਰ੍ਹਾਂ ਮਨਮੁਖ ਨੂੰ ਹਰੀ-ਜਸ ਸੁਣਾਉਣ ਦਾ ਵੀ ਕੋਈ ਲਾਭ ਨਹੀਂ ਹੈ।
[ਵੇਖੋ ੭੨੦]

**ਸੁਨਾਏ** : ਸੁਣਾਉਣੇ। ੯੯੧

**ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੮੧, ਸਫ਼ਾ ੮੨੦

**ਅਰਥ** : ਹੇ ਸੋਹਣੇ ਪ੍ਰਭੂ ! (ਜੋ) ਮਨਮੁਖ (ਲੋਕ) ਗੀਤ, ਸੰਗੀਤ, ਤਰਜ਼ਾਂ (ਆਦਿ) ਗਾਂਦੇ ਅਤੇ ਬੋਲਦੇ ਹਨ, ਇਹ ਵਿਅਰਥ ਬੋਲ ਮੈਨੂੰ ਕੰਨਾਂ ਨਾਲ ਨਾ ਸੁਣਾਉਣੇ।
**ਸ੍ਰਵਨੀ**- ਕੰਨਾਂ ਨਾਲ। **ਨਾਦ**- ਸੰਗੀਤ। **ਧੁਨਿ**- ਤਰਜ।
[ਵੇਖੋ ੭੨੦]

**ਸੁਨਾਏ** : ਸੁਣਦਾ ਹਾਂ। ੯੯੨

**ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ ॥**
**ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ ॥ ੨ ॥**

ਸਾਰਗ, ਮਹਲਾ ੫, ੮, ਸਫ਼ਾ ੧੨੦੪-੦੫

**ਅਰਥ** : (ਮੈਂ) ਹਿਰਦੇ ਵਿਚ (ਪ੍ਰਭੂ ਦਾ ਨਾਮ) ਜਪਦਾ ਹਾਂ, ਅੱਖਾਂ ਰਾਹੀਂ (ਉਸ ਵਿਚ) ਧਿਆਨ ਲਾਉਂਦਾ ਹਾਂ ਅਤੇ ਕੰਨਾਂ ਨਾਲ ਕਥਾ ਸੁਣਦਾ ਹਾਂ। ਪੈਰਾਂ ਨਾਲ ਰੱਬ ਦੇ ਰਸਤੇ ਉਤੇ ਚਲਦਾ ਹਾਂ ਅਤੇ ਜੀਭ ਨਾਲ ਪਰਮੇਸ਼ਰ ਦੇ ਗੁਣ ਗਾਉਂਦਾ ਹਾਂ।
[ਵੇਖੋ ੭੨੦]

**ਸੁੰਨਾਹਰਿ** : ਅਫੁਰ ਸਥਿਤੀ ਵਿਚ। ੯੯੩

**ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥**
**ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੮, ਸਫ਼ਾ ੫੫੫

ਵੇਖੋ 'ਸਾਸਤਾ' IV-੧੨੮੨

[ਵੇਖੋ ੯੨੨]

**ਸੁਨਾਹਿ** : ਸੁਣਦੇ ਹਨ। ੯੯੪

**ਕੋਟਿ ਬਿਘਨ ਹਿਰੇ ਖਿਨ ਮਾਹਿ ॥**
**ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥ ੧ ॥**

ਗਉੜੀ, ਮਹਲਾ ੫, ੧੪੯, ਸਫ਼ਾ ੧੯੫

**ਅਰਥ** : (ਜੋ ਵਿਅਕਤੀ) ਸਾਧਸੰਗਤ ਵਿਚ ਜਾ ਕੇ ਹਰੀ-ਪ੍ਰਭੂ ਦੀ ਕਥਾ ਸੁਣਦੇ ਹਨ, (ਉਸ ਦੇ ਜੀਵਨ ਦੀਆਂ) ਕਰੋੜਾਂ ਰੁਕਾਵਟਾਂ ਪਲ ਵਿਚ ਨਸ਼ਟ ਹੋ ਜਾਂਦੀਆਂ ਹਨ।
[ਵੇਖੋ ੯੨੨]

**ਸੁਨਾਗਰ** : ਧਨਵੰਤਰੀ ਵੈਦ। ੯੯੫

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ**
**ਸਿਖਰਿ ਸੁਨਾਗਰ ਨਦੀ ਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥੪॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫
ਵੇਖੋ 'ਸਸੀਅ' III-੧੬੪੦

**ਨੋਟ** : ਗੁਰੂ ਗ੍ਰੰਥ ਸਾਹਿਬ ਵਿਚ ਭਗਤ ਤ੍ਰਿਲੋਚਨ ਦੁਆਰਾ ਵਰਤਿਆ 'ਸੁਨਾਗਰ' ਸ਼ਬਦ ਸੰਸਕ੍ਰਿਤ ਦੇ 'ਸੁ' ਅਤੇ 'ਨਾਗਰ:' ਦੇ ਸੰਜੋਗ ਤੋਂ ਬਣਿਆ ਸਮਸਤ ਪਦ ਹੈ, ਜਿਸ ਦਾ ਅਰਥ ਹੈ- ਨਗਰ ਵਿਚ ਰਹਿਣ ਵਾਲਾ ਸ਼੍ਰੇਸ਼ਠ ਵਿਅਕਤੀ। 'ਧਨਵੰਤਰੀ ਵੈਦ' ਨੂੰ 'ਸ਼੍ਰੇਸ਼ਠ ਨਾਗਰਿਕ' ਵਜੋਂ ਮੰਨਿਆ ਹੈ।

**ਸੁਨਾਯੰ** : ਸੁਣਾਉਂਦਾ ਹੈ। ੯੯੬

**ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥**

ਗਉੜੀ (ਬਾ. ਅ.), ਮਹਲਾ ੫, ੩, ਸਫ਼ਾ ੨੫੦

**ਅਰਥ** : ਉਹੋ ਵਿਅਕਤੀ (ਅਕਾਲ-ਪੁਰਖ ਦੀ) ਸ਼ਰਨੀ ਪੈਂਦਾ ਹੈ, ਜਿਸ ਨੂੰ (ਪ੍ਰਭੂ ਸ਼ਰਨੀ) ਪਾਉਂਦਾ ਹੈ। (ਉਹ ਰੱਬ ਨੂੰ) ਯਾਦ ਕਰਦਾ ਹੈ ਅਤੇ (ਉਸ ਦੇ) ਗੁਣ (ਦੂਜਿਆਂ ਨੂੰ ਵੀ) ਸੁਣਾਉਂਦਾ ਹੈ।
[ਵੇਖੋ ੭੨੦]

**ਸੁਨਾਰਾ** : ਸੁਨਿਆਰਾ। ੯੯੭

**ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥ ੨ ॥**

ਗੋਂਡ, ਨਾਮਦੇਵ, ੨, ਸਫ਼ਾ ੮੭੩

**ਅਰਥ** : (ਮੈਂ ਉਸੇ ਤਰ੍ਹਾਂ ਇਕ-ਚਿੱਤ ਹੋ ਕੇ ਪਰਮੇਸ਼ਰ ਵਲ ਵੇਖਦਾ ਹਾਂ), ਜਿਵੇਂ ਮਛੇਰਾ ਮੱਛੀਆਂ ਵਲ ਤੱਕਦਾ ਹੈ, ਜਿਵੇਂ ਸੋਨਾ ਘੜਦਿਆਂ ਸੁਨਿਆਰਾ (ਧਿਆਨ ਨਾਲ) ਵੇਖਦਾ ਹੈ।
**ਮੀਨਾ**- ਮੱਛੀਆਂ। **ਹੇਰੈ**- ਵੇਖਦਾ ਹੈ। **ਪਸੂਆਰਾ**- ਪਸ਼ੂਹਾਰੀ, ਸ਼ਿਕਾਰੀ (ਭਾਵ ਮਛੇਰਾ)। **ਗਢਤੇ**- ਘੜਦਿਆਂ।
[ਸੰਸ. स्वर्णकार: (ਸ੍ਵਰ੍ਣਕਾਰ:)) : ਸੁਨਿਆਰਾ।
ਪ੍ਰਾ. सुवन्नगार (ਸੁਵਨ੍ਨਗਾਰ), सुण्णआर (ਸੁਣ੍ਣਆਰ), सुन्नार (ਸੁਨ੍ਨਾਰ) : ਸੁਨਿਆਰਾ।]

**ਸੁਨਾਵਹਿ** : ਸੁਣਾਉਂਦੇ ਹਨ। ੯੯੮

**ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ ॥**
**ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ ॥ ੧੧ ॥**

ਮਾਰੂ (ਸੋਲ.), ਮਹਲਾ ੧, ੨੨, ਸਫ਼ਾ ੧੦੪੩

**ਅਰਥ** : (ਪੰਡਿਤ ਲੋਕ) ਵੇਦ-ਪੁਰਾਣ ਆਦਿ ਪੁਸਤਕਾਂ ਪੜ੍ਹਦੇ ਹਨ। (ਕੁਝ ਲੋਕ) ਸੁਣਾਉਂਦੇ ਹਨ ਅਤੇ ਕੁਝ ਕੰਨ ਦੇ ਕੇ (ਧਿਆਨ ਸਹਿਤ) ਸੁਣਦੇ ਹਨ। (ਪਰ) ਦੱਸੋ ! (ਅਗਿਆਨ ਦਾ) ਭਾਰੀ ਦਰਵਾਜ਼ਾ ਕਿਵੇਂ ਖੁਲ੍ਹੇ ? ਸਤਿਗੁਰੂ ਤੋਂ ਬਿਨਾ ਸਾਰ (-ਗਿਆਨ) ਕਿਸੇ ਨੂੰ ਪ੍ਰਾਪਤ ਨਹੀਂ ਹੋਇਆ।
**ਵਾਚਹਿ**- ਪੜ੍ਹਦੇ ਹਨ। **ਕਾਨਾਂ**- ਕੰਨ ਦੇ ਕੇ। **ਅਜਗਰ ਕਪਟੁ**- ਭਾਰੀ ਦਰਵਾਜ਼ਾ। **ਕਹਹੁ**- ਦੱਸੋ। **ਕਿਉ**- ਕਿਵੇਂ।
[ਵੇਖੋ ੭੨੦]

**ਸੁਨਾਵਣਿਆ** : ਸੁਣਾਉਂਦਾ ਹੈ। ੯੯੯

**ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥**
**ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥ ੨ ॥**

ਮਾਝ (ਅਸ.), ਮਹਲਾ ੩, ੧੬, ਸਫ਼ਾ ੧੧੮

**ਅਰਥ** : (ਜੋ ਵਿਅਕਤੀ) ਮੂੰਹ ਤੋਂ ਬਚਨਾਂ ਰਾਹੀਂ ਅਮ੍ਰਿਤ ਨਾਮ ਉਚਾਰਨ ਕਰਦਾ ਹੈ ਅਤੇ ਅੱਖਾਂ ਰਾਹੀਂ ਸਦਾ ਅਮ੍ਰਿਤ ਨਾਮ (ਹੀ) ਵੇਖਦਾ-ਪਰਖਦਾ ਹੈ। (ਉਹ) ਦਿਨ-ਰਾਤ ਹਰ ਸਮੇਂ ਅਮ੍ਰਿਤਮਈ ਗੱਲਾਂ ਕਰਦਾ ਹੈ (ਅਤੇ) ਦੂਜਿਆਂ ਨੂੰ (ਵੀ) ਆਖ ਕੇ ਸੁਣਾਉਂਦਾ ਹੈ।
[ਵੇਖੋ ੭੨੦]

**ਸੁਨਾਵਤ** : ਸੁਣਾਇਆ ਜਾ ਸਕਦਾ। ੧੦੦੦

**ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥**
**ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥ ੧ ॥**

ਸਾਰਗ, ਮਹਲਾ ੫, ੯, ਸਫ਼ਾ ੧੨੦੫
ਵੇਖੋ 'ਉਇ' I-੧੪

[ਵੇਖੋ ੭੨੦]

**ਸੁਨਾਵਤ** : ਸੁਣਾਉਂਦਿਆਂ। ੧੦੦੧

**ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥**
**ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥ ੨ ॥**

ਸਾਰਗ, ਮਹਲਾ ੫, ੧੨, ਸਫ਼ਾ ੧੨੦੬

**ਅਰਥ** : ਸ਼ਰਧਾ ਸਹਿਤ (ਪਰਮੇਸ਼ਰ ਦੇ ਗੁਣ) ਗਾਂਦਿਆਂ, ਸੁਣਦਿਆਂ ਅਤੇ ਸੁਣਾਉਂਦਿਆਂ, ਹਰੀ-ਨਾਮ ਦਾ ਰਸ ਪੀ ਕੇ, ਉਚੇ ਭਾਗਾਂ ਵਾਲੇ (ਬਣ ਜਾਈਦਾ ਹੈ, ਜੋ ਲੋਕ) ਪਰਮੇਸ਼ਰ ਦੇ ਨਾਮ ਦੀ ਲਿਵ ਵਿਚ ਜਾਗ੍ਰਿਤ ਹੋਏ ਹਨ, (ਉਨ੍ਹਾਂ ਦੇ) ਸਰੀਰ ਤੋਂ ਸਾਰੇ ਝਗੜੇ ਅਤੇ ਦੁਖ ਮਿਟ ਗਏ ਹਨ।
[ਵੇਖੋ ੭੨੦]

**ਸੁਨਾਵਨ** : ਸੁਣਾਉਂਦੇ ਹਨ। ੧੦੦੨

**ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥ ੧ ॥**

ਦੇਵ., ਮਹਲਾ ੫, ੨੯, ਸਫ਼ਾ ੫੩੪

**ਅਰਥ** : ਜੋ ਵਿਅਕਤੀ (ਦੂਜਿਆਂ ਨੂੰ ਪਵਿੱਤਰ) ਬਚਨ ਸੁਣਾਉਂਦੇ ਹਨ, ਸੁੰਦਰ ਗੀਤ ਗਾਂਦੇ ਹਨ, (ਉਹ) ਮਨ ਵਿਚ (ਆਪਣੇ ਗੁਣਾਂ ਦਾ) ਅਹੰਕਾਰ ਰਖਦੇ ਹਨ।
**ਕਥਨ**- ਬਚਨ। **ਨੀਕੇ**- ਸੁੰਦਰ। **ਗਾਰ**- ਗਰਵ, ਅਹੰਕਾਰ।
[ਵੇਖੋ ੭੨੦]

**ਸੁਨਾਵਨਾ :** ਸੁਣਾਓ। ੧੦੦੩

**ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥ ੧ ॥ ਰਹਾਉ ॥**

ਮਾਰੂ (ਅਸ.), ਮਹਲਾ ੫, ੫, ੧੦੧੮

**ਅਰਥ** : (ਹੇ ਗੁਰਦੇਵ !) ਤੁਸੀਂ ਆਓ ਜੀ ! ਮੇਰੇ (ਹਿਰਦੇ ਘਰ ਵਿਚ) ਆ ਜਾਓ ਅਤੇ (ਮੇਰੇ) ਕੰਨਾਂ ਵਿਚ ਪਰਮੇਸ਼ਰ ਦਾ ਜਸ ਸੁਣਾਓ।

[ਵੇਖੋ ੭੭੦]

**ਸੁਨਾਵਨੋ :** ਸੁਣਾਉਣ ਲਈ। ੧੦੦੪

**ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥**
**ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥**

ਜੈਤ. (ਵਾਰ), ਮਹਲਾ ੫, ਪਉੜੀ ੧, ਸਫ਼ਾ ੭੦੬

ਵੇਖੋ '**ਸਰਬਤ੍ਰ**' IV- ੮੪੭

[ਵੇਖੋ ੭੭੦]

**ਸੁਨਾਵੈ :** ਸੁਣਾਂਦਾ ਹੈ। ੧੦੦੫

**ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥**
**ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥ ੨ ॥**

ਗਉੜੀ ਪੂਰਬੀ, ਮਹਲਾ ੪, ੬੪, ਸਫ਼ਾ ੧੭੭

**ਅਰਥ** : (ਹੇ ਭਾਈ !) ਮੇਰਾ ਮਾਲਿਕ ਪੂਰਾ ਸਤਿਗੁਰੂ ਹੈ, (ਮੇਰਾ) ਮਨ ਗੁਰੂ ਦੀ (ਦੱਸੀ ਹੋਈ) ਕਾਰ ਕਰਦਾ ਹੈ। ਮੈਂ ਮਲ-ਮਲ ਕੇ (ਉਸ) ਗੁਰੂ ਦੇ ਪੈਰ ਧੋਂਦਾ ਹਾਂ, ਜੋ ਪਰਮੇਸ਼ਰ (ਦੇ ਨਾਮ) ਦੀਆਂ ਗੱਲਾਂ ਸੁਣਾਂਦਾ ਹੈ।

[ਵੇਖੋ ੭੭੦]

**ਸੁਨਾਵੈ :** ਸੁਣਾ ਦੇਵੇ। ੧੦੦੬

**ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥**
**ਤਿਸ ਕਉ ਹਉ ਬਲਿ ਬਲਿ ਬਾਲ ॥...ਰਹਾਉ ॥**

ਨਟ, ਮਹਲਾ ੪, ੯, ਸਫ਼ਾ ੯੭੭-੭੮

**ਅਰਥ** : (ਜੇ) ਕੋਈ (ਗੁਰਮੁਖ ਵਿਅਕਤੀ ਮੈਨੂੰ) ਪਰਮੇਸ਼ਰ ਦੀਆਂ ਗੱਲਾਂ ਸੁਣਾ ਦੇਵੇ, (ਤਾਂ) ਮੈਂ ਉਸ ਦੇ ਵਾਰ-ਵਾਰ ਸਦਕੇ ਜਾਵਾਂ।

[ਵੇਖੋ ੭੭੦]

**ਸੁੰਨਿ :** ਨਿਰਾਕਾਰ ਵਿਚ। ੧੦੦੭

**ਸੁੰਨਹੁ ਖਾਣੀ ਸੁੰਨਹੁ ਬਾਣੀ ॥ ਸੁੰਨਹੁ ਉਪਜੀ ਸੁੰਨਿ ਸਮਾਣੀ ॥**
**ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥ ੭ ॥**

ਮਾਰੂ, ਮਹਲਾ ੧, ੧੭, ਸਫ਼ਾ ੧੦੩੭

**ਅਰਥ** : ਨਿਰਾਕਾਰ ਹੋਂਦ ਤੋਂ (ਚਾਰ) ਖਾਣੀਆਂ ਹੋਈਆਂ ਹਨ, ਨਿਰਾਕਾਰ ਤੋਂ (ਹੀ ਸਭ) ਬੋਲੀਆਂ (ਉਤਪੰਨ) ਹੋਈਆਂ ਹਨ। (ਸਾਰੀ ਸ੍ਰਿਸ਼ਟੀ) ਨਿਰਾਕਾਰ ਤੋਂ ਪੈਦਾ ਹੋਈ ਹੈ ਅਤੇ ਨਿਰਾਕਾਰ ਵਿਚ ਸਮਾ ਜਾਂਦੀ ਹੈ। ਕਰਤਾਰ ਨੇ (ਪ੍ਰਿਥਵੀ ਦੀ) ਰਚਨਾ ਕਰ ਕੇ ਬਨਸਪਤੀ (ਭਾਵ ਆਦਿ-ਜੀਵਨ ਦੀ ਪੈਦਾਇਸ਼ ਦਾ) ਕੌਤਕ ਕੀਤਾ ਹੈ ਅਤੇ ਸ਼ਬਦ ਦੁਆਰਾ (ਰਚਨਾ ਦੇ) ਹੈਰਨੀ-ਜਨਕ (ਪਹਿਲੂ) ਦਰਸਾ ਦੇਂਦਾ ਹੈ।

**ਸੁੰਨਹੁ**- ਨਿਰਾਕਾਰ ਤੋਂ। **ਖਾਣੀ**- ਜੀਵਾਂ ਦੀ ਉਤਪਤੀ ਦੇ ਸ੍ਰੋਤ। **ਉਤਭੁਜੁ**- ਬਨਸਪਤੀ। **ਚਲਤੁ**- ਕੌਤਕ। **ਬਿਸਮਾਦੁ**- ਹੈਰਾਨੀ-ਜਨਕ।

[ਵੇਖੋ ੯੨੨]

**ਸੁੰਨਿ :** ਨਿਰਵਿਕਲਪ (ਸਮਾਧੀ) ਵਿਚ। ੧੦੦੮

**ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥**
**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥ ੧ ॥**

ਗਉੜੀ, ਕਬੀਰ, ੪੬, ਸਫ਼ਾ ੩੩੨

**ਅਰਥ** : (ਜੋ ਸਾਧਕ) ਜਿਊਂਦਿਆਂ ਮਰ ਜਾਂਦਾ ਹੈ (ਭਾਵ ਅਹੰ-ਮੁਕਤ ਹੋ ਜਾਂਦਾ ਹੈ, ਉਹ) ਮਰ ਕੇ ਫਿਰ ਜੀਵਿਤ ਹੋ ਜਾਂਦਾ ਹੈ, ਇਸ ਤਰ੍ਹਾਂ (ਉਹ) ਨਿਰਵਿਕਲਪ (ਸਮਾਧੀ) ਵਿਚ ਲੀਨ ਹੋ ਜਾਂਦਾ ਹੈ। (ਮਾਇਆ ਦੀ) ਕਾਲਖ ਵਿਚ (ਵੀ ਉਹ) ਨਿਰਮਲ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ਅਤੇ ਫਿਰ ਸੰਸਾਰ ਭਵਜਲ ਨੂੰ ਪ੍ਰਾਪਤ ਨਹੀਂ ਕਰਦਾ।

[ਵੇਖੋ ੯੨੨]

**ਸੁੰਨਿ :** ਮਾਇਕ ਫੁਰਨਿਆਂ (ਤੋਂ ਮੁਕਤ ਸਥਿਤੀ ਵਿਚ)। ੧੦੦੯

**ਜਲੁ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥ ੧ ॥**

ਆਸਾ (ਅਸ.), ਮਹਲਾ ੧, ੧, ਸਫ਼ਾ ੪੧੧

**ਅਰਥ** : ਜਿਵੇਂ (ਸਮੁੰਦਰ ਦਾ) ਪਾਣੀ ਆਕਾਸ਼ਾਂ ਵਿਚ (ਉਚਾ ਵਿਚਰਦਾ) ਹੈ, (ਉਸੇ ਤਰ੍ਹਾਂ ਗੁਰਮੁਖ ਦਾ ਮਨ) ਮਾਇਕ ਫੁਰਨਿਆਂ (ਤੋਂ ਮੁਕਤ ਸਥਿਤੀ ਵਿਚ) ਲੀਨ ਹੋ ਜਾਂਦਾ ਹੈ। ਉਹ ਸੱਚ ਰੂਪ ਰਸ ਨੂੰ ਹਿਲਾ ਕੇ (ਭਾਵ ਸੱਚ ਦਾ ਮੰਥਨ ਕਰ ਕੇ) ਨਾਮ ਰੂਪ ਪਰਮ ਰਸ (ਨੂੰ) ਪ੍ਰਾਪਤ ਕਰਦਾ ਹੈ।

**ਝੋਲਿ**- ਹਿਲਾ ਕੇ, ਮਥ ਕੇ। **ਪਾਵੈ**- ਪ੍ਰਾਪਤ ਕਰਦਾ ਹੈ।

[ਵੇਖੋ ੯੨੨]

**ਸੁੰਨਿ :** ਏਕਾਂਤ ਵਿਚ। ੧੦੧੦

**ਮਹਲਾ ੧ ॥.....ਨ ਭੀਜੈ ਦਾਤੰੀ ਕੀਤੈ ਪੁੰਨਿ ॥**
**ਨ ਭੀਜੈ ਬਾਹਰਿ ਬੈਠਿਆ ਸੁੰਨਿ ॥... ੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੨੩੭

**ਅਰਥ** : (ਪਰਮੇਸ਼ਰ) ਦਾਨ-ਪੁੰਨ ਕਰਨ ਨਾਲ (ਕਿਸੇ ਤੇ) ਰੀਝਦਾ ਨਹੀਂ। ਨਾ (ਉਹ) ਬਾਹਰ (ਭਾਵ ਜੰਗਲਾਂ) ਦੀ ਏਕਾਂਤ ਵਿਚ ਬੈਠਿਆਂ (ਹੀ) ਰੀਝਦਾ ਹੈ।

**ਨ ਭੀਜੈ**- ਭਿਜਦਾ ਨਹੀਂ, ਰੀਝਦਾ ਨਹੀਂ। **ਦਾਤੰੀ**- ਦਾਨ ਦੇਣ ਨਾਲ।

[ਵੇਖੋ ੯੨੨]

**ਸੁਨਿ** : ਸੁਣ ਕੇ। ੧੦੧੧

**ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥**
**ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥...੨ ॥**

ਮਾਝ, ਮਹਲਾ, ੨੬, ਸਫ਼ਾ ੧੦੨

**ਅਰਥ** : (ਗੁਰਬਾਣੀ ਦੀ) ਅਮਰ ਜੀਵਨ ਦੇਣ ਵਾਲੀ ਧਾਰ ਰਸ-ਰਸ ਕੇ ਵਸ ਰਹੀ ਹੈ। (ਜਿਗਿਆਸੂ ਦਾ) ਮਨ ਸ਼ਬਦ ਦੀ ਵਿਚਾਰ ਸੁਣ ਕੇ (ਅਮ੍ਰਿਤ ਰਸ) ਪੀ ਰਿਹਾ ਹੈ।
**ਝਿਮਿ ਝਿਮਿ**- ਧੀਰੇ-ਧੀਰੇ (ਭਾਵ ਰਸ-ਰਸ ਕੇ)।
[ਵੇਖੋ ੭੨੦]

**ਸੁਨਿ** : ਸੁਣਿਆ ਕਰ। ੧੦੧੨

**ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥**
**ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੭੦, ਸਫ਼ਾ ੨੦੦

**ਅਰਥ** : ਹੇ ਮਨ ! ਪਰਮੇਸ਼ਰ ਦਾ ਨਾਮ ਕੰਨਾਂ ਨਾਲ ਸੁਣਿਆ ਕਰ। ਹੇ ਪ੍ਰਾਣੀ ! (ਇਸ ਤਰ੍ਹਾਂ ਤੂੰ) ਪਰਮੇਸ਼ਰ ਦੇ ਦਰ 'ਤੇ ਸੁਖ ਪ੍ਰਾਪਤ ਕਰੇਂਗਾ।
**ਕਾਨੀ**- ਕੰਨਾਂ ਨਾਲ। **ਪਰਾਨੀ**- ਹੇ ਪ੍ਰਾਣੀ।
[ਵੇਖੋ ੭੨੦]

**ਸੁਨਿ** : ਸੁਣ। ੧੦੧੩

**ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥ ੪ ॥**

ਗਉੜੀ ਮਾਲਾ, ਮਹਲਾ ੫, ੧੫੮, ਸਫ਼ਾ ੨੧੪

**ਅਰਥ** : ਜਿਸ ਤਰ੍ਹਾਂ (ਮੈਨੂੰ) ਗੁਰੂ ਨੇ ਉਪਦੇਸ਼ ਦਿੱਤਾ ਹੈ, ਮੈਂ ਉਸੇ ਤਰ੍ਹਾਂ ਬੋਲ ਕੇ ਕਹਿ ਦਿੱਤਾ ਹੈ। ਨਾਨਕ (ਆਖਦਾ ਹੈ ਕਿ) ਹੇ ਮਨ ! (ਧਿਆਨ ਨਾਲ) ਸੁਣ, ਕੀਰਤਨ ਕਰਨ ਨਾਲ (ਹੀ) ਮੁਕਤੀ ਹੁੰਦੀ ਹੈ।
[ਵੇਖੋ ੭੨੦]

**ਸੁਨਿ** : (ਹੇ ਭਾਈ) ਸੁਣ ! ੧੦੧੪

**ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ ॥**
**ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ ॥ ੧ ॥**

ਮਾਰੂ, ਮਹਲਾ ੫, ੪, ਸਫ਼ਾ ੯੯੯

**ਅਰਥ** : (ਹੇ ਮਨੁੱਖ ! ਤੇਰੇ ਅੰਦਰ) ਕਿਸ ਸਥਾਨ 'ਤੇ ਨਾਮ ਟਿਕਿਆ ਹੋਇਆ ਹੈ ? ਅਹੰਕਾਰ ਕਿਥੇ ਵਸਦਾ ਹੈ ? (ਹੇ ਭਾਈ) ਸੁਣ ! (ਕਿਸੇ ਦੇ) ਮੂੰਹ ਤੋਂ ਗਾਲ੍ਹਾਂ ਸੁਣ ਕੇ (ਤੇਰੇ ਸਰੀਰ 'ਤੇ) ਕਿਹੜਾ ਨਿਸ਼ਾਨ (ਭਾਵ ਜ਼ਖ਼ਮ ਹੋ ਗਿਆ) ਹੈ, ਜਿਸ ਉਪਰ (ਤੂੰ ਇਤਨਾ) ਕ੍ਰੋਧਿਤ ਹੋ ਗਿਆ ਹੈਂ।
**ਕਵਨ ਥਾਨ**- ਕਿਸ ਸਥਾਨ 'ਤੇ। **ਧੀਰਿਓ ਹੈ**- ਟਿਕਿਆ ਹੋਇਆ ਹੈ। **ਬਸਤੁ**- ਵਸਦਾ ਹੈ। **ਚਿਹਨ**- ਨਿਸ਼ਾਨ (ਭਾਵ ਜ਼ਖ਼ਮ)। **ਛੋਹਿਓ**- ਕ੍ਰੋਧਿਤ ਹੋਇਆ। **ਗਾਰਾ**- ਗਾਲ੍ਹਾਂ।
**ਭਾਵ** : ਜਿਸ ਸਰੀਰ ਵਿਚ ਵਿਕਾਰਾਂ ਦਾ ਮੂਲ ਅਹੰਕਾਰ ਹੈ, ਉਸੇ ਵਿਚ ਹੀ ਪਰਮੇਸ਼ਰ ਦਾ ਨਾਮ ਹੈ। ਮਨਮੁਖ ਉਸ ਨਾਮ ਨੂੰ ਪਛਾਣਦਾ ਨਹੀਂ, ਜਿਸ ਕਰ ਕੇ ਛੋਟੀ-ਛੋਟੀ ਗੱਲ 'ਤੇ ਕ੍ਰੋਧ ਦਾ ਸ਼ਿਕਾਰ ਹੋ ਜਾਂਦਾ ਹੈ।
[ਵੇਖੋ ੭੨੦]

**ਸੁਨਿ** : ਸੁੰਞ ਵਿਚ, ਏਕਾਂਤ ਵਿਚ। ੧੦੧੫

**ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥**
**ਹੈ ਨਾਨਕ ਨੇਰ ਨੇਰੀ ॥ ੩ ॥**

ਗਉੜੀ, ਮਹਲਾ ੫, ੧੫੬, ਸਫ਼ਾ ੨੧੩-੧੪

**ਅਰਥ** : (ਹੇ ਅਕਾਲ-ਪੁਰਖ !) ਤੂੰ ਹੀ ਘਰ ਵਿਚ ਹੈਂ, ਤੂੰ ਹੀ ਜੰਗਲ ਵਿਚ ਹੈਂ, ਤੂੰ ਹੀ ਨਗਰ ਵਿਚ ਹੈਂ ਅਤੇ ਤੂੰ ਹੀ ਸੁੰਞ ਵਿਚ ਹੈਂ। ਨਾਨਕ (ਆਖਦਾ ਹੈ ਕਿ ਪ੍ਰਭੂ ਸਾਡੇ) ਬਹੁਤ ਨੇੜੇ ਹੈ।
**ਬਨਿ**- ਜੰਗਲ ਵਿਚ **ਗਾਉ**- ਪਿੰਡ, ਨਗਰ। **ਨੇਰ ਨੇਰੀ**- ਬਹੁਤ ਨੇੜੇ।
[ਵੇਖੋ ੯੨੨]

**ਸੁਨਿਓ** : ਸੁਣਿਆ ਹੈ। ੧੦੧੬

**ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥**
**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥ ੩ ॥**

ਆਸਾ, ਮਹਲਾ ੫, ੫੧, ਸਫ਼ਾ ੩੮੪

**ਅਰਥ** : ਹੇ (ਸਤਿਸੰਗੀ) ਭੈਣ ! (ਮੇਰਾ) ਰੰਗ-ਰੂਪ ਪਵਿੱਤਰ ਬਣ ਗਿਆ ਹੈ, (ਮੈਂ ਜਗਤ ਰੂਪ) ਕਾਲਖ ਦੀ ਕੋਠੜੀ ਵਿਚ (ਰਹਿੰਦਿਆਂ) ਕਾਲੀ ਨਹੀਂ ਹੋਈ। ਸਤਿਗੁਰੂ ਦਾ (ਸ਼ਬਦ ਰੂਪ) ਉੱਤਮ ਮੰਤ੍ਰ (ਮੇਰੇ) ਹਿਰਦੇ ਵਿਚ ਵਸ ਗਿਆ ਹੈ, (ਮੈਂ ਗੁਰੂ ਤੋਂ) ਹੈਰਾਨੀ-ਜਨਕ (ਸਮਰਥਾ ਵਾਲਾ) ਨਾਮ ਸੁਣਿਆ ਹੈ।
**ਕਾਜਰ**- ਸੁਰਮਾ, ਕਾਲਖ। **ਕੋਠ**- ਕੋਠੜੀ। **ਕਾਰੀ**- ਕਾਲੀ। **ਬਰਨੁ**- ਰੰਗ।
[ਵੇਖੋ ੭੨੦]

**ਸੁਨਿਓ** : ਸੁਣੀਂਦਾ ਹੈ। ੧੦੧੭

**ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥**
**ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ ॥ ੧ ॥**

ਬਿਲਾ., ਮਹਲਾ ੫, ੯੨, ਸਫ਼ਾ ੮੨੩

**ਅਰਥ** : ਅਪਹੁੰਚ ਅਤੇ ਨਾਸ਼-ਰਹਿਤ ਹੋਂਦ ਵਾਲੇ ਪਤਿਤ-ਪਾਵਨ ਨੂੰ ਹਰ ਪਲ ਜਪਦੇ ਰਹਿਣਾ ਚਾਹੀਦਾ ਹੈ। ਇਹ ਸੁਣੀਂਦਾ ਹੈ ਕਿ ਅਸਚਰਜ (ਪ੍ਰਭੂ) ਦਾ ਮਿਲਾਪ ਸੰਤਾਂ ਦੇ ਚਰਨਾਂ ਨਾਲ ਜੁੜਿਆਂ ਹੁੰਦਾ ਹੈ, (ਇਸ ਕਰ ਕੇ ਸੰਤਾਂ ਦੇ) ਚਰਨਾਂ ਵਿਚ ਮਨ ਲਾਉਣਾ ਚਾਹੀਦਾ ਹੈ।
[ਵੇਖੋ ੭੨੦]

**ਸੁਨਿਓ** : ਸੁਣ ਲਿਆ। ੧੦੧੮

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**

ਸਵ., ਮਹਲੇ ੪ ਕੇ, ਨਲ੍ਯ ੬, ਸਫ਼ਾ ੧੩੯੯

ਵੇਖੋ 'ਸੁਵਣਹਿ' IV-੮੯੦
[ਵੇਖੋ ੭੭੦]

**ਸੁਨਿਆ** : ਸੁਣਿਆ ਹੈ। ੧੦੧੯

**ਧੀਰਜੁ ਜਸੁ ਸੋਭਾ ਤਿਹ ਬਨਿਆ ॥**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥**

ਗਉੜੀ (ਬਾ. ਅ.), ਮਹਲਾ ੫, ੩੫, ਸਫ਼ਾ ੨੫੭

**ਅਰਥ** : ਜਿਸ ਨੇ ਪਰਮੇਸ਼ਰ ਦਾ ਨਾਮ ਸੁਣਿਆ ਹੈ, ਉਸ ਨੂੰ ਮਾਨਸਿਕ ਸਥਿਰਤਾ ਅਤੇ ਸ਼ੋਭਾ ਪ੍ਰਾਪਤ ਹੁੰਦੀ ਹੈ, ਜਸ ਮਿਲਦਾ ਹੈ।
[ਵੇਖੋ ੭੭੦]

**ਸੁਨਿਆ** : ਚਰਚਿਤ ਹੋਇਆ, ਪ੍ਰਸਿੱਧ ਹੋਇਆ। ੧੦੨੦

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥**

ਆਸਾ, ਮਹਲਾ ੫, ੨, ਸਫ਼ਾ ੪੮੭

**ਅਰਥ** : ਸੈਣ ਨਾਈ ਵੇਗਾਰ ਕਰਨ ਵਾਲਾ (ਸੀ, ਫਿਰ ਵੀ) ਉਹ ਘਰ-ਘਰ ਵਿਚ ਪ੍ਰਸਿੱਧ ਹੋਇਆ। (ਉਸ ਦੇ) ਹਿਰਦੇ ਵਿਚ ਨਿਰਗੁਣ ਪ੍ਰਭੂ (ਦਾ ਨਾਮ) ਵਸ ਗਿਆ ਅਤੇ (ਉਸ ਦੀ) ਗਿਣਤੀ (ਵੀ) ਭਗਤਾਂ ਵਿਚ ਹੋ ਗਈ।
**ਬੁਤਕਾਰੀਆ**- ਵੇਗਾਰ ਕਰਨ ਵਾਲਾ। **ਗਨਿਆ**- ਗਿਣਿਆ ਗਿਆ।
[ਵੇਖੋ ੭੭੦]

**ਸੁਨਿਆਰੁ** : ਸੁਨਿਆਰਾ। ੧੦੨੧

**ਸਲੋਕ ਮਹਲਾ ੧ ॥...ਧਰਤੀ ਪਾਣੀ ਪਰਬਤ ਭਾਰੁ ॥**
**ਕਿਉ ਕੰਡੈ ਤੋਲੈ ਸੁਨਿਆਰੁ ॥ ...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੨੩੯

**ਅਰਥ** : (ਕੋਈ) ਸੁਨਿਆਰਾ (ਆਪਣੇ ਛੋਟੇ ਜਿਹੇ) ਤਰਾਜ਼ੂ ਨਾਲ ਧਰਤੀ, ਪਾਣੀ ਅਤੇ ਪਰਬਤਾਂ ਦੇ ਵਜ਼ਨ ਨੂੰ (ਭਲਾ) ਕਿਵੇਂ ਤੋਲ ਸਕਦਾ ਹੈ ?
[ਸੰਸ. ਸੁਰ੍ਵਣਕਾਰ (ਸੁਵਰ੍ਣਕਾਰ) : ਸੋਨੇ ਦਾ ਕੰਮ ਕਰਨ ਵਾਲਾ, ਸੁਨਿਆਰਾ।
ਪ੍ਰਾ. ਸੁਵਣਾਰ (ਸੁਵਣ੍ਣਾਰ) : ਸੁਨਿਆਰ।]

**ਸੁਨਿਐ** : ਸੁਣਨ ਨਾਲ। ੧੦੨੨

**ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥**
**ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥ ੧ ॥**

ਆਸਾ, ਮਹਲਾ ੪, ੬੦, ਸਫ਼ਾ ੩੬੭

**ਅਰਥ** : (ਮੇਰੇ) ਮਨ ਵਿਚ (ਪ੍ਰਭੂ ਨੇ) ਹਰੀ-ਨਾਮ ਦੀ ਭੁਖ ਲਾ ਦਿੱਤੀ ਹੈ। ਹੇ ਮੇਰੇ ਭਰਾ ! ਨਾਮ ਨੂੰ ਸੁਣਨ ਨਾਲ ਮਨ ਸੰਤੁਸ਼ਟ ਹੋ ਜਾਂਦਾ ਹੈ।
**ਤ੍ਰਿਪਤੈ**- ਸੰਤੁਸ਼ਟ ਹੋ ਜਾਂਦਾ ਹੈ।
[ਵੇਖੋ ੭੭੦]

**ਸੁਨਿਬੋ** : ਹੇ (ਸਹੇਲੀ) ਸੁਣ ! ੧੦੨੩

**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥**
**ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ**
**ਕਿਆ ਜਾਨੈ ਇਹੁ ਲੋਕੁ ਅਜਾਨਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੭, ਸਫ਼ਾ ੩੭੭

ਵੇਖੋ 'ਅਜਾਨਾ' II-੨੧੫੬ ੳ
[ਵੇਖੋ ੭੭੦]

**ਸੁਨੀ** : ਸੁਣੀ ਜਾ ਰਹੀ ਹੈ। ੧੦੨੪

**ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥**
**ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ ॥...੮ ॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੯

**ਅਰਥ** : (ਹੇ ਪ੍ਰਭੂ !) ਤੇਰੀ ਬਾਣੀ ਪਰਮ ਪਵਿੱਤਰ ਹੈ। ਹਰੇਕ ਸਰੀਰ ਵਿਚ ਕੰਨਾਂ ਰਾਹੀਂ ਸੁਣੀ ਜਾ ਰਹੀ ਹੈ ਅਤੇ (ਜੀਭ ਦੁਆਰਾ) ਵਰਣਨ ਕੀਤੀ ਜਾ ਰਹੀ ਹੈ।
[ਵੇਖੋ ੭੭੦]

**ਸੁਨੀ** : ਸੁਣੀ ਹੈ। ੧੦੨੫

**ਨਾਮੈ ਸੁਰਤਿ ਸੁਨੀ ਮਨਿ ਭਾਈ ॥**
**ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥ ੨ ॥**

ਆਸਾ, ਮਹਲਾ ੫, ੫੮, ਸਫ਼ਾ ੩੯੭

**ਅਰਥ** : (ਮੈਂ) ਨਾਮ ਦੀ (ਮਿੱਠੀ) ਸੁਰ ਸੁਣੀ ਹੈ, (ਜੋ ਮੇਰੇ) ਮਨ ਨੂੰ ਚੰਗੀ ਲਗੀ ਹੈ। ਜੋ (ਵਿਅਕਤੀ ਮੈਨੂੰ ਪਰਮੇਸ਼ਰ ਦਾ) ਨਾਮ ਸੁਣਾਉਂਦਾ ਹੈ, (ਉਹੋ) ਮੇਰਾ ਮਿੱਤਰ ਅਤੇ ਸਾਥੀ ਹੈ।
**ਸੁਰਤਿ**- ਸ਼੍ਰੁਤੀ (ਭਾਵ ਸੁਰ)। **ਸਖਾਈ**- ਸਾਥੀ।
[ਵੇਖੋ ੭੭੦]

**ਸੁਨੀ** : ਸੁਣਨ ਨਾਲ। ੧੦੨੬

**ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥**
**ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੬੧, ਸਫ਼ਾ ੩੮੬

**ਅਰਥ** : ਕੰਨਾਂ ਨਾਲ ਅਮ੍ਰਿਤਮਈ ਕਥਾ ਸੁਣਨੀ ਚਾਹੀਦੀ ਹੈ, ਜਿਸ ਨੂੰ ਸੁਣਨ ਨਾਲ ਮਨ ਵਿਚ ਆਨੰਦ ਵਰਤ ਜਾਂਦਾ ਹੈ ਅਤੇ ਮਨ ਦੇ ਸਾਰੇ ਦੁਖ-ਰੋਗ ਲਹਿ ਜਾਂਦੇ ਹਨ।
[ਵੇਖੋ ੭੭੦]

**ਸੁਨੀ** : ਸੁਣੀ ਹੈ। ੧੦੨੭

**ਬਲਿ ਬਲਿ ਜਾਉ ਸਿਆਮ ਸੁੰਦਰ ਕਉ**
**ਅਕਥ ਕਥਾ ਜਾ ਕੀ ਬਾਤ ਸੁਨੀ ॥ ੩ ॥**

ਬਿਲਾ., ਮਹਲਾ ੫, ੧੧੪, ਸਫ਼ਾ ੮੨੭

**ਅਰਥ** : (ਮੈਂ) ਮਾਇਆ ਵਿਚ ਵਿਆਪਕ ਸੋਹਣੇ (ਪ੍ਰਭੂ) ਦੇ ਵਾਰ-ਵਾਰ ਕੁਰਬਾਨ ਹਾਂ, ਜਿਸ ਬਾਰੇ ਇਹ ਗੱਲ ਸੁਣੀ ਹੈ ਕਿ ਉਸ ਦੀ ਕਥਾ ਬਿਆਨ ਤੋਂ ਬਾਹਰੀ ਹੈ।

**ਭਾਵ** : 'ਸਿਆਮ ਸੁੰਦਰ' ਸ੍ਰੀ ਕ੍ਰਿਸ਼ਨ ਦਾ ਵਿਸ਼ੇਸ਼ਣ ਹੈ। ਹੋਰ ਅਵਤਾਰਾਂ ਨਾਲੋਂ ਸ੍ਰੀ ਕ੍ਰਿਸ਼ਨ ਮਾਨਵੀ ਜੀਵਨ ਦੇ ਨਜ਼ਦੀਕ ਹੈ। ਬ੍ਰਿੰਦਾਬਨ ਵਿਚ ਗੋਪੀਆਂ ਨਾਲ ਰਚੀ ਲੀਲਾ ਉਸ ਦੀ ਸਰਗੁਣ ਸਥੂਲਤਾ ਨੂੰ ਪ੍ਰਬਲ ਰੂਪ ਪ੍ਰਦਾਨ ਕਰ ਦੇਂਦੀ ਹੈ ਅਤੇ ਉਹ ਹੋਰ ਅਵਤਾਰਾਂ ਨਾਲੋਂ ਜੀਵਨ ਦੇ ਵਧੇਰੇ ਨਜ਼ਦੀਕ ਆ ਜਾਂਦਾ ਹੈ। ਜੀਵਨ ਦੇ ਅਤਿ ਨਜ਼ਦੀਕ ਹੋਣ ਕਾਰਨ ਉਸ ਦੀ ਮਾਇਆ ਵਿਚ ਵਿਆਪਕਤਾ ਵਿਸ਼ੇਸ਼ ਤੌਰ ਤੇ ਸਾਹਮਣੇ ਆਉਂਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅਵਤਾਰਾਂ ਦੇ ਵਿਸ਼ੇਸ਼ਣ ਪ੍ਰਭੂ ਨਾਲ ਅਭੇਦ ਕਰ ਦਿੱਤੇ ਗਏ ਹਨ, ਇਸ ਕਰ ਕੇ ਉਹ ਅਵਤਾਰੀ ਗੁਣ ਨਾ ਹੋ ਕੇ ਦੈਵੀ-ਗੁਣ ਦਾ ਰੂਪ ਧਾਰਨ ਕਰ ਗਏ ਹਨ। ਗੁਰਬਾਣੀ ਅੰਦਰ ਸ੍ਰੀ ਕ੍ਰਿਸ਼ਨ ਦਾ 'ਸਿਆਮ ਵਰਣ' ਪ੍ਰਭੂ ਦੀ ਮਾਇਆ ਵਿਚ ਵਿਆਪਕਤਾ ਦਾ ਲਖਾਇਕ ਹੈ।

[ਵੇਖੋ ੨੨੦]

**ਸੁਨੀ** : ਮੈਂ ਸੁਣੀ ਹੈ। ੧੦੨੮

**ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤਸੰਗ ਬਿਧੇ ॥**
**ਨਾਨਕੁ ਪਇਅੰਪੈ ਚਰਨ ਜੰਪੈ**
**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥ ੩ ॥**

ਆਸਾ (ਛੰਤ), ਮਹਲਾ ੫, ੬, ਸਫ਼ਾ ੪੫੬

**ਅਰਥ** : (ਹੇ ਪ੍ਰਭੂ !) ਬੇਅੰਤ (ਜੀਵ ਤੇਰਾ) ਆਦਿ-ਅੰਤ ਭਾਲਦੇ ਹਨ। (ਇਹ ਗੱਲ) ਮੈਂ ਸੁਣੀ ਹੈ ਕਿ ਮੁਕਤੀ ਦੀ ਵਿਧੀ ਸੰਤਾਂ ਦਾ ਸੰਗ ਹੈ। ਨਾਨਕ (ਤੇਰੇ) ਚਰਨਾਂ ਦਾ ਜਾਪ ਕਰਦਿਆਂ ਬੇਨਤੀ ਕਰਦਾ ਹੈ ਕਿ ਹੇ ਪਾਲਣਹਾਰ ! ਹੇ ਮਿਹਰਬਾਨ ! ਹੇ ਕ੍ਰਿਪਾ ਦੇ ਭੰਡਾਰ ! (ਮੈਂ) ਤੇਰਾ ਆਸਰਾ ਲਿਆ ਹੈ।

**ਉਧਰਨ...ਬਿਧੇ**- ਮੁਕਤੀ ਦੀ ਵਿਧੀ। **ਪਇਅੰਪੈ**- ਬੇਨਤੀ ਕਰਦਾ ਹੈ।

[ਵੇਖੋ ੨੨੦]

**ਸੁਨੀ** : ਸੁਣ ਕੇ। ੧੦੨੯

**ਜੀਵਉ ਨਾਮੁ ਸੁਨੀ ॥**
**ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੧੨੨, ਸਫ਼ਾ ੮੨੯

**ਅਰਥ** : (ਮੈਂ) ਪ੍ਰਭੂ ਦਾ ਨਾਮ ਸੁਣ ਕੇ ਜਿਊਂਦਾ ਹਾਂ। ਜਦੋਂ ਪੂਰਨ ਸਤਿਗੁਰੂ ਜੀ (ਮੇਰੇ) ਉਤੇ ਬਹੁਤ ਖ਼ੁਸ਼ ਹੋਏ, ਤਾਂ ਮੇਰੀ (ਪ੍ਰਭੂ-ਮਿਲਣ ਦੀ) ਆਸ ਪੂਰੀ ਹੋ ਗਈ।

**ਸੁਪ੍ਰਸੰਨ**- ਬਹੁਤ ਖ਼ੁਸ਼। **ਪੁਨੀ**- ਪੂਰੀ ਹੋ ਗਈ।

[ਵੇਖੋ ੨੨੦]

**ਸੁਨੀ** : ਸੁਣੀ ਸੀ। ੧੦੩੦

**ਸਾਧ ਸਰਨਿ ਚਰਨ ਚਿਤੁ ਲਾਇਆ ॥**
**ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ**
**ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੧੦, ਸਫ਼ਾ ੧੩੦੦

**ਅਰਥ** : (ਮੈਂ) ਗੁਰੂ ਦੀ ਸ਼ਰਨ ਦੁਆਰਾ (ਪ੍ਰਭੂ ਦੇ) ਚਰਨਾਂ ਵਿਚ ਮਨ ਲਾਇਆ ਹੈ। (ਸੰਸਾਰ ਦੇ) ਸੁਪਨਾ ਹੋਣ ਦੀ ਗੱਲ (ਗੁਰਮੁਖਾਂ ਤੋਂ) ਸੁਣੀ ਸੀ, (ਜਦੋਂ ਤੋਂ) ਸੱਚੇ ਗੁਰੂ ਨੇ ਨਾਮ-ਮੰਤ੍ਰ (ਹਿਰਦੇ ਵਿਚ) ਵਸਾ ਦਿੱਤਾ ਹੈ, (ਉਸ ਨੂੰ ਪ੍ਰਤੱਖ) ਸੁਪਨਾ ਵੇਖ ਲਿਆ ਹੈ।

[ਵੇਖੋ ੨੨੦]

**ਸੁਨੀ (ਹਾਂ)** : ਸੁਣਦੇ ਹਾਂ। ੧੦੩੧

**ਸਾਧੂ ਰਸਨ ਭਨੀ ਹਾਂ ॥ ਛੂਟਨ ਬਿਧਿ ਸੁਨੀ ਹਾਂ ॥**
**ਪਾਈਐ ਵਡ ਪੁਨੀ ਮੇਰੇ ਮਨਾ ॥੧॥ਰਹਾਉ॥**

ਆਸਾਵਰੀ, ਮਹਲਾ ੫, ੧੫੯, ਸਫ਼ਾ ੪੦੯

ਵੇਖੋ **'ਸਹਜ (ਧੁਨੀ)'** III-੧੨੧੬

[ਵੇਖੋ ੨੨੦]

**ਸੁਨੀਅਹਿ** : ਸੁਣੀਂਦੇ ਹਨ। ੧੦੩੨

**ਅਨਦ ਰੂਪ ਮੰਗਲ ਸਦ ਜਾ ਕੈ ॥**
**ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥...੨ ॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

**ਅਰਥ** : ਜਿਸ ਆਨੰਦ ਸਰੂਪ (ਪਰਮੇਸ਼ਰ) ਦੇ (ਘਰ) ਸਦਾ ਖ਼ੁਸ਼ਨਸੀਬੀ ਹੈ, ਉਸ ਦੇ ਘਰ ਵਿਚ ਸਾਰੇ ਪਦਾਰਥ (ਮੌਜੂਦ) ਸੁਣੀਂਦੇ ਹਨ।

[ਵੇਖੋ ੨੨੦]

**ਸੁਨੀਅਹੁ** : ਸੁਣ ਲਓ (ਭਾਵ ਪ੍ਰਵਾਨ ਕਰ ਲਓ)। ੧੦੩੩

**ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥**
**ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥੨॥**

ਬਿਲਾ., ਕਬੀਰ, ੬, ਸਫ਼ਾ ੮੫੬

ਵੇਖੋ **'ਸੰਧਿਕ'** III-੧੪੯੧

[ਵੇਖੋ ੨੨੦]

**ਸੁਨੀਅੰਤ** : ਸੁਣੀਂਦਾ ਹੈ। ੧੦੩੪

**ਸਲੋਕ ॥ ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥**
**ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੨੦, ਸਫ਼ਾ ੭੧੦

**ਅਰਥ** : ਇਕੋ ਪਰਮੇਸ਼ਰ (ਹੀ) ਦਿੱਸਦਾ ਹੈ, ਇਕੋ ਸੁਣੀਂਦਾ ਹੈ ਅਤੇ ਇਕੋ (ਸੰਸਾਰ ਵਿਚ) ਵਰਤਦਾ ਹੈ। ਨਾਨਕ (ਉਸ ਤੋਂ) ਨਾਮ ਦਾ ਦਾਨ ਮੰਗਦਾ ਹੈ, (ਜੇ ਉਹ) ਮਿਹਰਬਾਨ ਪ੍ਰਭੂ ਕ੍ਰਿਪਾ ਕਰੇ (ਤਾਂ ਮੈਨੂੰ ਨਾਮ ਪ੍ਰਾਪਤ ਹੋ ਜਾਵੇ)।

ਦ੍ਰਿਸਟੰਤ- ਦਿੱਸਦਾ ਹੈ। ਵਰਤੰਤ- ਵਰਤਦਾ ਹੈ। ਨਰਹਰਹ- ਪਰਮੇਸ਼ਰ। ਜਾਚੰਤਿ- ਮੰਗਦਾ ਹੈ।
[ਵੇਖੋ ੭੨੦]

**ਸੁਨੀਅਤ** : ਸੁਣੀਂਦਾ ਹੈ। ੧੦੩੫

**ਇਸ ਹੀ ਭੀਤਰਿ ਸੁਨੀਅਤ ਸਾਹੁ ॥**
**ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥ ੧ ॥**

ਗਉੜੀ (ਗੁਆ.), ਮਹਲਾ ੫, ੮੫, ਸਫ਼ਾ ੧੮੧

**ਅਰਥ** : ਇਸ (ਕਾਇਆ ਦੇ) ਅੰਦਰ ਹੀ ਪਤੀ (-ਪਰਮੇਸ਼ਰ) ਵਸਦਾ ਸੁਣੀਂਦਾ ਹੈ। (ਉਹ) ਕਿਹੜਾ ਵਾਪਾਰੀ ਹੈ, ਜਿਸ ਦਾ ਉਸ ਉਪਰ (ਪੂਰਨ) ਵਿਸ਼ਵਾਸ ਹੈ ?
**ਕਵਨੁ**- ਕਿਹੜਾ। **ਵਿਸਾਹੁ**- ਵਿਸ਼ਵਾਸ।
[ਵੇਖੋ ੭੨੦]

**ਸੁਨੀਅਤ** : ਸੁਣਦਿਆਂ। ੧੦੩੬

**ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥**
**ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥ ੧ ॥**

ਸੂਹੀ, ਮਹਲਾ ੫, ੨੦, ਸਫ਼ਾ ੭੪੧

**ਅਰਥ** : ਮਨੁੱਖ (ਵਾਹਿਗੁਰੂ ਨੂੰ ਸਾਰੀ ਕੁਦਰਤ ਵਿਚ) ਵੇਖਦਾ ਹੈ, (ਨਾਮ ਦਾ ਸਵਾਦ) ਚੱਖਦਾ ਹੈ, (ਰੱਬ ਦੀਆਂ) ਗੱਲਾਂ ਕਰਦਾ ਹੈ, (ਫਿਰ ਵੀ ਅਜਿਹਾ) ਅਗਿਆਨੀ ਹੈ ਕਿ ਸੁਣਦਿਆਂ ਵੀ (ਉਸ ਦਾ ਜਸ) ਸੁਣਦਾ ਨਹੀਂ ਹੈ। ਨੇੜੇ (ਵਸਦੀ) ਵਸਤੂ ਨੂੰ (ਉਹ) ਦੂਰ ਸਮਝਦਾ ਹੈ ਅਤੇ ਪਾਪ-ਗ੍ਰਸਤ ਹੋਣ ਕਰ ਕੇ ਬੁਰੇ ਕਰਮ ਕਮਾਉਂਦਾ ਹੈ।
**ਪੇਖਤ**- ਵੇਖਦਾ ਹੈ। **ਚਾਖਤ**- ਚੱਖਦਾ ਹੈ (ਭਾਵ ਸਵਾਦ ਮਾਣਦਾ ਹੈ)। **ਕਹੀਅਤ**- ਕਹਿੰਦਾ ਹੈ, ਗੱਲਾਂ ਕਰਦਾ ਹੈ।
[ਵੇਖੋ ੭੨੦]

**ਸੁਨੀਅਤੁ** : ਸੁਣਿਆ ਹੈ। ੧੦੩੭

**ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ ਸੁਨੀਅਤੁ ਸੁਜਸੁ ਤੁਮ੍ਾਰ ॥**
**ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ ॥ ੧ ॥**

ਬਿਲਾ., ਕਬੀਰ, ੭, ਸਫ਼ਾ ੮੫੬

ਵੇਖੋ **'ਸ੍ਰਵਨਨ੍'** IV-੮੯੯

[ਵੇਖੋ ੭੨੦]

**ਸੁਨੀਆ** : ਸੁਣ ਕੇ। ੧੦੩੮

**ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥**
**ਮਹਾ ਅਨੰਦ ਕੀਰਤਨ ਹਰਿ ਸੁਨੀਆ ॥ ੩ ॥**

ਟੋਡੀ, ਮਹਲਾ ੫, ੧੭, ਸਫ਼ਾ ੭੧੫

**ਅਰਥ** : (ਹੇ ਭਾਈ !) ਪਰਮਾਤਮਾ ਦੇ ਗੁਣ (ਹੀ ਮੇਰੇ ਵਾਸਤੇ) ਸ਼ੁਭ ਅਮਲ, (ਚੰਗਾ) ਵਿਵਹਾਰ ਅਤੇ (ਸ੍ਰੇਸ਼ਠ) ਜਾਤੀ ਹਨ। ਹਰੀ ਦਾ ਕੀਰਤਨ ਸੁਣ ਕੇ (ਮੈਨੂੰ) ਪਰਮ ਆਨੰਦ (ਪ੍ਰਾਪਤ ਹੁੰਦਾ) ਹੈ।
**ਆਚਾਰ**- ਸ਼ੁਭ ਅਮਲ। **ਬਿਉਹਾਰ**- ਵਿਵਹਾਰ। **ਗੁਨੀਆ**- ਗੁਣ।
[ਵੇਖੋ ੭੨੦]

**ਸੁਨੀਐ** : ਸੁਣੀਂਦਾ ਹੈ। ੧੦੩੯

**ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ ॥**
**ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥ ੨ ॥**

ਬਿਲਾ., ਮਹਲਾ ੫, ੯੧, ਸਫ਼ਾ ੮੧੫

**ਅਰਥ** : ਜਿਥੇ ਜਮਾਂ ਦਾ ਬਹੁਤ ਭਿਆਨਕ ਦੁਖ ਸੁਣੀਂਦਾ ਹੈ, ਹੇ ਮੇਰੇ ਪ੍ਰਭੂ ! ਉਥੇ ਤੂੰ ਹੀ ਸਹਾਇਕ ਹੈਂ। (ਮੈਂ) ਹਰੀ ਦੀ ਸ਼ਰਨ ਪਿਆ ਹਾਂ, ਪ੍ਰਭੂ ਦੇ ਚਰਨ ਪਕੜੇ (ਹੋਏ) ਹਨ, ਨਾਨਕ ਨੂੰ ਗੁਰੂ ਨੇ (ਇਹੋ) ਸੂਝ ਦਿੱਤੀ ਹੈ।
**ਭਇਆਨ**- ਭਿਆਨਕ। **ਸਹਾਈ**- ਸਹਾਇਕ। **ਗਹੇ**- ਪਕੜੇ ਹਨ।
[ਵੇਖੋ ੭੨੦]

**ਸੁਨੀਐ** : ਸੁਣ ਲੈਣਾ ਚਾਹੀਦਾ ਹੈ। ੧੦੪੦

**ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ ਮਸਟਿ ਕਰਿ ਰਹੀਐ ॥ ੧ ॥**

ਗੋਂਡ, ਕਬੀਰ, ੧, ਸਫ਼ਾ ੮੭੦

**ਅਰਥ** : (ਜੇ ਕਿਸੇ) ਸਾਧੂ-ਜਨ ਦਾ ਮਿਲਾਪ ਹੋਵੇ (ਤਾਂ ਸਾਨੂੰ) ਕੁਝ ਸੁਣ ਲੈਣਾ ਚਾਹੀਦਾ ਹੈ, ਕੁਝ ਕਹਿ (ਵੀ) ਲੈਣਾ ਚਾਹੀਦਾ ਹੈ। (ਪਰ ਜੇ ਕੋਈ) ਦੁਰਜਨ ਮਿਲ ਪਵੇ, ਤਾਂ ਚੁਪ ਕੀਤੇ ਰਹਿਣਾ ਚਾਹੀਦਾ ਹੈ।
**ਅਸੰਤੁ**- ਦੁਰਜਨ। **ਮਸਟਿ**- ਚੁਪ।
[ਵੇਖੋ ੭੨੦]

**ਸੁਨੀਐ** : ਸੁਣੀਂਦੇ ਹਨ। ੧੦੪੧

**ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥**

ਰਾਮ., ਰਵਿਦਾਸ, ੧, ਸਫ਼ਾ ੯੭੩

ਵੇਖੋ **'ਅਨਭਉ'** II-੨੫੦੨

[ਵੇਖੋ ੭੨੦]

**ਸੁਨੀਐ** : ਸੁਣਿਆ ਜਾਂਦਾ ਹੈ। ੧੦੪੨

**ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥**
**ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥ ੧ ॥**

ਕੇਦਾਰਾ, ਮਹਲਾ ੫, ੪, ਸਫ਼ਾ ੧੧੨੦

**ਅਰਥ** : ਹੇ ਪਿਆਰੇ ! (ਮੈਂ) ਗੁਰਮੁਖ-ਜਨਾਂ ਦੀ ਸੇਵਾ ਕਰਦਾ ਹਾਂ, ਜਿਥੇ (ਤੇਰਾ ਨਾਮ) ਸੁਣਿਆ ਜਾਂਦਾ ਹੈ, ਉਥੇ ਹੀ ਮਨ ਆਨੰਦਿਤ ਹੁੰਦਾ ਹੈ। ਮੈਂ (ਤੇਰੇ) ਵਾਰਨੇ ਜਾਂਦਾ ਹਾਂ, ਸਦਕੇ ਜਾਂਦਾ ਹਾਂ, (ਸਦਾ) ਕੁਰਬਾਨ ਜਾਂਦਾ ਹਾਂ, (ਹੇ

ਪ੍ਰਭੂ !) ਉਪਮਾ ਤੋਂ ਪਰੇ ਤੇਰਾ ਕਿਹੜਾ ਸਥਾਨ ਹੈ (ਜਿਥੇ ਤੂੰ ਵਸਦਾ ਹੈਂ) ?
[ਵੇਖੋ ੭੨੦]

**ਸੁਨੀਐ** : ਸੁਣਨ ਨਾਲ। ੧੦੪੩

**ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥...੧ ॥**

ਸੋਰਠਿ, ਕਬੀਰ, ੭, ਸਫ਼ਾ ੬੫੫

**ਅਰਥ** : (ਕੇਵਲ ਧਰਮ-ਗ੍ਰੰਥ) ਪੜ੍ਹਨ ਨਾਲ ਕੀ (ਲਾਭ ਹੁੰਦਾ) ਹੈ ? (ਨਿਰਾ) ਵਿਚਾਰਨ ਨਾਲ ਕੀ (ਹੋ ਜਾਂਦਾ) ਹੈ ? ਵੇਦਾਂ ਅਤੇ ਪੁਰਾਣਾਂ ਨੂੰ ਸੁਣਨ ਨਾਲ ਕੀ (ਲਾਭ ਹੋ ਜਾਂਦਾ) ਹੈ ?

**ਭਾਵ** : ਧਰਮ-ਗ੍ਰੰਥਾਂ ਦਾ ਕੇਵਲ ਪਾਠ ਕਰ ਲੈਣ ਜਾਂ ਵਿਆਖਿਆ ਕਰ ਲੈਣ ਨਾਲ ਮਨੁੱਖ ਦੇ ਜੀਵਨ ਵਿਚ ਕੋਈ ਪਰਿਵਰਤਨ ਨਹੀਂ ਆਉਂਦਾ।
[ਵੇਖੋ ੭੨੦]

**ਸੁਨੀਐ** : ਸੁਣ ਰਹੇ ਹਾਂ। ੧੦੪੪

**ਸੁਨੀਐ ਬਾਜੈ ਬਾਜ ਸੁਹਾਵੀ ॥**
**ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੩, ਸਫ਼ਾ ੧੨੬੬

ਵੇਖੋ **'ਸੁਹਲਾਵੀ'** V-੨੫੯

[ਵੇਖੋ ੭੨੦]

**ਸੁਨੀਜਾ** : ਸੁਣ ਲਿਆ ਹੈ। ੧੦੪੫

**ਵਰਤ ਨੇਮ ਮਜਨ ਤਿਸੁ ਪੂਜਾ ॥**
**ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥ ...੨ ॥**

ਆਸਾ, ਮਹਲਾ ੫, ੮੯, ਸਫ਼ਾ ੩੯੩

**ਅਰਥ** : (ਜਿਸ ਨੇ ਆਪਣਾ ਹਿਰਦਾ ਨਾਮ ਨਾਲ ਪਵਿੱਤਰ ਕੀਤਾ ਹੈ) ਉਸ ਨੇ (ਮਾਨੋ) ਵੇਦ, ਪੁਰਾਣ ਅਤੇ ਸਮ੍ਰਿਤੀਆਂ (ਦਾ ਪਾਠ) ਸੁਣ ਲਿਆ ਹੈ। ਨਿਯਮ-ਪੂਰਬਕ ਵਰਤ, ਤੀਰਥ-ਇਸ਼ਨਾਨ (ਕਰ ਲਏ ਹਨ) ਅਤੇ ਪੂਜਾ (ਵੀ) ਕਰ ਲਈ ਹੈ।
[ਵੇਖੋ ੭੨੦]

**ਸੁਨੀਜੈ** : ਸੁਣ ਲੈ। ੧੦੪੬

**ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥**
**ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥ ੪ ॥**

ਸੂਹੀ, ਮਹਲਾ ੫, ੭, ਸਫ਼ਾ ੭੩੮

**ਅਰਥ** : ਨਾਨਕ (ਆਖਦਾ ਹੈ) ਹੇ ਪ੍ਰਭੂ ! (ਮੇਰੀ) ਬੇਨਤੀ ਸੁਣ ਲੈ। (ਮੈਨੂੰ) ਮੈਲ ਭਰੇ, ਕਠੋਰ (ਚਿੱਤ ਵਾਲੇ) ਅਤੇ ਕਾਮ-ਗ੍ਰਸਤ ਨੂੰ ਮੁਕਤ ਕਰ ਦੇ। **ਕੁਚਲੁ**- ਕੁਚੀਲ, ਮੈਲਾ। **ਕਠੋਰੁ**- ਕਠੋਰ (ਚਿੱਤ ਵਾਲਾ)। **ਕਾਮੀ**- ਕਾਮ-ਗ੍ਰਸਤ ਵਿਅਕਤੀ। **ਕੀਜੈ**- ਕਰ ਦੇ।
[ਵੇਖੋ ੭੨੦]

**ਸੁਨੀਜੈ** : ਸੁਣੀਦਾ ਹੈ। ੧੦੪੭

**ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ ॥**
**ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ ॥ ...੨ ॥**

ਤੁਖਾਰੀ (ਛੰਤ), ਮਹਲਾ ੫, ੧੧, ਸਫ਼ਾ ੧੧੧੭

**ਅਰਥ** : ਹੇ ਮੇਰੇ ਪ੍ਰਭੂ ਸੁਣੋ ! ਤੇਰੇ ਦਰਸ਼ਨ (ਤੋਂ ਮੈਂ ਸਦਕੇ ਜਾਂਦਾ ਹਾਂ), (ਤੇਰੀ) ਇਕ ਪਲ ਮਿਹਰ ਦੀ ਨਜ਼ਰ ਵੇਖ ਕੇ (ਮੈਨੂੰ) ਜੀਵਨ ਮਿਲਦਾ ਹੈ। ਤੇਰਾ ਨਾਮ ਸਦਜੀਵਨ ਦੇਣ ਵਾਲਾ ਸੁਣੀਦਾ ਹੈ, (ਜੇ ਤੂੰ) ਕ੍ਰਿਪਾ ਕਰੇਂ ਤਾਂ (ਮੈਂ ਵੀ ਅਮ੍ਰਿਤ) ਪੀ ਲਵਾਂ।
[ਵੇਖੋ ੭੨੦]

**ਸੁੰਨੁ** : ਫੁਰਨੇ ਰਹਿਤ ਚਿੱਤ (ਭਾਵ ਇਕਾਗਰ ਸੁਰਤਿ)। ੧੦੪੮

**ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥**

ਰਾਮ. (ਗੋਸਟਿ), ਮਹਲਾ ੧, ੫੨, ਸਫ਼ਾ ੯੪੩

**ਅਰਥ** : ਸੁੰਨ-ਸੁੰਨ ਹਰ ਕੋਈ ਆਖਦਾ ਹੈ, (ਪਰ) ਇਕਰਸ ਇਕਾਗਰ ਸੁਰਤਿ ਕਿਥੋਂ ਪ੍ਰਾਪਤ ਹੁੰਦੀ ਹੈ (ਇਹ ਕੋਈ ਨਹੀਂ ਦੱਸਦਾ) ?
[ਵੇਖੋ ੯੨੨]

**ਸੁੰਨੁ** : ਵਿਸ਼ਿਆਂ ਤੋਂ ਮੁਕਤ ਮਨ। ੧੦੪੯

**ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥**

ਮਾਰੂ, ਕਬੀਰ, ੪, ਸਫ਼ਾ ੧੧੦੩

ਵੇਖੋ **'ਸਮਦਰਸੀ'** IV-੩੪੪

[ਵੇਖੋ ੯੨੨]

**ਸੁਨੁ** : ਸੁਣ ਲੈ (ਭਾਵ ਪ੍ਰਵਾਨ ਕਰ)। ੧੦੫੦

**ਕਰਵਤੁ ਭਲਾ ਨ ਕਰਵਟ ਤੇਰੀ ॥**
**ਲਾਗੁ ਗਲੇ ਸੁਨੁ ਬਿਨਤੀ ਮੇਰੀ ॥ ੧ ॥**

ਆਸਾ, ਕਬੀਰ, ੩੫, ਸਫ਼ਾ ੪੮੪

**ਅਰਥ** : ਤੇਰੀ ਬੇਰੁਖੀ ਨਾਲੋਂ (ਸਿਰ ਉਤੇ) ਆਰਾ ਚਲਵਾਉਣਾ ਚੰਗਾ ਹੈ। (ਹੇ ਪ੍ਰਭੂ !) ਮੇਰੀ ਬੇਨਤੀ ਪ੍ਰਵਾਨ ਕਰ, (ਆ) ਗਲ ਨਾਲ ਲਗ ਜਾ। **ਕਰਵਤੁ**- ਆਰਾ। **ਕਰਵਟ**- ਪਾਸਾ ਵਟ ਲੈਣਾ (ਭਾਵ ਬੇਰੁਖੀ)।
[ਵੇਖੋ ੭੨੦]

**ਸੁਨੁ** : ਸੁਣ। ੧੦੫੧

**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪ ॥**

ਗੂਜਰੀ, ਤ੍ਰਿਲੋਚਨ, ੧, ਸਫ਼ਾ ੫੨੬

**ਅਰਥ** : ਹੇ ਕਾਪੜੀਏ ! (ਤੂੰ) ਹੱਥ ਵਿਚ ਕਮੰਡਲ ਕਿਉਂ (ਪਕੜਿਆ) ਹੈ ? ਕਿਉਂ ਅਠਾਹਠ ਤੀਰਥਾਂ ਤੇ ਭਟਕਦਾ ਹੈਂ ? ਤ੍ਰਿਲੋਚਨ ਆਖਦਾ ਹੈ, ਹੇ ਮਨੁੱਖ ! ਸੁਣ, (ਤੂੰ) ਦਾਣਿਆਂ ਤੋਂ ਬਿਨਾ ਗਾਹ ਕਿਉਂ ਪਾਉਂਦਾ ਹੈ ?
**ਕਾਇ**- ਕਿਉਂ। **ਕਾਪੜੀਆ**- ਟਾਕੀਆਂ ਦੀ ਗੋਦੜੀ ਪਹਿਨਣ ਵਾਲਾ ਸਾਧੂ। **ਬਦਤਿ**- ਆਖਦਾ ਹੈ। **ਕਣ**- ਦਾਣੇ। **ਗਾਹੁ**- ਫ਼ਸਲ ਦਾ ਪਿੜ ਵਿਚ ਖਿਲਾਰ।
[ਵੇਖੋ ੭੨੦]

**ਸੁਨੂਆ** : ਸੁਣਿਆਂ। ੧੦੫੨
**ਝਰਹਿ ਕਸੰਮਲ ਪਾਪ ਤੇਰੇ ਮਨੂਆ ॥ ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥**
ਗਉੜੀ (ਬਾ. ਅ.), ਮਹਲਾ ੫, ੨੫, ਸਫ਼ਾ ੨੫੫
**ਅਰਥ** : (ਹੇ ਭਾਈ !) ਸੰਤਾਂ ਦੇ ਸੰਗ ਵਿਚ (ਜਾ ਕੇ) ਅਮ੍ਰਿਤਮਈ ਕਥਾ ਸੁਣਿਆਂ, ਤੇਰੇ ਮਨ ਦੇ (ਸਾਰੇ) ਪਾਪ ਅਤੇ ਵਿਕਾਰ ਦੂਰ ਹੋ ਜਾਣਗੇ।
**ਝਰਹਿ**- ਦੂਰ ਹੋ ਜਾਣਗੇ। **ਕਸੰਮਲ**- ਵਿਕਾਰ। **ਮਨੂਆ**- ਮਨ ਦੇ।
[ਵੇਖੋ ੭੨੦]

**ਸੁੰਨੇ** : ਨਿਰਾਕਾਰ ਬ੍ਰਹਮ ਵਿਚ। ੧੦੫੩
**ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸੁੰਨੇ ਵਰਤੇ ਜੁਗ ਸਬਾਏ ॥...੩ ॥**
ਮਾਰੂ (ਸੋਲ.), ਮਹਲਾ ੧, ੧੭, ਸਫ਼ਾ ੧੦੩੭
ਵੇਖੋ 'ਸੁੰਨਹੁ' V-੯੪੫
[ਵੇਖੋ ੯੨੨]

**ਸੁੰਨੇ** : ਸਖਣੇ ਭਾਵ ਇਕਾਗਰ ਮਨ ਨੂੰ। ੧੦੫੪
**ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥**
**ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥ .... ੩ ॥**
ਆਸਾ (ਛੰਤ), ਮਹਲਾ ੪, ੮, ਸਫ਼ਾ ੪੪੨
**ਅਰਥ** : ਜਿਸ ਨੇ ਹਰੀ ਰੂਪ ਪੂੰਜੀ ਦੀ ਇੱਛਾ ਕੀਤੀ ਹੈ, (ਉਹ) ਨਾਮ (ਪਦਾਰਥ) ਦਾ ਵਾਪਾਰੀ ਹੈ, (ਉਹ) ਗੁਣ ਗਾਉਂਦਾ ਹੈ, ਗੁਣ ਗਾਉਣਾ (ਉਸ ਨੂੰ) ਚੰਗਾ ਲਗਦਾ ਹੈ। (ਉਸ ਨੇ) ਨੀਂਦ ਅਤੇ ਭੁਖ ਹਟਾ ਕੇ ਦੂਰ ਕੀਤੀ ਹੈ ਅਤੇ ਇਕਾਗਰ ਮਨ ਨੂੰ ਅਫੁਰ-ਬ੍ਰਹਮ ਵਿਚ ਲੀਨ ਕੀਤਾ ਹੈ।
**ਪੂਜੀ**- ਪੂੰਜੀ। **ਬਿਸਾਹੀ**- ਵਣਜਸਾਈ, ਵਾਪਾਰੀ। **ਪਰਹਰਿ**- ਹਟਾ ਕੇ।
[ਵੇਖੋ ੯੨੨]

**ਸੁਨੇ** : ਸੁਣੇ। ੧੦੫੫
**ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥ ੧ ॥**
ਗਉੜੀ, ਮਹਲਾ ੫, ੧੪੪, ਸਫ਼ਾ ੨੧੧
**ਅਰਥ** : ਸੰਤ-ਜਨ ਸਭ ਤੋਂ ਉਚੇ ਬਿਰਾਜਮਾਨ ਹੋਏ ਸੁਣੇ ਹਨ। ਵੇਦ, ਪੁਰਾਣ ਅਤੇ ਸਮ੍ਰਿਤੀਆਂ (ਵੀ ਇਹੋ) ਕਹਿੰਦੇ ਹਨ।
**ਭਨੇ**- ਕਹਿੰਦੇ ਹਨ। **ਬਿਰਾਜਿਤ**- ਬਿਰਾਜਮਾਨ ਹੋਏ।
[ਵੇਖੋ ੭੨੦]

**ਸੁਨੇ** : ਸੁਣਨ ਨਾਲ। ੧੦੫੬
**ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥ ੧ ॥**
ਸੋਰਠਿ, ਕਬੀਰ, ੭, ਸਫ਼ਾ ੬੫੫
**ਅਰਥ** : (ਧਰਮ ਗ੍ਰੰਥਾਂ ਨੂੰ) ਪੜ੍ਹਨ-ਸੁਣਨ ਨਾਲ ਕੀ ਹੁੰਦਾ ਹੈ, ਜੇ ਸੁਭਾਵਿਕ ਹੀ ਉਹ (ਪ੍ਰਭੂ) ਨਾ ਮਿਲ ਸਕੇ।
**ਭਾਵ** : ਧਰਮ-ਗ੍ਰੰਥਾਂ ਦੇ ਗਿਆਨ ਦੀ ਪ੍ਰਾਪਤੀ ਦਾ ਤਾਂ ਹੀ ਲਾਭ ਹੈ, ਜੇ ਮਨੁੱਖ ਕਰਮ-ਕਾਂਡਾਂ ਅਤੇ ਧਾਰਮਿਕ ਅਡੰਬਰ ਤੋਂ ਉਚਾ ਉਠ ਕੇ ਪ੍ਰਭੂ ਨਾਲ ਆਪਣੀ ਸੁਰਤ ਨੂੰ ਜੋੜੇ।
[ਵੇਖੋ ੭੨੦]

**ਸੁਨੇ** : ਸੁਣ ਕੇ। ੧੦੫੭
**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥**
ਮਾਰੂ, ਮਹਲਾ ੧, ੪, ਸਫ਼ਾ ੯੯੦
ਵੇਖੋ 'ਸਾਸ' IV-੧੨੭੦
[ਵੇਖੋ ੭੨੦]

**ਸੁਨੇ** : ਸੁਣ ਸਕਦਾ ਹੈ। ੧੦੫੮
**ਅਠ ਦਸ ਬੇਦ ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥...੨ ॥**
ਰਾਮ., ਮਹਲਾ ੫, ੩੦, ਸਫ਼ਾ ੮੯੨
**ਅਰਥ** : ਅਠਾਰਾਂ (ਪੁਰਾਣ ਅਤੇ ਚਾਰ) ਵੇਦ ਬੋਲਾ ਵਿਅਕਤੀ ਕਿਥੇ ਸੁਣ ਸਕਦਾ ਹੈ ? ਅੰਨ੍ਹੇ ਵਿਅਕਤੀ ਨੂੰ ਕਰੋੜਾਂ (ਸੂਰਜਾਂ ਦਾ) ਚਾਨਣ (ਵੀ) ਨਹੀਂ ਦਿੱਸ ਸਕਦਾ ?
**ਅਠ ਦਸ**- ਅਠਾਰਾਂ। **ਕਹ**- ਕਿਥੇ। **ਡੋਰਾ**- ਬੋਲਾ। **ਪ੍ਰਗਾਸ**- ਚਾਨਣ।
[ਵੇਖੋ ੭੨੦]

**ਸੁਨੇ (ਹਾਂ)** : ਸੁਣਦਾ ਹੈ। ੧੦੫੯
**ਜੋ ਹਰਿ ਹਰਿ ਜਸੁ ਸੁਨੇ ਹਾਂ ॥ ਸਭੁ ਕੋ ਤਿਸੁ ਮੰਨੇ ਹਾਂ ॥...੨ ॥**
ਆਸਾਵਰੀ, ਮਹਲਾ ੫, ੧੬੦, ਸਫ਼ਾ ੪੧੦
**ਅਰਥ** : ਜੋ (ਵਿਅਕਤੀ) ਹਰੀ-ਪ੍ਰਭੂ ਦੀ ਮਹਿਮਾ ਸੁਣਦਾ ਹੈ, ਉਸ ਨੂੰ ਹਰ ਕੋਈ ਮੰਨਦਾ ਹੈ।
[ਵੇਖੋ ੭੨੦]

**ਸੁਨੇਹੁ** : ਸੁਣੋ। ੧੦੬੦
**ਬਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥ ੧੦ ॥**
ਭੈਰਉ, ਨਾਮਦੇਉ, ੧੦, ਸਫ਼ਾ ੧੧੬੫
ਵੇਖੋ 'ਸਰ' IV-੬੬੫
[ਵੇਖੋ ੭੨੦]

**ਸੁੰਨੈ** : ਅਫੁਰ ਬ੍ਰਹਮ ਨੂੰ। ੧੦੬੧

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥**
**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥**

ਰਾਮ. (ਗੋਸਟਿ), ਮਹਲਾ ੧, ੫੧, ਸਫ਼ਾ ੯੪੩

ਵੇਖੋ **'ਅੰਤਰਿ'** I-੧੧੦੦

**ਅਰਥ** : (ਕੁਦਰਤ ਵਿਚ) ਅਫੁਰ ਬ੍ਰਹਮ ਹੈ, (ਇਸ ਦੇ) ਬਾਹਰ (ਵੀ) ਅਫੁਰ ਬ੍ਰਹਮ ਹੈ, ਤ੍ਰਿਲੋਕੀ ਵਿਚ ਹੀ ਨਿਰੋਲ ਅਫੁਰ ਬ੍ਰਹਮ ਵਸਦਾ ਹੈ। ਗਿਆਨ-ਪਦ ਵਿਚ ਟਿਕਿਆ ਜੋ ਵਿਅਕਤੀ ਅਫੁਰ ਬ੍ਰਹਮ ਨੂੰ (ਆਪਣੇ ਅੰਦਰ ਵਸਦਾ) ਜਾਣ ਲੈਂਦਾ ਹੈ, ਉਸ ਨੂੰ ਨਾ ਪਾਪ ਲਗਦਾ ਹੈ, ਨਾ ਪੁੰਨ।
**ਤ੍ਰਿਭਵਣ**- ਤ੍ਰਿਲੋਕੀ ਵਿਚ। **ਸੁੰਨ ਮਸੁੰਨੰ**- ਨਿਰੋਲ ਅਫੁਰ ਬ੍ਰਹਮ। **ਚਉਥੇ**- ਤੁਰੀਯ ਅਵਸਥਾ ਅਰਥਾਤ ਗਿਆਨ-ਪਦ ਵਿਚ ਟਿਕਿਆ।
[ਵੇਖੋ ੯੨੨]

**ਸੁੰਨੈ (ਤੇ)** : ਆਪਣੇ-ਆਪ ਤੋਂ। ੧੦੬੨

**ਪਉਣੁ ਪਾਣੀ ਸੁੰਨੈ ਤੇ ਸਾਜੇ ॥**
**ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥...੨ ॥**

ਮਾਰੂ (ਸੋਲ.), ਮਹਲਾ ੧, ੧੭, ਸਫ਼ਾ ੧੦੩੭

**ਅਰਥ** : ਹਵਾ, ਪਾਣੀ (ਆਦਿ ਪ੍ਰਭੂ ਨੇ) ਆਪਣੇ-ਆਪ ਤੋਂ ਬਣਾਏ ਹਨ। (ਉਸੇ ਨੇ) ਕੁਦਰਤ ਰਚ ਕੇ ਸਰੀਰ ਨੂੰ (ਮਨ) ਰਾਜੇ ਦਾ ਕਿਲ੍ਹਾ ਬਣਾਇਆ ਹੈ।
[ਵੇਖੋ ੯੨੨]

**ਸੁਨੈ** : ਸੁਣਦਾ ਹੈ। ੧੦੬੩

**ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥**
**ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥ ੪ ॥**

ਆਸਾ, ਮਹਲਾ ੫, ੪੩, ਸਫ਼ਾ ੩੮੧

**ਅਰਥ** : ਜਿਹੜਾ ਵੀ ਮਨੁੱਖ ਸ਼ਰਧਾ ਧਾਰ ਕੇ (ਗੁਰੂ ਨੂੰ) ਵੇਖਦਾ-ਸੁਣਦਾ ਹੈ, ਉਸ ਦਾ ਜਨਮ ਅਤੇ ਮ੍ਰਿਤੂ ਦਾ ਦੁਖ ਦੂਰ ਹੋ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਗੁਰੂ ਦੇ ਸਨਮੁਖ ਰਹਿਣ ਵਾਲਾ ਵਿਅਕਤੀ ਜਾਗ ਪੈਂਦਾ ਹੈ, (ਗੁਣ-ਗਾਉਣ ਰੂਪ) ਅਜਿਹੀ ਨ੍ਰਿਤਕਾਰੀ (ਉਸ ਨੂੰ) ਨਰਕ ਤੋਂ ਬਚਾ ਲੈਂਦੀ ਹੈ।
**ਪੇਖੈ**- ਵੇਖਦਾ ਹੈ। **ਨਿਰਤਿ**- ਨ੍ਰਿਤਕਾਰੀ।
**ਭਾਵ** : ਸਿਖ ਧਰਮ ਨ੍ਰਿਤ ਨੂੰ ਭਗਤੀ ਦਾ ਸਾਧਨ ਨਹੀਂ ਮੰਨਦਾ। ਨ੍ਰਿਤ ਰਾਹੀਂ ਪ੍ਰਸਤੁਤ ਕੀਤੇ ਜਾਂਦੇ ਸਥੂਲ ਅਤੇ ਉਤੇਜਨਾ-ਭਰਪੂਰ ਸਰੀਰਿਕ ਹਾਵ-ਭਾਵ ਸਾਧਕ ਦੇ ਮਨ ਨੂੰ ਇਕਾਗਰ ਕਰਨ ਦੀ ਥਾਂ ਅਸਥਿਰ ਕਰਦੇ ਹਨ। ਪ੍ਰਭੂ ਦਾ ਸੇਵਕ ਗੁਣ-ਗਾਇਨ ਰੂਪ ਨ੍ਰਿਤ ਕਰਦਾ ਹੈ। ਸ਼ਬਦ ਵਿਚ ਸੁਰਤਿ ਨੂੰ ਨਿਰੰਤਰ ਲਾਈ ਰਖਣਾ ਉਸ ਵਾਸਤੇ ਰਬਾਬ, ਪਖਾਵਜ, ਘੁੰਘਰੂ ਅਤੇ ਹੋਰ ਸਾਜ਼ਾਂ ਦਾ ਵਾਦਨ ਹੈ।
[ਵੇਖੋ ੭੨੦]

**ਸੁਨੈ** : ਸੁਣਦੀ ਹੈ। ੧੦੬੪

**ਤਨੁ ਮਨੁ ਦੇਇ ਨ ਅੰਤਰੁ ਰਾਖੈ ॥**
**ਅਵਰਾ ਦੇਖਿ ਨ ਸੁਨੈ ਅਭਾਖੈ ॥ ੧ ॥**

ਸੂਹੀ, ਰਵਿਦਾਸ, ੧, ਸਫ਼ਾ ੭੯੩

ਵੇਖੋ **'ਅੰਤਰੁ'** I-੧੧੧੧

[ਵੇਖੋ ੭੨੦]

**ਸੁਨੈ** : (ਜੇ) ਸੁਣ ਲਵੇ। ੧੦੬੫

**ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

ਵੇਖੋ **'ਸਮੇਤਿ'** IV-੬੪੫

[ਵੇਖੋ ੭੨੦]

**ਸੁਨੈ** : ਸੁਣੇਗਾ। ੧੦੬੬

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥**

ਸਲੋਕ, ਕਬੀਰ, ੨੨੩, ਸਫ਼ਾ ੧੩੭੬

ਵੇਖੋ **'ਅਸਾਰ'** I-੧੫੪੭

[ਵੇਖੋ ੭੨੦]

**ਸੁੰਨੋ** : ਸੁੰਨ। ੧੦੬੭

**ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥**

ਰਾਮ. (ਗੋਸਟਿ), ਮਹਲਾ ੧, ੫੨, ਸਫ਼ਾ ੯੪੩

ਵੇਖੋ **'ਸੁੰਨੁ'** V-੧੦੪੮

[ਵੇਖੋ ੯੨੨]

**ਸੁਪਚ** : ਚੰਡਾਲ। ੧੦੬੮

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥**

ਕੇਦਾਰਾ, ਰਵਿਦਾਸ, ੧, ਸਫ਼ਾ ੧੧੨੪

ਵੇਖੋ **'ਸੰਜੁਗਤੁ'** III-੧੩੩੯

[ਸੰਸ. ਸ਼੍ਵਪਚ: (ਸ੍ਵਪਚ:) : ਬਹੁਤ ਨੀਚ, ਪਤਿਤ, ਚੰਡਾਲ ; ਕੁਤਿਆਂ ਨੂੰ ਖੁਆਣ ਵਾਲਾ।
ਪ੍ਰਾ. ਸਪਚ, ਸਵਚ (ਸਪਚ, ਸਵਚ) : ਚੰਡਾਲ।]

**ਸੁਪਚਾਰੋ** : ਚੰਡਾਲ। ੧੦੬੯

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥**
**ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥ ੨ ॥**

ਮਾਰੂ, ਮਹਲਾ ੫, ੨, ਸਫ਼ਾ ੯੯੯

**ਅਰਥ** : (ਹੇ ਭਾਈ !) ਬਾਲਮੀਕ ਚੰਡਾਲ (ਪਰਮੇਸ਼ਰ ਦਾ ਨਾਮ ਲੈ ਕੇ) ਤਰ ਗਿਆ ਸੀ, ਵਿਚਾਰੇ (ਬਧਿਕ ਵਰਗੇ) ਸ਼ਿਕਾਰੀ (ਵੀ) ਤਰ ਗਏ। ਇਕ ਪਲ ਮਨ ਵਿਚ ਆਰਾਧਨਾ ਕੀਤੀ, ਤਾਂ (ਕਥਾਵਾਂ ਵਿਚ ਚਰਚਿਤ) ਹਾਥੀ ਨੂੰ (ਪ੍ਰਭੂ ਨੇ) ਪਾਰ ਲੰਘਾ ਦਿੱਤਾ।
**ਬਧਿਕ**- ਸ੍ਰੀ ਕ੍ਰਿਸ਼ਨ ਤੇ ਤੀਰ ਚਲਾਉਣ ਵਾਲਾ ਸ਼ਿਕਾਰੀ। **ਗਜਪਤਿ**- ਸ਼ਿਰੋਮਣੀ ਹਾਥੀ (ਭਾਵ ਉਹ ਹਾਥੀ ਜਿਸ ਦੀ ਪੌਰਾਣਿਕ ਕਥਾਵਾਂ ਵਿਚ ਪ੍ਰਮੁਖਤਾ ਸਹਿਤ ਚਰਚਾ ਆਈ ਹੈ)।
[ਵੇਖੋ ੧੦੬੭]

**ਸੁਪਨ** : ਸੁਪਨਾ। ੧੦੭੦
**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥..੫ ॥**
ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੯
**ਅਰਥ** : ਸੰਤੋਖ ਤੋਂ ਬਿਨਾ ਕੋਈ ਨਹੀਂ ਰੱਜ ਸਕਦਾ। (ਸਾਰੀ ਪਦਾਰਥਕ ਦੌੜ) ਸੁਪਨੇ ਦੀ ਇੱਛਾ-ਪੂਰਤੀ ਵਾਂਗ ਹੈ ਅਤੇ ਸਾਰੇ ਕਰਮ ਵਿਅਰਥ ਹਨ।
[ਸੰਸ. स्वप्नः (ਸੁਵਪ੍ਨ:) स्वप्+नक् : ਸੌਣਾ, ਨੀਂਦ ਆ ਜਾਣਾ, ਲੇਟਣਾ ; ਸੁਪਨਾ ਆਉਣਾ ; ਆਰਾਮ ਕਰਨਾ ਆਦਿ।]

**ਸੁਪਨ** : ਸੁਪਨੇ ਵਿਚ । ੧੦੭੧
**ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥**
ਗਉੜੀ (ਥਿਤੀ), ਮਹਲਾ ੫, ੧੩, ਸਫ਼ਾ ੨੯੯
**ਅਰਥ** : (ਸਾਰਾ ਦਿਨ) ਬੁਰੇ ਕਰਮ ਕਰਦਾ ਥੱਕ ਜਾਂਦਾ ਹੈ। (ਰਾਤ ਨੂੰ) ਅੱਖਾਂ ਵਿਚ ਨੀਂਦ ਹੈ, (ਪਰ) ਸੁਪਨੇ ਵਿਚ (ਵੀ ਧੰਦਿਆਂ ਦੀਆਂ) ਗੱਲਾਂ ਕਰਦਾ ਹੈ।
**ਬਿਕਾਰ**- ਬੁਰੇ ਕੰਮ। **ਸ੍ਰਮੁ ਪਾਇਓ**- ਥੱਕ ਜਾਂਦਾ ਹੈ।
[ਵੇਖੋ ੧੦੭੦]

**ਸੁਪਨ** : ਸੁਪਨੇ ਵਰਗਾ। ੧੦੭੨
**ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥...੧ ॥**
ਸਾਰਗ, ਮਹਲਾ ੫, ੧੩੦, ਸਫ਼ਾ ੧੨੨੯
**ਅਰਥ** : (ਹੇ ਸਖੀ !) ਇਹ ਜਗਤ ਸੁਪਨੇ ਵਰਗਾ ਹੈ। (ਸਾਰਾ ਸਾਕਾਰ) ਵਿਸਤਾਰ ਨਾਸ਼ਵੰਤ ਹੈ।
**ਮਿਥਨੀ**- ਮਿਥਿਆ, ਨਾਸ਼ਵੰਤ।
[ਵੇਖੋ ੧੦੭੦]

**ਸੁਪਨਹ** : ਸੁਪਨੇ ਵਿਚ। ੧੦੭੩
**ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥**
**ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥**
ਗਾਥਾ, ਮਹਲਾ ੫, ੨੪, ਸਫ਼ਾ ੧੩੬੧
ਵੇਖੋ 'ਸੁਖੇਣ' V-੫੯੪
[ਵੇਖੋ ੧੦੭੦]

**ਸੁਪਨੰਤਰਿ** : ਸੁਪਨੇ ਵਿਚ (ਭਾਵ ਨੀਂਦ ਵਿਚ)। ੧੦੭੪
**ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥**
**ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥**
**ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥ ੩ ॥**
ਗਉੜੀ (ਚੇਤੀ), ਮਹਲਾ ੧, ੧੩, ਸਫ਼ਾ ੧੫੫
**ਅਰਥ** : ਹੇ ਕਾਇਆ ! ਤੂੰ (ਸਦਾ) ਸੁਪਨੇ (ਭਾਵ ਨੀਂਦ) ਵਿਚ ਹੀ ਰਹਿੰਦੀ ਹੈਂ, ਤੂੰ (ਸੰਸਾਰ ਵਿਚ ਆ ਕੇ) ਕਿਹੜੇ ਕੰਮ ਕੀਤੇ ਹਨ ? ਜਦੋਂ ਮੈਂ ਚੋਰੀ ਕਰ ਕੇ ਕੁਝ ਲੈ ਆਂਦਾ, ਤਾਂ (ਤੈਨੂੰ) ਮਨ ਵਿਚ ਚੰਗਾ ਲਗਿਆ। (ਨੀਚ ਕਰਨੀ ਕਾਰਨ) ਨਾ ਲੋਕ ਵਿਚ ਵਡਿਆਈ ਮਿਲੀ, ਨਾ ਪਰਲੋਕ ਵਿਚ ਟਿਕਾਣਾ ਮਿਲਿਆ, (ਮਾਨਵ) ਜਨਮ ਵਿਅਰਥ ਗੰਵਾ ਦਿੱਤਾ ਹੈ।
**ਹਲਤਿ**- ਲੋਕ ਵਿਚ। **ਪਲਤਿ**- ਪਰਲੋਕ ਵਿਚ। **ਅਹਿਲਾ**- ਵਿਅਰਥ।
[ਸੰਸ. स्वप्न+अंतर (ਸੁਵਪ੍ਨ+ਅੰਤਰ : ਸੁਪਨੇ ਵਿਚ।]

**ਸੁਪਨੰਤਰਿ** : ਸੁਪਨੇ ਵਿਚ (ਭਾਵ ਕਦੇ ਵੀ)। ੧੦੭੫
**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥**
**ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥ ੪ ॥**
ਰਾਮ., ਕਬੀਰ, ੮, ਸਫ਼ਾ ੯੭੧
**ਅਰਥ** : ਕਾਮ, ਕ੍ਰੋਧ, ਮਾਇਆ (ਦੀ ਤ੍ਰਿਸ਼ਨਾ), ਅਹੰਕਾਰ ਅਤੇ ਈਰਖਾ- ਮੇਰੇ ਕੋਲ (ਬੱਸ) ਇਹੋ ਸੰਪਤੀ ਹੈ। ਦਇਆ, ਧਰਮ ਅਤੇ ਗੁਰੂ ਦੀ ਸੇਵਾ- ਇਨ੍ਹਾਂ (ਦਾ ਵਿਚਾਰ) ਤਾਂ ਸੁਪਨੇ ਵਿਚ (ਭਾਵ ਕਦੇ ਵੀ) ਨਹੀਂ ਆਇਆ ਹੈ।
**ਮਦ**- ਅਹੰਕਾਰ। **ਮਤਸਰ**- ਈਰਖਾ। **ਸੰਪੈ**- ਸੰਪਤੀ। **ਮੋ ਮਾਹੀ**- ਮੇਰੇ ਅੰਦਰ (ਭਾਵ ਮੇਰੇ ਕੋਲ)।
[ਵੇਖੋ ੧੦੭੫]

**ਸੁਪਨੰਤਰੁ** : ਸੁਪਨੇ ਵਿਚ। ੧੦੭੬
**ਉਗਵੈ ਦਿਨਸੁ ਆਲੁ ਜਾਲੁ ਸਮ੍ਹਾਲੈ ਬਿਖੁ ਮਾਇਆ ਕੇ ਬਿਸਥਾਰੇ ॥**
**ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥ ੫ ॥**
ਨਟ (ਅਸ.), ਮਹਲਾ ੪, ੨, ਸਫ਼ਾ ੯੮੧
ਵੇਖੋ 'ਸਮ੍ਹਾਲੈ' IV-੫੮੦
[ਵੇਖੋ ੧੦੭੫]

**ਸੁਪਨੰਤਰੁ** : ਸੁਪਨਾ-ਮਾਤ੍ਰ। ੧੦੭੭
**ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ॥**
**ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥...੪ ॥**
ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧
**ਅਰਥ** : (ਜੋ ਜੀਵ-ਇਸਤ੍ਰੀ ਮਾਇਆ ਦੇ) ਕਾਰੋਬਾਰ ਨੂੰ ਹੀ ਰੋਂਦੀ ਰਹਿੰਦੀ ਹੈ, (ਉਹ ਮਨ ਦੀ) ਮੈਲ ਨਹੀਂ ਧੋ ਸਕਦੀ, (ਉਸ ਵਾਸਤੇ) ਸੰਸਾਰ ਸੁਪਨਾ-ਮਾਤ੍ਰ ਹੈ। (ਉਹ) ਅਹੰਕਾਰ ਕਾਰਨ ਝੂਠ ਦੁਆਰਾ ਠਗੀ ਜਾਂਦੀ ਹੈ, (ਉਸੇ ਤਰ੍ਹਾਂ) ਜਿਵੇਂ ਬਾਜ਼ੀਗਰ ਦੀ ਖੇਡ ਸਮੇਂ (ਲੋਕ) ਭੁਲੇਖੇ ਵਿਚ

(ਅਸਲੀਅਤ ਨੂੰ) ਭੁਲ ਜਾਂਦੇ ਹਨ।
[ਵੇਖੋ ੧੦੭੫]

**ਸੁਪਨਾ** : ਨੀਂਦ ਦੀ ਇਕ ਅਵਸਥਾ। ੧੦੭੮
**ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥**
**ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥...੪ ॥**
ਗਉੜੀ (ਗੁਆ.), ਮਹਲਾ ੫, ੮੦, ਸਫ਼ਾ ੧੭੯
**ਅਰਥ** : ਜਿਸ (ਪ੍ਰਭੂ ਦਾ) ਰਾਜ ਹੈ, ਉਸੇ ਦਾ (ਬਣਾਇਆ ਹੋਇਆ) ਸੁਪਨਾ (ਵੀ) ਹੈ। ਜਿਸ ਨੇ ਮਾਇਆ ਦਿੱਤੀ ਹੈ, ਉਸੇ ਨੇ (ਇਸ ਦੀ) ਤ੍ਰਿਸ਼ਨਾ ਵੀ ਲਾਈ ਹੈ।
[ਵੇਖੋ ੧੦੭੦]

**ਸੁਪਨਾ** : ਸੁਪਨੇ ਵਾਂਗ (ਮਿਥਿਆ)। ੧੦੭੯
**ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥**
**ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ ॥ ੪ ॥**
ਸਵ. (ਮੁਖ.), ਮਹਲਾ ੫, ੪, ਸਫ਼ਾ ੧੩੮੭
**ਅਰਥ** : (ਹੇ ਭਾਈ !) ਮੌਤ ਰੂਪ ਬਿੱਲਾ (ਤੈਨੂੰ) ਮੂੰਹ ਖੋਲ੍ਹ ਕੇ ਵੇਖ ਰਿਹਾ ਹੈ, (ਫਿਰ ਵੀ ਤੂੰ) ਤ੍ਰਿਸ਼ਨਾ ਦੀ ਭੁਖ ਕਾਰਨ ਭੋਗਾਂ ਨੂੰ ਭੋਗ ਰਿਹਾ ਹੈਂ। ਨਾਨਕ (ਆਖਦਾ ਹੈ ਕਿ ਜੋ ਮਨੁੱਖ) ਸਤਿਸੰਗਤ ਵਿਚ ਜਾ ਕੇ ਪਾਲਣਹਾਰ ਮਿਹਰਬਾਨ (ਪ੍ਰਭੂ) ਨੂੰ ਸਿਮਰਦਾ ਹੈ, (ਉਹ) ਸੰਸਾਰ ਨੂੰ ਸੁਪਨੇ ਵਾਂਗ (ਮਿਥਿਆ) ਜਾਣਦਾ ਹੈ।
**ਮਿਰਤੁ**- ਮ੍ਰਿਤੂ, ਮੌਤ। **ਮੰਜਾਰ**- ਬਿੱਲਾ। **ਪਸਾਰਿ**- ਖੋਲ੍ਹ ਕੇ। **ਨਿਰਖਤ**- ਵੇਖਦਾ ਹੈ। **ਭੁੰਚਤ**- ਭੋਗਦਾ ਹੈਂ। **ਭੁਗਤਿ**- ਭੋਗ। **ਭੂਖ ਭੁਖਨਾ**- ਤ੍ਰਿਸ਼ਨਾ ਦੀ ਭੁਖ।
[ਵੇਖੋ ੧੦੭੦]

**ਸੁਪਨਾ** : ਸੁਪਨੇ ਵਾਂਗ (ਭਾਵ ਵਿਅਰਥ)। ੧੦੮੦
**ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥**
**ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥...੩ ॥**
ਸਿਰੀ., ਮਹਲਾ ੩, ੫੪, ਸਫ਼ਾ ੩੪-੩੫
**ਅਰਥ** : ਜੋ (ਮਨੁੱਖ) ਸਚੇਤ ਹੋ ਗਏ ਹਨ, ਉਹ (ਬੁਰਾਈਆਂ ਤੋਂ) ਬਚ ਗਏ ਹਨ, (ਜੋ ਮਾਇਆ ਦੀ ਨੀਂਦ ਵਿਚ) ਸੌਂ ਗਏ ਹਨ, (ਉਹ) ਠਗੇ ਗਏ ਹਨ। (ਜਿਨ੍ਹਾਂ ਨੇ) ਸੱਚੇ ਸ਼ਬਦ ਨੂੰ ਨਹੀਂ ਸਮਝਿਆ, (ਉਨ੍ਹਾਂ ਦਾ ਜੀਵਨ) ਸੁਪਨੇ ਵਾਂਗ (ਵਿਅਰਥ) ਬੀਤ ਗਿਆ ਹੈ।
**ਉਬਰੇ**- ਬਚ ਗਏ। **ਮੁਹਾਇ**- ਠਗੇ ਗਏ। **ਵਿਹਾਇ**- ਬੀਤ ਗਿਆ।
[ਵੇਖੋ ੧੦੭੦]

**ਸੁਪਨਾ** : ਸੁਪਨੇ ਵਾਂਗ (ਭਾਵ ਅਸਥਿਰ)। ੧੦੮੧
**ਰੇ ਨਰ ਇਹ ਸਾਚੀ ਜੀਅ ਧਾਰਿ ॥**
**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ ੧ ॥**
ਸੋਰਠਿ, ਮਹਲਾ ੯, ੮, ਸਫ਼ਾ ੬੩੩
**ਅਰਥ** : ਹੇ ਮਨੁੱਖ ! ਆਪਣੇ ਹਿਰਦੇ ਵਿਚ ਇਹ ਗੱਲ ਯਕੀਨ ਸਹਿਤ ਧਾਰਨ ਕਰ ਲੈ ਕਿ ਇਹ ਸਾਰਾ ਸੰਸਾਰ ਸੁਪਨੇ ਵਾਂਗ ਅਸਥਿਰ ਹੈ, ਇਸ ਨੂੰ ਨਸ਼ਟ ਹੋਣ ਲਗਿਆਂ ਦੇਰ ਨਹੀਂ ਲਗਦੀ।
[ਵੇਖੋ ੧੦੭੦]

**ਸੁਪਨਾ** : ਸੁਪਨੇ ਵਿਚ ਵੀ। ੧੦੮੨
**ਜਾ ਕਉ ਚੀਤਿ ਆਵੈ ਗੁਰੁ ਅਪਨਾ ॥**
**ਤਾ ਕਉ ਦੂਖੁ ਨਹੀ ਤਿਲੁ ਸੁਪਨਾ ॥ ੨ ॥**
ਕਾਨੜਾ, ਮਹਲਾ ੫, ੧, ਸਫ਼ਾ ੧੨੯੮
**ਅਰਥ** : ਜਿਸ (ਮਨੁੱਖ) ਨੂੰ ਆਪਣਾ ਗੁਰੂ ਚੇਤੇ ਆਉਂਦਾ ਹੈ, ਉਸ ਨੂੰ ਸੁਪਨੇ ਵਿਚ ਵੀ ਰਤਾ ਭਰ ਦੁਖ ਨਹੀਂ ਲਗਦਾ ਹੈ।
[ਵੇਖੋ ੧੦੭੦]

**ਸੁਪਨਾਹਾ** : ਸੁਪਨਾ। ੧੦੮੩
**ਜਿਨਹਿ ਉਪਾਹਾ ਤਿਨਹਿ ਬਿਨਾਹਾ ॥**
**ਰੰਗ ਰਸਾ ਜੈਸੇ ਸੁਪਨਾਹਾ ॥...੪ ॥**
ਆਸਾ, ਮਹਲਾ ੫, ੮੬, ਸਫ਼ਾ ੩੯੨
ਵੇਖੋ '**ਉਪਾਹਾ**' I-੪੬੯
[ਵੇਖੋ ੧੦੭੦]

**ਸੁਪਨਿ** : ਸੁਪਨੇ ਵਿਚ ਭਾਵ ਸੁਤਿਆਂ। ੧੦੮੪
**ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥**
**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**
ਸਵ., ਮਹਲੇ ੩ ਕੇ, ਜਾਲਪੁ ੩, ਸਫ਼ਾ ੧੩੯੪
ਵੇਖੋ '**ਸਿਧੁ**' IV-੨੨੮੫
[ਵੇਖੋ ੧੦੭੦]

**ਸੁਪਨੁ** : ਸੁਪਨਾ। ੧੦੮੫
**ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥**
**ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥ ੪ ॥**
ਸਿਰੀ., ਮਹਲਾ ੫, ੭੨, ਸਫ਼ਾ ੪੨-੪੩
ਵੇਖੋ '**ਸਾਹਬੀ**' IV-੧੩੦੯
[ਵੇਖੋ ੧੦੭੦]

**ਸੁਪਨੁ (ਭਇਆ)** : ਸੁਪਨੇ ਵਾਂਗ ਜੀਵਨ ਬੀਤ ਗਿਆ। ੧੦੮੬

**ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ ਅੰਧ ॥ ੨**

ਰਾਮ., ਮਹਲਾ ੫, ੧੦, ਸਫ਼ਾ ੮੮੫

**ਅਰਥ** : ਭਰਮ ਅਤੇ ਮੋਹ ਦੇ (ਕਰੜੇ) ਬੰਧਨ ਬੱਝੇ ਹੋਏ ਹਨ। (ਜਦੋਂ) ਸੁਪਨੇ ਵਾਂਗ ਜੀਵਨ ਬੀਤ ਗਿਆ ਹੈ, (ਤਾਂ ਹੁਣ) ਅਗਿਆਨੀ (ਮਨੁੱਖ) ਬਰੜਾਂਦਾ ਹੈ (ਭਾਵ ਪਛਤਾਵਾ ਕਰਦਾ ਹੈ)।

**ਬੰਧ**- ਬੰਧਨ। **ਭਖਲਾਏ**- ਬਰੜਾਂਦਾ ਹੈ। **ਅੰਧ**- ਅੰਨ੍ਹਾ, ਅਗਿਆਨੀ।

[ਵੇਖੋ ੧੦੭੦]

**ਸੁਪਨੇ** : ਹੇ ਸੁਪਨੇ ! ੧੦੮੭

**ਮ: ੫॥ ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥**
**ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੧੧੦੦

ਵੇਖੋ '**ਸਜਣ**' III-੨੧੨੪

[ਵੇਖੋ ੧੦੭੦]

**ਸੁਪਨੇ** : ਸੁਪਨੇ ਵਿਚ ਪ੍ਰਾਪਤ। ੧੦੮੮

**ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥**
**ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥ ੧ ॥**

ਜੈਜਾ., ਮਹਲਾ ੯, ੧, ਸਫ਼ਾ ੧੩੫੨

**ਅਰਥ** : (ਹੇ ਭਾਈ !) ਇਸ ਦੌਲਤ ਨੂੰ ਸੁਪਨੇ ਵਿਚ ਪ੍ਰਾਪਤ (ਮਾਲ) ਵਾਂਗ ਸਮਝ। ਕਿਸ (ਵਸਤੂ) ਉਤੇ ਤੂੰ ਮਾਨ ਕਰਦਾ ਹੈਂ ? ਸਾਰੀ ਧਰਤੀ ਦਾ ਰਾਜ (ਵੀ ਮਿਲ ਜਾਵੇ, ਤਾਂ ਉਹ ਵੀ) ਰੇਤ ਦੀ ਕੰਧ ਵਰਗਾ (ਹੀ) ਹੈ।

**ਬਾਰੂ**- ਰੇਤ। **ਭੀਤਿ**- ਕੰਧ। **ਬਸੁਧਾ**- ਧਰਤੀ।

[ਵੇਖੋ ੧੦੭੦]

**ਸੁਪਨੇ (ਕੀ)** : ਸੁਪਨੇ ਦੀ। ੧੦੮੯

**ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ ॥**
**ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ ॥ ੩ ॥**

ਮਾਰੂ, ਮਹਲਾ ੫, ੭, ਸਫ਼ਾ ੧੦੦੦

ਵੇਖੋ '**ਅਟਕਾਵਸਿ**' II-੨੧੭੫

[ਵੇਖੋ ੧੦੭੦]

**ਸੁਪਨੇ (ਕੀ)** : ਸੁਪਨੇ ਵਿਚ ਪ੍ਰਾਪਤ ਹੋਈ। ੧੦੯੦

**ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥**
**ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥**

ਬਸੰਤੁ ਹਿੰਡੋਲ, ਮਹਲਾ ੯, ੧, ਸਫ਼ਾ ੧੧੮੬

ਵੇਖੋ '**ਐਡਾਨੋ**' III-੭੫੯

[ਵੇਖੋ ੧੦੭੦]

**ਸੁਪਨੈ** : ਸੁਪਨੇ ਵਿਚ (ਭਾਵ ਕਦੇ ਵੀ)। ੧੦੯੧

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥**
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥**

ਸਿਰੀ., ਮਹਲਾ ੧, ੨, ਸਫ਼ਾ ੧੪

**ਅਰਥ** : (ਜੇ) ਮੇਰੀ ਉਮਰ ਕਰੋੜਾਂ ਹੀ ਕਰੋੜਾਂ (ਸਾਲ) ਹੋ ਜਾਵੇ, ਪਉਣ ਹੀ ਖਾਣਾ-ਪੀਣਾ ਹੋਵੇ, ਗੁਫਾ ਵਿਚ (ਅਜਿਹਾ ਬੈਠਾਂ ਕਿ) ਚੰਦਰਮਾ ਅਤੇ ਸੂਰਜ ਦੋਵੇਂ (ਕਦੇ) ਨਾ ਦੇਖਾਂ (ਭਾਵ ਦਿਨ-ਰਾਤ ਗੁਫਾ ਵਿਚ ਰਹਾਂ), ਨੀਂਦ ਨੂੰ ਸੁਪਨੇ ਵਿਚ (ਵੀ) ਥਾਂ ਨਾ ਮਿਲੇ (ਭਾਵ ਨੀਂਦ ਕਦੇ ਨਾ ਆਵੇ)। ਤਾਂ ਵੀ (ਹੇ ਪ੍ਰਭੂ ! ਮੈਥੋਂ) ਤੇਰੀ ਕੀਮਤ ਨਹੀਂ ਪੈ ਸਕਦੀ। ਮੈਂ ਕੀ ਦੱਸਾਂ ਕਿ ਤੇਰਾ ਨਾਮ ਕਿਤਨਾ ਵਿਸ਼ਾਲ ਹੈ ?

**ਕੋਟਿ ਕੋਟੀ**- ਕਰੋੜਾਂ ਹੀ ਕਰੋੜਾਂ। **ਆਰਜਾ**- ਉਮਰ। **ਪੀਅਣੁ ਅਪਿਆਉ**- ਪੀਣਾ-ਖਾਣਾ। **ਸਉਣ**- ਨੀਂਦ ਨੂੰ।

[ਵੇਖੋ ੧੦੭੦]

**ਸੁਪਨੈ** : ਸੁਪਨੇ ਵਿਚ (ਭਾਵ ਨੀਂਦ ਸਮੇਂ ਦੇ ਫੁਰਨੇ ਵਿਚ)। ੧੦੯੨

**ਜਿਉ ਸੁਪਨੈ ਹੋਇ ਬੈਸਤ ਰਾਜਾ ॥**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ੨ ॥**

ਗਉੜੀ (ਗੁਆ.), ਮਹਲਾ ੫, ੮੦, ਸਫ਼ਾ ੧੭੯

**ਅਰਥ** : ਜਿਵੇਂ (ਕੋਈ ਵਿਅਕਤੀ) ਸੁਪਨੇ ਵਿਚ ਰਾਜਾ ਬਣ ਬੈਠਦਾ ਹੈ, (ਪਰ ਜਦੋਂ) ਅੱਖ ਖੋਲ੍ਹਦਾ ਹੈ, ਤਾਂ (ਸਾਰਾ) ਕੰਮ ਵਿਗੜ ਜਾਂਦਾ ਹੈ।

**ਬੈਸਤ**- ਬੈਠਦਾ ਹੈ। **ਨਿਰਾਰਥ ਕਾਜਾ**- ਕੰਮ ਵਿਗੜ ਜਾਂਦਾ ਹੈ।

[ਵੇਖੋ ੧੦੭੦]

**ਸੁਪਨੈ (ਨਿਸੀ)** : ਰਾਤ ਦਾ ਸੁਪਨਾ (ਭਾਵ ਅਸਥਾਈ)। ੧੦੯੩

**ਮਃ ੧ ॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥**
**ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੭੮੬

**ਅਰਥ** : (ਮਾਇਆ ਦਾ) ਸ਼ੋਖ ਰੰਗ ਰਾਤ ਦਾ ਸੁਪਨਾ ਹੈ, (ਜਿਵੇਂ) ਧਾਗੇ ਤੋਂ ਬਿਨਾ ਗਲ ਵਿਚ ਹਾਰ ਪਾਇਆ ਹੋਵੇ (ਭਾਵ ਮਾਇਆ ਦਾ ਰੰਗ ਆਧਾਰਹੀਣ ਹੈ)। ਪਰਮੇਸ਼ਰ ਦੀ ਪ੍ਰੀਤ ਮਜੀਠ ਦੇ ਰੰਗ ਵਾਂਗ (ਸਥਾਈ) ਹੈ, ਗੁਰੂ ਦੇ ਸਨਮੁਖ ਹੋ ਕੇ ਰੱਬ ਬਾਰੇ ਵਿਚਾਰ ਕੀਤਿਆਂ (ਇਹ ਪ੍ਰੀਤ) ਪ੍ਰਾਪਤ ਹੁੰਦੀ ਹੈ।

[ਵੇਖੋ ੧੦੭੦]

**ਸੁਪਨੈ (ਸਮ ਸੁਪਨੈ ਕੈ)** : ਸੁਪਨੇ ਦੇ ਸਮਾਨ (ਭਾਵ ਨਾਸ਼ਵੰਤ)। ੧੦੯੪

**ਸਮ ਸੁਪਨੈ ਕੈ ਇਹੁ ਜਗੁ ਜਾਨੁ ॥ ਬਿਨਸੈ ਛਿਨ ਮੈ ਸਾਚੀ ਮਾਨੁ ॥ ੧ ॥**
ਬਸੰਤੁ, ਮਹਲਾ ੯, ੫, ਸਫ਼ਾ ੧੧੮੭

**ਅਰਥ** : ਇਸ ਸੰਸਾਰ ਨੂੰ ਸੁਪਨੇ ਦੇ ਸਮਾਨ (ਨਾਸ਼ਵੰਤ) ਸਮਝ। ਇਹ ਗੱਲ ਸੱਚੀ ਮੰਨ ਕਿ (ਇਹ) ਪਲ ਵਿਚ ਨਸ਼ਟ ਹੋ ਜਾਂਦਾ ਹੈ।
[ਵੇਖੋ ੧੦੭੦]

## ਸੁਪਨੋ : ਸੁਪਨਾ (ਭਾਵ ਨਾਸ਼ਵੰਤ)। ੧੦੯੫

**ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥**
**ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥ ੧ ॥**
ਸਾਰੰਗ, ਮਹਲਾ ੯, ੩, ਸਫ਼ਾ ੧੨੩੧

**ਅਰਥ** : ਇਹ ਸਾਰਾ ਸੰਸਾਰ ਸੁਪਨਾ (ਭਾਵ ਨਾਸ਼ਵੰਤ) ਹੈ, (ਇਸ ਨੂੰ) ਵੇਖ ਕੇ (ਪਤਾ ਨਹੀਂ ਮਨੁੱਖ) ਕਿਉਂ ਲਾਲਚ ਵਿਚ ਪੈ ਜਾਂਦਾ ਹੈ ? (ਇਥੇ) ਜੋ (ਵੀ) ਪੈਦਾ ਹੁੰਦਾ ਹੈ, ਉਹ ਸਭ (ਨਿਸ਼ਚਿਤ ਹੀ) ਨਸ਼ਟ ਹੋ ਜਾਂਦਾ ਹੈ, ਕੋਈ ਵੀ (ਇਥੇ ਸਦਾ ਲਈ) ਰਹਿ ਨਹੀਂ ਸਕਦਾ।
[ਵੇਖੋ ੧੦੭੦]

## ਸੁਪ੍ਰਸੰਨ : ਬਹੁਤ ਖ਼ੁਸ਼। ੧੦੯੬

**ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥ ੩ ॥**
ਗਉੜੀ, ਮਹਲਾ ੫, ੧੧੫, ਸਫ਼ਾ ੧੮੯

**ਅਰਥ** : (ਮੇਰੇ ਉਤੇ) ਸੰਤ (ਭਾਵ ਗੁਰੂ) ਬਹੁਤ ਖ਼ੁਸ਼ ਹੈ, (ਤਾਂ ਹੀ) ਪੰਜ (ਕਾਮਾਦਿ ਵੈਰੀ) ਕਾਬੂ ਆ ਗਏ ਹਨ। (ਮੈਂ ਉਨ੍ਹਾਂ ਤੋਂ) ਅੰਮ੍ਰਿਤ ਨਾਮ ਲੈ ਕੇ ਹਿਰਦੇ ਵਿਚ ਸੰਚਿਤ ਕੀਤਾ ਹੈ।
[ਸ਼ਬਦ 'ਸੁਪ੍ਰਸੰਨ' ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਪ੍ਰਸੰਨ' ਦਾ ਸੁਮੇਲ ਹੈ। ਦੋਹਾਂ ਦਾ ਅਰਥ ਹੈ- ਬਹੁਤ ਖ਼ੁਸ਼।]

## ਸੁਪ੍ਰਸੰਨਾ : ਬਹੁਤ ਖ਼ੁਸ਼। ੧੦੯੭

**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥**
**ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥**
ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭

**ਅਰਥ** : ਜਿਸ ਦਾ ਮਨ ਰੱਬ ਦੇ ਨਾਮ ਵਿਚ ਭਿਜਿਆ ਹੋਇਆ ਹੈ, (ਉਹ) ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਉਸ ਦੀ ਚਰਨ-ਧੂੜੀ ਨਾਲ ਜੀਵਾਤਮਾ ਦੀ ਕਲਿਆਣ ਹੁੰਦੀ ਹੈ ਅਤੇ ਪਰਮੇਸ਼ਰ ਬਹੁਤ ਖ਼ੁਸ਼ ਹੁੰਦਾ ਹੈ।
[ਵੇਖੋ ੧੦੯੬]

## ਸੁਪ੍ਰਸੰਨੁ : ਬਹੁਤ ਖ਼ੁਸ਼। ੧੦੯੮

**ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥**
**ਤਿਸ ਕੀ ਮਹਿਮਾ ਕਿਆ ਵਰਨੀਐ**
**ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥ ੧ ॥**
ਸੂਹੀ, ਮਹਲਾ ੪, ੧੧, ਸਫ਼ਾ ੭੩੪

**ਅਰਥ** : ਜਿਸ (ਵਿਅਕਤੀ) ਉਤੇ ਵਾਹਿਗੁਰੂ ਬਹੁਤ ਖ਼ੁਸ਼ ਹੁੰਦਾ ਹੈ, ਉਹ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦਾ ਹੈ, ਉਹੋ (ਰੱਬ ਦਾ) ਭਗਤ ਹੈ, ਉਹੋ (ਦਰਗਾਹ ਵਿਚ) ਕਬੂਲ ਹੈ। ਜਿਸ ਦੇ ਹਿਰਦੇ ਵਿਚ ਵਿਆਪਕ ਹਰੀ-ਪ੍ਰਭੂ ਵਸਿਆ ਹੋਇਆ ਹੈ, (ਅਸੀਂ) ਉਸ ਦੀ ਵਡਿਆਈ ਦਾ ਕੀ ਵਰਣਨ ਕਰ ਸਕਦੇ ਹਾਂ ?
[ਵੇਖੋ ੧੦੯੬]

## ਸੁਪ੍ਰਸੰਨੇ : ਬਹੁਤ ਮਿਹਰਬਾਨ। ੧੦੯੯

**ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥**
**ਕਹੁ ਨਾਨਕ ਛੰਤ ਅਨੰਤ ਠਾਕੁਰ ਕੇ**
**ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ ॥ ੨ ॥**
ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ** : (ਜਿਸ ਉਤੇ) ਗੁਰੂ ਬਹੁਤ ਮਿਹਰਬਾਨ ਹੁੰਦਾ ਹੈ, (ਉਹ) ਜੀਵ-ਇਸਤ੍ਰੀ ਪ੍ਰਭੂ ਨੂੰ ਸੱਚਾ ਸੰਦੇਸ਼ ਦੇਂਦੀ ਹੈ ਕਿ ਹੇ ਵਿਛੜੇ ਹੋਏ ਮਾਲਿਕ ! (ਮੈਨੂੰ ਆ ਕੇ) ਮਿਲ। ਨਾਨਕ (ਆਖਦਾ ਹੈ) ਹੇ ਮਨ ! (ਤੂੰ ਵੀ) ਬੇਅੰਤ ਪ੍ਰਭੂ ਦੇ ਗੀਤ ਗਾ, ਪਰਮੇਸ਼ਰ ਨਾਲ ਪਿਆਰ ਕਰਿਆ ਕਰ, ਅਜਿਹਾ ਪਿਆਰ ਕਰ (ਜਿਵੇਂ ਪਪੀਹਾ ਪਾਣੀ ਦੀ ਬੂੰਦ ਨਾਲ ਕਰਦਾ ਹੈ)।
[ਵੇਖੋ ੧੦੯੬]

## ਸੁਪ੍ਰਸੰਨੈ : ਸਦਾ ਪ੍ਰਸੰਨ ਰਹਿਣ ਵਾਲੇ। ੧੧੦੦

**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**
**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥**
ਸਵ., ਮਹਲੇ ੪ ਕੇ, ਸਲ੍ਹ , ਸਫ਼ਾ ੧੪੦੬
ਵੇਖੋ **'ਸਿਖ'** IV-੨੧੦੮

[ਵੇਖੋ ੧੦੯੬]

## ਸੁਪਾਰੀ : ਇਕ ਵਿਸ਼ੇਸ਼ ਫਲ। ੧੧੦੧

**ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥**
**ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥ ੧੩ ॥**
ਤਿਲੰਗ, ਮਹਲਾ ੪, ੨, ਸਫ਼ਾ ੭੨੬

**ਅਰਥ** : (ਜੋ ਜੀਵ-ਇਸਤ੍ਰੀਆਂ) ਪਾਨ-ਸੁਪਾਰੀ ਖਾਂਦੀਆਂ ਹਨ ਅਤੇ ਮੂੰਹ ਵਿਚ (ਹਮੇਸ਼ਾ ਪਾਨ ਦੇ) ਬੀੜੇ ਪਾਈ ਰਖਦੀਆਂ ਹਨ। (ਇਸ ਤਰ੍ਹਾਂ ਮੌਜ ਕਰਦਿਆਂ, ਜਿਨ੍ਹਾਂ ਨੇ) ਪਰਮੇਸ਼ਰ ਦੇ ਨਾਮ ਨੂੰ ਕਦੇ ਯਾਦ ਨਹੀਂ ਕੀਤਾ, (ਉਨ੍ਹਾਂ ਨੂੰ) ਯਮ ਨੇ ਫੜ ਕੇ ਅਗੇ ਲਾ ਲਿਆ।
[ਸੰਸ. ਸੁਪ੍ਰਿਯ (ਸੁਪ੍ਰਿਯ) : ਸੁਪਾਰੀ। ਇਕ ਫਲ ਜਿਸ ਨੂੰ ਆਮ ਤੌਰ ਤੇ ਪਾਨ ਨਾਲ ਮਿਲਾ ਕੇ ਖਾਇਆ ਜਾਂਦਾ ਹੈ ਅਤੇ ਜਿਸ ਨਾਲ ਮੂੰਹ ਦੇ ਵਿਕਾਰ ਠੀਕ ਹੁੰਦੇ ਹਨ।]

**ਸੁਪੇਦ :** ਸਫ਼ੇਦ (ਭਾਵ ਨਿਰਮਲ)। ੧੧੦੨

**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥**
**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**

ਆਸਾ, ਰਵਿਦਾਸ, ੩, ਸਫ਼ਾ ੪੮੬

ਵੇਖੋ **'ਸਪੀਅਲ'** III-੨੪੪੦

[ਫ਼ਾ. ਸਫ਼ੇਦ : ਉੱਜਲ, ਚਿੱਟਾ ; ਕੋਰਾ ; ਰੌਸ਼ਨ ; ਚਮਕੀਲਾ।]

**ਸੁਪੇਦ :** ਚਿੱਟੇ। ੧੧੦੩

**ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥**
**ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੪, ਸਫ਼ਾ ੧੨੪੭

ਵੇਖੋ **'ਸਭਾ'** IV-੨੦੦

[ਵੇਖੋ ੧੧੦੨]

**ਸੁਪੇਦ :** ਚਿੱਟੇ ਕਪੜੇ। ੧੧੦੪

**ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥**

ਰਾਮ., ਮਹਲਾ ੫, ੯, ਸਫ਼ਾ ੮੮੫

**ਅਰਥ :** ਕੋਈ (ਵਿਅਕਤੀ) ਵੇਦ ਪੜ੍ਹਦਾ ਹੈ ਅਤੇ ਕੋਈ ਕੁਰਾਨ (ਆਦਿ ਧਰਮ-ਗ੍ਰੰਥ) ਪੜ੍ਹਦਾ ਹੈ। ਕੋਈ ਨੀਲੇ ਵਸਤ੍ਰ ਪਹਿਨਦਾ ਹੈ ਅਤੇ ਕੋਈ ਚਿੱਟੇ ਕਪੜੇ (ਪਾਂਦਾ ਹੈ)।

**ਭਾਵ :** ਸਾਰਿਆਂ ਜੀਵਾਂ ਦਾ ਮਾਲਿਕ ਇਕੋ ਹੈ। ਜੋ ਮਨੁੱਖ ਉਸ ਦੀ ਆਗਿਆ ਵਿਚ ਵਿਚਰਦਾ ਹੈ, ਉਹੋ ਉਸ ਨੂੰ ਪ੍ਰਾਪਤ ਕਰ ਲੈਂਦਾ ਹੈ। ਪ੍ਰਭੂ ਦੇ ਦਰ 'ਤੇ ਪੂਜਾ-ਪਧਤੀਆਂ ਅਤੇ ਧਾਰਮਿਕ ਭੇਦ-ਭਾਵ ਅਰਥਹੀਣ ਹਨ।

[ਵੇਖੋ ੧੧੦੨]

**ਸੁਪੇਦਾ :** ਸਫ਼ੈਦ ਚੀਜ਼ਾਂ। ੧੧੦੫

**ਮਃ ੧ ॥ ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥**
**ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੭੮੯

**ਅਰਥ :** ਰਾਤਾਂ ਕਾਲੀਆਂ ਹੁੰਦੀਆਂ ਹਨ, (ਪਰ) ਸਫ਼ੇਦ ਚੀਜ਼ਾਂ ਦਾ ਰੰਗ ਉਹੋ ਰਹਿੰਦਾ ਹੈ। ਚਿੱਟਾ ਦਿਨ (ਭਾਵੇਂ ਧੁੱਪ ਨਾਲ) ਬਹੁਤ ਤਪ ਰਿਹਾ ਹੋਵੇ, (ਫਿਰ ਵੀ) ਕਾਲਿਆਂ (ਪਦਾਰਥਾਂ) ਦਾ ਰੰਗ ਕਾਲਾ ਰਹਿੰਦਾ ਹੈ (ਭਾਵ ਗਿਆਨ ਦੀ ਮੌਜੂਦਗੀ ਵਿਚ ਵੀ ਮੂਰਖ ਲੋਕ ਅਗਿਆਨੀ ਹੀ ਰਹਿੰਦੇ ਹਨ)।

**ਸੇ ਵੰਨ-** ਉਹੋ ਰੰਗ। **ਦਿਹੁ-** ਦਿਨ। **ਬਗਾ-** ਚਿੱਟਾ। **ਤਪੈ ਘਣਾ-** ਬਹੁਤ ਤਪਦਾ ਹੈ (ਭਾਵ ਪ੍ਰਕਾਸ਼ ਨਾਲ ਭਰਪੂਰ ਹੁੰਦਾ ਹੈ)।

[ਵੇਖੋ ੧੧੦੨]

**ਸੁਪੇਦੀ :** ਚਿੱਟੀ ਪੋਸ਼ਾਕ। ੧੧੦੬

**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥...੨ ॥**

ਸਿਰੀ., ਮਹਲਾ ੧, ੭, ਸਫ਼ਾ ੧੬

ਵੇਖੋ **'ਸਤੁ (ਦਾਨੁ)'** III-੨੩੦੫

[ਫ਼ਾ. ਸਫ਼ੇਦੀ : ਉਜਲਾਪਨ, ਸਪੇਦੀ : ਚਮਕ।]

**ਸੁਪੇਦੀ :** ਚਿੱਟਾ ਬਿਸਤਰਾ। ੧੧੦੭

**ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥**

ਭੈਰਉ, ਨਾਮਦੇਵ, ੬, ਸਫ਼ਾ ੧੧੬੪

**ਅਰਥ :** ਕਦੇ (ਪਰਮੇਸ਼ਰ) ਚਿੱਟੇ ਬਿਸਤਰੇ ਵਾਲੇ ਪਲੰਘ 'ਤੇ ਸੁਆਉਂਦਾ ਹੈ। ਕਦੇ ਜ਼ਮੀਨ 'ਤੇ (ਵਿਛਾਣ ਲਈ) ਪਰਾਲੀ ਵੀ ਨਹੀਂ ਮਿਲਦੀ।

**ਖਾਟ-** ਮੰਜੀ, ਪਲੰਘ। **ਪੈਆਰੁ-** ਪਰਾਲੀ।

**ਭਾਵ :** ਪ੍ਰਭੂ ਦੀ ਰਜ਼ਾ ਵਿਚ ਹਰ ਹਾਲ ਰਾਜ਼ੀ ਰਹਿਣਾ ਹੀ ਸੁਖ-ਪ੍ਰਾਪਤੀ ਦਾ ਸਾਧਨ ਹੈ।

[ਵੇਖੋ ੧੧੦੫]

**ਸੁਫਨ :** ਸੁਪਨਾ। ੧੧੦੮

**ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥**
**ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥**

ਤਿਲੰਗ, ਮਹਲਾ ੯, ੨, ਸਫ਼ਾ ੭੨੭

ਵੇਖੋ **'ਸਮਾਨਉ'** IV-੪੮੪

[ਵੇਖੋ ੧੦੭੦]

**ਸੁਫਲ :** ਸੁੰਦਰ ਫਲ। ੧੧੦੯

**ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥ ੪ ॥**

ਗਉੜੀ, ਮਹਲਾ ੫, ੧੨੭, ਸਫ਼ਾ ੧੯੧

**ਅਰਥ :** (ਜੋ) ਪੂਰੇ ਸਤਿਗੁਰੂ ਨੂੰ ਮਿਲੇ ਹਨ, ਉਨ੍ਹਾਂ ਦੀ (ਹਰ) ਇੱਛਾ ਪੂਰੀ ਹੋਈ ਹੈ। ਨਾਨਕ (ਆਖਦਾ ਹੈ ਕਿ) ਉਹ ਵਿਅਕਤੀ ਸੁੰਦਰ ਫਲ (ਭਾਵ ਸਦਗੁਣਾਂ) ਨਾਲ ਭਰਪੂਰ ਹੋਏ ਹਨ।

**ਨੋਟ :** ਸ਼ਬਦ 'ਸੁਫਲ' ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਫਲ' ਦੇ ਸੰਜੋਗ ਤੋਂ ਬਣਿਆ ਹੈ। 'ਸੁ' ਦਾ ਇਕ ਅਰਥ 'ਸੁੰਦਰ' ਹੈ। 'ਫਲ' ਦਾ ਇਥੇ ਪ੍ਰਾਸੰਗਿਕ ਅਰਥ 'ਲਾਭ' ਹੈ ਅਤੇ ਇਹ 'ਲਾਭ' ਸਦਗੁਣਾਂ ਦੀ ਪ੍ਰਾਪਤੀ ਦਾ ਹੈ।

**ਸੁਫਲੁ :** ਕਾਮਯਾਬ। ੧੧੧੦

**ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥**
**ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥ ੨ ॥**

ਮਾਰੂ, ਮਹਲਾ ੯, ੩, ਸਫ਼ਾ ੧੦੦੮

ਵੇਖੋ **'ਅਨੁਰਾਗਿਓ'** II-੨੫੯੬ ੳ

[ਸੰਸ. ਸਫਲ (ਸਫਲ) : ਫਲ ਸਹਿਤ, ਫਲ ਨਾਲ ਭਰਪੂਰ ; ਫਲ ਦੇਣ ਵਾਲਾ, ਉਪਜਾਊ ; ਸੰਪੰਨ, ਕਾਮਯਾਬ।]

**ਸੁਫਲੁ (ਫਲਿਆ) :** ਬਹੁਤ ਪ੍ਰਫੁਲਿਤ ਹੋਇਆ। ੧੧੧੧

**ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥**
**ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥...੪ ॥**

ਗਉੜੀ (ਛੰਤ), ਮਹਲਾ ੫, ੨, ਸਫ਼ਾ ੨੪੮

**ਅਰਥ** : ਹੇ ਮੋਹਨ ! ਤੂੰ ਪਰਿਵਾਰ (ਭਾਵ ਸੇਵਕਾਂ) ਸਮੇਤ ਬਹੁਤ ਪ੍ਰਫੁਲਿਤ ਹੋਇਆ ਹੈਂ। ਹੇ ਸੋਹਣੇ ਪ੍ਰਭੂ ! (ਤੂੰ ਸੇਵਕਾਂ ਦੇ) ਪੁੱਤਰ, ਮਿੱਤਰ, ਭਰਾ ਅਤੇ ਪਰਿਵਾਰ ਦੇ ਸਾਰੇ ਜੀਅ ਤਾਰ ਦਿੱਤੇ ਹਨ।

**ਨੋਟ** : ਕੁਝ ਵਿਦਵਾਨ 'ਮੋਹਨ' ਸ਼ਬਦ ਨੂੰ 'ਬਾਬਾ ਮੋਹਨ' ਜੀ ਨਾਲ ਸੰਬੰਧਿਤ ਕਰਦੇ ਹਨ, ਪਰ ਬਹੁਤੇ ਵਿਦਵਾਨ 'ਮੋਹਨ' ਦਾ ਅਰਥ 'ਮਨ ਨੂੰ ਮੋਹ ਲੈਣ ਵਾਲਾ ਪ੍ਰਭੂ' ਕਰਦੇ ਹਨ।

[ਵੇਖੋ ੧੧੧੦]

**ਸੁੰਫਿਆ :** ਉਡਾਰੀਆਂ। ੧੧੧੨

**ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥**
**ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥...੧੫ ॥**

ਫੁਨਹੇ, ਮਹਲਾ ੫, ੧੫, ਸਫ਼ਾ ੧੩੬੨

**ਅਰਥ** : ਕਮਲ-ਫੁਲ ਦੀ ਸੁਗੰਧੀ ਦੀ ਤੀਬਰ ਮਸਤੀ ਵਿਚ (ਮਨ) ਵਿੰਨ੍ਹੇ ਜਾਣ ਕਾਰਨ (ਭੌਰੇ) ਦੇ ਖੰਭ (ਫੁਲ ਦੀਆਂ ਪੰਖੜੀਆਂ ਵਿਚ) ਫਸ ਗਏ। ਪੰਖੜੀਆਂ ਨਾਲ ਉਲਝ ਕੇ (ਹੁਣ ਉਹ) ਉਡਾਰੀਆਂ ਭੁਲ ਗਿਆ ਹੈ।

**ਪੰਕਜ**- ਚਿੱਕੜ (ਵਿਚ ਉਗਿਆ ਕਮਲ-ਫੁਲ)। **ਫਾਥੇ**- ਫਸ ਗਏ। **ਪੰਕ**- ਖੰਭ। **ਗੁੰਫਿਆ**- ਗੁੰਦਿਆ (ਭਾਵ ਵਿੰਨ੍ਹਿਆ)। **ਉਰਝਾਇ**- ਉਲਝ ਕੇ।

**ਭਾਵ** : ਜਦੋਂ ਮਨੁੱਖ ਦਾ ਮਨ ਭੋਗ ਦੀ ਤੀਬਰ ਲਾਲਸਾ ਵਿਚ ਉਲਝ ਜਾਂਦਾ ਹੈ, ਤਾਂ ਉਹ ਅਧਿਆਤਮਿਕ ਮੰਡਲ ਦੀਆਂ ਉਚੀਆਂ ਉਡਾਰੀਆਂ ਤੋਂ ਵੰਚਿਤ ਹੋ ਜਾਂਦਾ ਹੈ।

[ਸੰਸ. स्फूर्तिः (ਸੁਫੂਰਤਿ:) स्फुर्+क्तिन् : ਧੜਕਣ, ਥਰਥਰਾਹਟ ; ਛਲਾਂਗ, ਚੌਕੜੀ ; ਪ੍ਰਫੁਲਿਤ ; ਪਰਦਰਸ਼ਨ।]

**ਸੁਬਹ :** ਸਵੇਰ ਵੇਲੇ ਦੀ। ੧੧੧੩

**ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥**
**ਸੁਬਹ ਨਿਵਾਜ ਸਰਾਇ ਗੁਜਾਰਉ ॥ ੨ ॥**

ਸੂਹੀ, ਕਬੀਰ, ੩, ਸਫ਼ਾ ੭੯੨

ਵੇਖੋ '**ਸਰਾਇ**' IV-੯੭੨

[ਅ. ਸੁਬਹ : ਸਵੇਰ, ਭੋਰ, ਪ੍ਰਭਾਤ, ਤੜਕਾ।]

**ਸੁਬਹ (ਸਿਉ) :** ਸਵੇਰ ਵੇਲੇ ਤੋਂ (ਭਾਵ ਜਦੋਂ ਤੋਂ ਜੀਵ ਸੰਸਾਰ ਵਿਚ ਆਇਆ ਹੈ)। ੧੧੧੪

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

ਸਲੋਕ, ਫਰੀਦ, ੭੯, ਸਫ਼ਾ ੧੩੮੨

ਵੇਖੋ '**ਸਾਜੁ**' IV-੧੫੪੬

[ਵੇਖੋ ੧੧੧੩]

**ਸੁਬਹਾਨੁ :** ਪਵਿੱਤਰ। ੧੧੧੫

**ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥**
**ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

**ਅਰਥ** : ਹੇ ਸਦਾ-ਥਿਰ (ਪ੍ਰਭੂ) ! (ਮੈਂ) ਤੈਨੂੰ ਹਮੇਸ਼ਾ ਪਵਿੱਤਰ ਕਹਿ ਕੇ ਵਡਿਆਇਆ ਹੈ। ਤੂੰ ਸਦਾ ਕਾਇਮ ਰਹਿਣ ਵਾਲਾ ਹਾਕਿਮ ਹੈਂ, ਹੋਰ (ਸੰਸਾਰ ਸਭ) ਆਉਣ ਜਾਣ ਵਾਲਾ ਹੈ।

[ਅ. ਸੁਬਹਾਨ : ਅੱਲਾਹ ਨੂੰ ਪਵਿੱਤਰਤਾ ਸਹਿਤ ਯਾਦ ਕਰਨਾ।]

**ਸੁਬਹਾਨੁ :** ਖ਼ੂਬਸੂਰਤ। ੧੧੧੬

**ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥**
**ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨

ਵੇਖੋ '**ਸਿਝੈ**' IV-੨੨੦੭

[ਵੇਖੋ ੧੧੧੫]

**ਸੁਬਾਸਕ :** ਚੰਗੀ ਸੁਗੰਧੀ ਵਾਲਾ। ੧੧੧੭

**ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥**
**ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥**

ਆਸਾ, ਕਬੀਰ, ੫, ਸਫ਼ਾ ੪੭੭

ਵੇਖੋ '**ਸਿੰਘਾਸਨ**' IV-੨੧੬੯

[ਸ਼ਬਦ 'ਸੁਬਾਸਕ' ਦੋ ਸ਼ਬਦਾਂ 'ਸੁ' ਅਤੇ 'ਬਾਸਕ' ਦਾ ਸੰਯੁਕਤ ਰੂਪ ਹੈ। ਇਥੇ 'ਸੁ' ਦਾ ਅਰਥ 'ਚੰਗੀ' ਹੈ। 'ਬਾਸਕ' ਦਾ ਸੰਸਕ੍ਰਿਤ ਰੂਪ ਅਤੇ ਅਰਥ ਨਿਮਨਾਨੁਸਾਰ ਹਨ:-

ਸੰਸ. वासक (ਵਾਸਕ) वास्+णिच् : ਸੁਗੰਧਿਤ ਕਰਨ ਵਾਲਾ ; ਧੂਪ ਦੇਣ ਵਾਲਾ ; ਆਬਾਦ ਕਰਨ ਵਾਲਾ। 'ਵਾਸਕ' ਦਾ 'ਵਾਵਾ' ਪੰਜਾਬੀ ਵਿਚ 'ਬੱਬਾ' ਹੋ ਗਿਆ ਹੈ।]

**ਸੁਬਾਸੁ :** ਸ੍ਰੇਸ਼ਠ ਸੁਗੰਧੀ ਵਾਲਾ। ੧੧੧੮

**ਜਿਨਿ ਸਤਿਗੁਰੁ ਸੇਵਿ ਪਦਾਰਥ ਪਾਯਉ**
**ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥**
**ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ**
**ਤੁਮ ਮਲੀਆਗਰ ਪ੍ਰਗਟ ਸੁਬਾਸੁ ॥**

ਸਵ., ਮਹਲੇ ੪ ਕੇ, ਕੀਰਤ ੨, ਸਫ਼ਾ ੧੪੦੬

**ਅਰਥ** : ਜਿਸ (ਗੁਰੂ ਰਾਮਦਾਸ ਜੀ) ਨੇ ਸਤਿਗੁਰੂ ਦੀ ਸੇਵਾ ਕਰ ਕੇ ਨਾਮ-ਪਦਾਰਥ ਪ੍ਰਾਪਤ ਕੀਤਾ ਹੈ, ਉਹ ਰਾਤ-ਦਿਨ ਪ੍ਰਭੂ ਦੇ ਚਰਨਾਂ ਵਿਚ

ਨਿਵਾਸ ਕਰਦਾ ਹੈ। ਉਸ ਦੁਆਰਾ ਸੰਗਤਾਂ ਡੂੰਘੇ (ਪ੍ਰਭੂ-) ਪਿਆਰ ਵਿਚ ਰਹਿ ਕੇ ਭਉ ਮੰਨਦੀਆਂ ਹਨ। (ਹੇ ਗੁਰੂ ਜੀ !) ਤੁਸੀਂ ਪ੍ਰਤੱਖ ਤੌਰ ਤੇ ਸ਼੍ਰੇਸ਼ਠ ਸੁਗੰਧੀ ਵਾਲੇ ਚੰਦਨ ਦੇ ਮਲਯ ਪਰਬਤ ਹੋ।

ਨਿਸਿ ਬਾਸੁਰ- ਰਾਤ-ਦਿਨ। ਸਘਨ- ਬਹੁਤ, ਡੂੰਘਾ। ਮਲੀਆਗਰ- ਚੰਦਨ ਦੇ ਰੁਖਾਂ ਵਾਲਾ ਮਲਯ ਪਰਬਤ। ਪ੍ਰਗਟ- ਪ੍ਰਤੱਖ।

[ਸ਼ਬਦ 'ਸੁਬਾਸੁ' ਦੋ ਸ਼ਬਦਾਂ 'ਸੁ' ਅਤੇ 'ਬਾਸ' ਦਾ ਸੰਯੁਕਤ ਰੂਪ ਹੈ। 'ਸੁ' ਦਾ ਅਰਥ 'ਚੰਗੀ' ਹੈ। 'ਬਾਸੁ' ਦਾ ਸੰਸਕ੍ਰਿਤ ਰੂਪ ਅਤੇ ਅਰਥ ਨਿਮਨਾਨੁਸਾਰ ਹਨ-

ਸੰਸ. ਵਾਸ: (ਵਾਸ:) ਵਾਸ੍+ਘਞ੍ : ਸੁਗੰਧ ; ਨਿਵਾਸ, ਵਾਸਾ, ਰਹਿਣਾ ; ਘਰ, ਜਗਹ ; ਕਪੜੇ ; ਪੋਸ਼ਾਕ।]

**ਸੁਬਾਸੁ** : ਸੁਗੰਧੀ ਆ ਜਾਂਦੀ ਹੈ। ੧੧੧੯

**ਨਲ੍ ਕਵਿ ਪਾਰਸ ਪਰਸ ਕਚ ਕੰਚਨਾ ਹੋਇ**
**ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ ॥**

ਸਵ., ਮਹਲੇ ੪ ਕੇ, ਨਲ੍ ੩, ਸਫ਼ਾ ੧੩੯੯

ਵੇਖੋ 'ਅਨ' II-੨੩੬੩

[ਵੇਖੋ ੧੧੧੮]

**ਸੁਬਾਸੇ** : ਸੁਗੰਧੀ। ੧੧੨੦

**ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥**
**ਬਿਦ੍ਮਾਨ ਗੁਰਿ ਆਪਿ ਥਪ੍ਹਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

ਸਵ., ਮਹਲੇ ੪ ਕੇ, ਮਥੁਰਾ ੪੯, ਸਫ਼ਾ ੧੪੦੪

ਵੇਖੋ 'ਸਮੂਹ' IV-੬੩੬

[ਵੇਖੋ ੧੧੧੮]

**ਸੁਬਿਦਿਆ** : ਸ਼੍ਰੇਸ਼ਠ ਵਿਦਿਆ। ੧੧੨੧

**ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥**
**ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥**

ਸਲੋਕ (ਸਹਸ.), ਮਹਲਾ ੫, ੧੪, ਸਫ਼ਾ ੧੩੫੫

ਵੇਖੋ 'ਸੁਣੰਤ' V-੨੩੧

['ਸੁਬਿਦਿਆ' ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਬਿਦਿਆ' ਦਾ ਸੰਯੁਕਤ ਰੂਪ ਹੈ। 'ਸੁ' ਦਾ ਅਰਥ 'ਸ਼੍ਰੇਸ਼ਠ' ਹੈ। 'ਬਿਦਿਆ' ਦਾ ਸੰਸਕ੍ਰਿਤ ਰੂਪ ਅਤੇ ਅਰਥ ਨਿਮਨਾਨੁਸਾਰ ਹਨ-

ਸੰਸ. ਵਿਦ੍ਯਾ (ਵਿਦ੍ਯਾ) ਵਿਦ੍+ਕ੍ਯਪ੍+ਟਾਪ੍ : ਗਿਆਨ, ਸਿਖਿਆ, ਵਿਗਿਆਨ ; ਯਥਾਰਥ ਗਿਆਨ, ਅਧਿਆਤਮ ਗਿਆਨ।]

**ਸੁਭ** : ਮੰਗਲਮਈ। ੧੧੨੨

**ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥**
**ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥...੮ ॥**

ਗਉੜੀ, ਮਹਲਾ ੫, ੨, ਸਫ਼ਾ ੨੩੬

**ਅਰਥ** : ਗੁਰੂ ਨੇ (ਉਨ੍ਹਾਂ) ਸਾਰਿਆਂ ਉਤੇ ਮੰਗਲਮਈ ਦ੍ਰਿਸ਼ਟੀ ਕੀਤੀ, ਜਿਨ੍ਹਾਂ ਦੇ ਹਿਰਦੇ ਵਿਚ (ਉਸ ਨੇ) ਪਰਮੇਸ਼ਰ ਦਾ ਨਾਮ ਰੂਪ ਮੰਤ੍ਰ (ਵਸਾਇਆ) ਹੈ।

[ਸੰਸ. ਸ਼ੁਭ (ਸ਼ੁਭ) ਸ਼ੁਭ੍+ਕ : ਚਮਕੀਲਾ ; ਸੁੰਦਰ, ਮਨੋਹਰ : ਮੰਗਲਮਈ, ਸੌਭਾਗਸ਼ਾਲੀ, ਸਮ੍ਰਿਧੀਸ਼ਾਲੀ ; ਪ੍ਰਸੰਨ ; ਪ੍ਰਮੁਖ ; ਸਦਗੁਣੀ।

ਪ੍ਰਾ. ਸੋਹ (ਸੋਹ) : ਸ਼ੋਭਣਾ, ਚਮਕਣਾ, ਸੁਸ਼ੋਭਿਤ ਹੋਣਾ।]

**ਸੁਭ** : ਚੰਗੀ। ੧੧੨੩

**ਸਲੋਕੁ ॥ ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥**
**ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੮, ਸਫ਼ਾ ੨੫੧

ਵੇਖੋ 'ਅਸੁਭ' I-੧੫੬੧ ੳ

[ਵੇਖੋ ੧੧੨੨]

**ਸੁਭ** : ਚੰਗਾ (ਭਾਵ ਚੰਗੇ ਤਰੀਕੇ ਨਾਲ)। ੧੧੨੪

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧੦, ਸਫ਼ਾ ੨੫੨

**ਅਰਥ** : (ਨਾਮ ਜਪਣ ਵਾਲਿਆਂ ਨੂੰ) ਰੱਬ ਦੇ ਦਰ 'ਤੇ ਕੋਈ ਓਏ-ਓਏ ਕਹਿ ਕੇ ਨਹੀਂ ਬੁਲਾਉਂਦਾ। (ਸਗੋਂ) ਚੰਗੇ ਤਰੀਕੇ ਨਾਲ ਆਦਰ ਦੇ ਕੇ (ਕਹਿੰਦੇ ਹਨ) ਆਓ (ਜੀ) ਬੈਠੋ !

ਰੇ ਰੇ- ਓਏ-ਓਏ। ਆਉ ਬੈਠੁ- ਆਓ ਜੀ ਬੈਠੋ।

[ਵੇਖੋ ੧੧੨੨]

**ਸੁਭ** : ਕਲਿਆਣਕਾਰੀ। ੧੧੨੫

**ਸੰਤ ਜਨਾ ਸੁਨਹਿ ਸੁਭ ਬਚਨ ॥**
**ਸਰਬ ਬਿਆਪੀ ਰਾਮ ਸੰਗਿ ਰਚਨ ॥...੪ ॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

**ਅਰਥ** : ਸੰਤ ਲੋਕ ਕਲਿਆਣਕਾਰੀ ਬਚਨ ਸੁਣਦੇ ਹਨ। (ਉਹ) ਸਰਬ-ਵਿਆਪਕ ਅਕਾਲ-ਪੁਰਖ ਨਾਲ ਜੁੜੇ ਰਹਿੰਦੇ ਹਨ।

[ਵੇਖੋ ੧੧੨੨]

**ਸੁਭ** : ਚੰਗਾ (ਭਾਵ ਸੌਭਾਗਸ਼ਾਲੀ)। ੧੧੨੬

**ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥**
**ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

ਵੇਖੋ 'ਇਛ' III-੯੨੪

[ਵੇਖੋ ੧੧੨੨]

**ਸੁਭ (ਚਿੰਤਨ)** : ਚੰਗੀ ਸੋਚ। ੧੧੨੭

**ਸਲੋਕੁ ॥ ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥**
**ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥ ੧ ॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ** : ਹੇ ਭਗਵਾਨ ! ਨਾਨਕ (ਆਖਦਾ ਹੈ ਅਜਿਹੀ) ਮਿਹਰ ਕਰੋ ਕਿ ਇਕ ਘੜੀ ਵਾਸਤੇ ਵੀ (ਤੁਹਾਡਾ) ਨਾਮ ਨਾ ਭੁਲਾਂ। (ਮੈਨੂੰ) ਚੰਗੀ ਸੋਚ, ਪ੍ਰਭੂ ਦਾ ਸਿਮਰਨ ਅਤੇ ਗੁਰੂ ਦਾ ਪਵਿੱਤਰ ਸਾਥ (ਪ੍ਰਾਪਤ ਹੋ ਜਾਣ)।
**ਰਮਣ**- ਸਿਮਰਨ। **ਨ ਵਿਸਰਉ**- ਨਾ ਭੁਲਾਂ।
[ਵੇਖੋ ੧੧੨੨]

**ਸੁਭ (ਚਿਤਵਨਿ)** : ਭਲਾ ਸੋਚਦੇ ਹਨ। ੧੧੨੮

**ਸੁਭ ਚਿਤਵਨਿ ਦਾਸ ਤੁਮਾਰੇ ॥**
**ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥**

ਸੋਰਠਿ, ਮਹਲਾ ੫, ੨੪, ਸਫ਼ਾ ੬੨੨

**ਅਰਥ** : (ਹੇ ਵਾਹਿਗੁਰੂ ! ਤੇਰੇ) ਸੇਵਕ ਭਲਾ ਸੋਚਦੇ ਹਨ। (ਤੂੰ) ਆਪਣੇ ਸੇਵਕਾਂ ਦੀ ਲਾਜ ਰਖਦਾ ਹੈਂ ਅਤੇ ਆਪ ਹੀ (ਸਾਰੇ) ਕੰਮ ਸਵਾਰ ਦੇਂਦਾ ਹੈਂ।
[ਵੇਖੋ ੧੧੨੨]

**ਸੁਭ (ਦਿਸਟਿ)** : ਸਵੱਲੀ ਨਜ਼ਰ। ੧੧੨੯

**ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥**
**ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੦

**ਅਰਥ** : ਨਾਨਕ (ਆਖਦਾ ਹੈ ਕਿ ਜਿਨ੍ਹਾਂ ਵੱਲ) ਪਿਆਰਾ-ਪ੍ਰਭੂ ਸਵੱਲੀ ਨਜ਼ਰ ਨਾਲ ਵੇਖਦਾ ਹੈ, (ਉਹ ਵਿਅਕਤੀ) ਸੌ ਵਾਰ ਗ਼ਰੀਬ (ਹੁੰਦਿਆਂ ਵੀ) ਕੰਗਾਲ ਨਹੀਂ ਹਨ, ਲੱਖ ਵਾਰ ਭੁਖੇ ਹੁੰਦਿਆਂ ਵੀ ਭੁਖੇ ਨਹੀਂ ਹਨ, ਕਰੋੜਾਂ ਦੁਖਾਂ ਵਿਚ ਵੀ (ਉਹ) ਦੁਖੀ ਨਹੀਂ ਹੁੰਦੇ ਹਨ।
**ਸੈ**- ਸੌ ਵਾਰ। **ਨੰਗੇ**- ਗ਼ਰੀਬ, ਕੰਗਾਲ। **ਡੁਖੇ**- ਦੁਖਾਂ ਵਿਚ। **ਕੋੜਿ**- ਕਰੋੜਾਂ। **ਪਿਰੀ**- ਪਿਆਰਾ। **ਪਿਖੰਦੋ**- ਵੇਖਦਾ ਹੈ।
[ਵੇਖੋ ੧੧੨੨]

**ਸੁਭ (ਦਿਵਸ)** : ਭਲੇ ਦਿਨ (ਭਾਵ ਚੰਗਾ ਸਮਾਂ)। ੧੧੩੦

**ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥**
**ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥...੩ ॥**

ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੮

ਵੇਖੋ **'ਸੁਆਮੀਆ'** V-੨੨੫

[ਵੇਖੋ ੧੧੨੨]

**ਸੁਭ (ਬਚਨ)** : ਸੋਹਣੇ ਬੋਲ (ਭਾਵ ਰੱਬੀ ਬਾਣੀ)। ੧੧੩੧

**ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥**
**ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯ੍ਤੇ ॥**

ਗਾਥਾ, ਮਹਲਾ ੫, ੧੯, ਸਫ਼ਾ ੧੩੬੧

**ਅਰਥ** : (ਜੋ ਵਿਅਕਤੀ) ਗੁਰਮੁਖਾਂ ਦੀ ਸੰਗਤ ਵਿਚ ਜਾ ਕੇ ਰੱਬੀ ਬਾਣੀ ਉਚਾਰਨ ਕਰਦੇ ਹਨ, (ਉਹ) ਮੁਕਤ ਹੋ ਜਾਂਦੇ ਹਨ। ਨਾਨਕ (ਆਖਦਾ ਹੈ ਕਿ ਉਨ੍ਹਾਂ ਨੂੰ) ਸੰਸਾਰ-ਸਮੁੰਦਰ ਵਿਚ ਵਾਰ-ਵਾਰ ਜਨਮ ਨਹੀਂ ਲੈਣਾ ਪੈਂਦਾ।
**ਰਮਣੰ**- ਉਚਾਰਨ ਕਰਦੇ ਹਨ। **ਗਵਣੰ**- ਜਾ ਕੇ। **ਸਾਧ ਸੰਗੇਣ**- ਗੁਰਮੁਖਾਂ ਦੇ ਸੰਗ ਵਿਚ। **ਉਧਰਣਹ**- ਮੁਕਤ ਹੋ ਜਾਂਦੇ ਹਨ। **ਪੁਨਰਪਿ**- ਵਾਰ-ਵਾਰ।
[ਵੇਖੋ ੧੧੨੨]

**ਸੁਭ (ਰਸਨਾ)** : ਚੰਗੀ ਜ਼ੁਬਾਨ ੧੧੩੨
(ਭਾਵ ਸਤਿਕਾਰ ਦੇ ਬਚਨ)।

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**
**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥ ੧ ॥ ਰਹਾਉ ॥**

ਜੈਤ., ਮਹਲਾ ੫, ੯, ਸਫ਼ਾ ੭੦੧

**ਅਰਥ** : (ਹੇ ਭਾਈ !) ਕੋਈ ਵਿਅਕਤੀ (ਮੈਨੂੰ) ਪਰਮਾਤਮਾ ਨਾਲ ਜੋੜ ਦੇਵੇ, (ਤਾਂ ਮੈਂ) ਉਸ ਦੇ ਚਰਨ ਪਕੜ ਲਵਾਂ, ਸਤਿਕਾਰ ਦੇ ਬਚਨ ਬੋਲਾਂ ਅਤੇ ਆਪਣੀ ਜਾਨ (ਉਸ ਦੀ) ਭੇਟ ਚੜ੍ਹਾ ਦੇਵਾਂ।
**ਗਹਉ**- ਪਕੜ ਲਵਾਂ। **ਬਕਉ**- ਬੋਲਾਂ। **ਅਕੋਰਿ**- ਭੇਟ।
[ਵੇਖੋ ੧੧੨੨]

**ਸੁਭ (ਲਖਣ)** : ਉਤਮ ਗੁਣ। ੧੧੩੩

**ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥**
**ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥ ੧ ॥**

ਸੋਰਠਿ, ਮਹਲਾ ੫, ੩੭, ਸਫ਼ਾ ੬੧੮

**ਅਰਥ** : (ਮੇਰੇ) ਹਿਰਦੇ ਦੇ ਅੰਦਰ ਗੁਰੂ ਦੇ ਚਰਨ ਵਸੇ ਹੋਏ ਹਨ, ਪਰਮੇਸ਼ਰ ਨੇ (ਜੀਵਨ ਵਿਚ) ਉਤਮ ਗੁਣ (ਜਾਗ੍ਰਿਤ) ਕੀਤੇ ਹਨ। ਪੂਰੇ ਪ੍ਰਭੂ ਜੀ (ਬਹੁਤ) ਮਿਹਰਬਾਨ ਹੋਏ ਹਨ ਅਤੇ (ਮੈਂ) ਮਨ ਵਿਚ ਨਾਮ ਦੇ ਖ਼ਜ਼ਾਨੇ ਨੂੰ ਪਛਾਣ ਲਿਆ ਹੈ।
[ਵੇਖੋ ੧੧੨੨]

**ਸੁਭੰਤ** : (ਤੂੰ) ਸ਼ੋਭ ਰਿਹਾ ਹੈਂ। ੧੧੩੪

**ਸੁਭੰਤ ਤੁਯੰ ਅਚੁਤ ਗੁਣਗ੍ਯ੍ਯੰ ਪੂਰਨੰ ਬਹੁਲੋ ਕ੍ਰਿਪਾਲਾ ॥**
**ਗੰਭੀਰੰ ਊਚੈ ਸਰਬਗਿ ਅਪਾਰਾ ॥**

ਸਲੋਕ (ਸਹਸ.), ਮਹਲਾ ੫, ੫, ਸਫ਼ਾ ੧੩੫੪

ਵੇਖੋ **'ਸਰਬਗਿ'** IV-੮੪੦

[ਸੰਸ. ਸ਼ੋਭਿਤ (ਸ਼ੋਭਿਤ) ਸ਼ੁਭ੍+ਣਿਚ੍+ਕ੍ਤ੍ : ਅਲੰਕ੍ਰਿਤ ; ਸਜਾਇਆ ਹੋਇਆ, ਸੁੰਦਰ, ਪਿਆਰਾ।
ਪ੍ਰਾ. ਸੋਹਿਅ (ਸੋਹਿਅ) : ਸ਼ੋਭਾ-ਯੁਕਤ।]

**ਸੁਭਰ :** ਚੰਗੀ ਤਰ੍ਹਾਂ ਭਰ ਜਾਂਦੇ ਹਨ। ੧੧੩੫

**ਸੁਖੁ ਭਇਆ ਦੁਖੁ ਦੂਰਿ ਪਰਾਨਾ ॥ ਸੰਤ ਰਸਨ ਹਰਿ ਨਾਮੁ ਵਖਾਨਾ ॥**
**ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥ ੨ ॥**

ਮਾਝ, ਮਹਲਾ ੫, ੩੦, ਸਫ਼ਾ ੧੦੩

**ਅਰਥ** : ਗੁਰੂ (ਸੰਤ) ਨੇ ਜਦੋਂ ਜ਼ੁਬਾਨ ਤੋਂ ਪਰਮੇਸ਼ਰ ਦਾ ਨਾਮ ਉਚਾਰਨ ਕੀਤਾ, ਤਾਂ (ਸ੍ਰੋਤਿਆਂ ਨੂੰ) ਸੁਖ ਪ੍ਰਾਪਤ ਹੋਇਆ ਅਤੇ ਦੁਖ ਦੂਰ ਦੌੜ ਗਿਆ। (ਜਿਵੇਂ ਵਰਖਾ ਰਾਹੀਂ) ਉਚੀ-ਨੀਵੀਂ ਧਰਤੀ ਪਾਣੀ ਨਾਲ ਭਰ ਜਾਂਦੀ ਹੈ, ਸਰੋਵਰ ਚੰਗੀ ਤਰ੍ਹਾਂ ਭਰ ਜਾਂਦੇ ਹਨ, (ਉਸੇ ਤਰ੍ਹਾਂ ਗੁਰੂ ਦੇ ਦਰ ਤੋਂ) ਕੋਈ ਵੀ ਸਖਣਾ ਨਹੀਂ ਜਾਂਦਾ ਹੈ ਜੀ।
**ਪਰਾਨਾ**- ਦੌੜ ਜਾਂਦੇ ਹਨ। **ਬਿਰਥਾ**- ਵਿਅਰਥ (ਭਾਵ ਸਖਣਾ)।
**ਨੋਟ** : 'ਸੁਭਰ' ਸ਼ਬਦ 'ਸੁ' ਅਤੇ 'ਭਰ' ਦੇ ਸੰਜੋਗ ਤੋਂ ਬਣਿਆ ਹੈ। 'ਸੁ' ਦਾ ਅਰਥ 'ਚੰਗੀ ਤਰ੍ਹਾਂ' ਹੈ। 'ਭਰ' ਸ਼ਬਦ ਸੰਸਕ੍ਰਿਤ ਦੇ 'ਭ੍ਰ' ਧਾਤੂ ਤੋਂ ਬਣਿਆ ਹੈ। ਇਸ ਧਾਤੂ ਦੇ ਕਈ ਅਰਥਾਂ ਵਿਚ 'ਭਰਨਾ, ਪੂਰਨ ਕਰਨਾ' ਵੀ ਸ਼ਾਮਿਲ ਹੈ। ਇਹੋ ਸ਼ਬਦ ਥੋੜ੍ਹੇ ਜਿਹੇ ਭਾਵ ਪਰਿਵਰਤਨ ਨਾਲ ਪੰਜਾਬੀ, ਹਿੰਦੀ ਆਦਿ ਭਾਸ਼ਾਵਾਂ ਵਿਚ ਵਰਤਿਆ ਜਾਂਦਾ ਹੈ।

**ਸੁਭਰ :** ਭਰਪੂਰ। ੧੧੩੬

**ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥**
**ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥ ੪ ॥**

ਗਉੜੀ ਚੇਤੀ, ਮਹਲਾ ੧, ੧੬, ਸਫ਼ਾ ੧੫੬

**ਅਰਥ** : (ਜੋ) ਵਿਅਕਤੀ (ਪ੍ਰਭੂ ਨਾਲ) ਪ੍ਰੇਮ ਲਾ ਕੇ (ਉਸ ਵਿਚ) ਲੀਨ ਹੋ ਜਾਂਦੇ ਹਨ, (ਪਿਆਰ ਨਾਲ) ਭਰਪੂਰ ਭਰੇ (ਉਹ) ਕਦੇ ਸੱਖਣੇ ਨਹੀਂ ਹੁੰਦੇ। ਨਾਨਕ (ਆਖਦਾ ਹੈ ਕਿ) ਜੇ (ਮਨ) ਉਨ੍ਹਾਂ ਦੀ ਚਰਨ-ਧੂੜ ਹੋ ਜਾਵੇ, ਤਾਂ ਹੀ (ਇਹ) ਮੂਰਖ ਕੁਝ ਪ੍ਰਾਪਤ ਕਰ ਸਕਦਾ ਹੈ।
**ਊਣੇ**- ਸੱਖਣੇ। **ਪੰਕ**- ਚਰਨ-ਧੂੜ। **ਮੂੜਾ**- ਮੂਰਖ (ਮਨ)।
[ਵੇਖੋ ੧੧੩੫]

**ਸੁਭਰ :** ਚੰਗੀ ਤਰ੍ਹਾਂ ਭਰੇ ਹੋਏ ਹਨ ੧੧੩੭
(ਭਾਵ ਵਡੀ ਮਾਤਰਾ ਵਿਚ ਅੰਤਹਕਰਣ ਅੰਦਰ ਮੌਜੂਦ ਹਨ)।

**ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥**
**ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥....੨ ॥**

ਮਾਰੂ (ਅਸ.), ਮਹਲਾ ੧, ੩, ਸਫ਼ਾ ੧੦੧੦

**ਅਰਥ** : (ਮੇਰੇ ਅੰਤਹਕਰਣ ਵਿਚ) ਦੁਰਗੁਣ ਚੰਗੀ ਤਰ੍ਹਾਂ ਭਰੇ ਹੋਏ ਹਨ, ਗੁਣ ਕੋਈ ਨਹੀਂ ਹੈ, ਗੁਣਾਂ ਤੋਂ ਬਿਨਾ (ਹਿਰਦੇ ਰੂਪ) ਘਰ ਵਿਚ ਕਿਵੇਂ ਜਾਵਾਂ ? ਸ਼ਬਦ ਵਿਚ ਜੁੜਿਆਂ ਸੁਭਾਵਿਕ ਹੀ (ਅੰਦਰੋਂ) ਸੁਖ ਪੈਦਾ ਹੁੰਦਾ ਹੈ, (ਪਰ) ਭਾਗਾਂ ਤੋਂ ਬਿਨਾ (ਸ਼ਬਦ ਰੂਪ) ਧਨ ਮਿਲਦਾ ਨਹੀਂ ਹੈ।
**ਅਵਗਣਿ**- ਦੁਰਗੁਣ। **ਧਨੁ**- ਸ਼ਬਦ ਰੂਪ ਧਨ।
[ਵੇਖੋ ੧੧੩੫]

**ਸੁਭਰ (ਸਰਵਰਿ) :** (ਨਾਮ ਅਮ੍ਰਿਤ ਨਾਲ) ੧੧੩੮
ਚੰਗੀ ਤਰ੍ਹਾਂ ਭਰੇ ਸਰੋਵਰ ਵਿਚ (ਭਾਵ ਸਤਿਸੰਗ ਰੂਪ ਸਰੋਵਰ ਵਿਚ)।

**ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ ਮੈਲੁ ਨ ਧੋਵੈ ॥...੩ ॥**

ਆਸਾ (ਅਸ.), ਮਹਲਾ ੧, ੧, ਸਫ਼ਾ ੪੧੧

**ਅਰਥ** : ( ਹੇ ਜੋਗੀ ! ਜੋ ਮਨੁੱਖ) ਮਨ ਨੂੰ ਕਾਬੂ ਕਰਨ ਲਈ ਸੱਚ ਰੂਪ ਤੱਤ ਵਸਤੂ ਦਾ ਮੰਥਨ ਕਰਦਾ ਹੈ। ਫਿਰ (ਨਾਮ ਅਮ੍ਰਿਤ ਨਾਲ) ਚੰਗੀ ਤਰ੍ਹਾਂ ਭਰੇ ਸਰੋਵਰ (ਭਾਵ ਸਤਿਸੰਗ ਰੂਪ ਸਰੋਵਰ) ਵਿਚ (ਆਪਣੇ ਅੰਤਹਕਰਣ ਨੂੰ) ਧੋਂਦਾ ਹੈ, (ਤਾਂ ਜੁ) ਮੈਲ ਨਾ ਰਹੇ (ਉਹ ਪ੍ਰਭੂ ਵਰਗਾ ਹੀ ਹੋ ਜਾਂਦਾ ਹੈ)।
[ਵੇਖੋ ੧੧੩੫]

**ਸੁਭਰ (ਕਪੜ) :** ਸੁੰਦਰ ਕਪੜੇ। ੧੧੩੯

**ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥**
**ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨
ਵੇਖੋ **'ਸੀਤਲ'** V-੯੦

[ਸੰਸ. ਸ਼ੁਭ੍ਰ (ਸ਼ੁਭ੍ਰ) ਸ਼ੁਭ੍+ਰਕ੍ : ਚਮਕੀਲਾ, ਉਜਲ ; ਸਫ਼ੇਦ ਆਦਿ।]

**ਸੁਭਰ (ਤਾਲ) :** ਨਕੋ-ਨਕ ਭਰੇ ਤਾਲਾਬ। ੧੧੪੦

**ਸਲੋਕ ਮਹਲਾ ੩ ॥**
**ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥**
**ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੨੭੮

**ਅਰਥ** : ਗੁਰੂ ਦੇ ਮਿਲਣ ਨਾਲ ਮਨ (ਇਸ ਤਰ੍ਹਾਂ) ਪ੍ਰਸੰਨ ਹੁੰਦਾ ਹੈ, ਜਿਵੇਂ ਧਰਤੀ ਮੀਂਹ ਵਸਣ ਨਾਲ ਸ਼ਿੰਗਾਰੀ ਜਾਂਦੀ ਹੈ। ਸਾਰੀ ਧਰਤੀ ਹਰੀ-ਭਰੀ, ਸਰੋਵਰ ਪਾਣੀ ਨਾਲ ਭਰਪੂਰ ਅਤੇ ਨਕੋ-ਨਕ ਭਰੇ ਤਾਲਾਬ ਦਿੱਸਦੇ ਹਨ।
[ਵੇਖੋ ੧੧੩੫]

**ਸੁਭਰ (ਭਰੇ) :** (ਇੰਦ੍ਰੇ) ਭਰਪੂਰ ਭਰੇ ਹਨ। ੧੧੪੧

**ਅਗਮ ਅਗੋਚਰ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥**
**ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥ ੭ ॥**

ਸਾਰਗ (ਅਸ.), ਮਹਲਾ ੧, ੨, ਸਫ਼ਾ ੧੨੩੩

**ਅਰਥ** : ਗੁਰੂ ਦੀ ਸਿਖਿਆ ਦੁਆਰਾ ਅਪਹੁੰਚ, ਇੰਦ੍ਰੀ-ਅਤੀਤ, ਸਵਾਮੀ-ਰਹਿਤ, ਜੂਨੀ-ਮੁਕਤ ਇਕੋ ਪਰਮੇਸ਼ਰ ਨੂੰ ਜਾਣ ਲਿਆ ਹੈ। (ਆਤਮਿਕ ਪ੍ਰਕਾਸ਼ ਨਾਲ ਇੰਦ੍ਰੇ) ਭਰਪੂਰ ਭਰੇ ਹਨ, ਚਿੱਤ ਡੋਲਦਾ ਨਹੀਂ ਹੈ ਅਤੇ (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਤੋਂ ਪਤੀਜ ਗਿਆ ਹੈ।
[ਵੇਖੋ ੧੧੩੫]

**ਸੁਭਰੁ :** ਪੂਰੀ ਤਰ੍ਹਾਂ ਭਰਿਆ ਹੋਇਆ। ੧੧੪੨

**ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥**
**ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥**

ਸਵ.. ਮਹਲੇ ੪ ਕੇ, ਮਥੁਰਾ ੪, ਸਫ਼ਾ ੧੪੦੪

ਵੇਖੋ '**ਸਬਦ (ਤਰੰਗ)**' IV-੮

[ਵੇਖੋ ੧੧੩੫]

**ਸੁਭਵੰਤੀ :** ਕਲਿਆਣਕਾਰੀ। ੧੧੪੩

**ਮਨ ਮਿਲੁ ਸੰਤਸੰਗਤਿ ਸੁਭਵੰਤੀ ॥ ਸੁਨਿ ਅਕਥ ਕਥਾ ਸੁਖਵੰਤੀ ॥...ਰਹਾਉ ॥**

ਨਟ, ਮਹਲਾ ੪, ੮, ਸਫ਼ਾ ੯੮੨

ਵੇਖੋ '**ਸੁਖਵੰਤੀ**' V-੫੧੯

**ਨੋਟ :** 'ਸੁਭਵੰਤੀ' ਸ਼ਬਦ 'ਸੁਭ' ਅਤੇ 'ਵੰਤੀ' ਦਾ ਸੰਯੁਕਤ ਪਦ ਹੈ। 'ਸੁਭ' ਦੇ ਸੰਸਕ੍ਰਿਤ ਰੂਪ ਵਾਸਤੇ ਵੇਖੋ ਇੰਦਰਾਜ V-੧੧੨੨। 'ਵੰਤੀ' ਸੰਸਕ੍ਰਿਤ 'ਵਤੀ' ਦਾ ਵਿਕ੍ਰਿਤ ਰੂਪ ਹੈ। ਸੰਸਕ੍ਰਿਤ ਵਿਚ 'ਵਤ' ਇਕ ਪ੍ਰਤਯਯ ਹੈ, ਜੋ ਸੰਗਿਆ ਆਦਿ ਸ਼ਬਦਾਂ ਨਾਲ ਜੁੜ ਕੇ ਸਵਾਮੀਤਵ ਦੇ ਭਾਵ ਨੂੰ ਪ੍ਰਗਟ ਕਰਦਾ ਹੈ, ਜਿਵੇਂ ਧਨਵਤ, ਰੂਪਵਤ ਆਦਿ। ਇਸ ਦਾ ਇਸਤ੍ਰੀ ਲਿੰਗ 'ਵਤੀ' ਹੈ।

**ਸੁਭਾਉ :** ਸੁਭਾਅ। ੧੧੪੪

**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੨

ਵੇਖੋ '**ਇਹੈ**' III-੮੪੨

[ਸੰਸ. ਸ੍ਵਭਾਵ (ਸ੍ਵਭਾਵ) : ਆਪਣੀ ਸਥਿਤੀ ; ਮੂਲ-ਗੁਣ, ਪ੍ਰਕ੍ਰਿਤੀ, ਵਿਸ਼ੇਸ਼ ਲੱਛਣ।]

**ਸੁਭਾਉ :** ਸੁਭਾਵਿਕ। ੧੧੪੫

**ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ ਗੁਣ ਗਾਇਆ ॥**
**ਨਾਨਕੁ ਵਖਾਣੈ ਗੁਰ ਬਚਨਿ ਜਾਣੈ**
**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥ ੪ ॥**

ਆਸਾ (ਛੰਤ), ਮਹਲਾ ੫, ੨, ਸਫ਼ਾ ੪੫੭

**ਅਰਥ :** ਮਨ ਵਿਚ ਸ਼ਾਂਤੀ (ਆ ਗਈ ਹੈ), (ਅੰਤਹਕਰਣ ਵਿਚ) ਸੁਭਾਵਿਕ ਹੀ ਸਹਿਜ ਵਸ ਗਿਆ ਹੈ, ਗੁਣ ਗਾ ਕੇ (ਹੁਣ) ਆਨੰਦ-ਮੰਗਲ ਮਾਣ ਰਹੇ ਹਾਂ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਵਿਅਕਤੀਆਂ ਦੇ ਮੱਥੇ ਉਤੇ ਸੁਭਾਗ ਹੈ, ਉਹ ਸੇਵਾ ਵਿਚ ਲਾਏ ਗਏ ਹਨ ਅਤੇ ਗੁਰੂ ਦੇ ਬਚਨਾਂ ਰਾਹੀਂ ਪ੍ਰਭੂ ਨੂੰ ਜਾਣ ਲੈਂਦੇ ਹਨ।

[ਸੰਸ. ਸ੍ਵਾਭਾਵਿਕ (ਸ੍ਵਾਭਾਵਿਕ) : ਪ੍ਰਾਕ੍ਰਿਤਕ, ਕੁਦਰਤਨ।]

**ਸੁਭਾਉ :** ਆਦਤ। ੧੧੪੬

**ਨਵ ਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥**
**ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥...੨ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ :** ਨੌਜਵਾਨ ਅਤੇ ਨਵੀਨ ਜੀਵ-ਇਸਤ੍ਰੀ (ਭਾਵ ਜਿਸ ਨੂੰ ਗੁਰੂ ਨੇ ਨਵਾਂ ਜੀਵਨ ਦਿੱਤਾ ਹੈ), ਸ਼ਬਦ ਦੁਆਰਾ ਜਾਗੀ ਹੋਈ ਹੈ, (ਉਹ) ਆਪਣੇ ਪ੍ਰੀਤਮ ਨੂੰ ਚੰਗੀ ਲਗਦੀ ਹੈ। (ਉਸ ਨੇ) ਝੂਠ, ਕਪਟ, ਦ੍ਵੈਤ ਦੀ ਆਦਤ ਅਤੇ ਲੋਕਾਂ ਦੀ ਨੌਕਰੀ ਤਿਆਗ ਦਿਤੀ ਹੈ।

**ਨਵ ਹਾਣਿ**- ਨਵੀਨ ਉਮਰ ਵਾਲੀ, ਨੌਜਵਾਨ। **ਨਵ ਧਨ**- ਨਵੀਨ ਜੀਵ-ਇਸਤ੍ਰੀ। **ਚਾਕਰੀ**- ਨੌਕਰੀ। **ਲੋਕਾਣੀਆ**- ਲੋਕਾਂ ਦੀਆਂ।

[ਵੇਖੋ ੧੧੪੪]

**ਸੁਭਾਉ :** ਸ੍ਰੇਸ਼ਠ ਪ੍ਰੇਮ, ਪਰਮ ਪ੍ਰੇਮ। ੧੧੪੭

**ਕਰਮਿ ਮਿਲੈ ਪਾਵੈ ਸਚੁ ਨਾਉ ॥**
**ਤੁਮ ਸਰਣਾਗਤਿ ਰਹਉ ਸੁਭਾਉ ॥...੭ ॥**

ਰਾਮ. (ਅਸ.), ਮਹਲਾ ੧, ੬, ਸਫ਼ਾ ੯੦੬

**ਅਰਥ :** (ਹੇ ਅਕਾਲ-ਪੁਰਖ ! ਜਿਸ ਨੂੰ ਤੇਰੀ) ਮਿਹਰ ਨਾਲ ਮਿਲੇ, (ਉਹੋ) ਸੱਚਾ ਨਾਮ ਪ੍ਰਾਪਤ ਕਰਦਾ ਹੈ। (ਮਿਹਰ ਕਰ ਕਿ ਮੈਂ) ਪਰਮ ਪ੍ਰੇਮ ਸਹਿਤ ਤੇਰੀ ਸ਼ਰਨ ਵਿਚ ਟਿਕਿਆ ਰਹਾਂ।

[ਇਥੇ 'ਸੁਭਾਉ' ਸ਼ਬਦ ਸੰਸਕ੍ਰਿਤ 'ਸ੍ਵਭਾਵ' ਤੋਂ ਨਹੀਂ ਆਇਆ, ਬਲਕਿ 'ਸੁ' ਅਤੇ 'ਭਾਵ:' ਦੇ ਸੰਯੁਕਤ ਹੋਣ ਤੋਂ ਬਣਿਆ ਹੈ। 'ਸੁ' ਦਾ ਅਰਥ 'ਸ੍ਰੇਸ਼ਠ' ਹੈ, ਜਦੋਂ ਕਿ ਸੰਸਕ੍ਰਿਤ 'ਭਾਵ:' ਦੇ ਕਈ ਅਰਥਾਂ ਵਿਚੋਂ ਇਕ 'ਪ੍ਰੇਮ' ਹੈ। ਇਸ ਤਰ੍ਹਾਂ 'ਸੁਭਾਉ' ਦਾ ਅਰਥ 'ਸ੍ਰੇਸ਼ਠ ਜਾਂ ਪਰਮ ਪ੍ਰੇਮ' ਹੈ।]

**ਸੁਭਾਉ :** ਵਿਸ਼ੇਸ਼-ਗੁਣ। ੧੧੪੮

**ਮਨ ਕਾ ਸੁਭਾਉ ਸਦਾ ਬੈਰਾਗੀ ॥**
**ਸਭ ਮਹਿ ਵਸੈ ਅਤੀਤੁ ਅਨਰਾਗੀ ॥ ੫ ॥**

ਭੈਰਉ, ਮਹਲਾ ੩, ੫, ਸਫ਼ਾ ੧੧੨੯

**ਅਰਥ :** ਸਦਾ ਉਦਾਸੀਨ ਰਹਿਣਾ (ਜਾਗ੍ਰਿਤ) ਮਨ ਦਾ ਵਿਸ਼ੇਸ਼-ਗੁਣ ਹੈ। (ਅਜਿਹੀ ਅਵਸਥਾ ਵਾਲਾ ਮਨ) ਸਾਰਿਆਂ ਵਿਚ ਵਸਦਾ ਹੈ, (ਪਰ ਸਭ ਤੋਂ) ਨਿਰਲੇਪ ਅਤੇ ਨਿਰਮੋਹ ਰਹਿੰਦਾ ਹੈ।

**ਭਾਵ:** ਜਦੋਂ ਗੁਰੂ ਦੀ ਕ੍ਰਿਪਾ ਨਾਲ ਇਹ ਮਨ ਮੋਹ-ਨਿਦ੍ਰਾ ਤੋਂ ਜਾਗ ਪੈਂਦਾ ਹੈ, ਤਾਂ ਇਸ ਦੇ ਬੰਧਨ ਟੁਟ ਜਾਂਦੇ ਹਨ। ਸਰੀਰ ਦੀਆਂ ਪਾਬੰਦੀਆਂ ਮੁਕ ਜਾਂਦੀਆਂ ਹਨ ਅਤੇ ਪਦਾਰਥਕ ਖ਼ਾਹਿਸ਼ਾਂ ਸਰਬ-ਭਾਂਤ ਸਮਾਪਤ ਹੋ ਜਾਂਦੀਆਂ ਹਨ। ਸਾਧਕ ਆਪਣੇ ਸ਼ੁਧ ਆਤਮ-ਸ੍ਵਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ। ਸਭ ਵਿਚ ਆਪਣੀ ਵਿਦਮਾਨਤਾ ਵੇਖਦਾ ਹੈ, ਪਰ ਕਿਸੇ ਦੇ ਮੋਹ ਦੀ ਪਕੜ ਵਿਚ ਨਹੀਂ ਆਉਂਦਾ। ਸਭ ਲਾਲਸਾਵਾਂ ਤੋਂ ਉਪਰ ਵਿਚਰਦਾ ਹੈ। ਇਸ ਪਦ ਵਿਚ ਅਜਿਹੇ ਮਨ ਨੂੰ ਆਤਮਾ ਦੇ ਰੂਪ ਵਿਚ ਚਿਤ੍ਰਿਆ ਹੈ।

[ਵੇਖੋ ੧੧੪੪]

**ਸੁਭਾਉ** : ਰੁਚੀ। ੧੧੪੯

**ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥ ੨ ॥**

ਭੈਰਉ, ਰਵਿਦਾਸ, ੧, ਸਫ਼ਾ ੧੧੬੭

**ਅਰਥ** : ਹਰ ਕੋਈ (ਆਪਣੇ) ਮਨ ਦੀ ਰੁਚੀ ਅਨੁਸਾਰ (ਕਰਮ) ਕਰਦਾ ਹੈ। (ਪਰ ਜੋ) ਕਰਤਾ (ਦਾ ਰੂਪ) ਹੋ ਜਾਂਦਾ ਹੈ, ਉਹ ਨਿਰਭਉ ਰਹਿੰਦਾ ਹੈ। **ਕਰਤਾ**- ਕਰਤਾ ਦਾ ਰੂਪ। **ਅਨਭੈ**- ਨਿਰਭਉ।

[ਵੇਖੋ ੧੧੪੪]

**ਸੁਭਾਇ** : ਸੁਭਾਵਿਕ ਹੀ। ੧੧੫੦

**ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥**
**ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥ ੫ ॥**

ਸਿਰੀ., ਮਹਲਾ ੩, ੩੫, ਸਫ਼ਾ ੨੬

**ਅਰਥ** : ਜੋ ਕੁਛ ਪਰਮੇਸ਼ਰ ਨੂੰ ਚੰਗਾ ਲਗਦਾ ਹੈ, ਉਹੋ ਹੁੰਦਾ ਹੈ, ਹੋਰ ਕੁਝ ਕੀਤਾ ਨਹੀਂ ਜਾ ਸਕਦਾ। ਦਾਸ ਨਾਨਕ (ਉਸ ਦਾ) ਨਾਮ ਲੈ ਕੇ ਜਿਊਂਦਾ ਹੈ, ਹੇ ਪਰਮੇਸ਼ਰ ! ਸਹਿਜੇ ਹੀ, ਸੁਭਾਵਿਕ ਹੀ (ਨਾਮ-ਦਾਨ) ਦਿਓ।

[ਵੇਖੋ ੧੧੪੫]

**ਸੁਭਾਇ** : ਪਿਆਰ ਕਾਰਨ। ੧੧੫੧

**ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥**
**ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥...੩ ॥**

ਸਿਰੀ., ਮਹਲਾ ੫, ਸਫ਼ਾ ੫੨

**ਅਰਥ** : (ਸੰਸਾਰ ਵਿਚ) ਆਏ ਉਹੋ ਮਨੁੱਖ ਕਬੂਲ ਹਨ, ਜਿਨ੍ਹਾਂ ਨੂੰ ਪਿਆਰ ਕਾਰਨ ਗੁਰੂ ਦੀ ਪ੍ਰਾਪਤੀ ਹੋਈ ਹੈ। ਸਦਾ ਰਹਿਣ ਵਾਲੇ (ਪ੍ਰਭੂ) ਨਾਲ ਪਿਆਰ ਕੀਤਿਆਂ (ਰੱਬ ਦੇ) ਦਰਬਾਰ ਵਿਚ ਬੈਠਣਾ ਮਿਲ ਜਾਂਦਾ ਹੈ।

[ਵੇਖੋ ੧੧੪੭]

**ਸੁਭਾਇ** : (ਪ੍ਰਭੂ-) ਪ੍ਰੇਮ ਵਿਚ। ੧੧੫੨

**ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥**
**ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥...੫ ॥**

ਸਿਰੀ. (ਅਸ.), ਮਹਲਾ ੩, ੨੧, ਸਫ਼ਾ ੬੭

**ਅਰਥ** : ਸਿਧ ਲੋਕ ਵੀ ਮਾਇਆ ਦੇ ਭਟਕਾਏ ਤੁਰੇ-ਫਿਰਦੇ ਹਨ, (ਉਨ੍ਹਾਂ ਦੀ ਪ੍ਰਭੂ-) ਪ੍ਰੇਮ ਵਿਚ ਸਮਾਧੀ ਨਹੀਂ ਲਗਦੀ। (ਮਾਇਆ) ਤ੍ਰਿਲੋਕੀ ਵਿਚ ਵਿਆਪਕ ਹੋਈ ਹੈ, ਬਹੁਤ ਬੁਰੀ ਤਰ੍ਹਾਂ ਚੰਬੜੀ ਹੋਈ ਹੈ।

[ਵੇਖੋ ੧੧੪੭]

**ਸੁਭਾਇ** : ਸੁਭਾਵਿਕ ਸਥਿਤੀ ਵਿਚ (ਅਰਥਾਤ ਸਹਿਜ ਵਿਚ)। ੧੧੫੩

**ਸਲੋਕ ਮ: ੩॥...ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥**
**ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥...੧॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

ਵੇਖੋ **'ਆਤਮਾ (ਅਡੋਲੁ)'** III-੩੯੮

[ਵੇਖੋ ੧੧੪੫]

**ਸੁਭਾਇ** : ਪ੍ਰੇਮ ਨਾਲ। ੧੧੫੪

**ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥**
**ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥**

ਗਉੜੀ (ਥਿਤੀ), ਮਹਲਾ ੫, ੭, ਸਫ਼ਾ ੨੯੮

ਵੇਖੋ **'ਸੰਤੋਖੀਐ'** III-੧੪੫੮

[ਵੇਖੋ ੧੧੪੭]

**ਸੁਭਾਇ** : ਸੁਤੇ ਹੀ। ੧੧੫੫

**ਮਃ ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥**
**ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ ॥...੨ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੫੧੨

**ਅਰਥ** : ਗਿਆਨਹੀਣ ਮਨਮੁਖ ਦੇ ਹਿਰਦੇ ਵਿਚ ਖੋਟ ਹੈ ਅਤੇ (ਉਹ) ਜ਼ੁਬਾਨ ਤੋਂ ਝੂਠ ਬੋਲਦਾ ਹੈ। ਸਰਬ-ਵਿਆਪਕ ਪ੍ਰਭੂ ਠਗੀ ਕੀਤਿਆਂ ਪ੍ਰਸੰਨ ਨਹੀਂ ਹੁੰਦਾ, (ਉਹ) ਸਦਾ ਸੁਤੇ ਹੀ (ਸਭ ਕੁਝ) ਵੇਖਦਾ ਅਤੇ ਸੁਣਦਾ ਹੈ।

[ਵੇਖੋ ੧੧੪੫]

**ਸੁਭਾਇ** : ਚੰਗੀ ਭਾਵਨਾ ਨਾਲ। ੧੧੫੬

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥**
**ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥ ੭ ॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

ਵੇਖੋ **'ਸੀਤੁ'** V-੧੧੦

[ਵੇਖੋ ੧੧੪੭]

**ਸੁਭਾਇ** : ਸੁਭਾਅ। ੧੧੫੭

**ਹਰਿ ਕੇ ਭਗਤ ਸਦਾ ਸੁਖਵਾਸੀ ॥**
**ਬਾਲ ਸੁਭਾਇ ਅਤੀਤ ਉਦਾਸੀ ॥ ...੧੪ ॥**

ਮਾਰੂ (ਸੋਲ.), ਮਹਲਾ ੫, ੫, ਸਫ਼ਾ ੧੦੭੬

**ਅਰਥ** : ਪਰਮੇਸ਼ਰ ਦੇ ਭਗਤ ਸਦਾ ਸੁਖ ਵਿਚ ਟਿਕੇ ਰਹਿੰਦੇ ਹਨ। (ਉਹ) ਬੱਚਿਆਂ ਦੇ ਸੁਭਾਅ ਵਾਲੇ ਹਨ, ਵਿਰਕਤ ਹਨ ਅਤੇ (ਮਾਇਆ ਤੋਂ) ਉਪਰਾਮ ਰਹਿੰਦੇ ਹਨ।

[ਵੇਖੋ ੧੧੪੪]

**ਸੁਭਾਇਆ** : ਚੰਗਾ ਲਗਦਾ ਹੈ। ੧੧੫੮

**ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ॥**
**ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥ ੩ ॥**

ਵਡ. (ਛੰਤ), ਮਹਲਾ ੩, ੧, ਸਫ਼ਾ ੫੬੮

**ਅਰਥ** : ਉਹ ਜੀਵ-ਇਸਤ੍ਰੀ ਭਾਗਵਾਨ ਹੈ, (ਜਿਸ ਦੀ) ਸੁਰਤਿ ਅੰਦਰੋਂ (ਪਰਮੇਸ਼ਰ ਨਾਲ) ਲਗੀ ਹੋਈ ਹੈ, ਉਸ ਨੂੰ ਪਰਮਾਤਮਾ ਦਾ ਪਿਆਰ ਚੰਗਾ ਲਗਦਾ ਹੈ। ਨਾਨਕ (ਆਖਦਾ ਹੈ ਕਿ) ਜਿਸ ਨੇ ਸੱਚ ਨੂੰ (ਜੀਵਨ ਦਾ) ਸ਼ਿੰਗਾਰ ਬਣਾਇਆ ਹੈ, (ਉਹ) ਜੀਵ-ਇਸਤ੍ਰੀ ਸਹਿਜ (ਅਵਸਥਾ ਵਿਚ) ਲੀਨ ਹੋਈ ਹੈ।

**ਕਾਮਣਿ**- ਜੀਵ-ਇਸਤ੍ਰੀ। **ਰਾਤੀ**- ਲੀਨ ਹੋਈ।

[ਵੇਖੋ ੧੧੪੭]

**ਸੁਭਾਇਆ** : ਸੁਭਾਵਿਕ ਹੀ। ੧੧੫੯

**ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥**
**ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥...੪ ॥**

ਸੂਹੀ (ਛੰਤ), ਮਹਲਾ ੩, ੨, ਸਫ਼ਾ ੭੬੯

**ਅਰਥ** : (ਪਰਮੇਸ਼ਰ ਦੇ ਭਗਤ) ਦੁਖਦਾਈ ਮੌਤ ਨੂੰ ਮਾਰ ਕੇ (ਪਰਮੇਸ਼ਰ ਵਿਚ) ਲੀਨ ਹੋ ਗਏ ਹਨ, ਪ੍ਰਭੂ ਦੇ ਮਨ ਨੂੰ ਪਿਆਰੇ ਲਗੇ ਹਨ, (ਉਨ੍ਹਾਂ ਨੇ) ਨਾਮ ਰੂਪ ਸੱਚਾ ਖ਼ਜ਼ਾਨਾ ਪਾ ਲਿਆ ਹੈ। (ਇਹ ਖ਼ਜ਼ਾਨਾ) ਸਦਾ ਅਮੁਕ ਹੈ, ਕਦੇ ਮੁਕਦਾ ਨਹੀਂ, ਅਕਾਲ-ਪੁਰਖ ਨੇ (ਭਗਤਾਂ ਨੂੰ) ਸਹਿਜ-ਸੁਭਾਵਿਕ ਹੀ ਦਿੱਤਾ ਹੈ।

**ਕਾਲੁ**- ਮੌਤ। **ਕੰਟਕੁ**- ਕੰਡਾ (ਭਾਵ) ਦੁਖਦਾਈ। **ਅਖੁਟੁ**- ਅਮੁਕ। **ਨ ਨਿਖੁਟੈ**- ਮੁਕਦਾ ਨਹੀਂ।

[ਵੇਖੋ ੧੧੪੫]

**ਸੁਭਾਈ** : ਸੁਭਾਵਿਕ ਹੀ। ੧੧੬੦

**ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥**
**ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥ ੪ ॥**

ਮਾਝ, ਮਹਲਾ ੫, ੧੪, ਸਫ਼ਾ ੯੮

**ਅਰਥ** : ਹੇ ਹਰੀ ! ਤੇਰੇ ਦਰ ਤੇ ਆ ਡਿਗਿਆ ਹਾਂ। ਹੇ ਪਿਆਰੇ ! ਗੁਰਮੁਖਾਂ ਦੀ ਚਰਨ-ਧੂੜ ਦੇ। ਨਾਨਕ (ਆਖਦਾ ਹੈ ਕਿ ਗੁਰਮੁਖਾਂ ਦੇ) ਦਰਸ਼ਨ ਕੀਤਿਆਂ ਮਨ ਤ੍ਰਿਪਤ ਹੁੰਦਾ ਹੈ ਅਤੇ ਸੁਭਾਵਿਕ ਹੀ (ਪਰਮੇਸ਼ਰ ਦਾ) ਮਿਲਾਪ ਹੋ ਜਾਂਦਾ ਹੈ।

[ਵੇਖੋ ੧੧੪੫]

**ਸੁਭਾਈ** : ਚੰਗੀ ਭਾਵਨਾ ਵਾਲਾ। ੧੧੬੧

**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥**
**ਚਰਣ ਨ ਛਾਡਉ ਸਰੀਰ ਕਲ ਜਾਈ ॥ ੨ ॥**

ਗਉੜੀ (ਗੁਆ.), ਰਵਿਦਾਸ, ੧, ਸਫ਼ਾ ੩੪੫

**ਅਰਥ** : (ਹੇ ਪ੍ਰਭੂ !) ਮੇਰੀ ਬਿਪਤਾ ਦੂਰ ਕਰੋ ਅਤੇ (ਆਪਣੇ) ਸੇਵਕ ਨੂੰ ਚੰਗੀ ਭਾਵਨਾ ਵਾਲਾ ਕਰ ਲਓ। ਸਰੀਰ ਦੀ ਸ਼ਕਤੀ ਮੁਕਣ ਤਕ (ਭਾਵ ਸਾਰਾ ਜੀਵਨ, ਤੇਰੇ) ਚਰਨ ਨਾ ਛੱਡਾਂ।

**ਹਰਹੁ**- ਦੂਰ ਕਰੋ। **ਬਿਪਤਿ**- ਬਿਪਤਾ। **ਕਲ**- ਸ਼ਕਤੀ।

[ਵੇਖੋ ੧੧੪੭]

**ਸੁਭਾਈ** : ਚੰਗੇ ਸੁਭਾਅ ਵਾਲਾ। ੧੧੬੨

**ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥**
**ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥ ੪ ॥**

ਸੋਰਠਿ, ਮਹਲਾ ੫, ੮, ਸਫ਼ਾ ੬੧੦

**ਅਰਥ** : ਹੇ ਨਾਨਕ ! ਆਖ ਕਿ ਉਹੋ ਮਨੁੱਖ ਗਿਆਨਵਾਨ ਹੈ, ਉਹੋ ਧਿਆਨ ਵਾਲਾ ਹੈ, ਉਹੋ ਵਿਅਕਤੀ ਚੰਗੇ ਸੁਭਾਅ ਵਾਲਾ ਹੈ, ਜਿਸ ਉਤੇ (ਅਕਾਲ-ਪੁਰਖ) ਮਿਹਰਬਾਨ ਹੋਇਆ ਹੈ, ਉਸ ਨੂੰ (ਪ੍ਰਭੂ ਆਪਣੇ) ਮਨ ਤੋਂ ਵਿਸਰਦਾ ਨਹੀਂ ਹੈ।

[ਵੇਖੋ ੧੧੪੭]

**ਸੁਭਾਈ** : ਪ੍ਰੇਮ ਨਾਲ। ੧੧੬੩

**ਹਰਿ ਗੁਣ ਗਾਵਹੁ ਸਦਾ ਸੁਭਾਈ ॥**
**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ਰਹਾਉ॥**

ਸੋਰਠਿ, ਮਹਲਾ ੫, ੫੯, ਸਫ਼ਾ ੬੨੩

ਵੇਖੋ 'ਸਹਾਈ' III-੧੮੦੨

[ਵੇਖੋ ੧੧੪੭]

**ਸੁਭਾਈ** : ਚੰਗਾ ਵਰਤਾਉ। ੧੧੬੪

**ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥**

ਮਾਰੂ (ਵਾਰ), ਮਹਲਾ ੫, ਪਉੜੀ ੧੬, ਸਫ਼ਾ ੧੧੦੦

**ਅਰਥ** : ਉਸ (ਭਾਵ ਗੁਰਮੁਖ) ਨੇ ਵੈਰੀ ਅਤੇ ਮਿੱਤਰ ਨੂੰ ਬਰਾਬਰ ਸਮਝਿਆ ਹੈ ਅਤੇ ਸਾਰਿਆਂ ਨਾਲ ਚੰਗਾ ਵਰਤਾਉ ਕੀਤਾ ਹੈ।

[ਵੇਖੋ ੧੧੪੭]

**ਸੁਭਾਏ** : ਪਿਆਰ ਨਾਲ। ੧੧੬੫

**ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥...੭ ॥**

ਸਿਰੀ. (ਅਸ.), ਮਹਲਾ ੩, ੨੨, ਸਫ਼ਾ ੬੭

**ਅਰਥ** : ਜਦੋਂ (ਕਿਸੇ ਨੂੰ) ਸਤਿਗੁਰੂ ਪਿਆਰ ਨਾਲ ਮਿਲਦਾ ਹੈ, ਤਾਂ ਸਤਿਸੰਗ ਰਾਹੀਂ (ਉਸ ਦੇ ਹਿਰਦੇ) ਵਿਚ ਪਰਮੇਸ਼ਰ ਦਾ ਨਾਮ ਪ੍ਰਗਟ ਹੋ ਜਾਂਦਾ ਹੈ।

[ਵੇਖੋ ੧੧੪੭]

**ਸੁਭਾਏ** : ਸੁਭਾਵਿਕ। ੧੧੬੬

**ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥...੧ ॥**

ਮਾਝ (ਅਸ.), ਮਹਲਾ ੩, ੯, ਸਫ਼ਾ ੧੧੪

ਵੇਖੋ **'ਸਬਦਿ'** IV-੧੩

[ਵੇਖੋ ੧੧੪੫]

**ਸੁਭਾਏ** : ਚੰਗੀ ਭਾਵਨਾ ਨਾਲ। ੧੧੬੭

**ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥**
**ਗੁਰ ਕੀ ਸੇਵਾ ਖਰੀ ਸੁਖਾਲੀ ਜਿਸ ਨੋ ਆਪਿ ਕਰਾਏ ॥...੧ ॥**

ਗਉੜੀ (ਛੰਤ), ਮਹਲਾ ੩, ੫, ਸਫ਼ਾ ੨੪੬

**ਅਰਥ** : (ਜੋ ਵਿਅਕਤੀ) ਹਮੇਸ਼ਾ (ਪ੍ਰਭੂ) ਦਾ ਧਿਆਨ ਕਰਦਾ ਹੈ, (ਉਹ) ਸੁਭਾਵਿਕ ਹੀ ਹਿਰਦੇ ਵਿਚ ਟਿਕ ਕੇ ਚੰਗੀ ਭਾਵਨਾ ਨਾਲ ਪਰਮੇਸ਼ਰ ਨੂੰ ਪਾ ਲੈਂਦਾ ਹੈ। ਗੁਰੂ ਦੀ ਸੇਵਾ ਬਹੁਤ ਸੁਖ ਦੇਣ ਵਾਲੀ ਹੈ, ਜਿਸ ਨੂੰ (ਪ੍ਰਭੂ) ਆਪ ਕਰਵਾਉਂਦਾ ਹੈ (ਉਹੀ ਕਰਦਾ ਹੈ)।

[ਵੇਖੋ ੧੧੪੭]

**ਸੁਭਾਖਿਆ** : ਸੋਹਣੇ ਬੋਲ। ੧੧੬੮

**ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ ॥**
**ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ ਸੁਭਾਖਿਆ ॥...੩ ॥**

ਆਸਾ (ਛੰਤ), ਮਹਲਾ ੩, ੬, ਸਫ਼ਾ ੪੪੦

**ਅਰਥ** : (ਜਿਸ ਨੇ) ਸ਼ਬਦ ਦੁਆਰਾ ਤਪਸ ਬੁਝਾ ਲਈ, (ਉਸ ਦੇ) ਅੰਦਰ ਸ਼ਾਂਤੀ ਆ ਗਈ, (ਉਸ ਨੇ) ਸੁਭਾਵਿਕ ਹੀ ਪ੍ਰਭੂ-ਨਾਮ ਦਾ ਸਵਾਦ ਮਾਣਿਆ ਹੈ। (ਉਹ) ਆਪਣੇ ਪ੍ਰੀਤਮ (ਪ੍ਰਭੂ) ਨਾਲ ਮਿਲ ਕੇ ਸਦਾ ਪ੍ਰੇਮ-ਰਸ ਮਾਣਦੀ ਹੈ ਅਤੇ ਦੈਵੀ-ਸ਼ਬਦ ਰਾਹੀਂ (ਉਸ ਦੇ) ਬੋਲ ਸੋਹਣੇ ਹੋ ਜਾਂਦੇ ਹਨ।

**ਨੋਟ** : 'ਸੁਭਾਖਿਆ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਭਾਸ਼ਾ' ਦੇ ਮੇਲ ਤੋਂ ਬਣਿਆ ਹੈ। 'ਸੁ' ਦਾ ਅਰਥ 'ਸ੍ਰੇਸ਼ਠ' ਹੈ, ਜਦੋਂ ਕਿ ਸੰਸਕ੍ਰਿਤ ਵਿਚ 'ਭਾਸ਼ਾ' ਦਾ ਮੁਖ ਅਰਥ 'ਬੋਲੀ' ਹੈ। ਦੋਹਾਂ ਪਦਾਂ ਦਾ ਸੰਯੁਕਤ ਅਰਥ ਹੈ- ਸੁੰਦਰ ਬੋਲੀ ਜਾਂ ਮਿੱਠੀ ਬੋਲੀ।

**ਸੁਭਾਖਿਆ** : ਸੋਹਣਾ ਬੋਲਿਆ। ੧੧੬੯

**ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥**
**ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥ ੨ ॥**

ਵਡ. (ਛੰਤ), ਮਹਲਾ ੩, ੧, ਸਫ਼ਾ ੫੬੮

**ਅਰਥ** : ਜਿਸ ਨੇ ਹਰੀ-ਨਾਮ ਦਾ ਰਸ ਚੱਖਿਆ ਹੈ ਅਤੇ ਸ਼ਬਦ ਦੁਆਰਾ ਸੋਹਣਾ ਬੋਲਿਆ ਹੈ, (ਉਹ) ਹਰੀ-ਨਾਮ ਦੇ ਸਰੋਵਰ ਵਿਚ ਪੂਰੀ ਤਰ੍ਹਾਂ ਡੁਬ ਜਾਂਦੀ ਹੈ। ਨਾਨਕ (ਆਖਦਾ ਹੈ ਕਿ) ਉਹ (ਜੀਵ-) ਇਸਤ੍ਰੀ ਪ੍ਰੀਤਮ ਨੂੰ ਚੰਗੀ ਲਗਦੀ ਹੈ, (ਜੋ) ਸ਼ਬਦ ਦੁਆਰਾ (ਪਰਮੇਸ਼ਰ ਦੇ) ਹਜ਼ੂਰ (ਭਾਵ ਚਰਨਾਂ ਵਿਚ) ਰਹਿੰਦੀ ਹੈ।

[ਸੰਸ. ਸੁਭਾਸ਼ਿਤ (ਸੁਭਾਸ਼ਿਤ) : ਸੋਹਣੀ ਤਰ੍ਹਾਂ ਬੋਲਿਆ ਹੋਇਆ।]

**ਸੁਭਾਖੀ** : ਬੋਲਣ ਵਾਲੇ। ੧੧੭੦

**ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥...੩ ॥**

ਮਾਰੂ (ਸੋਲ.), ਮਹਲਾ ੩, ੧੫, ਸਫ਼ਾ ੧੦੫੮

**ਅਰਥ** : (ਜਿਨ੍ਹਾਂ ਨੇ) ਗੁਰੂ ਦੀ ਅਮ੍ਰਿਤਮਈ ਸਿਖਿਆ ਉਚਾਰਨ ਕੀਤੀ ਹੈ, (ਉਹ) ਸੱਚੀ ਬਾਣੀ ਰਾਹੀਂ ਸੱਚ ਬੋਲਣ ਵਾਲੇ ਹੋ ਜਾਂਦੇ ਹਨ।

[ਸੰਸ. ਸੁਭਾਸ਼ਿਨ੍ (ਸੁਭਾਸ਼ਿਨ੍) : ਚੰਗਾ ਬੋਲਣ ਵਾਲਾ।]

**ਸੁਭਾਖੇ** : ਸੋਹਣੀ ਤਰ੍ਹਾਂ ਬੋਲ ਰਿਹਾ ਹੈ। ੧੧੭੧

**ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥ ੧ ॥**

ਸੋਰਠਿ, ਮਹਲਾ ੫, ੭੮, ਸਫ਼ਾ ੬੨੮

**ਅਰਥ** : (ਪਰਮੇਸ਼ਰ ਨੇ) ਆਪਣੇ ਸੇਵਕ (ਬੁਰਾਈਆਂ ਤੋਂ) ਆਪ ਬਚਾਏ ਹਨ। ਉਸ ਦਾ ਸ਼ਬਦ ਹਰ ਹਿਰਦੇ ਵਿਚ ਸੋਹਣੀ ਤਰ੍ਹਾਂ ਬੋਲ ਰਿਹਾ ਹੈ।

[ਵੇਖੋ ੧੧੬੯]

**ਸੁਭਾਖੈ** : ਉਚਾਰਦਾ ਹੈ। ੧੧੭੨

**ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥**
**ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥**

ਰਾਮ. (ਗੋਸਟਿ), ਮਹਲਾ ੧, ੬੫, ਸਫ਼ਾ ੯੪੫

**ਅਰਥ** : ਇਹ ਅਪਾਰ ਬਾਣੀ ਕੋਈ ਵਿਰਲਾ, (ਜਿਸ ਨੇ) ਗੁਰੂ-ਮੁਖ ਤੋਂ ਜਾਣੀ ਹੈ, (ਉਹ) ਹੀ ਸਮਝ ਸਕਦਾ ਹੈ। ਨਾਨਕ (ਆਖਦਾ ਹੈ ਕਿ) ਸੱਚ ਨੂੰ (ਉਹ) ਉਚਾਰਦਾ ਹੈ, (ਜੋ) ਸੱਚ ਵਿਚ (ਅਜਿਹਾ) ਰੰਗਿਆ ਜਾਵੇ, ਕਿ ਇਹ ਰੰਗ ਕਦੇ ਉਤਰੇ ਨਾ।

[ਵੇਖੋ ੧੧੬੯]

**ਸੁਭਾਗ** : ਉਤਮ ਭਾਗ। ੧੧੭੩

**ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥**
**ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥ ੧**

ਸਾਰਗ, ਮਹਲਾ ੫, ੪੬, ਸਫ਼ਾ ੧੨੧੩

**ਅਰਥ** : (ਹੇ ਪ੍ਰਭੂ ! ਉਹ) ਧੰਨ ਹਨ, (ਉਨ੍ਹਾਂ ਦਾ) ਉਤਮ ਭਾਗ ਹੈ, ਉਹ ਧੰਨ ਹਨ, ਕਿਸਮਤ ਵਾਲੇ ਹਨ, ਜਿਨ੍ਹਾਂ ਨੂੰ ਤੂੰ (ਆਪਣੇ ਦਰ 'ਤੇ) ਸਤਿਕਾਰ ਦੇਂਦਾ ਹੈਂ। (ਮੇਰਾ) ਇਹ ਸਰੀਰ ਤੇਰਾ ਹੈ, ਘਰ ਅਤੇ ਧਨ ਆਦਿ ਸਭ ਤੇਰਾ ਹੈ, ਮੈਂ ਆਪਣਾ ਦਿਲ (ਤੇਰੇ ਤੋਂ) ਕੁਰਬਾਨ ਕੀਤਾ ਹੈ।

[ਵੇਖੋ ੨੭੫]

**ਸੁਭਾਗਾ** : ਭਾਗਸ਼ਾਲੀ। ੧੧੭੪

**ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥**
**ਧਨੁ ਧਨੁ ਸੋ ਜਨੁ ਪੁਰਖੁ ਸੁਭਾਗਾ ॥...੩ ॥**

ਸੂਹੀ, ਕਬੀਰ, ੩, ਸਫ਼ਾ ੭੯੨

**ਅਰਥ** : ਜਿਸ (ਵਿਅਕਤੀ) ਦਾ ਸਾਧਸੰਗਤ ਵਿਚ ਜਾ ਕੇ ਪਰਮੇਸ਼ਰ ਨਾਲ ਪ੍ਰੇਮ ਲਗ ਗਿਆ ਹੈ। ਉਹ ਵਿਅਕਤੀ ਧੰਨ-ਧੰਨ ਹੈ, (ਉਹ) ਭਾਗਸ਼ਾਲੀ ਬੰਦਾ ਹੈ।
[ਸੰਸ. सौभाग्यवत् (ਸੌਭਾਗ੍ਯਵਤ੍) : ਭਾਗਸ਼ਾਲੀ, ਸ਼ੁਭ।]

**ਸੁਭਾਗੀ** : ਚੰਗੇ ਭਾਗਾਂ ਵਾਲਾ। ੧੧੭੫

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥ ੮ ॥**
ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੫
ਵੇਖੋ **'ਸਬਦੁ (ਗੁਰ ਪੀਰਾ)'** IV-੭੭
[ਵੇਖੋ ੧੧੭੪]

**ਸੁਭਾਨੁ** : ਸੁਬਹਾਨ, ਅਸਚਰਜ। ੧੧੭੬

**ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥ ੩ ॥**
ਸਿਰੀ., ਮਹਲਾ ੧, ੧੯, ਸਫ਼ਾ ੨੧

**ਅਰਥ** : ਮਨ ਪਿਛੇ ਤੁਰਨ ਵਾਲੇ ਨੂੰ ਸੁਖ ਪ੍ਰਾਪਤ ਨਹੀਂ ਹੁੰਦਾ, ਗੁਰਮੁਖ ਨੂੰ ਅਸਚਰਜ ਆਨੰਦ (ਮਿਲਦਾ ਹੈ)।
**ਨੋਟ** : ਵਿਦਵਾਨਾਂ ਨੇ 'ਸੁਭਾਨੁ' ਸ਼ਬਦ ਦਾ ਅਰਥ 'ਆਤਮਿਕ-ਪ੍ਰਕਾਸ਼' ਵੀ ਕੀਤਾ ਹੈ।
[ਵੇਖੋ ੧੧੧੫]

**ਸੁਭਾਵਤ** : ਸੁਭਾਅ ਕਰ ਕੇ। ੧੧੭੭

**ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥**
**ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥**
ਮਾਰੂ, ਮਹਲਾ ੫, ੧੧, ਸਫ਼ਾ ੧੦੦੧
ਵੇਖੋ **'ਅਲਿਪਾਇ'** II-੩੧੯੨
[ਸੰਸ. स्वभावतः (ਸ੍ਵਭਾਵਤ:) : ਸੁਭਾਅ ਕਰ ਕੇ, ਸੁਭਾਵਿਕ।]

**ਸੁਭਾਵੀ** : ਸ਼ੋਭਾ ਵਾਲੀ। ੧੧੭੮

**ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ ॥**
**ਮੁਕਤਿ ਭਏ ਗੁਰ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ ॥ ੨ ॥**
ਮਲਾਰ, ਮਹਲਾ ੧, ੪, ਸਫ਼ਾ ੧੨੫੫

**ਅਰਥ** : ਮਾਲਿਕ ਨਾਲ ਮੇਰੀ ਪ੍ਰੀਤ ਸਦਾ ਹੀ ਨਵੀਂ ਹੈ, ਹਰ-ਰੋਜ਼ (ਉਸ ਦੀ) ਭਗਤੀ ਚੰਗੀ ਲਗਦੀ ਹੈ। ਗੁਰੂ ਨੇ (ਰੱਬ ਦਾ) ਦਰਸ਼ਨ ਕਰਾ ਦਿੱਤਾ, ਤਾਂ (ਅਸੀਂ ਬੰਧਨਾਂ ਤੋਂ) ਆਜ਼ਾਦ ਹੋ ਗਏ, ਜੁਗਾਂ-ਜੁਗਾਂ ਤੋਂ ਹੀ ਉਸ ਦੀ ਭਗਤੀ ਸ਼ੋਭਾ ਵਾਲੀ ਹੈ।
[ਵੇਖੋ ੩੨੪]

**ਸੁਭੋਗ** : ਸ਼੍ਰੇਸ਼ਠ ਭੋਗ (-ਪਦਾਰਥਾਂ) ਦੀ। ੧੧੭੯

**ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥...੩॥**
ਭੈਰਉ, ਮਹਲਾ ੫, ੩੫, ਸਫ਼ਾ ੧੧੪੫

**ਅਰਥ** : ਸਾਡੇ ਮਹੂਰਤ ਅਤੇ ਸ਼ਗਨ ਵਿਚਾਰਨ ਦਾ ਸਾਧਨ ਨਾਮ ਹੀ ਹੈ। ਨਾਮ ਜਪਣਾ ਹੀ ਸਾਡੇ ਲਈ ਸ਼੍ਰੇਸ਼ਠ ਭੋਗ (ਪਦਾਰਥਾਂ) ਦੀ ਸੰਤੁਸ਼ਟੀ ਹੈ।
**ਨੋਟ** : 'ਸੁਭੋਗ' ਸ਼ਬਦ 'ਸੁ' ਅਤੇ 'ਭੋਗ' ਤੋਂ ਬਣਿਆ ਸੰਯੁਕਤ ਪਦ ਹੈ। 'ਸੁ' ਦਾ ਅਰਥ 'ਸ਼੍ਰੇਸ਼ਠ' ਹੈ ਅਤੇ 'ਭੋਗ' ਦਾ ਅਰਥ 'ਪਦਾਰਥ' ਹੈ।

**ਸੁੰਮ** : (ਪਾਣੀ ਦਾ) ਸੋਮਾ, ਚਸ਼ਮਾ। ੧੧੮੦

**ਸਲੋਕੁ ਮਃ ੧ ॥ ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥..੧ ॥**
ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੧-੪੨

**ਅਰਥ** : (ਹੇ ਪ੍ਰਭੂ ! ਜੇ ਸਭ) ਨਦੀਆਂ (ਦੁਧ ਦੇਣ ਵਾਲੀਆਂ) ਗਊਆਂ ਬਣ ਜਾਣ, (ਪਾਣੀ ਦੇ ਸਾਰੇ) ਸੋਮੇ (ਚਸ਼ਮੇ) ਦੁਧ-ਘਿਓ ਬਣ ਜਾਣ, ਸਾਰੀ ਧਰਤੀ ਸ਼ੱਕਰ ਬਣ ਜਾਵੇ ਅਤੇ (ਮੇਰਾ) ਜੀਅ ਸਦਾ (ਹਰ ਤਰ੍ਹਾਂ ਦੇ) ਆਨੰਦ ਮਾਣਦਾ ਹੋਵੇ (ਤਾਂ ਭੀ ਮੇਰਾ ਮਨ ਪ੍ਰਭੂ ਸਿਮਰਨ ਵਿਚ ਲਗਾ ਰਹੇ, ਕਿਤੇ ਸੁਖਾਂ ਵਿਚ ਮਸਤ ਨਾ ਹੋ ਜਾਵੇ)।
**ਨੋਟ** : 'ਸੋਮਾ' ਸ਼ਬਦ ਦੀ ਵਿਉਤਪਤੀ ਅਸਪਸ਼ਟ ਹੈ, ਕਿਉਂਕਿ ਇਸ ਦੀ ਆਮ ਵਰਤੋਂ ਪੰਜਾਬੀ ਭਾਸ਼ਾ ਵਿਚ ਹੀ ਹੁੰਦੀ ਹੈ। ਸੰਸਕ੍ਰਿਤ ਵਿਚ ਇਸ ਨਾਲ ਮਿਲਦਾ ਸ਼ਬਦ 'सोमः' ਹੈ, ਜਿਸ ਦੇ ਕਈ ਅਰਥਾਂ ਵਿਚ 'ਜਲ' ਵੀ ਸ਼ਾਮਿਲ ਹੈ। ਹੋ ਸਕਦਾ ਹੈ ਕਿ ਇਸੇ ਸ਼ਬਦ ਦੇ ਅਰਥ ਵਿਗੜ ਕੇ 'ਸੋਮਾ' ਸ਼ਬਦ 'ਜਲ-ਸ੍ਰੋਤ' ਵਾਸਤੇ ਨਿਸ਼ਚਿਤ ਹੋ ਗਿਆ ਹੋਵੇ। ਦੂਜਾ ਸ਼ਬਦ 'ਸੂਨਸ੍' ਹੈ, ਜੋ ਗੁਰਬਾਣੀ ਵਿਚ ਆਏ 'ਸੁੰਮ' ਸ਼ਬਦ ਨਾਲ ਮਿਲਦਾ-ਜੁਲਦਾ ਹੈ। 'ਸੂਨਸ੍' ਸ਼ਬਦ ਦਾ ਧਾਤੂ 'ਸੂ' ਹੈ, ਜਿਸ ਦਾ ਮੂਲ-ਅਰਥ ਹੈ- ਉਤਪੰਨ ਕਰਨਾ ਵਾਲਾ। 'ਸੂਨਸ੍' ਦਾ ਵੀ ਮੁਖ-ਅਰਥ ਹੈ- ਜਨਮ ਦੇਣਾ। ਇਸ ਤਰ੍ਹਾਂ ਨਾ ਕੇਵਲ 'ਸੂਨਸ੍' ਸ਼ਬਦ ਭਾਵ ਕਰ ਕੇ 'ਸੋਮਾ' ਸ਼ਬਦ ਦੇ ਜ਼ਿਆਦਾ ਨੇੜੇ ਹੈ, ਬਲਕਿ ਇਹ ਗੁਰੂ ਗ੍ਰੰਥ ਸਾਹਿਬ ਵਿਚ ਆਏ 'ਸੁੰਮ' ਸ਼ਬਦ ਦੇ ਬਣਤਰ ਕਰ ਕੇ ਵੀ ਨਜ਼ਦੀਕ ਹੈ।

**ਸੁਮੰਤ੍ਰ** : ਸ਼੍ਰੇਸ਼ਠ-ਮੰਤ੍ਰ। ੧੧੮੧

**ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥**
**ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥**
ਗਾਥਾ, ਮਹਲਾ ੫, ੧੧, ਸਫ਼ਾ ੧੩੬੦

**ਅਰਥ** : ਗੁਰੂ ਦੇ ਬਚਨ (ਅਜਿਹਾ) ਸ਼੍ਰੇਸ਼ਠ-ਮੰਤ੍ਰ ਹਨ, (ਜੋ) ਕਰੋੜਾਂ ਪਾਪਾਂ ਨੂੰ ਨਸ਼ਟ ਕਰ ਦੇਂਦੇ ਹਨ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਦੇ ਚਰਨ-ਕਮਲਾਂ ਦਾ ਧਿਆਨ, ਸਭ ਕੁਲਾਂ ਦਾ ਉਧਾਰ ਕਰ ਦਿੰਦਾ ਹੈ।
**ਨੋਟ** : 'ਸੁਮੰਤ੍ਰ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'ਸੁ' ਅਤੇ 'ਮੰਤ੍ਰ' ਦਾ ਸੁਮੇਲ ਹੈ। 'ਸੁ' ਦਾ ਅਰਥ 'ਸ਼੍ਰੇਸ਼ਠ' ਹੈ, ਜਦੋਂ ਕਿ ਸੰਸਕ੍ਰਿਤ ਵਿਚ 'मन्त्रः' ਦਾ ਮੁਖ ਅਰਥ 'ਵੈਦਿਕ ਸੂਕਤ ਜਾਂ ਵੇਦ ਦਾ ਸੰਹਿਤਾ ਪਾਠ' ਹੈ। ਮੰਤ੍ਰ ਤੋਂ ਆਮ ਭਾਵ

ਕਿਸੇ ਜਪਣ-ਯੋਗ ਪਦ ਤੋਂ ਲਿਆ ਜਾਂਦਾ ਹੈ, ਪਰ ਗੁਰਬਾਣੀ ਵਿਚ ਇਸ ਸ਼ਬਦ ਦੀ ਮੂਲ-ਭਾਵਨਾ ਅਨੁਸਾਰ ਇਸ ਦਾ ਅਰਥ 'ਗੁਰੂ ਦਾ ਸ਼ਬਦ' ਹੈ, ਕਿਉਂਕਿ ਜਾਪ ਦੁਆਰਾ ਕਿਸੇ ਵਿਸ਼ੇਸ਼-ਪਦ ਦੀ ਸਿੱਧੀ ਸਿਖ ਧਰਮ ਦੀਆਂ ਮੂਲ ਸਿਖਿਆਵਾਂ ਦੇ ਪ੍ਰਤਿਕੂਲ ਹੈ।

**ਸੁਮੰਤ੍ਰਿ** : ਸ਼੍ਰੇਸ਼ਠ-ਮੰਤ੍ਰ ਰਾਹੀਂ। ੧੧੮੨

**ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥**
**ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥**

ਸਵ., ਮਹਲੇ ੩ ਕੇ, ਜਾਲਪ ੫, ਸਫ਼ਾ ੧੩੯੫

**ਅਰਥ** : ਜੋ ਦ੍ਵੈਤ-ਭਾਵ ਹੈ, ਉਹ ਤਦੋਂ ਦੂਰ ਹੁੰਦਾ ਹੈ, ਜਦੋਂ ਮਨੁੱਖ (ਗੁਰੂ ਦੇ) ਸ਼੍ਰੇਸ਼ਠ-ਮੰਤ੍ਰ ਰਾਹੀਂ ਇਕ (ਅਕਾਲ-ਪੁਰਖ) ਨੂੰ ਜਾਣ ਕੇ ਪ੍ਰਾਪਤ ਕਰਦਾ ਹੈ। ਹੇ ਜਾਲਪ ! ਇਤਨੇ ਜ਼ਿਆਦਾ ਪਦਾਰਥ ਹਨ, ਜੋ ਗੁਰੂ ਅਮਰਦਾਸ ਦੇ ਦਰਸ਼ਨ ਕੀਤਿਆਂ ਮਿਲਦੇ ਹਨ।
**ਬਿੰਨਿ**- ਜਾਣ ਕੇ। **ਦੁਗਣ**- ਦ੍ਵੈਤ-ਭਾਵ। **ਮਾਨਵਹਿ**- ਮਨੁੱਖ। **ਇਤੜੇ**- ਇਤਨੇ। **ਡਿਠੈ**- ਦਰਸ਼ਨ ਕੀਤਿਆਂ।
[ਵੇਖੋ ੧੧੮੧]

**ਸੁਮਤਿ** : ਉਤਮ ਬੁੱਧੀ। ੧੧੮੩

**ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥**
**ਏਹ ਸੁਮਤਿ ਗੁਰੂ ਤੇ ਪਾਈ ॥...੪ ॥**

ਮਾਝ, ਮਹਲਾ ੫, ੧੬, ਸਫ਼ਾ ੯੯

**ਅਰਥ** : ਹੇ ਪਿਆਰੇ ! (ਮੈਂ) ਦੁਖ-ਸੁਖ ਵਿਚ ਤੈਨੂੰ ਹੀ ਧਿਆਉਂਦਾ ਹਾਂ। ਇਹ ਉਤਮ ਬੁੱਧੀ (ਮੈਂ) ਗੁਰੂ ਤੋਂ ਪ੍ਰਾਪਤ ਕੀਤੀ ਹੈ।
**ਨੋਟ** : 'ਸੁਮਤਿ' ਸ਼ਬਦ ਸੰਸਕ੍ਰਿਤ ਦੇ 'ਸੁ' ਅਤੇ 'ਮਤਿ' ਦੇ ਸੰਜੋਗ ਤੋਂ ਬਣਿਆ ਹੈ। 'ਸੁ' ਦਾ ਅਰਥ ਉਤਮ ਹੈ। 'ਮਤਿ' ਸ਼ਬਦ ਦਾ ਸੰਸਕ੍ਰਿਤ ਰੂਪ 'ਸਤਿ:' ਹੈ। ਇਸ ਦੇ ਮੁਖ ਅਰਥ ਹਨ- ਬੁਧੀ, ਸਮਝਦਾਰੀ ; ਮਨ ; ਸੋਚਣਾ, ਵਿਚਾਰ ; ਵਿਸ਼ਵਾਸ ; ਭਾਵ, ਕਲਪਨਾ ; ਯੋਜਨਾ, ਪ੍ਰਯੋਜਨ ਆਦਿ।

**ਸੁਮਤਿ** : ਸ਼੍ਰੇਸ਼ਠ ਵਿਚਾਰ। ੧੧੮੪

**ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥**
**ਪੂਰੇ ਗੁਰ ਕੀ ਸੁਮਤਿ ਪਰਾਣੀ ॥ ੧ ॥**

ਗਉੜੀ (ਗੁਆ.) ਮਹਲਾ ੫, ੯੬, ਸਫ਼ਾ ੧੮੪

**ਅਰਥ** : ਜਿਸ ਪ੍ਰਾਣੀ ਨੂੰ ਪੂਰੇ ਗੁਰੂ ਦਾ ਸ਼੍ਰੇਸ਼ਠ ਵਿਚਾਰ ਮਿਲਦਾ ਹੈ, (ਉਹ) ਗੁਰਬਾਣੀ ਰਾਹੀਂ ਪ੍ਰਭੂ ਦੇ ਅਮਰ ਕਰਨ ਵਾਲੇ ਗੁਣ ਉਚਾਰਦਾ ਹੈ।
[ਵੇਖੋ ੧੧੮੩]

**ਸੁਮਤਿ** : ਸ਼੍ਰੇਸ਼ਠ ਮੱਤ ਵਿਚ। ੧੧੮੫

**ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥**
**ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥ ੩ ॥**

ਗਉੜੀ, ਕਬੀਰ, ੫੮, ਸਫ਼ਾ ੩੩੬

ਵੇਖੋ 'ਅੰਭ' I-੧੨੬੨
[ਵੇਖੋ ੧੧੮੩]

**ਸੁਮਤਿ** : ਚੰਗੀ ਸੂਝ। ੧੧੮੬

**ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ ੨ ॥**

ਗਉੜੀ (ਪੂਰਬੀ), ਰਵਿਦਾਸ, ੧, ਸਫ਼ਾ ੩੪੬

**ਅਰਥ** : ਹੇ ਮਾਧੋ ! (ਮੇਰੀ) ਬੁਧੀ ਦੂਸ਼ਿਤ ਹੋ ਗਈ ਹੈ, (ਮੈਥੋਂ) ਤੇਰੀ (ਸ਼੍ਰੇਸ਼ਠ) ਸਥਿਤੀ ਸਮਝੀ ਨਹੀਂ ਜਾਂਦੀ। (ਜੇ ਤੁਸੀਂ) ਕ੍ਰਿਪਾ ਕਰੋ, ਮੈਨੂੰ ਚੰਗੀ ਸੂਝ ਸਮਝਾ ਦਿਓ, ਤਾਂ ਮੇਰੀ ਭਟਕਣਾ ਮੁਕ ਸਕਦੀ ਹੈ।
**ਮਲਿਨ**- ਮਲੀਨ, ਦੂਸ਼ਿਤ। **ਮਾਧਵਾ**- ਹੇ ਮਾਧੋ।
[ਵੇਖੋ ੧੧੮੩]

**ਸੁਮਤਿ** : ਚੰਗੀ ਸਿਖਿਆ। ੧੧੮੭

**ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ ॥**
**ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥ ੨ ॥**

ਕਲਿ., ਮਹਲਾ ੪, ੫, ਸਫ਼ਾ ੧੩੨੦

**ਅਰਥ** : ਜਿਸ ਨੂੰ ਮੇਰਾ ਮਾਲਿਕ ਆਪ ਰਖ ਲੈਂਦਾ ਹੈ, ਉਸ ਨੂੰ ਕੰਨ ਵਿਚ ਚੰਗੀ ਸਿਖਿਆ ਦੇਂਦਾ ਹੈ। ਜਿਸ ਦੀ ਸਾਧਨਾ ਮੇਰਾ ਪ੍ਰਭੂ ਪ੍ਰਵਾਨ ਕਰ ਲੈਂਦਾ ਹੈ, ਉਸ ਤਕ ਕੋਈ (ਦੂਜਾ) ਪਹੁੰਚ ਨਹੀਂ ਸਕਦਾ (ਭਾਵ ਉਸ ਦੀ ਰੀਸ ਕੋਈ ਨਹੀਂ ਕਰ ਸਕਦਾ)।
**ਪੈ ਕਾਨੈ**- ਕੰਨ ਵਿਚ। **ਅਪਰਿ**- ਅੱਪੜ। **ਮਾਨੈ**- ਪ੍ਰਵਾਨ ਕਰ ਲੈਂਦਾ ਹੈ।
[ਵੇਖੋ ੧੧੮੩]

**ਸੁਮਤਿ** : ਸੋਹਣੀ ਬੁੱਧੀ ਨਾਲ ੧੧੮੮
(ਭਾਵ ਨਿਰਮਲ ਵਿਵੇਕ ਨਾਲ)।

**ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥..੫ ॥**

ਸਵ., ਮਹਲੇ ੪ ਕੇ, ਕਲ੍ਯ ੫, ਸਫ਼ਾ ੧੩੯੭

**ਅਰਥ** : (ਗੁਰੂ) ਨਾਨਕ ਦੀ ਕ੍ਰਿਪਾ ਅਤੇ (ਗੁਰੂ) ਅੰਗਦ ਦੇ ਨਿਰਮਲ ਵਿਵੇਕ ਨਾਲ ਗੁਰੂ ਅਮਰਦਾਸ ਜੀ ਨੇ (ਸੰਸਾਰ ਵਿਚ ਅਕਾਲ-ਪੁਰਖ ਦਾ) ਹੁਕਮ ਵਰਤਾ ਦਿੱਤਾ ਹੈ।
[ਵੇਖੋ ੧੧੮੩]

**ਸੁਮਤਿ (ਭਏ)** : ਚੰਗੀ ਮੱਤ ਵਾਲੇ ਹੋ ਗਏ। ੧੧੮੯

**ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥**
**ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥**

ਟੋਡੀ, ਨਾਮਦੇਵ, ੨, ਸਫ਼ਾ ੭੧੮

ਵੇਖੋ 'ਸੁਕ੍ਰਿਤ' V-੩੮੪
[ਵੇਖੋ ੧੧੮੩]

**ਸੁਮਾਰ** : ਗਿਣਤੀ। ੧੧੯੦

**ਸਲੋਕੁ ॥ ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ ॥**
**ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥ ੧ ॥**

ਗਉੜੀ (ਬਾ. ਅ.), ਮਹਲਾ ੫, ੧੮, ਸਫ਼ਾ ੨੫੩

**ਅਰਥ** : ਦਾਸ ਨਾਨਕ (ਆਖਦਾ ਹੈ ਕਿ ਅਨੇਕਾਂ ਸਾਧਕ ਨਾਮ-ਪਦਾਰਥ) ਖਾਂਦੇ (ਭਾਵ ਜਪਦੇ), ਖਰਚਦੇ (ਦੂਜਿਆਂ ਨੂੰ ਜਪਾਂਦੇ) ਆਨੰਦਿਤ ਹੁੰਦੇ ਹਨ, (ਪਰ) ਇਹ ਭੰਡਾਰ ਕਦੇ ਮੁਕ ਨਹੀਂ ਜਾਂਦੇ। ਅਨੇਕਾਂ ਲੋਕ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਹਰੀ-ਹਰੀ ਨਾਮ ਜਪਦੇ ਹਨ।
**ਬਿਲਛਤ ਰਹੇ**- ਆਨੰਦਿਤ ਹੁੰਦੇ ਹਨ। **ਟੂਟਿ ਨ ਜਾਹਿ**- ਮੁਕ ਨਹੀਂ ਜਾਂਦੇ।
[ਫ਼ਾ. ਸ਼ੁਮਾਰ : ਗਿਣਤੀ, ਹਿਸਾਬ ; ਗਿਣਨਾ, ਜੋੜ।]

**ਸੁਮਾਰ** : ਅੰਤ। ੧੧੯੧

**ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥**
**ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥ ੨ ॥**

ਸੋਰਠਿ, ਮਹਲਾ ੫, ੩੮, ਸਫ਼ਾ ੬੧੮

**ਅਰਥ** : ਨਾਸ਼-ਰਹਿਤ ਪੂਰੇ ਪ੍ਰਭੂ (ਮੇਰੇ ਉਤੇ) ਮਿਹਰਬਾਨ ਹੋਏ ਹਨ, (ਮੇਰੀ) ਸੰਭਾਲ ਉਨ੍ਹਾਂ ਆਪ ਕੀਤੀ ਹੈ। ਨਾਨਕ (ਉਸ ਨੂੰ) ਵੇਖ-ਵੇਖ ਕੇ ਖ਼ੁਸ਼ ਹੋ ਰਿਹਾ ਹੈ, (ਜਿਸ ਦਾ ਕੋਈ) ਅੰਤ ਨਹੀਂ ਹੈ।
**ਸਾਰ**- ਸੰਭਾਲ। **ਪੇਖਿ ਪੇਖਿ**- ਵੇਖ-ਵੇਖ ਕੇ। **ਬਿਗਸਾਨੋ**- ਖ਼ੁਸ਼ ਹੋ ਰਿਹਾ ਹੈ।
[ਵੇਖੋ ੧੧੯੦]

**ਸੁਮਾਰਿ** : ਗਿਣਤੀ ਤੋਂ। ੧੧੯੨

**ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥**
**ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥ ੭ ॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩

**ਅਰਥ** : (ਉਸ) ਦੇਣਹਾਰ ਨੂੰ (ਅਸੀਂ) ਕਿਤਨਾ (ਕੁ) ਵਡਾ ਕਹੀਏ, ਉਹ ਗਿਣਤੀ ਤੋਂ ਪਰੇ (ਭਾਵ ਅਨਗਿਣਤ ਦਾਤਾਂ) ਦੇ ਰਿਹਾ ਹੈ। ਨਾਨਕ (ਆਖਦਾ ਹੈ ਕਿ ਹੇ ਪ੍ਰਭੂ !) ਤੇਰੇ ਭੰਡਾਰ ਜੁਗਾਂ-ਜੁਗਾਂ ਤੋਂ ਭਰੇ ਹੋਏ ਹਨ, (ਉਨ੍ਹਾਂ ਵਿਚ) ਕਦੇ ਥੁੜ ਨਹੀਂ ਆਉਂਦੀ।
[ਵੇਖੋ ੧੧੯੦]

**ਸੁਮਾਰਿ** : ਹਿਸਾਬ-ਕਿਤਾਬ ਵਿਚ। ੧੧੯੩

**ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥**
**ਇਕਿ ਨਿਰੰਕਾਰੀ ਨਾਮ ਆਧਾਰਿ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੪੪

**ਅਰਥ** : ਕੁਝ ਲੋਕ ਸਵਾਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮੀ) ਹਨ, (ਉਹ) ਸਵਾਸ ਦੇ ਹਿਸਾਬ-ਕਿਤਾਬ ਵਿਚ ਲਗੇ ਹੋਏ ਹਨ। ਕੁਝ ਨਿਰੰਕਾਰ ਦੇ ਉਪਾਸਕ ਹਨ, (ਉਹ) ਨਾਮ ਦੇ ਆਸਰੇ ਵਿਚ (ਰਹਿੰਦੇ) ਹਨ।
[ਵੇਖੋ ੧੧੯੦]

**ਸੁਮਾਰੀ** : ਗਿਣਤੀ ਕਰਨ ਵਾਲੇ। ੧੧੯੪

**ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥**
**ਇਕਿ ਨਿਰੰਕਾਰੀ ਨਾਮ ਆਧਾਰਿ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੪੪

ਵੇਖੋ **'ਸੁਮਾਰਿ'** V-੧੧੯੩

[ਫ਼ਾ. ਸ਼ੁਮਾਰੀ : ਗਿਣਤੀ ਕਰਨਾ, ਸ਼ੁਮਾਰ ਕਰਨ ਦਾ ਕੰਮ।
ਸ਼ੁਮਾਰਿੰਦ : ਸ਼ੁਮਾਰ ਕਰਨ ਵਾਲਾ, ਗਿਣਤੀ ਕਰਨ ਵਾਲੇ।]

**ਸੁਮਾਰੁ** : ਹਿਸਾਬ। ੧੧੯੫

**ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥**
**ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥**

ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭

ਵੇਖੋ **'ਸਮਾਲੀਅਨਿ'** IV-੫੬੭

[ਵੇਖੋ ੧੧੯੦]

**ਸੁਮਾਰੁ** : ਅੰਤ। ੧੧੯੬

**ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥ ੪ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੧

**ਅਰਥ** : ਸਿਰਜਣਹਾਰ (ਪ੍ਰਭੂ ਆਪ ਹੀ) ਕਰਨ ਅਤੇ ਕਰਵਾਉਣ ਵਾਲਾ ਹੈ। ਨਾਨਕ (ਆਖਦਾ ਹੈ ਕਿ ਉਸ) ਕਰਤਾ-ਪੁਰਖ ਦਾ ਅੰਤ ਨਹੀਂ (ਪਾਇਆ ਜਾ ਸਕਦਾ)।
[ਵੇਖੋ ੧੧੯੦]

**ਸੁਮਾਰੁ** : ਅੰਦਾਜ਼ਾ। ੧੧੯੭

**ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥**
**ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥ ੩ ॥**

ਬਿਲਾ., ਮਹਲਾ ੫, ੬੨, ਸਫ਼ਾ ੮੧੬

**ਅਰਥ** : ਭਗਤ ਇਕ ਪ੍ਰੇਮ ਵਿਚ (ਟਿਕ ਕੇ) ਗੋਬਿੰਦ ਪ੍ਰਭੂ ਨੂੰ ਆਰਾਧਦੇ ਹਨ। (ਉਨ੍ਹਾਂ ਨੇ ਇਤਨਾ) ਹਰੀ-ਨਾਮ ਧਨ ਇਕੱਤਰ ਕੀਤਾ ਹੈ, ਜਿਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।
[ਵੇਖੋ ੧੧੯੦]

**ਸੁਮਾਰੁ (ਸਿਧੁ ਸੁਮਾਰੁ)** : ਬੇਅੰਤ ਕਰਾਮਾਤਾਂ ਵਾਲਾ ਜੋਗੀ। ੧੧੯੮

**ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥**
**ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥**
**ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥**

ਸਿਰੀ., ਮਹਲਾ ੧, ੮, ਸਫ਼ਾ ੧੭

ਵੇਖੋ 'ਸਦਾਏ' III-੨੩੫੩
[ਵੇਖੋ ੧੧੯੦]

**ਸੁਮਿਤ੍ਰ** : ਅਸਲ ਮਿੱਤਰ। ੧੧੯੯

**ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥**
**ਅਉਗਣ ਸਭ ਮਿਟਾਇ ਕੈ ਪਰਉਪਕਾਰੁ ਕਰੇਇ ॥ ੩ ॥**

ਗਉੜੀ (ਮਾਝ), ਮਹਲਾ ੫, ੧੨੨, ਸਫ਼ਾ ੨੧੮

**ਅਰਥ** : ਸਾਡਾ ਸਜਣ, ਸੰਬੰਧੀ ਅਤੇ ਅਸਲ ਮਿੱਤਰ ਉਹ ਹੈ, (ਜੋ) ਪਰਮੇਸ਼ਰ ਦਾ ਨਾਮ ਹਿਰਦੇ ਵਿਚ (ਵਸਾ) ਦੇਵੇ। ਉਹ ਸਾਰੇ ਦੁਰਗੁਣ ਨਸ਼ਟ ਕਰ ਕੇ (ਸਾਡੇ ਉਤੇ) ਪਰਉਪਕਾਰ ਕਰਦਾ ਹੈ।

**ਨੋਟ** : ਸੰਸਕ੍ਰਿਤ ਮੂਲ ਦਾ 'ਸੁਮਿਤ੍ਰ' ਸ਼ਬਦ 'ਸੁ' ਅਤੇ 'ਮਿਤ੍ਰ' ਦੀ ਸੰਧੀ ਤੋਂ ਬਣਿਆ ਸੰਯੁਕਤ ਪਦ ਹੈ। 'ਸੁ' ਦਾ ਅਰਥ ਚੰਗਾ ਜਾਂ ਅਸਲ ਹੈ। 'ਮਿਤ੍ਰ' ਵਾਸਤੇ ਸੰਸਕ੍ਰਿਤ ਵਿਚ 'ਮਿਤ੍ਰਮ੍' ਸ਼ਬਦ ਆਇਆ ਹੈ, ਜਿਸ ਦਾ ਅਰਥ 'ਦੋਸਤ' ਜਾਂ 'ਮਿੱਤਰ' ਹੈ। ਦੋਹਾਂ ਪਦਾਂ ਦਾ ਸੰਯੁਕਤ ਅਰਥ ਹੈ- ਅਸਲ ਮਿੱਤਰ ਜਾਂ ਚੰਗਾ ਦੋਸਤ।

**ਸੁਮਿਤੋ** : ਚੰਗਾ ਮਿੱਤਰ। ੧੨੦੦

**ਹਰਿ ਲਬਧੋ ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥...੧੩ ॥**

ਗਾਥਾ, ਮਹਲਾ ੫, ੧੩, ਸਫ਼ਾ ੧੩੬੦

**ਅਰਥ** : ਮੈਂ ਹਰੀ ਸੱਜਣ ਅਜਿਹਾ ਚੰਗਾ ਮਿੱਤਰ ਲਭਿਆ ਹੈ, (ਜੋ) ਕਦੇ ਵੀ (ਮੇਰਾ) ਦਿਲ ਨਹੀਂ ਤੋੜਦਾ ਹੈ।

**ਲਬਧੋ**- ਲਭਿਆ ਹੈ। **ਬਿਦਾਰਣ**- ਤੋੜਦਾ। **ਚਿਤੋ**- ਦਿਲ।
[ਵੇਖੋ ੧੧੯੯]

**ਸੁਮੇਰ** : (ਇਕ) ਉਚਾ ਪਹਾੜ। ੧੨੦੧

**ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥**
**ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥ ੪ ॥**

ਨਟ. (ਅਸ.), ਮਹਲਾ ੪, ੬, ਸਫ਼ਾ ੯੮੩

**ਅਰਥ** : (ਜਿਸ ਵਿਅਕਤੀ ਦੀ) ਪਿਆਰੇ ਪਰਮੇਸ਼ਰ ਨਾਲ ਪ੍ਰੀਤ (ਉਸ ਤਰ੍ਹਾਂ) ਲਗੀ ਹੋਈ ਹੈ, ਜਿਵੇਂ ਕਮਲ-ਫੁਲ ਦੀ ਸੂਰਜ ਨਾਲ, ਉਸ ਦਾ ਮਨ (ਪ੍ਰੀਤਮ ਦੇ ਦਰਸ਼ਨ ਕਰ ਕੇ ਖੁਸ਼ੀ ਵਿਚ ਇਸ ਤਰ੍ਹਾਂ ਝੂਮਦਾ ਹੈ, ਜਿਵੇਂ) ਉਚੇ-ਉਚੇ ਪਰਬਤਾਂ ਵਲੋਂ ਜਦੋਂ ਬਹੁਤ ਭਾਰੀ ਬੱਦਲ ਨੀਵਾਂ ਹੋ ਕੇ ਆਉਂਦਾ ਹੈ, ਤਾਂ ਮੋਰ (ਖੁਸ਼ੀ ਵਿਚ) ਬਹੁਤ ਨੱਚਦਾ ਹੈ।

**ਸੁਮੇਰ** : ਪੌਰਾਣਿਕ ਕਥਾਵਾਂ ਅਨੁਸਾਰ ਪਰਬਤਾਂ ਦਾ ਰਾਜਾ 'ਸੁਮੇਰ' ਸੋਨੇ ਦਾ ਬਣਿਆ ਹੋਇਆ ਹੈ। ਇਹ ਜੰਬੂ ਦੀਪ ਦੇ ਨੌਂ ਵਰਖਾਂ ਵਿਚੋਂ ਇਲਾਵ੍ਰਿੱਤ ਨਾਮ ਦੇ ਅਭਿਅੰਤਰ ਵਰਖ ਵਿਚ ਸਥਿਤ ਦੱਸਿਆ ਜਾਂਦਾ ਹੈ। ਮੰਦਰ, ਮੇਰੁਮੰਦਰ, ਸੁਪਾਰ੍ਸ਼ਵ ਅਤੇ ਕੁਮੁਦ ਨਾਮ ਦੇ ਚਾਰ ਪਹਾੜ ਇਸ ਉਤੇ ਆਸ਼੍ਰਿਤ ਹਨ। ਇਸ ਦੇ ਉਪਰ ਦੁਧ, ਸ਼ਹਿਦ, ਗੰਨੇ ਦੇ ਰਸ ਅਤੇ ਨਿਰਮਲ ਜਲ ਨਾਲ ਭਰੇ ਚਾਰ ਵਡੇ ਸਰੋਵਰ ਹਨ। ਨੰਦਨ, ਚੈਤ੍ਰਰਥ, ਵੈਭ੍ਰਾਜਕ ਅਤੇ ਸਰਵਤੋਭਦ੍ਰ ਨਾਮ ਦੇ ਚਾਰ ਮਨੋਹਰ ਬਾਗ ਵੀ ਇਸ ਨੂੰ ਸ਼ੋਭਾ-ਯੁਕਤ ਕਰਦੇ ਹਨ। ਇਨ੍ਹਾਂ ਬਾਗਾਂ ਵਿਚ ਦੇਵਤੇ ਭ੍ਰਮਣ ਕਰਦੇ ਹਨ। 'ਨਰਸਿੰਹਪੁਰਾਣ' ਵਿਚ ਕਿਹਾ ਗਿਆ ਹੈ ਕਿ ਇਸ ਪਰਬਤ ਦੀਆਂ ਸਫਟਿਕ, ਵੈਦੂਰ੍ਯ ਅਤੇ ਰਤਨਮਯ ਤਿੰਨ ਵਿਸ਼ਾਲ ਚੋਟੀਆਂ ਹਨ, ਜਿਨ੍ਹਾਂ ਉਤੇ ੨੧ ਸਵਰਗ ਬਣੇ ਹੋਏ ਹਨ, ਜਿਥੇ ਦੇਵਤਿਆਂ ਦਾ ਨਿਵਾਸ ਰਹਿੰਦਾ ਹੈ। ਇਸ ਪਰਬਤ ਦੇ ਉਪਰ ਦਾ ਹਿੱਸਾ ੧, ੨੮, ੦੦੦ ਕੋਹ ਅਤੇ ਮੱਧ ਭਾਗ ੪੦੦੦ ਕੋਹ ਦਾ ਸਵੀਕਾਰ ਕੀਤਾ ਗਿਆ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ 'ਰੁਦ੍ਰਹਿਮਾਲਯ', ਜਿਸ ਵਿਚੋਂ ਗੰਗਾ ਨਦੀ ਨਿਕਲਦੀ ਹੈ, ਨੂੰ ਹੀ 'ਸੁਮੇਰ' ਦਾ ਨਾਮ ਦਿੱਤਾ ਗਿਆ ਹੈ। ਇਸ ਨੂੰ ਪੰਚ-ਪਰਬਤ ਵੀ ਕਹਿੰਦੇ ਹਨ, ਕਿਉਂਕਿ ਇਸ ਦੀਆਂ ਰੁਦ੍ਰਹਿਮਾਲਯ, ਵਿਸ਼ਨੁਪੁਰੀ, ਬ੍ਰਹਮਪੁਰੀ, ਉਦਗਾਰੀਕੰਠ ਅਤੇ ਸ੍ਵਰਗਾਰੋਹਣ ਨਾਮਕ ਪੰਜ ਚੋਟੀਆਂ ਹਨ। ਅੱਜ ਕਲ ਇਸ ਦੀ ਸਥਿਤੀ ਭਾਰਤ ਦੇ ਦੱਖਣ ਵਿਚ ਤਿੱਬਤ ਅਤੇ ਪਾਮੀਰ ਪਹਾੜ ਦੇ ਵਿਚਕਾਰ ਮੰਨੀ ਗਈ ਹੈ। ਜਦੋਂ ਦੇਵਤਿਆਂ ਅਤੇ ਦੈਤਾਂ ਨੇ ਮਿਲ ਕੇ ਸਮੁੰਦਰ ਰਿੜਕਿਆ ਸੀ, ਤਾਂ ਇਸੇ ਪਹਾੜ ਨੂੰ ਮਧਾਣੀ ਬਣਾਇਆ ਗਿਆ ਸੀ। ਗੁਰੂ ਗ੍ਰੰਥ ਸਾਹਿਬ ਵਿਚ 'ਸੁਮੇਰ' ਸ਼ਬਦ ਦੀ ਵਰਤੋਂ ਬਹੁਤ ਘਟ ਹੋਈ ਹੈ, ਪਰ 'ਮੇਰ' ਜਾਂ 'ਮੇਰੁ' ਦੀ ਵਰਤੋਂ ਬਹੁਤ ਹੋਈ ਹੈ।

[ਸੰਸ. ਸੁਮੇਰ (ਸੁਮੇਰੁ) : ਸੋਨੇ ਦਾ ਬਣਿਆ ਇਕ ਕਲਪਿਤ ਪਹਾੜ, ਜੋ ਸਭ ਪਹਾੜਾਂ ਦਾ ਰਾਜਾ ਹੈ ; ਮਾਲਾ ਦਾ ਮੁਖ ਮਣਕਾ ; ਉਤਰੀ ਧ੍ਰੁਵ : ਸਭ ਤੋਂ ਉਚਾ ; ਸਰਬ ਸ਼੍ਰੇਸ਼ਠ।]

**ਸੁਮੇਰ** : ਇਕ ਪਹਾੜ (ਇਥੇ ਭਾਵ ਵਡੇ ਤੋਂ ਹੈ)। ੧੨੦੨

**ਦਾਝਿ ਗਏ ਤ੍ਰਿਣ ਪਾਪ ਸੁਮੇਰ ॥**
**ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥ ...੨ ॥**

ਰਾਮ., ਮਹਲਾ ੫, ੫੧, ਸਫ਼ਾ ੮੯੯

**ਅਰਥ** : (ਜਦੋਂ ਮੈਂ) ਨਾਮ ਜਪ-ਜਪ ਕੇ ਪ੍ਰਭੂ ਦੇ ਚਰਨਾਂ ਦੀ ਪੂਜਾ ਕੀਤੀ, ਤਾਂ (ਮੇਰੇ) ਸੁਮੇਰ (ਵਰਗੇ ਵਡੇ) ਪਾਪ ਤੀਲੇ ਵਾਂਗ ਸੜ ਗਏ।
[ਵੇਖੋ ੧੨੦੧]

**ਸੁਮੇਰਿ** : ਸੁਮੇਰ ਪਹਾੜ ਉਤੇ। ੧੨੦੩

**ਚੜਿ ਸੁਮੇਰਿ ਢੂਢਿ ਜਬ ਆਵਾ ॥**
**ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥**

ਗਉੜੀ ਪੂਰਬੀ (ਬਾ. ਅ.), ਕਬੀਰ, ੨੦, ਸਫ਼ਾ ੩੪੧

**ਅਰਥ** : ਜਦੋਂ (ਕੋਈ ਮਨੁੱਖ) ਸੁਮੇਰ ਪਹਾੜ ਉਤੇ ਚੜ੍ਹ ਕੇ (ਰੱਬ ਦੀ) ਭਾਲ ਕਰ ਆਉਂਦਾ ਹੈ, (ਤਾਂ ਵੀ) ਉਹ ਜਿਸ ਨੇ ਸਰੀਰ ਰੂਪ ਕਿਲ੍ਹਾ ਬਣਾਇਆ ਹੈ, (ਉਸ ਨੂੰ ਇਸ) ਕਿਲ੍ਹੇ ਵਿਚੋਂ ਹੀ ਪ੍ਰਾਪਤ ਹੁੰਦਾ ਹੈ।

**ਗੜੁ**- ਕਿਲ੍ਹਾ। **ਗੜਿਓ**- ਬਣਾਇਆ ਹੈ।

**ਭਾਵ** : ਉਹ ਪਰਮੇਸ਼ਰ, ਜਿਸ ਦੀ ਭਾਲ ਵਿਚ ਮਨੁੱਖ ਪਹਾੜਾਂ ਦੀਆਂ ਚੋਟੀਆਂ ਉਤੇ ਸਮਾਧੀਆਂ ਲਗਾਉਂਦਾ ਅਤੇ ਤੀਰਥਾਂ ਦੀ ਯਾਤਰਾ ਕਰਦਾ ਹੈ, ਉਸ ਦੇ ਦਰਸ਼ਨ ਸਰੀਰ ਵਿਚੋਂ ਹੀ ਹੁੰਦੇ ਹਨ।
[ਵੇਖੋ ੧੨੦੧]

**ਸੁਰ** : ਦੇਵਤੇ। ੧੨੦੪

**ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥**
**ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

ਵੇਖੋ **'ਸਲਾਰ'** IV-੧੧੧੩

[ਸੰਸ. ਸੁਰ: (ਸੁਰ:) : ਦੇਵ, ਦੇਵਤਾ ; ਸੂਰਜ ; ਰਿਸ਼ੀ, ਵਿਦਵਾਨ ਵਿਅਕਤੀ ; ੩੩ ਦੀ ਸੰਖਿਆ।
ਪ੍ਰਾ. ਸੁਰ (ਸੁਰ) : ਦੇਵ, ਦੇਵਤਾ ; ਇਕ ਰਾਜੇ ਦਾ ਨਾਮ।]

**ਸੁਰ** : ਆਵਾਜ਼। ੧੨੦੫

**ਕਹਾ ਬਿਸਨਪਦ ਗਾਵੈ ਗੁੰਗ ॥ ਜਤਨ ਕਰੈ ਤਉ ਭੀ ਸੁਰ ਭੰਗ ॥... ੬ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ** : ਗੂੰਗਾ ਵਿਅਕਤੀ ਬਿਸ਼ਨਪਦੇ ਕਿਥੇ (ਭਾਵ ਕਿਵੇਂ) ਗਾ ਸਕਦਾ ਹੈ ? (ਉਹ ਬਹੁਤ) ਕੋਸ਼ਿਸ਼ ਕਰੇ, ਤਾਂ ਵੀ (ਉਸ ਦੀ) ਆਵਾਜ਼ ਟੁਟ ਜਾਂਦੀ ਹੈ।

[ਸੰਸ. स्वर: (ਸਵ੍ਰ:) : ਸ਼ਬਦ, ਸ਼ੋਰ ; ਆਵਾਜ਼, ਸੰਗੀਤ ਦੇ ਸੁਰ ; ਧੁਨੀ ; ਲਯ ; ਸੁਰ-ਲਿਪੀ ; ਸਵਾਸ-ਵਾਯੂ।]

**ਸੁਰ** : ਸ੍ਰੇਸ਼ਠ। ੧੨੦੬

**ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥**

ਆਸਾ, ਮਹਲਾ ੫, ੫੨, ਸਫ਼ਾ ੩੮੪

ਵੇਖੋ **'ਸਤਵੰਤੀ'** III-੨੨੧੯

[ਵੇਖੋ ੧੨੦੪]

**ਸੁਰ** : ਦੇਵਤਿਆਂ ਦੇ। ੧੨੦੭

**ਦੇਖਿ ਅਚਰਜੁ ਰਹੇ ਬਿਸਮਾਦਿ ॥**
**ਘਟਿ ਘਟਿ ਸੁਰ ਨਰ ਸਹਜ ਸਮਾਧਿ ॥...॥੬॥**

ਆਸਾ (ਅਸ.), ਮਹਲਾ ੧, ੯, ਸਫ਼ਾ ੪੧੬

ਵੇਖੋ **'ਸਹਜ (ਸਮਾਧਿ)'** III-੧੬੮੫

[ਵੇਖੋ ੧੨੦੪]

**ਸੁਰਸਰੀ** : ਗੰਗਾ। ੧੨੦੮

**ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥**
**ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥ ੧ ॥**

ਆਸਾ (ਅਸ.), ਮਹਲਾ ੩, ੨੩, ਸਫ਼ਾ ੪੨੨

ਵੇਖੋ **'ਸਰਬ (ਵਿਡਾਣੀ)'** IV-੮੩੧

[ਸੰਸ. सुर:+सरित् (ਸੁਰ:+ਸਰਿਤ੍) : ਦੇਵਤਿਆਂ ਦੀ ਨਦੀ, ਗੰਗਾ।]

**ਸੁਰਸਰੀ** : ਗੰਗਾ ਦਾ। ੧੨੦੯

**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਹਿਓ ਸਾਰਗਪਾਨ ਰੇ ॥...੧॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

ਵੇਖੋ **'ਸੰਕਰਾ (ਮਸਤਕਿ ਬਸਤਾ)'** III-੧੧੮੨

[ਵੇਖੋ ੧੨੦੮]

**ਸੁਰਸਰੀ** : ਗੰਗਾ ਨਾਲ। ੧੨੧੦

**ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ**
**ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥**

ਬਿਲਾ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੮੫੫

**ਅਰਥ** : ਜਿਵੇਂ ਮੀਂਹ ਦੇ ਵਸਣ ਨਾਲ ਗਲੀਆਂ, ਨਾਲਿਆਂ ਅਤੇ ਛੱਪੜਾਂ ਦਾ ਪਾਣੀ ਗੰਗਾ ਵਿਚ ਜਾ ਪੈਂਦਾ ਹੈ, (ਉਹ ਗੰਦਾ ਪਾਣੀ) ਗੰਗਾ ਨਾਲ ਮਿਲ ਕੇ ਪਾਵਨ-ਪਵਿੱਤਰ ਹੋ ਜਾਂਦਾ ਹੈ (ਉਸੇ ਤਰ੍ਹਾਂ ਗੁਰੂ ਨਾਲ ਮਿਲ ਕੇ ਸਿਖ ਦੇ ਦੁਰਗਣ ਦੂਰ ਹੋ ਜਾਂਦੇ ਹਨ)।

[ਵੇਖੋ ੧੨੦੮]

**ਸੁਰਸਰੀ** : ਗੰਗਾ (ਭਾਵ ਹਰਿਦੁਆਰ)। ੧੨੧੧

**ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥**
**ਸਭ ਮੋਹੀ ਦੇਖਿ ਦਰਸਨੁ ਗੁਰ ਸੰਤ**
**ਕਿਨੈ ਆਢੁ ਨ ਦਾਮੁ ਲਇਆ ॥ ...੫ ॥**

ਤੁਖਾਰੀ (ਛੰਤ), ਮਹਲਾ ੪, ੪, ਸਫ਼ਾ ੧੧੧੬

**ਅਰਥ** : (ਕੁਰੂਕਸ਼ੇਤਰ ਅਤੇ ਜਮੁਨਾ ਦੀ ਯਾਤਰਾ ਤੋਂ ਬਾਅਦ ਗੁਰੂ ਅਮਰਦਾਸ) ਤੀਜੇ (ਤੀਰਥ) ਗੰਗਾ (ਭਾਵ ਹਰਿਦੁਆਰ) ਆਏ, ਉਥੇ ਇਕ ਵਿਚਿਤ੍ਰ ਕੌਤਕ ਹੋਇਆ। ਸਾਰੇ (ਹੀ) ਸੰਤ ਗੁਰੂ ਦੇ ਦਰਸ਼ਨ ਨਾਲ ਮੋਹੇ ਗਏ, ਕਿਸੇ (ਸਰਕਾਰੀ ਅਧਿਕਾਰੀ) ਨੇ (ਗੁਰੂ ਜੀ ਤੋਂ) ਅੱਧੀ ਦਮੜੀ ਵੀ (ਜਿਜ਼ਿਯ: ਕਰ ਵਜੋਂ) ਨਹੀਂ ਲਿਆ।

**ਤ੍ਰਿਤੀਆ**- ਤੀਜਾ। **ਕਉਤਕੁ ਚਲਤੁ**- ਵਿਚਿਤ੍ਰ ਕੌਤਕ। **ਆਢੁ**- ਅੱਧੀ। **ਦਾਮੁ**- ਦਮੜੀ।

[ਵੇਖੋ ੧੨੦੮]

**ਸੁਰਸਰੀ (ਸਲਲ)** : ਗੰਗਾ-ਜਲ। ੧੨੧੨

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥**

ਮਲਾਰ, ਰਵਿਦਾਸ, ੧, ਸਫ਼ਾ ੧੨੯੩

ਵੇਖੋ **'ਆਨੰ'** III-੪੬੪

[ਵੇਖੋ ੧੨੦੮ ਅਤੇ 'ਸਲਲ' ਦੀ ਵਿਉਪਤੀ ਲਈ ਵੇਖੋ IV-੧੦੭੩]

**ਸੁਰਹ** : ਗਊ। ੧੨੧੩

**ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥ ੧ ॥**

ਬਸੰਤੁ, ਕਬੀਰ, ੧, ਸਫ਼ਾ ੧੧੯੬

**ਅਰਥ** : (ਹੇ ਕੁੱਤੇ ਦੇ ਸੁਭਾਅ ਵਾਲੇ ਮਨੁੱਖ !) ਤੇਰੀ ਤੋਰ ਗਊ ਵਰਗੀ ਹੈ। ਤੇਰੀ ਪੂਛ ਉਤੇ (ਸੋਹਣੇ) ਵਾਲ ਚਮਕਦੇ ਹਨ।

**ਚਾਲ**- ਤੋਰ। **ਪੂੰਛਟ**- ਪੂਛ। **ਝਮਕ**- ਚਮਕਦੇ। **ਬਾਲ**- ਵਾਲ।

**ਭਾਵ** : ਹੇ ਮਨੁੱਖ ਤੇਰੀ ਸ਼ਕਲ ਸੁੰਦਰ ਹੈ। ਪਹਿਰਾਵਾ ਚੰਗਾ ਹੈ। ਵੇਖਣ ਨੂੰ ਬਹੁਤ ਸ਼ਰੀਫ਼ ਲਗਦਾ ਹੈਂ। ਪਰ ਤੇਰੀਆਂ ਆਦਤਾਂ ਕੁੱਤੇ ਵਰਗੀਆਂ ਹਨ।

[ਸੰਸ. ਸੁਰਭਿ: (ਸੁਰਭਿ) : ਸੁ+ਰਨ੍+ਇਨ੍ : ਸੁਗੰਧ ; ਬਸੰਤ ਰੁਤ ; ਗਊ ; ਤੁਲਸੀ ; ਮਦਿਰਾ ; ਧਰਤੀ ; ਕੁਝ ਵਿਸ਼ੇਸ਼ ਬ੍ਰਿਛ ਆਦਿ।
ਪ੍ਰਾ. ਸੁਰਹਿ (ਸੁਰਹਿ) : ਸੁ+ਰਨ੍+ਇਨ੍ : ਸੁਗੰਧ ; ਬਸੰਤ ਰੁਤ ; ਗਊ ; ਤੁਲਸੀ ; ਮਦਿਰਾ ; ਧਰਤੀ ਆਦਿ।]

**ਸੁਰਹੀ** : ਗਊ। ੧੨੧੪

**ਸਲੋਕੁ ਮਃ ੧ ॥......**
**ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥**
**ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ॥....੧ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੫੦

ਵੇਖੋ **'ਸਭਸੈ'** IV-੧੫੭

[ਵੇਖੋ ੧੨੧੩]

**ਸੁਰਹੀ** : ਸੁਗੰਧਿਤ (ਭਾਵ ਪਵਿੱਤਰ ਸੁਰਤਿ)। ੧੨੧੫

**ਅਹਿਨਿਸਿ ਅਖੰਡ ਸੁਰਹੀ ਜਾਇ ॥**
**ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥**

ਗਉੜੀ (ਵਾਰ ੭), ਕਬੀਰ, ੧, ਸਫ਼ਾ ੩੪੪

ਵੇਖੋ **'ਆਰੰਭ'** III-੬੧੫

[ਵੇਖੋ ੧੨੧੩]

**ਸੁਰਖਰੂ** : ਸ਼ੋਭਾਸ਼ਾਲੀ। ੧੨੧੬

**ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥**
**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ**
**ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੮੭

ਵੇਖੋ **'ਸਭਨੀ (ਦੀਬਾਣੀ)'** IV-੧੯੫

[ਫ਼ਾ. ਸੁਰਖ਼ਰੂ : ਸਨਮਾਨਿਤ ; ਸਫਲ, ਕਾਮਯਾਬ ; ਖ਼ੁਸ਼।]

**ਸੁਰਖੀ** : ਇੰਦ੍ਰੀਆਂ। ੧੨੧੭

**ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥**

ਗਉੜੀ (ਵਾਰ ੭), ਕਬੀਰ, ੬, ਸਫ਼ਾ ੩੪੪

ਵੇਖੋ **'ਸਬੈ'** IV-੧੪੧

**ਨੋਟ** : 'ਸੁਰਖੀ' ਸ਼ਬਦ ਸੰਸਕ੍ਰਿਤ ਦੇ 'ਸੁ' ਅਤੇ 'ਹ੍ਰਸ਼ੀਕਮ੍' ਤੋਂ ਬਣਿਆ ਹੈ। 'ਹ੍ਰਸ਼ੀਕਮ੍' ਦਾ ਅਰਥ ਹੈ- ਗਿਆਨ-ਇੰਦ੍ਰੀਆਂ। 'ਸੁਹ੍ਰਸ਼ੀਕਮ੍' ਸਮੁਚਿਤ ਪਦ ਦਾ ਅਰਥ ਹੈ- ਜਿਸ ਨੇ ਇੰਦ੍ਰੀਆਂ ਨੂੰ ਚੰਗੇ ਪਾਸੇ ਲਾਇਆ ਹੈ, ਪਰ ਇਥੇ 'ਸੁਰਖੀ' ਸ਼ਬਦ ਦਾ ਅਰਥ ਕੇਵਲ 'ਇੰਦ੍ਰੀਆਂ' ਯੁਕਤੀ-ਸੰਗਤ ਹੈ।

**ਸੁਰੰਗ** : ਸੁੰਦਰ ਰੰਗ। ੧੨੧੮

**ਰੰਗੀ ਲੇ ਜਿਹਬਾ ਹਰਿ ਕੈ ਨਾਇ ॥**
**ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥**

ਭੈਰਉ, ਨਾਮਦੇਵ, ੧, ਸਫ਼ਾ ੧੧੬੩

**ਅਰਥ** : ਮੈਂ ਆਪਣੀ ਜ਼ੁਬਾਨ ਨੂੰ ਪਰਮਾਤਮਾ ਦੇ ਨਾਮ ਵਿਚ ਰੰਗ ਲਿਆ ਹੈ। ਹਰੀ-ਪ੍ਰਭੂ ਦਾ ਨਾਮ ਸਿਮਰ ਕੇ (ਮੈਂ ਇਸ ਨੂੰ) ਸੁੰਦਰ ਰੰਗ ਵਿਚ ਰੰਗ ਲਿਆ ਹੈ।

**ਨੋਟ** : 'ਸੁਰੰਗ' ਦੋ ਸ਼ਬਦਾਂ 'ਸੁ' ਅਤੇ 'ਰੰਗ' ਦੀ ਸੰਧੀ ਤੋਂ ਬਣਿਆ ਹੈ। 'ਸੁ' ਦਾ ਅਰਥ 'ਉਤਮ' ਜਾਂ 'ਸੁੰਦਰ' ਹੈ ਅਤੇ 'ਰੰਗ' ਦਾ ਅਰਥ 'ਵਰਣ' ਹੈ। ਸਮੁਚਾ ਭਾਵ ਹੈ- ਸੁੰਦਰ ਰੰਗ।

**ਸੁਰੰਗ** : ਸੋਹਣੇ ਰੰਗ ਵਾਲੀ। ੧੨੧੯

**ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥**
**ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥**

ਸਲੋਕ, ਕਬੀਰ, ੪੦, ਸਫ਼ਾ ੧੩੬੬

**ਅਰਥ** : ਹੇ ਕਬੀਰ ! ਸੋਹਣੇ ਰੰਗ ਵਾਲੀ ਕਾਇਆ ਵੇਖ ਕੇ ਅਹੰਕਾਰ ਨਹੀਂ ਕਰਨਾ ਚਾਹੀਦਾ। ਕੁਝ ਹੀ ਦਿਨਾਂ ਵਿਚ (ਇਸ ਨੂੰ ਉਸੇ ਤਰ੍ਹਾਂ) ਤਿਆਗ ਜਾਓਗੇ, ਜਿਵੇਂ ਸੱਪ ਕੁੰਜ ਨੂੰ।

**ਗਰਬੁ**- ਅਹੰਕਾਰ। **ਆਜੁ ਕਾਲਿ**- ਕੁਝ ਦਿਨਾਂ ਵਿਚ। **ਤਜਿ ਜਾਹੁਗੇ**- ਤਿਆਗ ਜਾਓਗੇ। **ਕਾਂਚੁਰੀ**- ਕੁੰਜ। **ਭੁਯੰਗ**- ਸੱਪ।

[ਵੇਖੋ ੧੨੧੮]

**ਸੁਰੰਗ** : ਸੋਹਣੇ ਰੰਗ ਵਿਚ (ਭਾਵ ਪ੍ਰੇਮ-ਰੰਗ ਵਿਚ)। ੧੨੨੦

**ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥**
**ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥...੩॥**

ਸਵ., ਮਹਲੇ ੪ ਕੇ, ਮਥੁਰਾ ੩, ਸਫ਼ਾ ੧੪੦੪

ਵੇਖੋ **'ਸੰਤਤ'** III-੧੪੦੫

[ਵੇਖੋ ੧੨੧੮]

**ਸੁਰਗ** : ਸਵਰਗ। ੧੨੨੧

**ਬਿਆਪਤ ਹਰਖ ਸੋਗ ਬਿਸਥਾਰ ॥**
**ਬਿਆਪਤ ਸੁਰਗ ਨਰਕ ਅਵਤਾਰ ॥ ...੧ ॥**

ਗਉੜੀ (ਗੁਆ.), ਮਹਲਾ ੫, ੮੮, ਸਫ਼ਾ ੧੮੨

ਵੇਖੋ 'ਅਵਤਾਰ' II-੩੨੫੬
ਨੋਟ : 'ਸਵਰਗ' ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ ਵਿਸ਼ੇਸ਼ ਨੋਟ 'ਸੁਰਗ' IV-੧੨੨੧.
[ਸੰਸ. ਸ੍ਵਰ੍ਗ: (ਸੁਵਰ੍ਗ:) : ਬੈਕੁੰਠ, ਇੰਦ੍ਰ-ਲੋਕ, ਸੁਰ-ਲੋਕ, ਬਹਿਸ਼ਤ, ਜੰਨਤ।
ਪ੍ਰਾ. ਸਗ੍ਗ (ਸਗ੍ਗ) : ਦੇਵ-ਲੋਕ, ਬਹਿਸ਼ਤ।]

**ਸੁਰਗ (ਬਾਸ) :** ਸਵਰਗ ਦਾ ਵਾਸ। ੧੨੨੨
**ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥**
**ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥ ੧ ॥**
ਗਉੜੀ (ਪੂਰਬੀ), ਕਬੀਰ, ੬੩, ਸਫ਼ਾ ੩੩੭
**ਅਰਥ** : ਸਵਰਗ ਦੇ ਵਾਸ ਦੀ ਇੱਛਾ ਨਹੀਂ ਕਰਨੀ ਚਾਹੀਦੀ, ਨਾ ਹੀ ਨਰਕ ਵਿਚ ਵਾਸ ਹੋਣ ਤੋਂ ਡਰਨਾ ਚਾਹੀਦਾ ਹੈ। (ਜੋ) ਹੋਣਾ ਹੈ, ਉਹੋ ਹੋਵੇਗਾ, (ਤੂੰ ਆਪਣੇ) ਮਨ ਵਿਚ (ਕੋਈ) ਖ਼ਾਹਿਸ਼ ਨਾ ਕਰ।
**ਨ ਬਾਛੀਐ**- ਇੱਛਾ ਨਹੀਂ ਕਰਨੀ ਚਾਹੀਦੀ।
[ਵੇਖੋ ੧੨੨੧]

**ਸੁਰਗ :** ਸਵਰਗ (ਭਾਵ ਆਕਾਸ਼-ਲੋਕ)। ੧੨੨੩
**ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥**
**ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥ ੨ ॥**
ਰਾਮ., ਮਹਲਾ ੫, ੩, ਸਫ਼ਾ ੮੮੩
ਵੇਖੋ 'ਅਲੋਗਨੀ' II-੩੨੧੭
[ਵੇਖੋ ੧੨੨੧]

**ਸੁਰੰਗੜੇ :** ਸੋਹਣੇ ਰੰਗ ਵਾਲੇ (ਭਾਵ ਰਸ-ਭਰਪੂਰ)। ੧੨੨੪
**ਸਲੋਕੁ ਮਃ ੫ ॥ ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥....॥੧॥**
ਰਾਮ. (ਵਾਰ), ਮਹਲਾ ੫, ਪਉੜੀ ੪, ਸਫ਼ਾ ੯੫੮
ਵੇਖੋ 'ਆਲਾਪਤ' III-੬੭੪
[ਵੇਖੋ ੧੨੧੮]

**ਸੁਰਗਾ :** ਸਵਰਗ ਲੋਕ। ੧੨੨੫
**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**
ਜਪੁ, ਮਹਲਾ ੧, ੨੭, ਸਫ਼ਾ ੬
**ਅਰਥ** : (ਹੇ ਵਾਹਿਗੁਰੂ !) ਮਨ ਨੂੰ ਮੋਹ ਲੈਣ ਵਾਲੀਆਂ ਸੁੰਦਰੀਆਂ, ਸਵਰਗ ਲੋਕ, ਪਾਤਾਲ ਲੋਕ ਅਤੇ ਮਾਤ ਲੋਕ (ਤੇਰੇ ਗੁਣ) ਗਾ ਰਹੇ ਹਨ।
**ਮਛ**- ਮਾਤ ਲੋਕ। **ਪਇਆਲੇ**- ਪਾਤਾਲ ਲੋਕ।
[ਵੇਖੋ ੧੨੨੧]

**ਸੁਰਗਿ :** ਸਵਰਗ ਵਿਚ। ੧੨੨੬
**ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥**
**ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥ ੧ ॥**
ਸਿਰੀ., ਮਹਲਾ ੧, ੧, ਸਫ਼ਾ ੭੧
**ਅਰਥ** : (ਹੇ ਅਕਾਲ-ਪੁਰਖ !) ਤੂੰ ਜੋਗੀਆਂ ਵਿਚ (ਆਪ) ਜੋਗੀ ਹੈਂ। ਤੂੰ ਭੋਗੀਆਂ ਵਿਚ ਭੋਗੀ ਹੈਂ। ਸਵਰਗ ਵਿਚ, ਮਾਤ ਲੋਕ ਵਿਚ ਅਤੇ ਪਾਤਾਲ ਲੋਕ ਵਿਚ ਤੇਰਾ (ਕਿਤੇ ਵੀ) ਅੰਤ ਨਹੀਂ ਪਾਇਆ ਜਾ ਸਕਦਾ।
[ਵੇਖੋ ੧੨੨੧]

**ਸੁਰਗਿੰਦੂ :** ਚੰਦਰਮਾ ਦਾ ਸਵਰਗ, ਚੰਦ੍ਰ-ਲੋਕ। ੧੨੨੭
**ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥**
**ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥ ੪ ॥**
ਰਾਮ., ਮਹਲਾ ੫, ੯, ਸਫ਼ਾ ੮੮੫
**ਅਰਥ** : ਕੋਈ ਕਹਿੰਦਾ ਹੈ ਮੈਂ ਮੁਸਲਮਾਨ ਹਾਂ, ਕੋਈ ਆਖਦਾ ਹੈ ਮੈਂ ਹਿੰਦੂ ਹਾਂ। ਕੋਈ ਜੰਨਤ (ਦੀ ਪ੍ਰਾਪਤੀ) ਚਾਹੁੰਦਾ ਹੈ ਅਤੇ ਕੋਈ ਚੰਦ੍ਰਲੋਕ ਨੂੰ (ਪਾਉਣਾ) ਚਾਹੁੰਦਾ ਹੈ।
**ਤੁਰਕੁ**- ਮੁਸਲਮਾਨ। **ਬਾਛੈ**- ਚਾਹੁੰਦਾ ਹੈ। **ਭਿਸਤੁ**- ਜੰਨਤ।
**ਨੋਟ** : 'ਸੁਰਗਿੰਦੂ' ਦੋ ਸ਼ਬਦਾਂ 'ਸੁਰਗ' ਅਤੇ 'ਇੰਦੂ' ਦੀ ਸੰਧੀ ਤੋਂ ਬਣਿਆ ਹੈ। ਉਪਰ ਵਿਚਾਰ ਆਏ ਹਾਂ ਕਿ 'ਸੁਰਗ' ਦਾ ਅਰਥ 'ਸਵਰਗ' ਭਾਵ ਬੈਕੁੰਠ ਹੈ। 'ਇੰਦੂ' ਸ਼ਬਦ ਦਾ ਸੰਸਕ੍ਰਿਤ-ਮੂਲ 'ਝਨ੍ਦੁ:' ਹੈ, ਜਿਸ ਦਾ ਪ੍ਰਮੁਖ ਅਰਥ 'ਚੰਦਰਮਾ' ਹੈ। ਇਸ ਤਰ੍ਹਾਂ 'ਸੁਰਗਿੰਦੂ' ਦਾ ਅਰਥ 'ਚੰਦਰਮਾ ਦਾ ਸਵਰਗ' ਅਰਥਾਤ 'ਚੰਦ੍ਰਲੋਕ' ਬਣ ਗਿਆ ਹੈ।

**ਸੁਰਗੁ :** ਸਵਰਗ, ਜੰਨਤ। ੧੨੨੮
**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥ ੫ ॥**
ਰਾਮ., ਕਬੀਰ, ੩, ਸਫ਼ਾ ੯੬੯
**ਅਰਥ** : ਨਰਕ ਕੌਣ ਹੈ, ਸਵਰਗ ਵਿਚਾਰਾ ਕੌਣ ਹੈ ? ਸੰਤ-ਜਨਾਂ ਨੇ ਦੋਵੇਂ (ਹੀ) ਰੱਦ ਕਰ ਦਿੱਤੇ ਹਨ। ਆਪਣੇ ਗੁਰੂ ਦੀ ਕ੍ਰਿਪਾ ਕਾਰਨ ਅਸੀਂ ਕਿਸੇ (ਵੀ ਨਰਕ-ਸਵਰਗ) ਦੇ ਮੁਹਤਾਜ ਨਹੀਂ ਹਾਂ।
[ਵੇਖੋ ੧੨੨੧]

**ਸੁਰਗੈ :** ਸਵਰਗ। ੧੨੨੯
**ਮਃ ੧ ॥ ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥**
**ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥...੪ ॥**
ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨
**ਅਰਥ** : (ਜੇ) ਅਗ ਅਤੇ ਸਰਦੀ (ਮੇਰੇ ਪਹਿਨਣ ਲਈ) ਕਪੜਾ ਹੋਵੇ, ਹਵਾ ਮੇਰਾ ਭੋਜਨ ਹੋਵੇ। ਸਵਰਗ ਦੀਆਂ ਸੁੰਦਰੀਆਂ (ਮੇਰੀਆਂ) ਇਸਤ੍ਰੀਆਂ (ਭਾਵ ਪਤਨੀਆਂ) ਹੋਣ, ਨਾਨਕ (ਆਖਦਾ ਹੈ ਕਿ ਫਿਰ ਵੀ) ਇਹ ਸਭ

ਕੁਝ ਨਾਸ਼ਵੰਤ ਹੈ (ਸਦਾ ਰਹਿਣ ਵਾਲਾ ਤਾਂ ਪਰਮੇਸ਼ਰ ਦਾ ਨਾਮ ਹੈ)।
**ਅਗੀ**- ਅਗ। **ਪਾਲਾ**- ਸਰਦੀ। **ਵਾਉ**- ਹਵਾ। **ਕਪੜੁ**- ਕਪੜਾ। **ਜਾਉ**- ਜਾਣ ਵਾਲਾ, (ਭਾਵ ਨਾਸ਼ਵੰਤ)।
[ਵੇਖੋ ੧੨੨੯]

**ਸੁਰਜਨ** : ਹੇ ਗਿਆਨਵਾਨ ਮਨੁੱਖ ! ੧੨੩੦
**ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥**
**ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥ ੧ ॥ ਰਹਾਉ ॥**
ਬਿਲਾ., ਮਹਲਾ ੫, ੯੨, ਸਫ਼ਾ ੮੨੨
**ਅਰਥ** : (ਅਕਾਲ-ਪੁਰਖ ਨੂੰ) ਕਿਸ ਢੰਗ ਨਾਲ, ਕਿਸ ਤਰੀਕੇ ਨਾਲ ਪ੍ਰਾਪਤ ਕਰੀਏ ? ਹੇ ਗਿਆਨਵਾਨ ਮਨੁੱਖ ! (ਮੈਨੂੰ) ਦੱਸ ਕਿ ਕਿਸ ਵਿਧੀ ਨਾਲ (ਉਸ ਦਾ) ਸਿਮਰਨ ਕਰੀਏ ?
**ਨੋਟ** : 'ਸੁਰਜਨ' ਸ਼ਬਦ ਸੰਸਕ੍ਰਿਤ ਦੇ 'ਸੁਰ:' ਅਤੇ 'ਜਨ:' ਦੇ ਸੰਜੋਗ ਤੋਂ ਬਣਿਆ 'ਸੰਯੁਕਤ' ਪਦ ਹੈ। ਉਪਰ ਅਸੀਂ ਇੰਦਰਾਜ਼ V-੧੨੦੪ ਵਿਚ ਵੇਖ ਆਏ ਹਾਂ ਕਿ 'ਸੁਰ' ਦੇ ਅਰਥਾਂ ਵਿਚੋਂ ਇਕ ਅਰਥ 'ਵਿਦਵਾਨ' ਜਾਂ 'ਗਿਆਨਵਾਨ' ਹੈ। ਸੰਸਕ੍ਰਿਤ ਵਿਚ 'ਜਨ:' ਦੇ ਕਈ ਅਰਥਾਂ ਵਿਚੋਂ ਇਕ ਅਰਥ 'ਵਿਅਕਤੀ' ਜਾਂ 'ਮਨੁੱਖ' ਹੈ। ਇਸ ਤਰ੍ਹਾਂ ਦੋਹਾਂ ਦਾ ਅਰਥ ਹੋਇਆ- ਗਿਆਨਵਾਨ ਮਨੁੱਖ।

**ਸੁਰਜਨਹ** : ਭਲੇ ਪੁਰਖ। ੧੨੩੧
**ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥**
ਸਲੋਕ (ਸਹਸ.), ਮਹਲਾ ੫, ੪੪, ਸਫ਼ਾ ੧੩੫੭
ਵੇਖੋ '**ਸਥਾਨ**' III-੨੩੧੫

[ਵੇਖੋ ੧੨੩੦]

**ਸੁਰਜਨੁ** : ਸ੍ਰੇਸ਼ਠ ਪੁਰਖ (ਪਰਮੇਸ਼ਰ)। ੧੨੩੨
**ਹਰਿ ਤੁਧੁ ਵਿਣੁ ਖਾਕੁ ਰੂਲਣਾ ਕਹੀਐ ਕਿਥੈ ਵੈਣ ॥**
**ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥ ੧ ॥**
ਮਾਝ (ਦਿਨ ਰੈਣਿ), ਮਹਲਾ ੫, ੧, ਸਫ਼ਾ ੧੩੬
**ਅਰਥ** : ਹੇ ਪਰਮੇਸ਼ਰ ! ਤੇਰੇ ਬਿਨਾ ਅਸਾਂ ਮਿਟੀ ਵਿਚ ਰੁਲ ਜਾਣਾ ਹੈ, (ਆਪਣਾ) ਰੋਣਾ ਕਿਸ ਅਗੇ ਸੁਣਾਈਏ ? ਨਾਨਕ ਦੀ ਬੇਨਤੀ ਹੈ ਕਿ ਮੈਂ (ਉਸ) ਸ੍ਰੇਸ਼ਠ ਪੁਰਖ ਪਰਮੇਸ਼ਰ ਦੇ ਦਰਸ਼ਨ ਅੱਖਾਂ ਨਾਲ ਵੇਖ ਸਕਾਂ।
**ਖਾਕੁ**- ਖ਼ਾਕ, ਮਿਟੀ। **ਰੂਲਣਾ**- ਰੁਲ ਜਾਣਾ ਹੈ। **ਕਿਥੈ**- ਕਿਸ ਅਗੇ। **ਵੈਣ**- ਰੋਣਾ। **ਨੈਣ**- ਅੱਖਾਂ ਨਾਲ।
[ਵੇਖੋ ੧੨੩੦]

**ਸੁਰਝਿ** : ਸੁਲਝਣਾ, ਨਿਕਲਨਾ। ੧੨੩੩
**ਝਝਾ ਉਰਝਿ ਸੁਰਝਿ ਨਹੀ ਜਾਨਾ ॥**
**ਰਹਿਓ ਝਝਕਿ ਨਾਹੀ ਪਰਵਾਨਾ ॥.**
ਗਉੜੀ ਪੂਰਬੀ (ਬਾ. ਅ.), ਕਬੀਰ, ੧੫, ਸਫ਼ਾ ੩੪੧
ਵੇਖੋ '**ਉਰਝਿ**' I-੫੯੧
[ਸੰਸ. सुलब्ध (ਸੁਲਬ੍ਧ) : ਪ੍ਰਾਪਤ ਕੀਤਾ, ਪ੍ਰਤੱਖ ਗਿਆਨ ਪ੍ਰਾਪਤ ਕੀਤਾ, ਉਪਲਬਧ ਕੀਤਾ।
ਪ੍ਰਾ. सुलद्ध (ਸੁਲਦ੍ਧ) : ਪ੍ਰਾਪਤ ਕੀਤਾ।]

**ਸੁਰਝੀ** : ਸੁਲਝ ਗਈ ਹੈ। ੧੨੩੪
**ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ ॥**
ਸਵ., ਮਹਲਾ ੪ ਕੇ, ਗਯੰਦ ੫, ਸਫ਼ਾ ੧੪੦੨
**ਅਰਥ** : ਸਤਿਸੰਗ ਦੁਆਰਾ (ਗੁਰੂ ਦਾ ਬਚਨ ਮੰਨਣ ਵਾਲਿਆਂ ਦੇ) ਮਨ ਦੀ ਗੁੰਝਲ ਸੁਲਝ ਗਈ ਹੈ, (ਉਹ) ਗੁਰੂ ਦੁਆਰਾ ਪਰਮ ਆਨੰਦ ਮਾਣਦੇ ਹਨ ਅਤੇ (ਜਗਤ ਵਿਚ) ਪ੍ਰਗਟ ਹੋਏ ਹਨ।
**ਕੁੰਡਲਨੀ**- ਮਨ ਦੀ ਗੁੰਝਲ। **ਮਚਾ**- ਮਚੇ ਹਨ, ਪ੍ਰਗਟ ਹੋਏ ਹਨ।
[ਵੇਖੋ ੧੨੩੩]

**ਸੁਰਤਰ** : ਸਵਰਗ ਦੇ (ਪੰਜ) ਰੁਖ ੧੨੩੫
(ਪਾਰਿਜਾਤ, ਮੰਦਾਰ, ਸੰਤਾਨ, ਕਲਪ ਅਤੇ ਹਰਿਚੰਦਨ)।
**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥ ੧ ॥**
ਸੋਰਠਿ, ਰਵਿਦਾਸ, ੪, ਸਫ਼ਾ ੬੫੮
ਵੇਖੋ '**ਸਾਗਰੁ**' IV-੧੪੨੭
[ਸੰਸ. सुरतरुः (ਸੁਰਤਰੁ:) : ਸਵਰਗ ਦਾ ਬ੍ਰਿਛ, ਕਲਪ ਬ੍ਰਿਛ।
ਪ੍ਰਾ. सुरअरु (ਸੁਰਅਰੁ) : ਕਲਪ ਬ੍ਰਿਛ।]

**ਸੁਰਤਰ (ਸਾਖਹ)** : ਸਵਰਗ ਦੇ ਰੁਖ ੧੨੩੬
ਦੀਆਂ ਸ਼ਾਖਾਂ ਵਾਂਗ।
**ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥**
**ਉਤਰਿ ਦਖਿਣਿ ਪੁਬਿ ਦੇਸਿ ਪਸੁਮਿ ਜਸੁ ਭਾਖਹ ॥**
ਸਵ., ਮਹਲੇ ੩ ਕੇ, ਕਲ੍ ੫, ਸਫ਼ਾ ੧੩੯੩
ਵੇਖੋ '**ਸਾਖਹ**' IV-੧੩੭੯

[ਵੇਖੋ ੧੨੩੫]

**ਸੁਰਤਾ** : ਸੁਣਨ ਵਾਲਾ। ੧੨੩੭
**ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥**
**ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੈ ਪਦੁ ਨਿਰਬਾਣੀ ॥ ੫ ॥**
ਪ੍ਰਭਾਤੀ (ਅਸ.), ਮਹਲਾ ੧, ੭, ਸਫ਼ਾ ੧੩੪੫
**ਅਰਥ** : ਗੁਰੂ ਦੀ ਪਵਿੱਤਰ ਬਾਣੀ (ਦੱਸਦੀ ਹੈ ਕਿ ਅਗੇ) ਦਰਗਾਹ ਵਿਚ ਇਕੋ ਜਾਣਨਹਾਰ ਸਿਆਣਾ ਪ੍ਰਭੂ ਆਪ ਹੀ ਹੈ। ਆਪ (ਜੀਵਾਂ ਦੀ) ਸੁਣਨ

ਵਾਲਾ ਹੈ ਅਤੇ (ਆਪ) ਸੱਚ ਵਿਚਾਰਦਾ ਹੈ, ਆਪ ਹੀ (ਜੀਵ ਦੀ) ਵਾਸਨਾ-ਮੁਕਤ ਸਥਿਤੀ ਨੂੰ ਜਾਣਦਾ ਹੈ।
[ਸੰਸ. ਸ਼੍ਰੋਤ੍ (ਸ਼੍ਰੋਤ੍ਰ) ਸ਼੍ਰੁ+ਤ੍ਰਚ੍ : ਸੁਣਨ ਵਾਲਾ : ਸਿਖਿਆਰਥੀ।
ਸ਼੍ਰੋਤ੍ਰਿਯ: (ਸ਼੍ਰੋਤ੍ਰਿਯ:) : ਵਿਦਵਾਨ ਬ੍ਰਾਹਮਣ ; ਧਾਰਮਿਕ ਵਿਦਿਆ ਦਾ ਗਿਆਤਾ।
ਪ੍ਰਾ. ਸੋਤ (ਸੋਉ) : ਸੁਣਨ ਵਾਲਾ।
ਅਪ. ਸੋਯਾਰ (ਸੋਯਾਰ) : ਸੁਣਨ ਵਾਲਾ (ਸਿਖਿਆਰਥੀ)।]

**ਸੁਰਤਾ** : ਸੁਰਤਿ ਵਾਲਾ, ਗਿਆਨਵਾਨ। ੧੨੩੮

**ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ ॥ ੧ ॥**
ਮਲਾਰ, ਮਹਲਾ ੧, ੬, ਸਫ਼ਾ ੧੨੫੬

**ਅਰਥ** : ਉਸ ਪੰਡਿਤ ਦਾ ਨਾਮ ਗਿਆਨਵਾਨ ਹੈ, (ਜੋ) ਉਸ ਸਥਾਨ ਨੂੰ ਸਮਝਦਾ ਹੋਵੇ, ਜਿਥੋਂ ਜੀਵ ਜਨਮ ਲੈਂਦੇ ਹਨ (ਭਾਵ ਜੋ ਸਭ ਦੇ ਮੂਲ ਪਰਮੇਸ਼ਰ ਨੂੰ ਜਾਣਦਾ ਹੋਵੇ)।
[ਵੇਖੋ ੧੨੩੭]

**ਸੁਰਤਾ** : ਹੋਸ਼ਵਾਨ। ੧੨੩੯

**ਜਿਨਿ ਕੀਤਾ ਮੂੜ ਤੇ ਬਕਤਾ ॥**
**ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥...੨ ॥**
ਗਉੜੀ (ਗੁਆ.), ਮਹਲਾ ੫, ੭੫, ਸਫ਼ਾ ੧੭੭

**ਅਰਥ** : (ਹੇ ਮਨੁੱਖ ! ਉਸ ਨੂੰ ਯਾਦ ਕਰ) ਜਿਸ ਨੇ (ਤੇਰੇ ਵਰਗੇ) ਅਗਿਆਨੀ ਨੂੰ ਵਿਖਿਆਨ ਕਰਨ ਵਾਲਾ ਬਣਾ ਦਿੱਤਾ। ਜਿਸ ਨੇ ਜੜ੍ਹ ਨੂੰ ਹੋਸ਼ਵਾਨ ਕੀਤਾ ਹੈ।
**ਮੂੜ**- ਮੂਰਖ, ਅਗਿਆਨੀ। **ਬਕਤਾ**- ਵਕਤਾ। **ਬੇਸੁਰਤ**- ਜੜ੍ਹ।
[ਵੇਖੋ ੧੨੩੭]

**ਸੁਰਤਾ** : ਚੇਤਨ। ੧੨੪੦

**ਕਵਨ ਸੁ ਮੁਕਤੀ ਕਵਨ ਸੁ ਨਰਕਾ ॥ ਕਵਨੁ ਸੈਸਾਰੀ ਕਵਨੁ ਸੁ ਭਗਤਾ ॥**
**ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥ ੬ ॥**
ਮਾਰੂ (ਸੋਲ.), ਮਹਲਾ ੫, ੧੦, ਸਫ਼ਾ ੧੦੮੧

**ਅਰਥ** : (ਹੇ ਪ੍ਰਭੂ ! ਤੇਰੀ ਆਗਿਆ ਤੋਂ ਬਾਹਰ) ਕਿਹੜੀ ਮੁਕਤੀ ਹੈ ਅਤੇ ਕਿਹੜਾ ਨਰਕ ਹੈ ? ਕੌਣ ਦੁਨੀਆਦਾਰ ਹੈ ਅਤੇ ਕੌਣ (ਨਿਰਲੇਪ) ਭਗਤ ਹੈ ? ਕੌਣ ਸੂਝਵਾਨ ਹੈ ਅਤੇ ਕੌਣ ਤੁਛ (ਸਮਝ ਵਾਲਾ) ਹੈ ? ਕੌਣ ਚੇਤਨ ਹੈ ਅਤੇ ਕੌਣ ਜੜ੍ਹ ਹੈ ?
[ਵੇਖੋ ੧੨੩੭]

**ਸੁਰਤਾਨ** : ਸੁਲਤਾਨ। ੧੨੪੧

**ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥..੩ ॥**
ਭੈਰਉ, ਕਬੀਰ, ੧੧, ਸਫ਼ਾ ੧੧੬੦

ਵੇਖੋ **'ਸਰ'** IV-੬੬੧
[ਅ. ਸੁਲਤਾਨ : ਬਾਦਸ਼ਾਹ, ਸ਼ਾਸਕ, ਰਾਜਾ।]

**ਸੁਰਤਿ** : ਜਾਗ੍ਰਿਤੀ। ੧੨੪੨

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥...੧੩ ॥**
ਜਪੁ, ਮਹਲਾ ੧, ੧੩, ਸਫ਼ਾ ੩

ਵੇਖੋ **'ਸੁਧਿ'** V-੯੦੬
[ਸੰਸ. ਸ਼੍ਰੁਤਿ: (ਸ਼੍ਰੁਤਿ:) ਸ਼੍ਰੁ+ਕ੍ਤਿਨ੍ : ਸੁਣਨਾ ; ਵਿਵਰਣ, ਸਮਾਚਾਰ ; ਕੰਨ : ਆਵਾਜ਼ ; ਵੇਦ ; ਵੇਦ-ਪਾਠ ; ਵੇਦ-ਗਿਆਨ ।
ਪ੍ਰਾ. ਸੁਤ (ਸੁਇ) : ਸੁਣਨਾ ; ਕੰਨ ; ਵੇਦ, ਸ਼ਾਸਤ੍ਰ ; ਸਿਧਾਂਤ।]

**ਸੁਰਤਿ** : ਸਮਝ। ੧੨੪੩

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥....**
ਜਪੁ, ਮਹਲਾ ੧, ੨੩, ਸਫ਼ਾ ੫

ਵੇਖੋ **'ਏਤੀ'** III-੧੧੨੫
[ਵੇਖੋ ੧੨੪੨]

**ਸੁਰਤਿ** : ਚੇਤਨਾ। ੧੨੪੪

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥**
ਜਪੁ, ਮਹਲਾ ੧, ੩੬, ਸਫ਼ਾ ੩੮

ਵੇਖੋ **'ਸੁਧਿ'** V-੯੦੫
[ਵੇਖੋ ੧੨੪੨]

**ਸੁਰਤਿ** : ਚੇਤਨਾ ਨੂੰ। ੧੨੪੫

**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ ਕੀਮਤਿ ਪਾਈ ॥...੨ ॥**
ਆਸਾ, ਮਹਲਾ ੧, ੧, ਸਫ਼ਾ ੩੪੮

**ਅਰਥ** : ( ਹੇ ਅਕਾਲ-ਪੁਰਖ ! ਤੇਰਾ ਅੰਤ ਪਾਣ ਲਈ) ਸਾਰੇ ਚਿੱਤ-ਸਾਧਕਾਂ ਨੇ ਚੇਤਨਾ ਨੂੰ ਸਾਧਿਆ। ਸਾਰੇ ਵਿਚਾਰਵਾਨਾਂ ਨੇ ਮਿਲ ਕੇ (ਤੇਰੀ) ਕੀਮਤ ਪਾਈ (ਭਾਵ ਗੁਣਵੇਤਿਆਂ ਨੇ ਤੇਰੇ ਗੁਣਾਂ ਦਾ ਮਿਲ-ਮਿਲ ਕੇ ਮੰਥਨ ਕੀਤਾ, ਪਰ ਤੇਰੇ ਗੁਣਾਂ ਦੀ ਸਾਰ ਨਹੀਂ ਪਾ ਸਕੇ)।
[ਵੇਖੋ ੧੨੪੨]

**ਸੁਰਤਿ** : ਅਧਿਆਤਮਕ ਚੇਤਨਾ। ੧੨੪੬

**ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥**
**ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥...੪ ॥**
ਸਿਰੀ., ਮਹਲਾ ੧, ੧੦, ਸਫ਼ਾ ੧੮

**ਅਰਥ** : ਸਤਿ-ਸਰੂਪ (ਪਰਮੇਸ਼ਰ ਦੇ) ਮਿਲਣ ਨਾਲ (ਸਾਧਕ ਦੇ ਹਿਰਦੇ ਵਿਚ) ਸੱਚ ਉਤਪੰਨ ਹੁੰਦਾ ਹੈ ਅਤੇ (ਇੰਞ) ਸਤਿ-ਸਰੂਪ ਵਿਚ ਸੱਚਾ (ਹਿਰਦਾ) ਇਕਰੂਪ ਹੋ ਜਾਂਦਾ ਹੈ। (ਜੇ ਮਨੁੱਖ ਦੇ ਅੰਤਹਕਰਣ ਵਿਚ) ਅਧਿਆਤਮਕ ਚੇਤਨਾ ਹੋਵੇ, ਤਾਂ (ਉਸ ਨੂੰ) ਇੱਜ਼ਤ ਮਿਲਦੀ ਹੈ, (ਉਹ) ਗੁਰੂ ਦੇ ਬਚਨਾਂ ਰਾਹੀਂ (ਮੌਤ ਦੇ) ਡਰ ਨੂੰ ਖਾ ਜਾਂਦਾ ਹੈ।
**ਪਤਿ-** ਇੱਜ਼ਤ। **ਊਗਵੈ-** ਪੈਦਾ ਹੁੰਦੀ ਹੈ, ਮਿਲਦੀ ਹੈ। **ਭਉ ਖਾਇ-** ਡਰ ਨੂੰ ਖਾ ਜਾਂਦਾ ਹੈ (ਭਾਵ ਡਰ ਨੂੰ ਨਸ਼ਟ ਕਰ ਦੇਂਦਾ ਹੈ)।
[ਵੇਖੋ ੧੨੪੨]

**ਸੁਰਤਿ** : ਲਿਵ। ੧੨੪੭
**ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥**
**ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥...੨॥**
ਸਿਰੀ., ਮਹਲਾ ੧, ੨੦, ਸਫ਼ਾ ੨੧
ਵੇਖੋ **'ਸੰਜੋਗੁ'** III-੧੩੬੮
[ਵੇਖੋ ੧੨੪੨]

**ਸੁਰਤਿ** : ਧਿਆਨ। ੧੨੪੮
**ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥...੩ ॥**
ਸਿਰੀ., ਮਹਲਾ ੧, ੨੯, ਸਫ਼ਾ ੨੪
**ਅਰਥ** : ਮੇਰਾ ਧਿਆਨ (ਲੋਕਾਂ ਨੂੰ ਫਸਾਉਣ ਵਾਲਾ) ਫੰਧਾ ਹੈ, (ਪਰ) ਪਹਿਰਾਵਾ ਭੱਦਰ-ਪੁਰਖਾਂ ਵਾਲਾ ਹੈ। ਮੈਂ ਠਗਣ ਵਾਲਾ ਹਾਂ ਅਤੇ ਸਾਰੇ ਦੇਸ ਨੂੰ ਠਗ ਰਿਹਾ ਹਾਂ (ਪਰ ਤੇਰਾ ਨਾਮ ਮੈਨੂੰ ਵੀ ਤਾਰ ਸਕਦਾ ਹੈ)।
**ਮਲੂਕੀ-** ਸਨਮਾਨਿਤ ਲੋਕਾਂ ਵਾਲਾ। **ਵੇਸੁ-** ਪਹਿਰਾਵਾ। **ਠਗਵਾੜਾ-** ਠਗਣ ਵਾਲਾ। **ਠਗੀ-** ਠਗ ਰਿਹਾ ਹਾਂ।
[ਵੇਖੋ ੧੨੪੨]

**ਸੁਰਤਿ** : ਸੁਣਨ-ਸ਼ਕਤੀ। ੧੨੪੯
**ਸਲੋਕ ਮਃ ੧ ॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥...੧ ॥**
ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮
ਵੇਖੋ **'ਸਮਾਇ'** IV-੩੨੭
[ਸੰਸ. श्रोतस् (ਸ਼੍ਰੋਤਸ੍) श्रु+असुन् तुट् च : ਕੰਨ ; ਗਿਆਨ-ਇੰਦ੍ਰੀ ; ਸਰਿਤਾ ; ਧਾਰਾ।
ਪ੍ਰਾ. सोअ (ਸੋਅ) : ਕੰਨ ; ਗਿਆਨ-ਇੰਦ੍ਰੀ।]

**ਸੁਰਤਿ** : ਮਾਇਆਵੀ-ਚੇਤਨਾ। ੧੨੫੦
**ਮੁਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥ ੨ ॥**
ਗਉੜੀ, ਮਹਲਾ ੧, ੪, ਸਫ਼ਾ ੧੫੨

**ਅਰਥ** : (ਮਨੁੱਖ ਦੇ ਮਰਨ ਨਾਲ) ਮਾਇਆਵੀ-ਚੇਤਨਾ ਮਰ ਗਈ ਹੈ, ਝਗੜੇ ਮਰ ਗਏ ਹਨ ਅਤੇ ਅਹੰਕਾਰ ਮਰ ਗਿਆ ਹੈ। ਉਹ (ਆਤਮਾ) ਨਹੀਂ ਮਰਿਆ, ਜੋ (ਸਰੀਰ ਅੰਦਰ ਨਿਰਲੇਪ ਦਰਸ਼ਕ ਹੋ ਕੇ) ਵੇਖ ਰਿਹਾ ਸੀ।
[ਵੇਖੋ ੧੨੪੨]

**ਸੁਰਤਿ** : ਹੋਸ਼। ੧੨੫੧
**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ॥**
**ਆਰਤ ਦੁਆਰਿ ਰਟਤ ਪਿੰਗੁਰੀਆ ॥**
ਗਉੜੀ, ਮਹਲਾ ੫, ੧੧੫, ਸਫ਼ਾ ੨੦੩
ਵੇਖੋ **'ਆਰਤ'** III-੬੧੨
[ਵੇਖੋ ੧੨੪੨]

**ਸੁਰਤਿ** : ਹੋਸ਼ (ਭਾਵ ਅਕਲ) ੧੨੫੨
**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥**
**ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥**
ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭
ਵੇਖੋ **'ਸਾਹਾਂ'** IV-੧੩੧੧
[ਵੇਖੋ ੧੨੪੨]

**ਸੁਰਤਿ** : ਸ਼੍ਰੋਤ, ਆਵਾਜ਼, ਧੁਨੀ। ੧੨੫੩
**ਨਾਮੈ ਸੁਰਤਿ ਸੁਨੀ ਮਨਿ ਭਾਈ ॥**
**ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥ ੨ ॥**
ਆਸਾ, ਮਹਲਾ ੪, ੫੮, ਸਫ਼ਾ ੩੬੭
**ਅਰਥ** : (ਗੁਰੂ ਤੋਂ) ਨਾਮ ਦੀ ਧੁਨੀ ਸੁਣੀ, ਤਾਂ (ਮੇਰੇ) ਮਨ ਨੂੰ ਚੰਗੀ ਲਗ ਗਈ। (ਜੋ ਰੱਬ ਦਾ) ਨਾਮ ਸੁਣਾਉਂਦਾ ਹੈ, ਉਹੋ ਮੇਰਾ (ਅਸਲ) ਮਿੱਤਰ ਹੈ, ਸਾਥੀ ਹੈ।
[ਸੰਸ. श्रुत (ਸ਼੍ਰੁਤ) श्रु+क्त : ਸੁਣਿਆ ਹੋਇਆ, ਕੰਨਾਂ ਦਾ ਵਿਸ਼ਾ ; ਪ੍ਰਸਿੱਧ, ਵਿਖਿਆਤ।
श्रुतम् (ਸ਼੍ਰੁਤਮ੍) : ਸੁਣਨ ਦਾ ਵਿਸ਼ਾ।
ਪ੍ਰਾ. सुअ (ਸੁਅ) : ਸ਼ਬਦ, ਧੁਨੀ, ਆਵਾਜ਼।
ਫ਼ਾ. ਸੁਰੂਦ : ਸਰੋਦ, ਰਾਗ, ਨਾਦ, ਨਗਮਾ, ਗੀਤ।]

**ਸੁਰਤਿ** : ਲਗਨ। ੧੨੫੪
**ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥**
**ਸੇਵਾ ਸੁਰਤਿ ਬਿਭੂਤ ਚੜਾਵੈ ॥...੪ ॥**
ਆਸਾ (ਅਸ.), ਮਹਲਾ ੧, ੧, ਸਫ਼ਾ ੪੧੧
**ਅਰਥ** : (ਅਸਲ ਜੋਗੀ) ਬਰਫ ਜਿਹੇ ਸੀਤਲ ਗੁਰੂ (ਰਾਹੀਂ ਆਪਣੇ ਹਿਰਦੇ ਦੀ) ਅਗਨੀ ਸ਼ਾਂਤ ਕਰ ਲੈਂਦਾ ਹੈ। (ਉਹ ਆਪਣੀ ਕਾਇਆ 'ਤੇ)

ਸੇਵਾ ਦੀ ਲਗਨ ਦੀ ਸਵਾਹ ਮਲਦਾ ਹੈ।
ਹਿਵ- ਬਰਫ਼। ਬਿਭੂਤ- ਸਵਾਹ।
[ਵੇਖੋ ੧੨੪੨]

**ਸੁਰਤਿ** : ਖ਼ਬਰ। ੧੨੫੫
**ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ ॥**
**ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ॥ ੧ ॥**
ਆਸਾ, ਮਹਲਾ ੧, ੩, ਸਫ਼ਾ ੪੩੭
**ਅਰਥ** : (ਮੇਰਾ ਮਨ) ਧਾਰਮਿਕ ਫ਼ਰਜ਼ਾਂ ਨੂੰ ਨਹੀਂ ਸਮਝਦਾ, (ਇਸ ਨੂੰ ਇਹ ਵੀ) ਖ਼ਬਰ ਨਹੀਂ ਕਿ ਮੁਕਤੀ ਕਿਵੇਂ ਪਾਈਦੀ ਹੈ ? ਨਾਨਕ (ਆਖਦਾ ਹੈ ਕਿ) ਗੁਰੂ ਦੇ ਉਪਦੇਸ਼ ਦੁਆਰਾ ਸ਼ਬਦ ਵਿਚ (ਲੀਨ ਹੋ ਕੇ) ਦਿਨ-ਰਾਤ ਨਾਮ ਸਿਮਰਨ ਕਰੇ, ਤਾਂ (ਉਹ ਪ੍ਰਭੂ ਨੂੰ) ਪਛਾਣ ਸਕਦਾ ਹੈ।
**ਸਾਰ ਨ ਜਾਣੈ**- ਸਮਝਦਾ। **ਅਹਿਨਿਸਿ**- ਦਿਨ-ਰਾਤ।
[ਵੇਖੋ ੧੨੪੨]

**ਸੁਰਤਿ** : ਮਨ ਵਿਚ। ੧੨੫੬
**ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥**
**ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥ ੧ ॥ ਰਹਾਉ ॥**
ਆਸਾ, ਕਬੀਰ, ੧੮, ਸਫ਼ਾ ੪੮੦
**ਅਰਥ** : (ਹੇ ਬੁਜ਼ੁਰਗੋ !) ਜੋ ਇੰਦ੍ਰੇ ਪਹਿਲਾਂ ਸਰੀਰ ਨਾਲ ਰਹਿੰਦੇ ਸਨ ਅਤੇ (ਹਰ ਵੇਲੇ ਵਿਸ਼ਿਆਂ ਦੀਆਂ ਹੀ) ਗੱਲਾਂ ਕਰਦੇ ਰਹਿੰਦੇ ਸਨ, ਉਹ ਕਿਧਰ ਚਲੇ ਗਏ ਹਨ ? ਜੋ (ਪਹਿਲਾਂ ਸਦਾ) ਮਨ ਵਿਚ (ਵਿਸ਼ਿਆਂ ਲਈ) ਨੱਚਦੇ ਰਹਿੰਦੇ ਸਨ (ਅਰਥਾਤ ਕ੍ਰਿਆਸ਼ੀਲ ਸਨ) ਅਤੇ (ਮਨ ਨਾਲ ਵਿਸ਼ਿਆਂ ਦੀ ਹੀ) ਚਰਚਾ ਕਰਦੇ ਸਨ (ਉਹ ਹੁਣ ਕਿਥੇ ਹਨ ? ਭਾਵ ਸ਼ਾਂਤ ਹੋ ਗਏ ਹਨ, ਜੀਵ ਨੂੰ ਜੀਵਨ-ਮੁਕਤੀ ਮਿਲ ਗਈ ਹੈ)।
**ਨਿਰਤੇ ਕਰਤੇ**- ਨੱਚਦੇ ਸਨ। **ਕਥਾ ਬਾਰਤਾ**- ਚਰਚਾ।
[ਵੇਖੋ ੧੨੪੨]

**ਸੁਰਤਿਆ** : ਹੋਸ਼ ਵਾਲਿਆਂ ਦੇ ਅੰਦਰ। ੧੨੫੭
**ਸਲੋਕ ਮਃ ੨ ॥.....**
**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥...੧॥**
ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬
ਵੇਖੋ **'ਉਪਜੈ'** I-੪੧੮
[ਵੇਖੋ ੧੨੩੭]

**ਸੁਰਤੀ** : ਲਿਵ ਜੋੜਨ ਵਿਚ। ੧੨੫੮
**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥**
ਜਪੁ, ਮਹਲਾ ੧, ੩੩, ਸਫ਼ਾ ੭
**ਅਰਥ** : ਲਿਵ ਜੋੜਨ ਵਿਚ (ਸਾਡਾ) ਜ਼ੋਰ ਨਹੀਂ ਹੈ, ਗਿਆਨ (ਪ੍ਰਾਪਤੀ) ਅਤੇ ਵਿਚਾਰ (ਕਰਨ) ਵਿਚ ਸਾਡਾ ਜ਼ੋਰ ਨਹੀਂ (ਚਲਦਾ) ਹੈ। ਸੰਸਾਰ ਤੋਂ ਮੁਕਤੀ ਦੀ ਵਿਧੀ ਵਿਚ (ਵੀ ਸਾਡਾ) ਵਸ ਨਹੀਂ ਹੈ।
[ਵੇਖੋ ੧੨੪੨]

**ਸੁਰਤੀ** : ਸ੍ਰੁਤੀਆਂ। ੧੨੫੯
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥**
ਜਪੁ, ਮਹਲਾ ੧, ੩੫, ਸਫ਼ਾ ੭
**ਅਰਥ** : ਕਿਤਨੇ ਹੀ (ਪ੍ਰਕਾਰ ਦੀਆਂ) ਸ੍ਰੁਤੀਆਂ (ਭਾਵ ਸ੍ਰੁਤੀ-ਗ੍ਰੰਥ) ਹਨ ਅਤੇ (ਕਈ ਉਨ੍ਹਾਂ ਦੇ) ਸੇਵਕ (ਭਾਵ ਮੰਨਣ ਵਾਲੇ) ਹਨ, ਨਾਨਕ (ਆਖਦਾ ਹੈ ਕਿ ਇਨ੍ਹਾਂ ਦਾ) ਕੋਈ ਅੰਤ ਨਹੀਂ ਹੈ।
[ਵੇਖੋ ੧੨੪੨]

**ਸੁਰਤੀ** : ਧਿਆਨ-ਸਾਧਕ। ੧੨੬੦
**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ ਕੀਮਤਿ ਪਾਈ ॥...੨ ॥**
ਆਸਾ, ਮਹਲਾ ੧, ੧, ਸਫ਼ਾ ੩੪੯
ਵੇਖੋ **'ਸੁਰਤਿ'** V-੧੨੪੫
[ਵੇਖੋ ੧੨੩੭]

**ਸੁਰਤੀ** : ਸ੍ਰੁਤੀ ਵਿਚ (ਭਾਵ ਸ਼ਬਦ ਵਿਚ)। ੧੨੬੧
**ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥**
**ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥...੨॥**
ਸਿਰੀ., ਮਹਲਾ ੧, ੨੦, ਸਫ਼ਾ ੨੧
ਵੇਖੋ **'ਸੰਜੋਗੁ'** III-੧੩੬੮
[ਵੇਖੋ ੧੨੪੨]

**ਸੁਰਤੀ** : ਜਿਸ ਦਾ ਧਿਆਨ ਕੀਤਾ ਜਾਵੇ, ਧਜੇਯ, (ਭਾਵ ਪਰਮਾਤਮਾ)। ੧੨੬੨
**ਸੁਰਤੀ ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥..੧ ॥**
ਰਾਮ., ਮਹਲਾ ੫, ੭, ਸਫ਼ਾ ੮੭੮
**ਅਰਥ** : ( ਹੇ ਭਾਈ !) ਇਸ ਜੀਵਨ ਵਿਚ ਪਰਮਾਤਮਾ ਨਾਲ ਧਿਆਨ ਜੋੜਨਾ ਚਾਹੀਦਾ ਹੈ। ਇਸ ਸਰੀਰ ਨੂੰ ਤੁਲਹਾ ਬਣਾ ਲੈ, ਜਿਸ ਦੁਆਰਾ (ਸੰਸਾਰ-ਸਾਗਰ ਤੋਂ) ਪਾਰ ਲੰਘ ਸਕੇਂਗਾ।
**ਸੁਰਤਿ**- ਧਿਆਨ। **ਰਲਾਈਐ**- ਭਾਵ ਜੋੜੀਏ। **ਏਤੁ**- ਇਸ ਜੀਵਨ ਵਿਚ। **ਜੇਤੁ**- ਜਿਸ ਦੁਆਰਾ।
[ਵੇਖੋ ੧੨੪੨]

**ਸੁਰਤੀ** : ਧਿਆਨ ਨਾਲ। ੧੨੬੩

**ਮਹਲਾ ੧ ॥ ਨ ਭੀਜੈ ਰਾਗੀ ਨਾਦੀ ਬੇਦਿ ॥**
**ਨ ਭੀਜੈ ਸੁਰਤੀ ਗਿਆਨੀ ਜੋਗਿ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੨੩੭

**ਅਰਥ** : (ਪਰਮੇਸ਼ਰ) ਰਾਗ ਗਾਉਣ ਨਾਲ, ਨਾਦ ਵਜਾਉਣ ਨਾਲ ਅਤੇ ਵੇਦ ਪੜ੍ਹਨ ਨਾਲ ਖ਼ੁਸ਼ ਨਹੀਂ ਹੁੰਦਾ। (ਉਹ) ਧਿਆਨ ਨਾਲ, ਗਿਆਨ ਨਾਲ ਅਤੇ ਜੋਗ-ਸਾਧਨਾ ਨਾਲ (ਵੀ) ਪ੍ਰਸੰਨ ਨਹੀਂ ਹੁੰਦਾ।

[ਵੇਖੋ ੧੨੪੨]

**ਸੁਰਤੀ** : ਚਿੱਤ-ਇਕਾਗਰਤਾ। ੧੨੬੪

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥ ੩ ॥**

ਪ੍ਰਭਾਤੀ, ਮਹਲਾ ੧, ੮, ਸਫ਼ਾ ੧੩੨੯

**ਅਰਥ** : ਚਿੱਤ-ਇਕਾਗਰਤਾ ਦੇ ਰਾਹ ਤੇ ਤੁਰਦਿਆਂ ਦ੍ਰਿਸ਼ਟੀ (ਮਾਇਆ ਦੇ ਮੋਹ ਵਲੋਂ) ਪਰਤਾ ਕੇ ਪ੍ਰਕਾਸ਼ਮਾਨ ਕਰ ਲਈ ਹੈ। ਹੇ ਪਰਮੇਸ਼ਰ ਨੂੰ ਜਾਣਨ ਵਾਲੇ ! (ਕਦੇ ਆਪਣੇ) ਮਨ ਵਿਚ ਸੋਚ ਕੇ ਵੇਖ ਕਿ ਕੌਣ ਗ੍ਰਿਹਸਤੀ ਹੈ ਅਤੇ ਕੌਣ ਉਦਾਸੀਨ ਹੈ ?

**ਭਾਵ** : ਜੋਗੀ ਲੋਕ ਗ੍ਰਿਹਸਤ ਦਾ ਤਿਆਗ ਕਰ ਕੇ ਸੰਨਿਆਸ ਧਾਰਨ ਕਰਦੇ ਹਨ। ਉਹ ਗ੍ਰਿਹਸਤ ਨੂੰ ਮਾਇਆ ਦਾ ਮੋਹ ਅਤੇ ਤਿਆਗ ਨੂੰ ਮਾਇਆ ਤੋਂ ਮੁਕਤੀ ਮੰਨਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਹੀ ਇਹ ਸਮਝਦਾ ਹੈ ਕਿ ਗ੍ਰਿਹਸਤੀ ਕੌਣ ਹੈ ਅਤੇ ਸੰਨਿਆਸੀ ਕੌਣ ? ਅਰਥਾਤ ਜੋ ਤਿਆਗੀ ਹੋ ਕੇ ਮਾਇਆ ਦੇ ਮੋਹ ਵਿਚ ਲਿਪਤ ਹੈ, ਉਹ ਗ੍ਰਿਹਸਤ ਦੇ ਚਿੱਕੜ ਦਾ ਸ਼ਿਕਾਰ ਹੈ ਅਤੇ ਜੋ ਵਿਅਕਤੀ ਮਾਇਆ ਦੀ ਕਾਲਖ ਤੋਂ ਅਲੇਪ ਰਹਿੰਦਿਆਂ ਗ੍ਰਿਹਸਤ ਦੇ ਫ਼ਰਜ਼ਾਂ ਦੀ ਪੂਰਤੀ ਕਰਦਾ ਹੈ, ਉਹ ਅਸਲ ਤਿਆਗਵਾਦੀ ਹੈ।

[ਵੇਖੋ ੧੨੪੨]

**ਸੁਰਤੀ** : ਉਚੀ ਸੁਰਤਿ ਕਾਰਨ। ੧੨੬੫

**ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥**
**ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥**

ਸਲੋਕ (ਵਧੀਕ), ਮਹਲਾ ੧, ੩੧, ਸਫ਼ਾ ੧੪੧੨

**ਅਰਥ** : ਕੋਈ ਵੀ ਵਿਅਕਤੀ ਆਯੂ ਭੋਗਦਿਆਂ (ਕਦੇ) ਰਜਿਆ ਨਹੀਂ, ਨਾ ਹੀ ਸਾਰੀਆਂ ਖ਼ਾਹਿਸ਼ਾਂ ਪੂਰੀਆਂ ਕਰ ਕੇ (ਇਥੋਂ) ਗਿਆ ਹੈ। (ਪਰ) ਗਿਆਨਵਾਨ ਵਿਅਕਤੀ ਹਮੇਸ਼ਾ-ਹਮੇਸ਼ਾ ਹੀ ਜਿਊਂਦਾ ਹੈ, ਉਚੀ ਸੁਰਤਿ ਕਾਰਨ ਉਸ ਨੂੰ (ਜਗਤ ਵਿਚ) ਵਡਿਆਈ ਮਿਲਦੀ ਹੈ।

**ਪਹੁਚਿ**- ਪਹੁੰਚ ਕੇ (ਅਰਥਾਤ ਖ਼ਾਹਿਸ਼ਾਂ ਪੂਰੀਆਂ ਕਰ ਕੇ)।

[ਵੇਖੋ ੧੨੪੨]

**ਸੁਰਤੇ** : ਬੌਧਿਕ ਜਾਗ੍ਰਿਤੀ ਵਾਲੇ ਵਿਅਕਤੀ। ੧੨੬੬

**ਮਹਲਾ ੧ ॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੭, ਸਫ਼ਾ ੧੨੪੦

ਵੇਖੋ **'ਸੁਚੀਆ'** V-੬੪੬

[ਵੇਖੋ ੧੨੩੭]

**ਸੁਰਦੇਵ** : ਦੇਵਤੇ। ੧੨੬੭

**ਐਸਾ ਦੇਖਿ ਬਿਮੋਹਿਤ ਹੋਏ ॥**
**ਸਾਧਿਕ ਸਿਧ ਸੁਰਦੇਵ ਮਨੁਖਾ**
**ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥ ੧ ॥ ਰਹਾਉ ॥**

ਆਸਾ, ਮਹਲਾ ੫, ੧, ਸਫ਼ਾ ੩੭੦

**ਅਰਥ** : (ਮਾਇਆ ਦਾ) ਅਜਿਹਾ (ਅਸਥਿਰ ਸੁਭਾਅ) ਵੇਖ ਕੇ (ਵੀ ਲੋਕ ਇਸ ਉਤੇ) ਬੁਰੀ ਤਰ੍ਹਾਂ ਮੋਹਿਤ ਹੋਏ ਹਨ। ਗੁਰੂ ਤੋਂ ਬਿਨਾ ਸਾਰੇ ਹੀ ਸਾਧਨਾ ਕਰਨ ਵਾਲੇ, ਸਾਧਨਾ-ਸੰਪੰਨ, ਦੇਵਤੇ ਅਤੇ ਮਨੁੱਖ (ਇਸ) ਠਗਣੀ ਨੇ ਠਗੇ ਹੋਏ ਹਨ।

**ਬਿਮੋਹਿਤ**- ਬੁਰੀ ਤਰ੍ਹਾਂ ਮੋਹਿਤ ਹਨ। **ਧ੍ਰੋਹਨਿ**- ਠਗਣੀ। **ਧ੍ਰੋਹੇ**- ਠਗੇ ਹਨ।

**ਨੋਟ** : 'ਸੁਰਦੇਵ' ਸ਼ਬਦ ਸੰਸਕ੍ਰਿਤ 'ਸੁਰ' ਅਤੇ 'ਦੇਵ' ਤੋਂ ਬਣਿਆ ਹੈ। ਦੋਹਾਂ ਸ਼ਬਦਾਂ ਦਾ ਅਰਥ 'ਦੇਵਤਾ' ਹੈ। ਦੋਹਾਂ ਦੀ ਸੰਧੀ ਤੋਂ ਬਣੇ ਸ਼ਬਦ 'ਸੁਰਦੇਵ' ਦਾ ਅਰਥ ਵੀ 'ਦੇਵਤਾ' ਹੀ ਹੈ।

**ਸੁਰਦੇਵਾ** : ਦੇਵਤੇ। ੧੨੬੮

**ਸਾਧਸੰਗਿ ਧਰਮ ਰਾਇ ਕਰੇ ਸੇਵਾ ॥**
**ਸਾਧ ਕੈ ਸੰਗਿ ਸੋਭਾ ਸੁਰਦੇਵਾ ॥...੫ ॥**

ਗਉੜੀ (ਸੁਖ.), ਮਹਲਾ ੫, ੭, ਸਫ਼ਾ ੨੭੧

**ਅਰਥ** : ਸਾਧ ਦੇ ਸੰਗ ਵਿਚ ਰਹਿਣ ਨਾਲ ਧਰਮਰਾਜ (ਵੀ) ਸੇਵਾ ਕਰਦਾ ਹੈ। ਸਾਧ ਦੇ ਸੰਗ ਵਿਚ ਰਿਹਾਂ ਦੇਵਤੇ ਵੀ ਵਡਿਆਈਆਂ ਕਰਦੇ ਹਨ।

[ਵੇਖੋ ੧੨੬੭]

**ਸੁਰਪਤਿ** : ਦੇਵਤਿਆਂ ਦਾ ਰਾਜਾ, ਇੰਦ੍ਰ। ੧੨੬੯

**ਹਨੂਮਾਨ ਸਰਿ ਗਰੁੜ ਸਮਾਨਾਂ ॥**
**ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥**

ਧਨਾ., ਕਬੀਰ, ੧, ਸਫ਼ਾ ੬੯੧

ਵੇਖੋ **'ਸਰਿ'** IV-੯੫੦

[ਸੰਸ. ਸੁਰਪਤਿ: (ਸੁਰਪਤਿ:) : ਦੇਵਤਿਆਂ ਦਾ ਸਵਾਮੀ, ਇੰਦ੍ਰ।
ਪ੍ਰਾ. ਸੁਰਪਤਿ (ਸੁਰਪਤਿ) : ਦੇਵਰਾਜ, ਇੰਦ੍ਰ।]

**ਸੁਰਪਤਿ** : ਦੇਵ-ਰਾਜ ਇੰਦ੍ਰ (ਵਰਗੇ)। ੧੨੭੦

**ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥**
**ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥ ੧ ॥**

ਮਲਾਰ, ਮਹਲਾ ੫, ੪, ਸਫ਼ਾ ੧੨੬੭

**ਅਰਥ** : (ਪਰਮੇਸ਼ਰ) ਰਾਜੇ ਤੋਂ ਕੀੜਾ ਅਤੇ ਕੀੜੇ ਤੋਂ ਦੇਵ-ਰਾਜ ਇੰਦ੍ਰ (ਵਰਗਾ ਕਰਨ ਦੇ ਸਮਰਥ ਹੈ, ਪਰ ਜੀਵ) ਬੁਰੇ ਕਰਮ ਕਰ ਕੇ ਪੇਟ ਨੂੰ ਭਰਦੇ ਹਨ। (ਜੋ ਵਿਅਕਤੀ) ਦਇਆ-ਸਾਗਰ (ਪ੍ਰਭੂ) ਨੂੰ ਛਡ ਕੇ ਹੋਰ (ਦੇਵੀ-ਦੇਵਤਿਆਂ) ਨੂੰ ਪੂਜਦੇ ਹਨ, (ਉਹ) ਚੋਰ (ਆਪ) ਆਪਣਾ ਘਾਤ ਕਰਨ ਵਾਲੇ ਹਨ।

**ਰਾਜ**- ਰਾਜਾ। **ਕੀਟ**- ਕੀੜਾ। **ਦੋਖ**- ਦੋਸ਼, ਬੁਰੇ ਕਰਮ। **ਆਤਮ ਘਾਤੀ**- ਆਪਾ ਨਸ਼ਟ ਕਰਨ ਵਾਲੇ। **ਜਠਰ**- ਪੇਟ। **ਹਰਤੇ**- ਚੋਰ।
[ਵੇਖੋ ੧੨੬੯]

**ਸੁਰਮਾ** : ਕਾਜਲ, ਕਜਲਾ। ੧੨੭੧

**ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥**
**ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥ ੩ ॥**

ਆਸਾ, ਮਹਲਾ ੧, ੩੫, ਸਫ਼ਾ ੩੫੯

ਵੇਖੋ **'ਸ੍ਰੀਰੰਗੁ'** V-੯੮੩

[ਫ਼ਾ. ਸੁਰਮਾ : ਇਕ ਪੱਥਰ ਜਿਸ ਨੂੰ ਪੀਹ ਕੇ ਅੱਖਾਂ ਵਿਚ ਲਾਇਆ ਜਾਂਦਾ ਹੈ, ਕਾਜਲ, ਅੰਜਨ।]

**ਸੁਰਮਾਨੰਦ** : ਰਾਗਮਾਲਾ ਦਾ ਇਕ ਰਾਗ। ੧੨੭੨

**ਸੁਰਮਾਨੰਦ ਭਾਸਕਰ ਆਏ ॥ ਚੰਦ੍ਰਬਿੰਬ ਮੰਗਲਨ ਸੁਹਾਏ ॥**

ਰਾਗਮਾਲਾ, ਸਫ਼ਾ ੧੪੩੦

**ਅਰਥ** : (ਹਿੰਡੋਲ ਦੀਆਂ ਪੰਜ ਰਾਗਨੀਆਂ ਤੋਂ ਬਾਅਦ) ਸੁਰਮਾਨੰਦ ਅਤੇ ਭਾਸਕਰ ਰਾਗ ਆਏ (ਭਾਵ ਗਾਏ ਗਏ)। ਚੰਦ੍ਰਬਿੰਬ ਅਤੇ ਮੰਗਲਨ (ਵੀ) ਸ਼ੋਭਨੀਕ ਲਗੇ।

**ਨੋਟ** : 'ਸੁਰਮਾਨੰਦ' ਇਕ ਅਜਿਹਾ ਅਪ੍ਰਚਲਿਤ ਰਾਗ ਹੈ, ਜਿਸ ਦਾ ਨਾਮ ਅਤੇ ਸਰੂਪ ਭਾਰਤੀ ਰਾਗ-ਸ਼ਾਸਤ੍ਰ ਨੇ ਸੰਭਾਲ ਕੇ ਨਹੀਂ ਰਖਿਆ। ਇਹ ਨਾਮ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਰਾਗਮਾਲਾ' ਵਿਚ ਹੀ ਵੇਖਣ ਨੂੰ ਮਿਲਦਾ ਹੈ। ਕਿਸੇ ਸਿਖ ਰਾਗੀ ਨੇ ਵੀ ਕਦੇ ਇਸ ਰਾਗ ਦਾ ਗਾਇਨ ਨਹੀਂ ਕੀਤਾ। ਇਹ ਵੀ ਸੰਭਵ ਹੋ ਸਕਦਾ ਹੈ ਕਿ ਇਸ ਰਾਗ ਦਾ ਸ਼ਾਸਤ੍ਰੀ ਨਾਮ ਕੁਝ ਹੋਰ ਹੋਵੇ। ਪਰ ਹੁਣ ਇਸ ਰਾਗ ਸੰਬੰਧੀ ਕੁਝ ਜਾਣਕਾਰੀ ਪ੍ਰਾਪਤ ਕਰਨਾ ਅਸੰਭਵ ਹੈ।

**ਸੁਰਰਿਦ** : ਸੁਹਿਰਦ, ਸ਼ੁਭ-ਚਿੰਤਕ। ੧੨੭੩

**ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ ਤੀਨਿ ਤਾਪ ਜਲੰਤ ॥**
**ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥ ੪ ॥**

ਗੂਜਰੀ, ਮਹਲਾ ੫, ੩੦, ਸਫ਼ਾ ੫੦੨

**ਅਰਥ** : (ਹੇ ਭਾਈ ! ਸਾਡੇ) ਮਿੱਤਰ, ਪੁੱਤਰ, ਇਸਤ੍ਰੀ, ਸ਼ੁਭ-ਚਿੰਤਕ (ਸਾਰੇ ਮਾਇਆ ਦੇ) ਤਿੰਨ ਤਾਪਾਂ (ਆਧਿ, ਵਿਆਧਿ ਅਤੇ ਉਪਾਧਿ) ਵਿਚ ਸੜਦੇ ਹਨ। (ਜੇ ਕੋਈ) ਪਰਮੇਸ਼ਰ ਦੇ ਸੰਤਾਂ-ਸੇਵਕਾਂ ਨੂੰ ਮਿਲ ਪਏ, (ਤਾਂ) ਸਰਬ ਵਿਆਪਕ ਪ੍ਰਭੂ ਦਾ ਨਾਮ ਜਪ ਕੇ (ਸਾਰੇ) ਦੁਖ ਮਿਟਾ ਲੈਂਦਾ ਹੈ।
[ਸੰਸ. ਸੁਹ੍ਰਦ: (ਸੁਹਰਿਦ:) : ਮਿੱਤਰ।
ਪ੍ਰਾ. ਸੁਹ੍ਰਦਯ (ਸੁਹਰਿਦਯ) : ਸੁੰਦਰ ਹਿਰਦੇ ਵਾਲਾ ; ਪਿਆਰਾ, ਸਨੇਹੀ।]

**ਸੁਰਾ** : ਦੇਵਤਿਆਂ। ੧੨੭੪

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥**

ਜਪੁ, ਮਹਲਾ ੧, ੩੬, ਸਫ਼ਾ ੩੮

ਵੇਖੋ **'ਸੁਧਿ'** V-੯੦੫

[ਵੇਖੋ ੧੨੦੪]

**ਸੁਰਾ** : ਸੰਗੀਤ ਦੀਆਂ ਸੁਰਾਂ। ੧੨੭੫

**ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥...੨॥**

ਰਾਮ., ਮਹਲਾ ੫, ੮, ਸਫ਼ਾ ੮੮੫

ਵੇਖੋ **'ਸਾਤ (ਸੁਰਾ)'** IV-੧੫੮੪

**ਸੱਤ ਸੁਰ** : ਭਾਰਤੀ ਸੰਗੀਤਕਾਰਾਂ ਦਾ ਵਿਸ਼ਵਾਸ ਹੈ ਕਿ ਕਿਸੇ ਵੀ ਨਾਦ ਵਿਚੋਂ ਅਣਗਿਣਤ ਸ਼੍ਰੁਤੀਆਂ ਉਤਪੰਨ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਬਹੁਤ ਗੰਭੀਰ ਸੰਗੀਤਕਾਰ ੨੨ ਸ਼੍ਰੁਤੀਆਂ ਸੁਣ ਕੇ ਵਖ-ਵਖ ਪਛਾਣ ਸਕਦੇ ਹਨ ਅਤੇ ਸ੍ਰੇਸ਼ਠ ਸੰਗੀਤ-ਵਿਦ ਗਾਇਨ ਜਾਂ ਵਾਦਨ ਸਮੇਂ ਇਨ੍ਹਾਂ ਦੀ ਵਰਤੋਂ ਵੀ ਕਰ ਸਕਦੇ ਹਨ। ਸਾਧਾਰਨ ਵਿਅਕਤੀ ਵਾਸਤੇ ੨੨ ਸ਼੍ਰੁਤੀਆਂ ਨੂੰ ਵਖ-ਵਖ ਪਛਾਣਨਾ ਮੁਸ਼ਕਿਲ ਹੈ। ਆਮ ਵਿਅਕਤੀ ਇਨ੍ਹਾਂ ਵਿਚੋਂ ਮੋਟੇ ਤੌਰ ਤੇ ਜਿਨ੍ਹਾਂ ਸੱਤ ਆਵਾਜ਼ਾਂ ਨੂੰ ਵਖ-ਵਖ ਸੁਣ ਸਕਦਾ ਹੈ, ਉਨ੍ਹਾਂ ਨੂੰ ਸੰਗੀਤ ਦੀਆਂ ਸੱਤ ਸੁਰਾਂ ਕਿਹਾ ਜਾਂਦਾ ਹੈ। ਇਹ ਵਖ-ਵਖ ਸ਼੍ਰੁਤੀਆਂ ਉਤੇ ਸਥਾਪਤ ਕੀਤੀਆਂ ਗਈਆਂ ਹਨ। ਸੱਤ ਸੁਰਾਂ ਦਾ ਵੇਰਵਾ, ਪੂਰਾ ਨਾਮ, ਸ਼੍ਰੁਤੀ ਸਥਾਪਨਾ ਅਤੇ ਸੰਬੰਧਿਤ ਸੁਰ ਦੀਆਂ ਕੁਲ ਸ਼੍ਰੁਤੀਆਂ ਦਾ ਵੇਰਵਾ ਇਸ ਪ੍ਰਕਾਰ ਹੈ-

| ਸੁਰ ਦਾ ਨਾਮ | ਪੂਰਾ ਨਾਮ | ਸਥਾਪਨਾ | ਕੁਲ ਸ਼੍ਰੁਤੀਆਂ |
|---|---|---|---|
| ੧. ਸਾ | ਸ਼ੜਜ | ਪਹਿਲੀ ਸ਼੍ਰੁਤੀ | ੪ |
| ੨. ਰੇ | ਰਿਸ਼ਭ | ਪੰਜਵੀਂ ਸ਼੍ਰੁਤੀ | ੩ |
| ੩. ਗ | ਗੰਧਾਰ | ਅਠਵੀਂ ਸ਼੍ਰੁਤੀ | ੨ |
| ੪. ਮ | ਮਧਿਅਮ | ਦਸਵੀਂ ਸ਼੍ਰੁਤੀ | ੪ |
| ੫. ਪਾ | ਪੰਚਮ | ਚੌਦਵੀਂ ਸ਼੍ਰੁਤੀ | ੪ |
| ੬. ਧ | ਧੈਵਤ | ਅਠਾਰਵੀਂ ਸ਼੍ਰੁਤੀ | ੩ |
| ੭. ਨੀ | ਨਿਸ਼ਾਦ | ਇਕੀਵੀਂ ਸ਼੍ਰੁਤੀ | ੨ |

ਸੱਤ ਸੁਰਾਂ ਤੋਂ ਇਲਾਵਾ ਪੰਜ ਵਿਕ੍ਰਿਤ ਸੁਰਾਂ ਵੀ ਹਨ, ਜੋ ਰੇ, ਗ, ਮ, ਧ, ਨੀ ਸੁਰਾਂ ਦਾ ਦੂਜਾ ਰੂਪ ਹਨ। ਇਨ੍ਹਾਂ ਵਿਚੋਂ ਰੇ, ਗ, ਧ, ਨੀ ਕੋਮਲ ਵਿਕ੍ਰਿਤ ਹਨ, ਕਿਉਂਕਿ ਇਨ੍ਹਾਂ ਦੀ ਆਵਾਜ਼ ਆਪਣੇ ਸ਼ੁਧ ਸਰੂਪ ਤੋਂ ਨੀਵੀਂ ਹੈ। ਪੰਜਵੀਂ 'ਮ' ਸੁਰ ਨੂੰ ਤੀਬਰ ਵਿਕ੍ਰਿਤ ਕਿਹਾ ਜਾਂਦਾ ਹੈ,

ਕਿਉਂਕਿ ਇਸ ਦੀ ਆਵਾਜ਼ ਆਪਣੇ ਸ਼ੁਧ ਰੂਪ ਤੋਂ ਉਚੀ ਹੈ। ਸੰਗੀਤਕ ਲਿਪੀ ਵਿਚ ਸ਼ੁਧ ਅਤੇ ਵਿਕ੍ਰਿਤ ਸੁਰਾਂ ਵਖ-ਵਖ ਦਰਸਾਉਣ ਵਾਸਤੇ ਵਿਕ੍ਰਿਤ ਸੁਰਾਂ ਨਾਲ ਵਿਸ਼ੇਸ਼ ਚਿੰਨ੍ਹ ਲਗਾਏ ਜਾਂਦੇ ਹਨ, ਜਦੋਂ ਕਿ ਸ਼ੁਧ ਸੁਰਾਂ ਚਿੰਨ੍ਹ ਤੋਂ ਮੁਕਤ ਰਖੀਆਂ ਜਾਂਦੀਆਂ ਹਨ।
[ਵੇਖੋ ੧੨੦੫]

**ਸੁਰਾ** : ਸ਼ਰਾਬ। ੧੨੭੬

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥**
ਮਲਾਰ, ਰਵਿਦਾਸ, ੧, ਸਫ਼ਾ ੧੨੯੩
ਵੇਖੋ 'ਆਨੰ' III-੪੬੪
[ਸੰਸ. सुरा (ਸੁਰਾ) सु+क्रन्+टाप् : ਸ਼ਰਾਬ, ਮਦਿਰਾ ; ਜਲ।
ਪ੍ਰਾ. सुरा (ਸੁਰ) : ਸ਼ਰਾਬ।]

**ਸੁਰਾਪਾਨਿ** : ਸ਼ਰਾਬਖੋਰੀ। ੧੨੭੭

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥**
ਸਲੋਕ, ਕਬੀਰ, ੨੩੩, ਸਫ਼ਾ ੧੩੭੭
**ਅਰਥ** : ਕਬੀਰ ਆਖਦਾ ਹੈ ਕਿ ਜੋ ਵਿਅਕਤੀ ਸ਼ਰਾਬਨੋਸ਼ੀ ਕਰਦੇ ਹਨ, ਅਤੇ ਭੰਗ, ਮੱਛੀ ਆਦਿ ਖਾਂਦੇ ਹਨ (ਭਾਵ ਖਾਣ ਵਿਚ ਲਗੇ ਰਹਿੰਦੇ ਹਨ)। ਉਹ ਨਿਯਮ (ਨਾਲ) ਤੀਰਥ, ਵਰਤ (ਆਦਿ) ਕਰਦੇ ਹੋਏ (ਵੀ) ਅਧੋਗਤੀ ਵਲ ਜਾਂਦੇ ਹਨ।
**ਭਾਂਗ**- ਭੰਗ। **ਨੇਮ**- ਨਿਯਮ (ਨਾਲ)। **ਰਸਾਤਲਿ**- ਪਾਤਾਲ ਵਿਚ (ਭਾਵ ਅਧੋਗਤੀ ਵਲ)।
[ਸੰਸ. सुरापाणम् (ਸੁਰਾਪਾਣਮ੍) : ਸ਼ਰਾਬਨੋਸ਼ੀ।]

**ਸੁਰਿ** : ਦੇਵਤੇ। ੧੨੭੮

**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ ੩ ॥**
ਸਿਰੀ. (ਅਸ.), ਮਹਲਾ ੩, ੨੨, ਸਫ਼ਾ ੬੭
**ਅਰਥ** : ਬ੍ਰਹਮ ਦੇ ਜਾਣਨ ਵਾਲੇ (ਕਬੀਰ, ਨਾਮਦੇਵ ਆਦਿ) ਸ਼ਬਦ ਨੂੰ ਪਛਾਣਦੇ ਹਨ, (ਇੰਵ ਉਨ੍ਹਾਂ) ਅਹੰਕਾਰ (ਜਨਿਤ) ਵਖਰੀ ਪਛਾਣ ਖ਼ਤਮ ਕਰ ਦਿੱਤੀ। (ਹੁਣ) ਦੇਵਤੇ ਅਤੇ ਮਨੁੱਖ ਉਨ੍ਹਾਂ ਦੀ ਬਾਣੀ ਗਾਂਦੇ ਹਨ, ਕੋਈ ਵਿਅਕਤੀ (ਉਨ੍ਹਾਂ ਦਾ ਜਸ) ਮਿਟਾ ਨਹੀਂ ਸਕਦਾ।
[ਵੇਖੋ ੧੨੦੪]

**ਸੁਰਿ** : ਦੇਵਤਿਆਂ ਨੂੰ। ੧੨੭੯

**ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ ॥**
ਸਵ., ਮਹਲੇ ੨ ਕੇ, ਕਲੁ ੮, ਸਫ਼ਾ ੧੩੯੨
**ਅਰਥ** : ਕਲ੍ਯ (ਕਵੀ ਕਹਿੰਦਾ ਹੈ ਕਿ ਗੁਰੂ ਅੰਗਦ ਦੇਵ) ਨਾਮ ਕਾਰਨ (ਪ੍ਰਭੂ ਦੇ) ਪ੍ਰੇਮ ਵਿਚ ਅਨੁਰਕਤ ਹੈ, (ਇਹ) ਨਾਮ (ਸਿਮਰਨ) ਮਨੁੱਖਾਂ ਅਤੇ ਦੇਵਤਿਆਂ ਨੂੰ ਸੁਗੰਧਿਤ ਕਰ ਰਿਹਾ ਹੈ।
**ਰੰਗਿ**- ਪ੍ਰੇਮ ਵਿਚ। **ਰਤੌ**- ਅਨੁਰਕਤ ਹੈ। **ਸੁਰਿ**- ਦੇਵਤਿਆਂ ਨੂੰ। **ਨਰਹ**- ਮਨੁੱਖਾਂ ਨੂੰ। **ਬੋਹੈ**- ਸੁਗੰਧਿਤ ਕਰ ਰਿਹਾ ਹੈ।
[ਵੇਖੋ ੧੨੦੪]

**ਸੁਰਿ** : ਆਵਾਜ਼ ਨਾਲ। ੧੨੮੦

**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**
ਰਾਗਮਾਲਾ, ਸਫ਼ਾ ੧੪੩੦
**ਅਰਥ** : ਫਿਰ ਉਚੀ ਆਵਾਜ਼ ਨਾਲ ਸੂਹੀ (ਗਾਇਨ) ਕੀਤੀ। ਇਹ ਪੰਜੇ ਰਾਗਨੀਆਂ (ਸੋਰਠਿ, ਗੋਂਡ, ਮਲਾਰੀ, ਆਸਾ, ਸੂਹੀ) ਮੇਘ ਰਾਗ ਨਾਲ (ਭਾਵ ਮੇਘ ਦੀਆਂ ਰਾਗਣੀਆਂ ਵਜੋਂ) ਪਛਾਣੀਆਂ ਜਾਂਦੀਆਂ ਹਨ।
[ਵੇਖੋ ੧੨੦੫]

**ਸੁਰਿ (ਜਨਹੁ)** : ਹੇ ਭਲੇ ਲੋਕੋ ! ੧੨੮੧

**ਸਲੋਕੁ ॥ ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥**
**ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥ ੧ ॥**
ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੧
**ਅਰਥ** : ਹੇ ਭਲੇ ਲੋਕੋ ! (ਅਕਲ ਦੀ) ਚਤੁਰਾਈ ਤਿਆਗ ਦਿਓ ਅਤੇ ਹਰੀ ਰਾਜੇ ਦਾ ਸਿਮਰਨ ਕਰੋ। ਮਨ ਵਿਚ ਇਕੋ ਪਰਮੇਸ਼ਰ ਦੀ ਆਸ ਰਖੋ। ਨਾਨਕ (ਆਖਦਾ ਹੈ ਕਿ ਸਿਮਰਨ ਕਰਨ ਨਾਲ) ਦੁਖ, ਭਰਮ ਅਤੇ ਡਰ ਚਲੇ ਜਾਂਦੇ ਹਨ।
[ਵੇਖੋ ੧੨੩੦]

**ਸੁਰਿਜਨ** : ਦਿਵਯ-ਪੁਰਖ। ੧੨੮੨

**ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥ ੧ ॥**
ਆਸਾ, ਮਹਲਾ ੫, ੫੨, ਸਫ਼ਾ ੩੮੪
**ਅਰਥ** : (ਹੇ ਸਤਿਸੰਗੀ ਭੈਣ !) ਤੇਰੇ ਸਰੀਰ ਉਤੇ (ਪ੍ਰਭੂ-ਪ੍ਰੀਤ ਦਾ) ਲਾਲ ਵਸਤ੍ਰ (ਬਹੁਤ) ਫੱਬਿਆ ਹੈ। (ਤੂੰ) ਦਿਵਯ-ਪੁਰਖ (ਪ੍ਰਭੂ) ਨੂੰ ਚੰਗੀ ਲਗੀ ਹੈਂ, ਤਾਂ ਹੀ (ਤੂੰ ਮੇਰਾ) ਮਨ ਮੋਹ ਲਿਆ ਹੈ।
[ਵੇਖੋ ੧੨੩੦]

**ਸੁਰਿਜਨ** : ਭਲੇ ਲੋਕ, ਨੇਕ ਸੰਗੀ। ੧੨੮੩

**ਮਾਤ ਪਿਤਾ ਸੁਤ ਮੀਤ ਸੁਰਿ ਜਨ ਇਸਟ ਬੰਧਪ ਜਾਣਿਆ ॥**
**ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥੧॥**
ਆਸਾ (ਛੰਤ), ਮਹਲਾ ੫, ੯, ਸਫ਼ਾ ੪੫੮
ਵੇਖੋ 'ਇਸਟ' III-੮੧੭
[ਵੇਖੋ ੧੨੩੦]

**ਸੁਰਿਜਨੁ** : ਨੇਕ ਵਿਅਕਤੀ। ੧੨੮੪

**ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥**
**ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥ ੧ ॥**

ਸਾਰਗ, ਮਹਲਾ ੫, ੩, ਸਫ਼ਾ ੧੨੦੩

ਵੇਖੋ '**ਉਪਹਾਸ**' I-੩੯੯

[ਵੇਖੋ ੧੨੩੦]

**ਸੁਰਿਜਨੁ** : ਸ੍ਰੇਸ਼ਠ ਪੁਰਖ, ਪਰਮੇਸ਼ਰ। ੧੨੮੫

**ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥**
**ਨਾਨਕ ਤਿਨ ਮਿਲਿਆ ਸੁਰਿ ਜਨੁ ਸੁਖਦਾਤਾ ਸੇ ਵਡਭਾਗੀ ਮਾਏ ॥੩॥**

ਗਉੜੀ (ਛੰਤ), ਮਹਲਾ ੫, ੧੧, ਸਫ਼ਾ ੨੪੯

ਵੇਖੋ '**ਸੰਮ੍ਰਿਥ**' III-੧੫੮੭

[ਵੇਖੋ ੧੨੩੦]

**ਸੁਰਿਤਰੁ** : ਸਵਰਗ ਦੇ ਰੁਖ। ੧੨੮੬

**ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥**
**ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ ॥ ੧ ॥**

ਮਾਰੂ, ਰਵਿਦਾਸ, ੨, ਸਫ਼ਾ ੧੧੦੬

**ਅਰਥ** : ਸੁਖਸਾਗਰ ਪ੍ਰਭੂ ਜਿਸ ਦੇ ਵਸ ਵਿਚ ਸਵਰਗ ਦੇ (ਕਲਪਾਦਿ ਪੰਜ) ਰੁਖ, ਇਛਿਤ ਫਲ ਦੇਣ ਵਾਲੀ ਮਣੀ ਅਤੇ ਕਾਮਧੇਨ ਗਊ ਹਨ। ਚਾਰ ਪਦਾਰਥ (ਧਰਮ, ਅਰਥ, ਕਾਮ ਅਤੇ ਮੋਖ), ਅਠ ਵਡੀਆਂ ਸਿੱਧੀਆਂ ਅਤੇ ਨੌਂ ਨਿਧੀਆਂ ਉਸੇ ਦੇ ਹਥਾਂ ਦੀਆਂ ਤਲੀਆਂ ਉਤੇ ਹਨ।

**ਚਿੰਤਾਮਨਿ**- ਪੁਰਾਣਾਂ ਅਨੁਸਾਰ ਇਕ ਮਣੀ, ਜੋ ਮਨ ਚਿਤਵੇ ਪਦਾਰਥ ਦੇਂਦੀ ਹੈ। **ਕਰ ਤਲ**- ਹੱਥਾਂ ਦੀਆਂ ਤਲੀਆਂ।

**ਨੋਟ** : ਭਗਤ ਰਵਿਦਾਸ ਜੀ ਦੀਆਂ ਉਪਰੋਕਤ ਤੁਕਾਂ ਥੋੜ੍ਹੇ ਜਿਹੇ ਪਾਠ ਭੇਦ ਨਾਲ ਰਾਗ ਸੋਰਠਿ ਵਿਚ ਵੀ ਆਈਆਂ ਹਨ। ਉਥੇ ਇਨ੍ਹਾਂ ਦਾ ਪਾਠ ਇਸ ਪ੍ਰਕਾਰ ਹੈ-

**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥ ੧ ॥**

ਸੋਰਠਿ, ਰਵਿਦਾਸ, ੪, ਸਫ਼ਾ ੬੫੮

[ਵੇਖੋ ੧੨੩੫]

**ਸੁਰਿਦ** : ਸੁਹਿਰਦ। ੧੨੮੭

**ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥**
**ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥ ੧ ॥**

ਸਿਰੀ., ਮਹਲਾ ੫, ੯੧, ਸਫ਼ਾ ੫੦

**ਅਰਥ** : (ਹੇ ਮਨ ! ਤੂੰ) ਭਰਾ ਅਤੇ ਸੁਹਿਰਦ ਮਿੱਤਰ ਬਣਾਏ ਹਨ, ਮਾਇਆ ਦੇ (ਕਈ) ਝਗੜੇ ਖੜੇ ਕੀਤੇ ਹਨ। ਪਰ ਹੈਰਾਨੀਜਨਕ ਗੱਲ (ਇਹ ਹੈ ਕਿ) ਨਾਮ ਤੋਂ ਬਿਨਾ (ਹੋਰ ਕਿਸੇ ਚੀਜ਼ ਨੂੰ) ਨਸ਼ਟ ਹੋਣ ਲਗਿਆਂ ਸਮਾਂ ਨਹੀਂ ਲਗਦਾ।

**ਬਿਖਿਆ**- ਮਾਇਆ। **ਬਾਦੁ**- ਝਗੜਾ। **ਜਾਂਦੇ**- ਨਸ਼ਟ ਹੁੰਦਿਆਂ। **ਬਿਲਮ**- ਦੇਰ। **ਬਿਸਮਾਦੁ**- ਹੈਰਾਨੀਜਨਕ ਗੱਲ।

[ਵੇਖੋ ੧੨੭੩]

**ਸੁਰਿਦਾ** : ਸੁਹਿਰਦ। ੧੨੮੮

**ਜਾ ਕੀ ਰਾਮ ਨਾਮ ਲਿਵ ਲਾਗੀ ॥**
**ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ਰਹਾਉ॥**

ਸਾਰਗ, ਮਹਲਾ ੫, ੬੭, ਸਫ਼ਾ ੧੨੧੭

ਵੇਖੋ '**ਸਜਨੁ**' III-੨੧੪੩

[ਵੇਖੋ ੧੨੭੩]

**ਸੁਰੇ** : ਦੇਵਤਿਆਂ ਨੇ। ੧੨੮੯

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥...੧॥**

ਸਵ., ਮਹਲੇ ੪ ਕੇ, ਬਲ੍ਯ ੧, ਸਫ਼ਾ ੧੪੦੫

ਵੇਖੋ '**ਸੰਭਉ**' III-੧੫੪੪

[ਵੇਖੋ ੧੨੦੪]

**ਸੁਲਹੀ** : ਮੁਗ਼ਲ ਸਰਕਾਰ ਦਾ ਇਕ ਅਧਿਕਾਰੀ, ਸੁਲਹੀ ਖਾਂ। ੧੨੯੦

**ਸੁਲਹੀ ਤੇ ਨਾਰਾਇਣ ਰਾਖੁ ॥**
**ਸੁਲਹੀ ਕਾ ਹਾਥੁ ਕਹੀ ਨ ਪਹੁਚੈ**
**ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੧੦੪, ਸਫ਼ਾ ੮੨੫

**ਅਰਥ** : (ਹੇ ਭਾਈ !) ਪਰਮੇਸ਼ਰ ਨੇ ਸੁਲਹੀ ਖਾਂ ਤੋਂ (ਮੇਰੀ) ਰਖਿਆ ਕੀਤੀ ਹੈ। ਸੁਲਹੀ ਦਾ ਹੱਥ ਸਾਡੇ ਤਕ ਨਹੀਂ ਪਹੁੰਚ ਸਕਿਆ। (ਪਰਮੇਸ਼ਰ ਦਾ ਭਾਣਾ ਵਰਤਿਆ ਕਿ) ਸੁਲਹੀ ਖਾਂ ਅਪਵਿੱਤਰ ਹੋ ਕੇ (ਭਾਵ ਅਗ ਵਿਚ ਸੜ ਕੇ) ਮਰ ਗਿਆ।

**ਸੁਲਹੀ ਖਾਂ** : ਸਿਖ ਰਿਵਾਇਤਾਂ ਅਨੁਸਾਰ ਸੁਲਹੀ ਖਾਂ ਮੁਗ਼ਲ ਦਰਬਾਰ ਦਾ ਇਕ ਸਰਕਾਰੀ ਅਧਿਕਾਰੀ ਸੀ। ਗੁਰੂ ਰਾਮਦਾਸ ਦੁਆਰਾ ਗੁਰਗੱਦੀ ਤੋਂ ਵੰਚਿਤ ਕੀਤੇ ਗਏ ਪ੍ਰਿਥੀ ਚੰਦ ਨੇ ਇਸ ਅਧਿਕਾਰੀ ਕੋਲ ਸ਼ਿਕਾਇਤ ਕੀਤੀ ਕਿ ਉਹ ਗੁਰੂ ਰਾਮਦਾਸ ਦਾ ਵਡਾ ਸਪੁਤਰ ਹੈ, ਇਸ ਕਾਰਨ ਕਾਨੂੰਨੀ ਤੌਰ 'ਤੇ ਪਿਤਾ ਦੀ ਗੱਦੀ ਉਤੇ ਉਸੇ ਦਾ ਅਧਿਕਾਰ ਬਣਦਾ ਹੈ, ਪਰ ਉਸ ਦੇ ਛੋਟੇ ਭਰਾ ਗੁਰੂ ਅਰਜਨ ਦੇਵ ਨੇ ਕੁਝ ਲੋਕਾਂ ਦੀ ਮਦਦ ਨਾਲ ਗੁਰਗੱਦੀ ਉਤੇ ਕਬਜ਼ਾ ਕਰ ਲਿਆ ਹੈ ਅਤੇ ਉਸ ਨੂੰ ਘਰ ਤੋਂ ਬੇਦਖ਼ਲ ਕਰ ਦਿੱਤਾ ਹੈ। ਸੁਲਹੀ ਖਾਂ ਨੇ ਉਸ ਨੂੰ ਹਰ ਸੰਭਵ ਸਹਾਇਤਾ ਦੇਣ ਦਾ ਵਚਨ ਦਿੱਤਾ ਅਤੇ ਹੇਹਰ ਪਿੰਡ ਵਿਚ ਰਹਿ ਕੇ ਆਪਣੀ ਵਖਰੀ ਗੁਰਗੱਦੀ ਚਲਾਉਣ ਦੀ ਪ੍ਰੇਰਨਾ ਵੀ ਦਿੱਤੀ। ਸ੍ਰੀ ਹਰਿਗੋਬਿੰਦ ਸਾਹਿਬ ਦੀ ਸ਼ਾਦੀ ਕਾਰਨ ਇਕ ਹੋਰ

ਸਰਕਾਰੀ ਅਧਿਕਾਰੀ ਚੰਦੂ ਸ਼ਾਹ ਵੀ ਗੁਰੂ ਅਰਜਨ ਦੇਵ ਜੀ ਨਾਲ ਨਾਰਾਜ਼ ਸੀ। ਚੰਦੂ ਸ਼ਾਹ ਨਾਲ ਸਲਾਹ ਕਰ ਕੇ ਪ੍ਰਿਥੀ ਚੰਦ ਨੇ ਸੁਲਹੀ ਖਾਂ ਕੋਲ ਅਰਜ਼ੀ ਦਿੱਤੀ ਕਿ ਗੁਰੂ ਅਰਜਨ ਦੇਵ ਵਿਰੁਧ ਕਾਰਵਾਈ ਕਰ ਕੇ ਪਿਤਾ ਦੀ ਗੱਦੀ ਉਪਰ ਉਸ ਨੂੰ ਬਿਠਾਇਆ ਜਾਵੇ। ਪ੍ਰਿਥੀ ਚੰਦ ਰਿਸ਼ਵਤ ਦੇ ਕੇ ਸੁਲਹੀ ਖਾਂ ਨੂੰ ਆਪਣੇ ਪੱਖ ਵਿਚ ਕਰਨ ਵਿਚ ਕਾਮਯਾਬ ਹੋ ਗਿਆ।

ਸੁਲਹੀ ਖਾਂ ਨੇ ਸ਼ਹਿਨਸ਼ਾਹ ਤੋਂ ਕਿਸੇ ਬਹਾਨੇ ਨਾਲ ਗੁਰੂ ਅਰਜਨ ਦੇਵ ਵਿਰੁਧ ਕਾਰਵਾਈ ਕਰਨ ਦੀ ਆਗਿਆ ਲੈ ਲਈ। ਕੁਝ ਸਿਪਾਹੀਆਂ ਨੂੰ ਨਾਲ ਲੈ ਕੇ ਸੁਲਹੀ ਖਾਂ ਨੇ ਮਾਲਵੇ ਦੇ ਇਲਾਕੇ ਵਿਚ ਪ੍ਰਵੇਸ਼ ਕੀਤਾ। ਦਿੱਲੀ ਦੇ ਸਿਖਾਂ ਨੂੰ ਇਸ ਗਲ ਦੀ ਪਹਿਲਾਂ ਹੀ ਖ਼ਬਰ ਮਿਲ ਚੁਕੀ ਸੀ। ਉਨ੍ਹਾਂ ਇਕ ਪੱਤਰ ਰਾਹੀਂ ਗੁਰੂ ਜੀ ਨੂੰ ਇਸ ਸਾਜ਼ਿਸ਼ ਬਾਰੇ ਸੂਚਿਤ ਕਰ ਦਿੱਤਾ ਸੀ। ਸੁਲਹੀ ਦੇ ਆਉਣ ਦੀ ਖ਼ਬਰ ਸੁਣ ਕੇ ਸਿਖਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਤਿੰਨ ਸੁਝਾਅ ਦਿੱਤੇ-

੧. ਇਕ ਪੱਤਰ ਰਾਹੀਂ ਸੁਲਹੀ ਖਾਂ ਨੂੰ ਠੀਕ ਸਥਿਤੀ ਦੀ ਜਾਣਕਾਰੀ ਦੇ ਦਿੱਤੀ ਜਾਵੇ।
੨. ਦੋ ਵਿਅਕਤੀ ਭੇਜੇ ਜਾਣ ਜੋ ਸੁਲਹੀ ਖਾਂ ਨੂੰ ਗੁਰੂ ਘਰ ਵਿਚ ਗੁਰਗੱਦੀ ਸੰਬੰਧੀ ਚਲੀਆਂ ਆ ਰਹੀਆਂ ਪਰੰਪਰਾਵਾਂ ਬਾਰੇ ਜਾਣਕਾਰੀ ਦੇ ਸਕਣ ਅਤੇ ਸਰਕਾਰੀ ਅਧਿਕਾਰੀ ਨਾਲ ਮੇਲ-ਮਿਲਾਪ ਕਰ ਕੇ ਮਸਲਾ ਨਿਪਟਾ ਲਿਆ ਜਾਵੇ।
੩. ਕੁਝ ਦਿਨਾਂ ਵਾਸਤੇ ਗੁਰੂ ਅਰਜਨ ਦੇਵ ਇਹ ਸਥਾਨ ਤਿਆਗ ਕੇ ਹੋਰ ਜਗਹ ਚਲੇ ਜਾਣ। ਇਸ ਤਰ੍ਹਾਂ ਸੁਲਹੀ ਖਾਂ ਕੁਝ ਦਿਨਾਂ ਬਾਅਦ ਆਪ ਹੀ ਵਾਪਿਸ ਪਰਤ ਜਾਵੇਗਾ।

ਗੁਰੂ ਜੀ ਨੇ ਸਾਰੇ ਸੁਝਾਅ ਰੱਦ ਕਰਦਿਆਂ ਕਿਹਾ ਕਿ ਸਾਡੀ ਸੁਰਖਿਆ ਕਰਨ ਵਾਲਾ ਪਰਮੇਸ਼ਰ ਸਰਬ-ਸਮਰਥ ਹੈ।

ਸੁਲਹੀ ਖਾਂ ਜਦੋਂ ਪ੍ਰਿਥੀ ਚੰਦ ਦੁਆਰਾ ੧੫੯੪ ਈ. ਵਿਚ ਵਸਾਏ ਪਿੰਡ 'ਕੋਠਾ ਗੁਰੂ ਕਾ' ਵਿਖੇ ਆਇਆ ਤਾਂ ਪ੍ਰਿਥੀ ਚੰਦ ਨੇ ਉਸ ਦੀ ਚੰਗੀ ਆਓ-ਭਗਤ ਕੀਤੀ। ਇਸ ਨਗਰ ਦੀ ਉਸਾਰੀ ਵਾਸਤੇ ਪ੍ਰਿਥੀ ਚੰਦ ਵਲੋਂ ਜੋ ਇਟਾਂ ਦੇ ਭਠੇ ਚਲਾਏ ਹੋਏ ਸਨ, ਉਨ੍ਹਾਂ ਨੂੰ ਵੇਖਦਿਆਂ ਸੁਲਹੀ ਦੀ ਘੋੜੀ ਅਚਨਚੇਤ ਭਠੇ ਵਿਚ ਡਿਗ ਪਈ। ਇਸ ਤਰ੍ਹਾਂ ਸੁਲਹੀ ਖਾਂ ਭਠੇ ਵਿਚ ਸੜ ਕੇ ਮਰ ਗਿਆ। ਇਸਲਾਮੀ ਸ਼ਰੀਅਤ ਅਨੁਸਾਰ ਮ੍ਰਿਤ ਸਰੀਰ ਨੂੰ ਸਾੜਨਾ ਪਾਪ ਮੰਨਿਆ ਹੈ, ਇਸ ਕਰ ਕੇ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ ਕਿ ਸੁਲਹੀ ਅਪਵਿੱਤਰ ਹੋ ਕੇ ਮਰਿਆ ਹੈ।

**ਸੁਲਖਣਾ** : ਚੰਗੇ ਲੱਛਣਾਂ ਵਾਲਾ। ੧੨੯੧

**ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥**
**ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥...੧ ॥**

ਬਿਲਾ. (ਛੰਤ), ਮਹਲਾ ੫, ੨, ਸਫ਼ਾ ੮੪੬

**ਅਰਥ** : ਹਰੀ (ਸਾਡਾ) ਭਾਗਾਂ ਵਾਲਾ ਅਤੇ ਚੰਗੇ ਲੱਛਣਾਂ ਵਾਲਾ ਸਵਾਮੀ ਹੈ। ਉਸ ਦੇ ਦਰਬਾਰ ਵਿਚ ਵਾਜਿਆਂ ਉਤੇ (ਸੰਗੀਤ) ਦੀਆਂ ਧੁਨਾਂ ਨਿਰੰਤਰ ਵਜਦੀਆਂ ਹਨ।

ਅਨਹਦ- ਨਿਰੰਤਰ। **ਬਾਜਿਤ੍ਰਾ**- ਵਾਦਯ, ਵਾਜੇ।

[ਸੰਸ. ਸੁਲਕ੍ਸ਼ਣ (ਸੁਲਕ੍ਸ਼ਣ) : ਸ਼ੁਭ, ਸੁੰਦਰ ਲੱਛਣਾਂ ਵਾਲਾ ; ਭਾਗਸ਼ਾਲੀ।
ਪ੍ਰਾ. ਸੁਲਕਖਣ (ਸੁਲਕ੍ਖਣ) : ਸੁੰਦਰ ਲੱਛਣ।]

**ਸੁਲਖਣੀ** : ਚੰਗੇ ਲੱਛਣਾਂ ਵਾਲੀ। ੧੨੯੨

**ਸਲੋਕ ਮਃ ੩ ॥...ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥**
**ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥ ੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੮੯

ਵੇਖੋ 'ਸੁਆਲਿਓ' V-੨੩੭

[ਸੰਸ. ਸੁਲਕ੍ਸ਼ਣਾ (ਸੁਲਕ੍ਸ਼ਣਾ) : ਸ਼ੁਭ, ਸੁੰਦਰ ਲੱਛਣਾਂ ਵਾਲੀ ; ਭਾਗਸ਼ਾਲੀ।]

**ਸੁਲਖਣੀ** : ਭਾਗਸ਼ਾਲੀ। ੧੨੯੩

**ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥**
**ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੭੬, ਸਫ਼ਾ ੮੧੯

ਵੇਖੋ 'ਸਿਮਰਤ' IV-੨੩੩੦

[ਵੇਖੋ ੧੨੯੨]

**ਸੁਲਖਣੀ** : ਚੰਗੇ ਲਛਣਾਂ ਵਾਲੀ ਹੋ ਜਾਂਦੀ ਹੈ। ੧੨੯੪

**ਸਲੋਕ ਮਹਲਾ ੩ ॥ ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥**
**ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੩੧੧

**ਅਰਥ** : ਗਉੜੀ ਰਾਗ (ਦੇ ਗਾਇਨ) ਨਾਲ (ਜੀਵ-ਇਸਤ੍ਰੀ) ਚੰਗੇ ਲਛਣਾਂ ਵਾਲੀ ਹੋ ਜਾਂਦੀ ਹੈ, ਜੇ (ਉਹ) ਪ੍ਰਭੂ-ਪਤੀ ਨੂੰ ਚਿਤ ਵਿਚ ਧਾਰਨ ਕਰ ਲਵੇ। (ਉਹ) ਅਜਿਹਾ ਸ਼ਿੰਗਾਰ ਕਰੇ ਕਿ (ਆਪਣੇ) ਸਤਿਗੁਰੂ ਦੀ ਆਗਿਆ ਵਿਚ ਤੁਰਦੀ ਰਹੇ।

[ਵੇਖੋ ੧੨੯੨]

**ਸੁਲਖਣੀ (ਬਤੀਹ ਸੁਲਖਣੀ)** : ਬੱਤੀ ਸ਼ੁਭ ਲਛਣਾਂ ਵਾਲੀ ਇਸਤ੍ਰੀ। ੧੨੯੫

**ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥**
**ਆਗਿਆਕਾਰੀ ਸੁਘੜ ਸਰੂਪ ॥.....੩॥**

ਆਸਾ, ਮਹਲਾ ੫, ੩, ਸਫ਼ਾ ੩੭੧

ਵੇਖੋ 'ਸੰਤਤਿ' III-੧੪੦੬

**ਨੋਟ** : ਸ਼ਾਸਤ੍ਰ ਵਿਚ ਇਸਤ੍ਰੀ ਦੇ ਜੋ ੩੨ ਸ਼ੁਭ ਲੱਛਣ ਗਿਣਾਏ ਹਨ, ਉਹ ਇਸ ਪ੍ਰਕਾਰ ਹਨ-

੧. ਸੁੰਦਰਤਾ। ੨. ਸ੍ਵਛਤਾ। ੩. ਲੱਜਾ। ੪. ਚਤੁਰਾਈ। ੫. ਵਿਦਿਆ। ੬. ਪਤੀਭਗਤੀ। ੭. ਸੇਵਾ। ੮. ਦਇਆ। ੯. ਸੱਚ। ੧੦. ਮਿੱਠੀਬੋਲੀ। ੧੧. ਪ੍ਰਸੰਨਤਾ। ੧੨. ਨਿਮਰਤਾ। ੧੩. ਨਿਸ਼ਕਪਟਤਾ। ੧੪. ਏਕਤਾ।

੧੫. ਧੀਰਜ। ੧੬. ਧਰਮਨਿਸ਼ਠਾ। ੧੭. ਸੰਜਮ। ੧੮. ਉਦਾਰਤਾ। ੧੯. ਗੰਭੀਰਤਾ। ੨੦. ਉੱਦਮ। ੨੧. ਬਹਾਦਰੀ। ੨੨. ਰਾਗ ਵਿਦਿਆ। ੨੩. ਕਾਵਿ ਕੁਸ਼ਲਤਾ। ੨੪. ਚਿਤ੍ਰ ਕਲਾ। ੨੫. ਔਸ਼ਧੀਆਂ ਦਾ ਗਿਆਨ। ੨੬. ਰਸੋਈ ਵਿਚ ਪ੍ਰਵੀਨਤਾ। ੨੭. ਕਪੜੇ ਸਿਉਣਾ। ੨੮. ਕਢਾਈ ਦਾ ਕੰਮ। ੨੯. ਘਰ ਨੂੰ ਸਜਾਉਣਾ। ੩੦. ਬਜ਼ੁਰਗਾਂ ਦਾ ਆਦਰ। ੩੧. ਪਰਾਹੁਣਿਆਂ ਦਾ ਸਤਿਕਾਰ। ੩੨. ਸੰਤਾਨ ਦਾ ਉਚਿਤ ਪਾਲਣ।
[ਵੇਖੋ ੧੨੯੨]

**ਸੁਲਖਨੀ** : ਚੰਗੇ ਲਛਣਾਂ ਵਾਲੀ। ੧੨੯੬

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥**

ਆਸਾ, ਕਬੀਰ, ੩੨, ਸਫ਼ਾ ੪੮੩
ਵੇਖੋ **'ਸਰੂਪਿ'** IV-੧੦੨੨
[ਵੇਖੋ ੧੨੯੨]

**ਸੁਲਤਾਨ** : ਸ਼ਹਿਨਸ਼ਾਹ। ੧੨੯੭

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥**

ਜਪੁ, ਪਉੜੀ ੨੩, ਸਫ਼ਾ ੫
ਵੇਖੋ **'ਸਮੁੰਦ'** IV-੬੧੬
[ਅ. ਸੁਲਤਾਨ : ਬਾਦਸ਼ਾਹ, ਸ਼ਾਸਕ, ਰਾਜਾ।]

**ਸੁਲਤਾਨਾਂ** : ਸ਼ਹਿਨਸ਼ਾਹ। ੧੨੯੮

**ਮਃ ੧ ॥...ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥**
**ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

**ਅਰਥ** : (ਹੇ ਪੰਡਿਤ !) ਇਸਤ੍ਰੀ, ਪੁਰਖ, ਪਾਤਸ਼ਾਹ, ਸੁਲਤਾਨ (ਸਭ) ਮਾਸ ਤੋਂ ਪੈਦਾ ਹੁੰਦੇ ਹਨ। ਜੇ ਉਹ (ਮਾਸ ਖਾਣ ਕਰ ਕੇ ਤੁਹਾਨੂੰ) ਨਰਕ ਜਾਂਦੇ ਨਜ਼ਰ ਆਉਂਦੇ ਹਨ, ਤਾਂ ਉਨ੍ਹਾਂ ਦਾ ਦਾਨ (ਵੀ) ਨਹੀਂ ਲੈਣਾ ਚਾਹੀਦਾ।
[ਵੇਖੋ ੧੨੯੭]

**ਸੁਲਤਾਨਾ** : ਸ਼ਹਿਨਸ਼ਾਹਾਂ ਨੂੰ। ੧੨੯੯

**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ ਭਿਖ ਨ ਪਾਇਦਾ ॥**

ਆਸਾ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੪੭੨
ਵੇਖੋ **'ਉਪਠੀ'** I-੪੧੯
[ਵੇਖੋ ੧੨੯੭]

**ਸੁਲਤਾਨੁ** : ਅਕਾਲ-ਪੁਰਖ। ੧੩੦੦

**ਸਲੋਕ ਮਃ ੧ ॥... ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥**
**ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੨੯੧
ਵੇਖੋ **'ਸਾਚਿ'** IV-੧੪੬੭
[ਵੇਖੋ ੧੨੯੭]

**ਸੁਲਤਾਨੁ** : ਸ਼ਹਿਨਸ਼ਾਹ। ੧੩੦੧

**ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥**
**ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥...੪ ॥**

ਸਿਰੀ., ਮਹਲਾ ੧, ੧, ਸਫ਼ਾ ੧੪

**ਅਰਥ** : ਜੇ ਮੈਂ ਸ਼ਹਿਨਸ਼ਾਹ ਹੋਵਾਂ ਅਤੇ (ਭਾਰੀ) ਸੈਨਾ ਸੰਗਠਿਤ ਕਰ ਕੇ ਰਾਜ-ਸਿੰਘਾਸਣ ਉਤੇ ਪੈਰ ਰਖਾਂ। (ਮੈਂ) ਹੁਕਮ ਚਲਾਉਣ ਦੀ ਪੂਰੀ ਸਮਰਥਾ ਰਖਦਾ ਹੋਵਾਂ, ਨਾਨਕ (ਆਖਦਾ ਹੈ ਕਿ ਤਾਂ ਵੀ ਇਹ) ਸਾਰਾ ਕੁਝ ਹਵਾ ਸਮਾਨ (ਅਸਥਿਰ) ਹੈ।
**ਮੇਲਿ**- ਜੋੜ ਕੇ, ਸੰਗਠਿਤ ਕਰ ਕੇ। **ਲਸਕਰ**- ਫ਼ੌਜ। **ਪਾਉ**- ਪੈਰ। **ਵਾਉ**- ਵਾਯੂ, ਭਾਵ ਹਵਾ ਸਮਾਨ।
[ਵੇਖੋ ੧੨੯੭]

**ਸੁਲਤਾਨੁ** : ਪਾਤਸ਼ਾਹ (ਭਾਵ ਮਹਾਨ)। ੧੩੦੨

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥**

ਸਲੋਕ, ਫਰੀਦ, ੩੬, ਸਫ਼ਾ ੧੩੭੯

**ਅਰਥ** : (ਹੇ ਫ਼ਰੀਦ !) ਵਿਛੋੜਾ ਵਿਛੋੜਾ ਆਖੀਦਾ ਹੈ (ਭਾਵ ਹਰ ਕੋਈ ਵਿਛੋੜੇ ਨੂੰ ਦੁਖਦਾਈ ਆਖਦਾ ਹੈ, ਪਰ) ਹੇ ਵਿਛੋੜੇ ! ਤੂੰ ਮਹਾਨ ਹੈਂ ! ਫ਼ਰੀਦ (ਆਖਦਾ ਹੈ ਕਿ) ਜਿਸ ਸਰੀਰ ਵਿਚ ਵਿਛੋੜਾ ਪੈਦਾ ਨਹੀਂ ਹੁੰਦਾ, ਉਸ ਸਰੀਰ ਨੂੰ (ਰੂਹ ਸਾੜ ਦੇਣ ਵਾਲੀ) ਸ਼ਮਸ਼ਾਨ (ਭੂਮੀ) ਸਮਝੋ।
**ਬਿਰਹਾ**- ਵਿਛੋੜਾ। **ਮਸਾਨ**- ਸ਼ਮਸ਼ਾਨ।
[ਵੇਖੋ ੧੨੯੭]

**ਸੁਲਤਾਨੁ** : ਅਮੀਰ। ੧੩੦੩

**ਨਾਉ ਤੇਰਾ ਤਾਣੁ ਨਾਉ ਦੀਬਾਣੁ ॥**
**ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥...੨ ॥**

ਪ੍ਰਭਾਤੀ, ਮਹਲਾ ੧, ੧, ਸਫ਼ਾ ੧੩੨੭

**ਅਰਥ** : (ਹੇ ਅਕਾਲ-ਪੁਰਖ !) ਤੇਰਾ ਨਾਮ ਮੇਰਾ ਬਲ ਹੈ, ਨਾਮ ਦਰਬਾਰ (ਅਥਵਾ ਨਿਆਂ ਦੀ ਕਚਹਿਰੀ) ਹੈ। ਤੇਰਾ ਨਾਮ (ਮੇਰੇ ਲਈ) ਸੈਨਾ ਹੈ ਅਤੇ ਨਾਮ (ਜਪਣ ਵਾਲਾ) ਅਮੀਰ ਹੈ।
[ਵੇਖੋ ੧੨੯੭]

**ਸੁਲਤਾਨੁ :** ਬਾਦਸ਼ਾਹ (ਭਾਵ ਸਰੀਰ ਤੇ ਰਾਜ ਕਰਨ ਵਾਲਾ)। ੧੩੦੪

**ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥**
**ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ ੪ ॥**

ਸਿਰੀ., ਮਹਲਾ ੧, ੧੨, ਸਫ਼ਾ ੬੧

**ਅਰਥ** : ਜੇ ਮਨ ਵਿਚ ਅਹੰਕਾਰ ਦੀ ਮੈਲ ਹੋਵੇ, (ਤਾਂ) ਤੀਰਥ ਦਾ ਇਸ਼ਨਾਨ ਕੀ ਕਰੇਗਾ ? (ਇਹ) ਮਨ ਸਰੀਰ ਤੇ ਰਾਜ ਕਰਨ ਵਾਲਾ ਰਾਜਾ ਹੈ, ਗੁਰੂ ਤੋਂ ਬਿਨਾ ਇਸ ਨੂੰ ਕਿਸ ਨੇ ਸਮਝਾਇਆ ਹੈ ? (ਭਾਵ ਕੌਣ ਸਮਝਾ ਸਕਦਾ ਹੈ)।
[ਵੇਖੋ ੧੨੯੭]

**ਸੁਲਤਾਨੇ :** ਸ਼ਹਿਨਸ਼ਾਹ ਨੇ। ੧੩੦੫

**ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੫

**ਅਰਥ** : ਨਾਮਦੇਵ ਨੂੰ ਸ਼ਹਿਨਸ਼ਾਹ ਨੇ ਬੰਨ੍ਹ ਲਿਆ। (ਕਹਿਣ ਲੱਗਾ) ਮੈਂ ਤੇਰੇ ਬੀਠਲ-ਪ੍ਰਭੂ ਨੂੰ ਵੇਖਦਾ ਹਾਂ (ਕਿ ਕਿਵੇਂ ਤੇਰੀ ਮਦਦ ਕਰਦਾ ਹੈ)।
**ਬਾਧਿਲਾ**- ਬੰਨ੍ਹ ਲਿਆ।
[ਵੇਖੋ ੧੨੯੭]

**ਸੁਲਿਤਾਨ :** ਸ਼ਹਿਨਸ਼ਾਹ। ੧੩੦੬

**ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥**
**ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥**

ਸੋਰਠਿ, ਮਹਲਾ ੫, ੧੭, ਸਫ਼ਾ ੬੧੩

**ਅਰਥ** : ਹੇ ਵਾਹਿਗੁਰੂ ! ਤੁਸੀਂ (ਗੁਣਾਂ ਦੇ) ਖ਼ਜ਼ਾਨੇ ਹੋ, ਸਦੀਵੀ ਸ਼ਹਿਨਸ਼ਾਹ ਹੋ, ਸਾਰੇ ਜੀਵ-ਜੰਤੂ (ਤੁਹਾਡੇ ਤੋਂ) ਮੰਗਦੇ ਹਨ। ਹੇ ਨਾਨਕ ! ਆਖ ਕਿ ਸਾਡਾ ਤਾਂ ਇਹੋ (ਜਿਹਾ ਹੀ) ਹਾਲ ਹੈ, (ਸਾਨੂੰ) ਸੰਤਾਂ ਦੇ ਸਦਕੇ ਰਖ ਲਓ।
**ਜਾਚੈ**- ਮੰਗਦੇ ਹਨ। **ਹਵਾਲਾ**- ਹਾਲ। **ਪਾਛੈ**- ਸਦਕੇ।
[ਵੇਖੋ ੧੨੯੭]

**ਸੁਲਿਤਾਨ :** ਹੇ ਬਾਦਸ਼ਾਹ। ੧੩੦੭

**ਇਸ ਪਤੀਆ ਕਾ ਇਹੈ ਪਰਵਾਨੁ ॥**
**ਸਾਚਿ ਸੀਲਿ ਚਾਲਹੁ ਸੁਲਿਤਾਨ ॥ ੨੪ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੬

ਵੇਖੋ 'ਸੀਲਿ' V-੧੪੧

[ਵੇਖੋ ੧੨੯੭]

**ਸੁਵੰਨੜੀ :** ਸੋਹਣੇ ਰੰਗ ਵਾਲੀ। ੧੩੦੮

**ਮਃ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਈਅਨਿ੍ ਜਿਨ੍ਹਾ ਪਿਆਰੇ ਨੇਹ ॥ ੨ ॥**

ਰਾਮ., ਮਹਲਾ ੫, ਪਉੜੀ ੨੧, ਸਫ਼ਾ ੯੬੬

**ਅਰਥ** : ਹੇ ਫ਼ਰੀਦ ! (ਮਨੁੱਖਾ) ਜ਼ਿੰਦਗੀ ਬਹੁਤ ਸੁਹਾਵਣੀ ਹੈ, ਨਾਲ ਹੀ ਕਾਇਆ ਭੀ ਸੋਹਣੇ ਰੰਗ ਵਾਲੀ ਹੈ। (ਫਿਰ ਭੀ) ਅਜਿਹੇ (ਇਨਸਾਨ) ਵਿਰਲੇ ਹੀ ਮਿਲਦੇ ਹਨ, ਜਿਨ੍ਹਾਂ ਦਾ ਪ੍ਰੀਤਮ (ਪ੍ਰਭੂ) ਨਾਲ ਪਿਆਰ ਹੈ।
[ਸੰਸ. ਸੁਰ੍ਵਣ (ਸੁਵਰ੍ਣ) : ਚੰਗੇ ਰੰਗ ਦਾ, ਸੁੰਦਰ ਰੰਗ ਵਾਲਾ, ਚਮਕੀਲਾ, ਉਜਲਾ, ਪੀਲਾ, ਸੁਨਹਿਰਾ ; ਚੰਗੀ ਜਾਤਿ ਦਾ ; ਪ੍ਰਸਿੱਧ।
ਪ੍ਰਾ. ਸੁਵਣ੍ਣ (ਸੁਵਣ੍ਣ) : ਸੋਹਣਾ ਰੰਗ ; ਸੁੰਦਰ ਰੰਗ ਦਾ ; ਸੋਨਾ।]

**ਸੁਵੰਨੀ :** ਸੋਹਣੇ ਰੰਗ ਵਾਲੀ। ੧੩੦੯

**ਸਲੋਕੁ ਮਃ ੫ ॥**
**ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥**
**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥ ੧ ॥**

ਗਉੜੀ (ਵਾਰ), ਮਹਲਾ ੨, ਪਉੜੀ ੧੭, ਸਫ਼ਾ ੩੨੨

ਵੇਖੋ '**ਸੁਹੇਲੜੇ**' V-੩੪੬

[ਵੇਖੋ ੧੩੦੮]

**ਸੁਵਰਨ :** ਸੋਨਾ। ੧੩੧੦

**ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥**
**ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥...੧ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੭

**ਅਰਥ** : (ਹੇ ਮਨੁੱਖ !) ਪਰਮੇਸ਼ਰ ਦੇ ਨਾਮ ਤੋਂ ਬਿਨਾ (ਤੇਰੇ) ਨਾਲ ਕੁਝ ਵੀ ਨਹੀਂ ਜਾਣਾ ਹੈ। ਦੇਸ਼, ਪਹਿਰਾਵੇ, ਸੋਨੇ ਅਤੇ ਚਾਂਦੀ (ਲਈ ਕੀਤੇ ਹੋਏ) ਸਾਰੇ ਯਤਨ ਛੋਟੇ (ਭਾਵ ਤੁਛ) ਹਨ।
[ਵੇਖੋ ੧੩੦੮]

**ਸੁਵਰਨੁ :** ਸੋਨੇ ਵਰਗਾ ਖ਼ਾਲਿਸ। ੧੩੧੧

**ਮਃ ੪ ॥.....**
**ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥**
**ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩

**ਅਰਥ** : ਜਿਵੇਂ ਲੋਹੇ ਨੂੰ ਪਾਰਸ ਨਾਲ ਛੁਹਾ ਦੇਈਏ (ਤਾਂ ਲੋਹਾ ਸੋਨਾ ਹੋ ਜਾਂਦਾ ਹੈ, ਉਸੇ ਤਰ੍ਹਾਂ) ਸਤਿਸੰਗ ਵਿਚ ਰਲ ਕੇ (ਮਨੁੱਖ) ਸੋਨੇ ਵਰਗਾ ਖ਼ਾਲਿਸ ਹੋ ਜਾਂਦਾ ਹੈ। ਹੇ ਪ੍ਰਭੂ ! ਤੂੰ ਦਾਸ ਨਾਨਕ ਦਾ ਮਾਲਿਕ ਹੈਂ, ਜਿਵੇਂ (ਤੈਨੂੰ) ਚੰਗਾ ਲਗੇ, (ਮੈਨੂੰ) ਉਸੇ ਤਰ੍ਹਾਂ ਰਖ।
**ਪਾਰਸਿ**- ਇਕ ਕਾਲਪਨਿਕ ਪੱਥਰ, ਜਿਸ ਦੇ ਛੁਹਣ ਨਾਲ ਧਾਤੂਆਂ ਸੋਨਾ ਬਣ ਜਾਂਦੀਆਂ। **ਭੇਟੀਐ**- ਛੁਹਾ ਦੇਈਏ।
[ਵੇਖੋ ੧੩੦੮]

**ਸੁਵਾਵੈ :** ਸੁਆਉਂਦਾ ਹੈ। ੧੩੧੨

**ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥**

ਭੈਰਉ, ਨਾਮਦੇਵ, ੬, ਸਫ਼ਾ ੧੧੬੪

ਵੇਖੋ **'ਸੁਪੇਦੀ'** V-੧੧੦੭

[ਸੰਸ. शयनम् (ਸ਼ਯਨਮੑ) शी+ल्युट् : ਸੌਣਾ, ਲੇਟਣਾ, ਬਿਸਤਰਾ, ਸੇਜ।
ਪ੍ਰਾ. सयण (ਸਯਣ) : ਬਿਸਤਰਾ, ਬਿਛੌਣਾ, ਨੀਂਦ, ਸੌਣਾ।]

**ਸੁਵਿਨਾ :** ਸੋਨੇ ਦੀ। ੧੩੧੩

**ਦੇਹ ਕੰਚਨ ਜੀਨੁ ਸੁਵਿਨਾ ਰਾਮ ॥**
**ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥...੨ ॥**

ਵਡ. (ਛੰਤ), ਮਹਲਾ ੪, ੬, ਸਫ਼ਾ ੫੭੬

**ਅਰਥ** : ਹੇ ਰਾਮ ! (ਗੁਰਮੁਖ ਪੁਰਖਾਂ ਦੀ) ਕਾਇਆ ਸੋਨੇ ਦੀ ਹੈ, (ਉਸ ਉਤੇ) ਸੋਨੇ ਦੀ ਕਾਠੀ ਹੈ। (ਇਹ ਕਾਠੀ) ਹਰੀ-ਨਾਮ ਸਿਮਰਨ ਦੇ ਰਤਨਾਂ ਨਾਲ ਜੜੀ ਹੋਈ ਹੈ।

**ਦੇਹ**- ਸਰੀਰ। **ਕੰਚਨ**- ਸੋਨੇ ਦੀ। **ਜੀਨੁ**- ਕਾਠੀ।

[ਵੇਖੋ ੧੩੦੮]

**ਸੁਵੈਦੁ :** ਸ੍ਰੇਸ਼ਠ ਵੈਦ। ੧੩੧੪

**ਮਃ ੨ ॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੩, ਸਫ਼ਾ ੧੨੭੯

**ਅਰਥ** : ਹੇ ਵੈਦ ! (ਜੇ) ਤੂੰ ਵੈਦ ਹੈਂ, ਸ੍ਰੇਸ਼ਠ ਵੈਦ ਹੈਂ, ਤਾਂ ਪਹਿਲਾਂ ਬਿਮਾਰੀ ਦੀ ਪਛਾਣ ਕਰ। (ਫਿਰ) ਅਜਿਹੀ ਦਵਾਈ ਲਭ ਕੇ ਲਿਆ, ਜਿਸ ਨਾਲ ਸਮੁਚੇ ਰੋਗ ਦੂਰ ਹੋ ਜਾਣ।

**ਲੋੜਿ ਲਹੁ**- ਲਭ ਕੇ ਲਿਆ। **ਵੰਞੈ**- ਦੂਰ ਹੋ ਜਾਵੇ। **ਰੋਗਾ ਘਾਣਿ**- ਬਹੁਤ ਸਾਰੇ ਰੋਗ।

**ਨੋਟ** : 'ਸੁਵੈਦੁ' ਦੋ ਸ਼ਬਦਾਂ 'ਸੁ' ਅਤੇ 'ਵੈਦੁ' ਲਈ ਸੰਯੁਕਤ ਪਦ ਹੈ। ਸੰਸਕ੍ਰਿਤ ਵਿਚ 'ਸੁ' ਦਾ ਅਰਥ 'ਸ੍ਰੇਸ਼ਠ' ਹੈ ਅਤੇ 'वैद्यः' ਦੇ ਅਰਥ ਹਨ- ਵਿਦਵਾਨ ਪੁਰਖ, ਪੰਡਿਤ ; ਆਯੁਰਵੇਦ-ਆਚਾਰਯ, ਚਿਕਿਤਸਕ ਆਦਿ। ਇਥੇ ਦੋਹਾਂ ਸ਼ਬਦਾਂ ਦਾ ਸਮੁਚਿਤ ਅਰਥ ਹੈ- ਸ੍ਰੇਸ਼ਠ ਵੈਦ।]

**ਸੁਅਟਾ :** ਤੋਤਾ। ੧੩੧੫

**ਤੂੰ ਪਿੰਜਰੁ ਹਉ ਸੁਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥ ੨ ॥**

ਗਉੜੀ, ਕਬੀਰ, ੨, ਸਫ਼ਾ ੩੨੩

**ਅਰਥ** : (ਹੇ ਪ੍ਰਭੂ !) ਤੂੰ (ਮੇਰੀ ਰਖਿਆ ਲਈ) ਪਿੰਜਰਾ ਹੈਂ ਅਤੇ ਮੈਂ ਤੇਰਾ ਤੋਤਾ ਹਾਂ। ਕਾਲ ਰੂਪ ਬਿੱਲਾ (ਬਲਾ) ਮੇਰਾ ਕੀ ਵਿਗਾੜ ਸਕਦਾ ਹੈ ?

**ਪਿੰਜਰੁ**- ਪਿੰਜਰਾ। **ਤੋਰ**- ਤੇਰਾ। **ਮੰਜਾਰੁ**- ਬਿੱਲਾ। **ਮੋਰ**- ਮੇਰਾ।

[ਵੇਖੋ ੩੬੭]

**ਸੂਅਰ :** ਸੂਰ (ਸਮਾਨ)। ੧੩੧੬

**ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

**ਅਰਥ** : ਹੇ ਨਾਨਕ ! ਪਰਾਇਆ ਹੱਕ (ਅਰਥਾਤ ਦੂਜਿਆਂ ਦੀ ਕਮਾਈ) ਉਸ (ਭਾਵ ਮੁਸਲਮਾਨ) ਲਈ ਸੂਰ (ਖਾਣ ਦੇ ਸਮਾਨ) ਹੈ ਅਤੇ ਉਸ (ਭਾਵ ਹਿੰਦੂ) ਵਾਸਤੇ ਗਊ (ਖਾਣ ਵਾਂਗ) ਹੈ। ਗੁਰੂ ਜਾਂ ਰਸੂਲ ਤਾਂ ਹੀ ਹਿਮਾਇਤ ਕਰਦਾ ਹੈ, ਜੇ ਵਿਅਕਤੀ ਦੂਜੇ ਦਾ ਹੱਕ ਨਾ ਖਾਏ।

**ਉਸੁ**- ਉਸ ਵਾਸਤੇ। **ਗਾਇ**- ਗਊ। **ਹਾਮਾ**- ਹਿਮਾਇਤ। **ਮੁਰਦਾਰੁ**- ਮੁਰਦਾ (ਭਾਵ ਪਰਾਇਆ ਹੱਕ)।

[ਸੰਸ. सूकर: (ਸੂਕਰ:) सू+करन् : ਸੂਰ, ਵਰਾਹ ; ਘੁਮਿਆਰ ; ਇਕ ਪ੍ਰਕਾਰ ਦੀ ਕਾਈ ; ਇਕ ਪ੍ਰਕਾਰ ਦਾ ਹਿਰਨ।
ਪ੍ਰਾ. सूअर (ਸੂਅਰ) : ਸੂਰ, ਵਰਾਹ।]

**ਸੂਆ :** ਤੋਤੇ ਨੂੰ। ੧੩੧੭

**ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥ ੨ ॥**

ਗੋਂਡ, ਨਾਮਦੇਵ, ੫, ਸਫ਼ਾ ੮੭੪

**ਅਰਥ** : (ਜਿਸ ਹਰੀ ਦਾ ਨਾਮ) ਤੋਤੇ ਨੂੰ ਪੜ੍ਹਾਂਦਿਆਂ ਵੇਸ਼ਵਾ ਤਰ ਗਈ ਸੀ। ਉਹ ਪਰਮੇਸ਼ਰ ਸਾਡੇ ਨੇਤ੍ਰਾਂ ਦੀ ਪੁਤਲੀ ਹੈ।

**ਪੜਾਵਤ**- ਪੜ੍ਹਾਂਦਿਆਂ। **ਗਨਿਕਾ**- ਵੇਸ਼ਵਾ। **ਪੂਤਰੀ**- ਪੁਤਲੀ।

[ਵੇਖੋ ੩੬੭]

**ਸੂਆ :** ਵਡੇ ਆਕਾਰ ਦੀ ਸੂਈ। ੧੩੧੮

**ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆ ਹੈ ਅਸਤੀ ॥...੧ ॥**

ਰਾਮ., ਮਹਲਾ ੫, ੧੩, ਸਫ਼ਾ ੮੮੬

**ਅਰਥ** : (ਕਰਤਾਰ ਨੇ ਨਾੜਾਂ ਦਾ) ਧਾਗਾ ਬਣਾ ਕੇ ਟਾਕੀਆਂ ਲਾ ਦਿੱਤੀਆਂ ਹਨ। (ਸਰੀਰ ਦੀਆਂ) ਨਾੜੀਆਂ ਤ੍ਰੋਪਿਆਂ ਦਾ ਕੰਮ ਕਰਦੀਆਂ ਹਨ ਅਤੇ (ਹਰ) ਹਡੀ (ਮਾਨੋ) ਸੂਆ ਹੈ।

**ਤਾਗਾ**- ਧਾਗਾ। **ਥਿਗਲੀ**- ਟਾਕੀਆਂ। **ਲਉ**- ਤ੍ਰੋਪੇ। **ਅਸਤੀ**- ਹਡੀ।

[ਸੰਸ. सूचिः (ਸੂਚਿ:) सूच्+इन् : ਸੂਈ ; ਛੇਦ ਕਰਨਾ ; ਨੁਕੀਲੀ ਪੱਤੀ ਕਿਸੇ ਚੀਜ਼ ਦੀ ਨੋਕ ਜਾਂ ਸਿਰਾ ਆਦਿ।
ਪ੍ਰਾ. सूई (ਸੂਈ) ਸੂਈ।]

**ਸੂਐ :** ਸੂਲ ਉਤੇ। ੧੩੧੯

**ਮਃ ੧ ॥...ਸੂਐ ਚਾੜਿ ਭਵਾਈਅਹਿ ਜੰਤ ॥**
**ਨਾਨਕ ਭਉਦਿਆ ਗਣਤ ਨ ਅੰਤ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੫, ਸਫ਼ਾ ੪੬੫

**ਅਰਥ** : (ਕਈ ਕੀੜੇ ਆਦਿ) ਜੀਵਾਂ ਨੂੰ ਸੂਲ ਉਤੇ ਚਾੜ੍ਹ ਕੇ ਘੁਮਾਇਆ

ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਭੌਣ ਵਾਲੇ ਜੀਵਾਂ ਦੀ ਗਿਣਤੀ ਦਾ ਅੰਤ ਨਹੀਂ ਹੈ।

[ਸੰਸ. ਸ਼ੂਲ: (ਸੂਲ:) ਸ਼ੂਲ੍+ਕ : ਕੰਡਾ ; ਨੋਕਦਾਰ ਹਥਿਆਰ ; ਨੇਜ਼ਾ : ਬਰਛਾ ਆਦਿ।

ਪ੍ਰਾ. ਸੂਲ (ਸੂਲ) : ਕੰਡਾ ; ਹਥਿਆਰ ; ਤੇਜ ਨੋਕ ਵਾਲੀ ਕੋਈ ਚੀਜ਼।]

**ਸੁਇ** : ਬੱਚੇ। ੧੩੨੦

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੁਇ ਬਹਿਠੁ ॥**

ਸਲੋਕ, ਫਰੀਦ, ੧੪, ਸਫਾ ੧੩੭੮

ਵੇਖੋ **'ਸਹਦਿਆ'** III-੧੭੮੩

[ਸੰਸ. ਸੂਤਿ: (ਸੁਤਿ:) ਸੂ+ਕ੍ਤਿਨ੍ : ਜਨਮ, ਪੈਦਾਇਸ਼, ਬੱਚਾ ਪੈਦਾ ਕਰਨਾ ; ਸੰਤਾਨ ; ਪ੍ਰਜਾ ; ਮੂਲ-ਸ੍ਰੋਤ ਆਦਿ।

ਪ੍ਰਾ. ਸੂਆ (ਸੁਆ), ਸੂਈ (ਸੁਈ) : ਜਨਮ ; ਸੰਤਾਨ ਆਦਿ।]

**ਸੁਈ** : ਸੁਈ। ੧੩੨੧

**ਖਿੰਥਾ ਗਿਆਨ ਧਿਆਨ ਕਰਿ ਸੁਈ ਸਬਦੁ ਤਾਗਾ ਮਥਿ ਘਾਲੈ ॥**
**ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥ ੨ ॥**

ਆਸਾ, ਕਬੀਰ, ੭, ਸਫਾ ੪੭੭

**ਅਰਥ** : (ਸੱਚਾ) ਜੋਗੀ ਗਿਆਨ ਨੂੰ ਗੋਦੜੀ (ਬਣਾਉਂਦਾ) ਹੈ, ਲਿਵ-ਇਕਾਗ੍ਰਤਾ ਨੂੰ ਸੂਈ ਬਣਾ ਕੇ (ਇਸ ਵਿਚ ਗੁਰੂ ਦੇ) ਸ਼ਬਦ ਦਾ ਧਾਗਾ ਵਟ ਕੇ ਪਾਉਂਦਾ ਹੈ। (ਉਹ) ਪੰਜਾਂ ਤੱਤਾਂ (ਦੇ ਸੁਭਾਅ) ਦੀ ਮ੍ਰਿਗਛਾਲਾ ਬਣਾਉਂਦਾ ਹੈ ਅਤੇ ਗੁਰੂ ਦੁਆਰਾ ਦਰਸਾਏ ਰਸਤੇ 'ਤੇ ਤੁਰਦਾ ਹੈ।

**ਖਿੰਥਾ**- ਗੋਦੜੀ। **ਮਥਿ**- ਵਟ ਕੇ। **ਮਿਰਗਾਣੀ**- ਮ੍ਰਿਗਛਾਲਾ।

[ਵੇਖੋ ੧੩੧੮]

**ਸੂਹਉ** : ਰਾਗਮਾਲਾ ਵਿਚ ਮੇਘ ਦੀ ਇਕ ਰਾਗਣੀ। ੧੩੨੨

**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**

ਰਾਗਮਾਲਾ, ਸਫਾ ੧੪੩੦

ਵੇਖੋ **'ਸੁਰਿ'** V-੧੨੮੦

**ਸੂਹਉ (ਸੂਹੀ) ਰਾਗ** : 'ਸੰਗੀਤ ਸਾਗਰ' ਵਿਚ 'ਸੂਹਾ' ਅਤੇ 'ਸੁਹੂ' ਦੋ ਨਾਮ ਦਿੱਤੇ ਗਏ ਹਨ, ਜੋ 'ਸੂਹਉ' ਨਾਲ ਮਿਲਦੇ ਹਨ। ਬਣਤਰ ਦੇ ਪਖੋਂ 'ਸੁਹੂ' ਸ਼ਬਦ 'ਸੂਹਉ' ਦੇ ਜ਼ਿਆਦਾ ਨਜ਼ਦੀਕ ਹੈ। ਉਪਰੋਕਤ ਪੁਸਤਕ ਵਿਚ 'ਸੁਹੂ' ਰਾਗ ਨੂੰ ਭੈਰਵ ਰਾਗ ਦਾ ਪੁੱਤਰ ਲਿਖਿਆ ਗਿਆ ਹੈ ਅਤੇ 'ਸੂਹਾ' ਨੂੰ ਰਾਗ ਭੈਰਵ ਦੀ ਨੂੰਹ ਦਰਸਾਇਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸੂਹਵੀ, ਸੂਹਬ, ਸੂਹਵੀਏ ਆਦਿ ਇਸਤ੍ਰੀ ਵਾਚਕ ਸ਼ਬਦ ਕੇਵਲ 'ਸੂਹੀ' ਰਾਗ ਵਿਚ ਹੀ ਆਏ ਹਨ, ਯਥਾ-

**ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੧੦, ਸਫਾ ੭੩੯

'ਸੂਹਾ' ਲਾਲ ਰੰਗ ਨੂੰ ਵੀ ਕਿਹਾ ਜਾਂਦਾ ਹੈ-

**ਮਃ ੩ ॥ ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥.. ੨ ॥**

ਸੂਹੀ (ਵਾਰ), ਮਹਲਾ ੩, ਪਉੜੀ ੨, ਸਫਾ ੭੮੫

ਸੋ 'ਸੂਹੀ' ਦਾ ਅਰਥ ਹੋਇਆ- ਲਾਲ ਰੰਗ ਦੇ ਵਸਤ੍ਰਾਂ ਵਾਲੀ ਇਸਤ੍ਰੀ। ਵਾਸਤਵ ਵਿਚ 'ਸੂਹਾ' ਇਕ ਰਾਗਨੀ ਸੀ, ਪਰ ਇਸ ਦੇ ਨਾਮ ਤੋਂ ਪੁਰਖ-ਰਾਗ ਹੋਣ ਦਾ ਜੋ ਆਭਾਸ ਹੁੰਦਾ ਸੀ, ਉਸੇ ਕਾਰਨ ਇਸ ਦਾ ਨਾਮ ਹੌਲੀ-ਹੌਲੀ ਇਸਤ੍ਰੀ-ਵਾਚਕ 'ਸੂਹੀ' ਕਰ ਦਿੱਤਾ ਗਿਆ ਹੋਵੇਗਾ। 'ਸੂਹਾ' ਦਾ ਸਰੂਪ ਉਪਲਬਧ ਹੈ, ਪਰ 'ਸੁਹੂ' ਦਾ ਨਹੀਂ। 'ਸੁਹੂ' ਦਾ ਜ਼ਿਕਰ ਸੰਗੀਤ ਸ਼ਾਸਤ੍ਰ ਵਿਚ ਘਟ ਹੀ ਆਇਆ ਹੈ, ਜਦੋਂ ਕਿ 'ਸੂਹਾ' ਦਾ ਸਰੂਪ-ਵਰਣਨ 'ਭਾਤਖੰਡੇ' ਵਰਗੇ ਵਿਦਵਾਨਾਂ ਕੀਤਾ ਹੈ। 'ਭਾਤਖੰਡੇ' ਨੇ ਇਹ ਵੀ ਉਲੇਖ ਕੀਤਾ ਹੈ ਕਿ ਵਾਸਤਵ ਵਿਚ ਪੰਡਿਤ ਲੋਚਨ ਜਿਸ ਨੂੰ 'ਸੂਹਵ' ਕਹਿੰਦਾ ਹੈ, ਉਹ ਹੀ 'ਸੂਹਾ' ਹੈ। ਭਾਈ ਕਾਨ੍ਹ ਸਿੰਘ 'ਨਾਭਾ' ਦਾ ਇਹ ਮੱਤ ਯੁਕਤੀ-ਸੰਗਤ ਹੈ ਕਿ ਰਾਗ 'ਸੂਹਾ' ਹੀ ਅਸਲ ਵਿਚ 'ਸੂਹੀ' ਹੈ, ਜਿਸ ਦਾ ਨਾਦਾਤਮਕ ਸਰੂਪ ਕਾਫੀ ਥਾਟ ਉਤੇ ਆਧਾਰਿਤ ਹੋਣ ਕਾਰਨ ਇਸ ਵਿਚ 'ਗ' ਅਤੇ 'ਨੀ' ਸੁਰ ਕੋਮਲ ਲਗਦੇ ਹਨ ਅਤੇ ਬਾਕੀ ਸੁਰ ਸ਼ੁਧ ਵਰਤੇ ਜਾਂਦੇ ਹਨ। ਇਸ ਰਾਗ ਦੀ ਵਾਦੀ ਸੁਰ 'ਮਧਿਅਮ' ਅਤੇ ਸੰਵਾਦੀ ਸੁਰ 'ਸ਼ੜਜ' ਹੈ। ਇਸ ਦੇ ਗਾਇਨ ਦਾ ਸਮਾਂ ਦਿਨ ਦਾ ਦੂਜਾ ਪਹਿਰ ਹੈ।

ਸ. ਗਿਆਨ ਸਿੰਘ ਐਬਟਾਬਾਦ ਦੁਆਰਾ ਰਚਿਤ 'ਗੁਰਬਾਣੀ ਸੰਗੀਤ' ਵਿਚ ਇਸ ਨੂੰ ਦਿਨ ਦੇ ਦੂਜੇ ਪਹਿਰ ਗਾਇਆ ਜਾਣ ਵਾਲਾ 'ਬਿਲਾਵਲ' ਥਾਟ ਦਾ ਸੰਪੂਰਨ ਰਾਗ ਕਿਹਾ ਗਿਆ ਹੈ, ਜਿਸ ਵਿਚ ਦੋਨੋ ਨਿਸ਼ਾਦ ਸੁਰ ਲਗਦੇ ਹਨ। ਇਸ ਦੀ ਵਾਦੀ 'ਪੰਚਮ' ਅਤੇ ਸੰਵਾਦੀ 'ਸ਼ੜਜ' ਦੱਸੀ ਗਈ ਹੈ। ਹ੍ਰਿਦਯਪ੍ਰਕਾਸ਼' ਵਰਗੇ ਕੁਝ ਪੁਰਾਤਨ ਗ੍ਰੰਥਾਂ ਦਾ ਇਹੋ ਮੱਤ ਸੀ। ਪਰ 'ਭਾਤਖੰਡੇ' ਨੇ ਗੰਭੀਰ ਵਿਸ਼ਲੇਸ਼ਣ ਮਗਰੋਂ ਇਸ ਦਾ ਜੋ ਸਰੂਪ ਨਿਸ਼ਚਿਤ ਕੀਤਾ ਹੈ, ਉਸ ਵਿਚ 'ਗੰਧਾਰ' ਅਤੇ 'ਨਿਸ਼ਾਦ' ਕੋਮਲ ਦਰਸਾਏ ਹਨ ਅਤੇ 'ਧੈਵਤ' ਬਹੁਤ ਹੀ ਦੁਰਬਲ ਹੋ ਕੇ ਲਗਦੀ ਦੱਸੀ ਹੈ। ਪੰਡਿਤ 'ਭਾਤਖੰਡੇ' ਨੇ ਕਈ ਉਚ-ਕੋਟੀ ਦੇ ਸੰਗੀਤਕਾਰਾਂ ਤੋਂ ਪੁਛ-ਪੜਤਾਲ ਕਰ ਕੇ ਨਿਸ਼ਚਿਤ ਕੀਤਾ ਕਿ ਪਰੰਪਰਾਈ ਸੰਗੀਤਕਾਰਾਂ ਦੇ ਅਨੁਸਾਰ 'ਸੂਹਾ' ਵਿਚ 'ਮੇਘ' ਅਤੇ 'ਦਰਬਾਰੀ' ਰਾਗਾਂ ਦਾ ਯੋਗ ਹੈ।

ਗੁਰੂ ਗ੍ਰੰਥ ਸਾਹਿਬ ਵਿਚ 'ਸੂਹੀ' ਰਾਗ ਦਾ ਪੰਦਰਵਾਂ ਸਥਾਨ ਹੈ ਅਤੇ 'ਆਨੰਦ ਕਾਰਜ' ਦੀ ਰਸਮ ਵੇਲੇ ਪੜ੍ਹੀ ਜਾਣ ਵਾਲੀ 'ਲਾਵਾਂ' ਦੀ ਵਿਸ਼ੇਸ਼ ਬਾਣੀ ਇਸ ਰਾਗ ਦੇ ਮਹਤਵ ਨੂੰ ਵਧਾ ਦੇਂਦੀ ਹੈ।

**ਸੂਹਟੁ** : ਤੋਤਾ। ੧੩੨੩

**ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥**
**ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥...੮ ॥**

ਮਾਰੂ, ਮਹਲਾ ੧, ੨, ਸਫਾ ੧੦੧੦

ਵੇਖੋ **'ਸਚੁ (ਚੁਗੈ)'** III-੨੦੭੮

[ਵੇਖੋ ੩੬੭]

**ਸੂਹਨੀ** : ਝਾੜੂ। ੧੩੨੪

**ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥**
**ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੫੧, ਸਫ਼ਾ ੮੧੩

**ਅਰਥ** : (ਮੈਂ) ਮਨ ਵਿਚ (ਜੋ ਵੀ) ਮਨੋਰਥ ਧਾਰਦਾ ਹਾਂ, ਆਪਣੇ ਪ੍ਰਭੂ ਤੋਂ ਪ੍ਰਾਪਤ ਕਰ ਲੈਂਦਾ ਹਾਂ। ਗੁਰੂ ਦੇ ਦਰ 'ਤੇ ਝਾੜੂ ਦੇਂਦਾ ਹਾਂ ਅਤੇ ਪੱਖਾ ਝਲਦਾ ਹਾਂ।

[ਸੰਸ. ਸਮੂਹਨੀ (ਸਮੁਹਨੀ) : ਬੁਹਾਰੀ, ਝਾੜੂ।]

## ਸੂਹਬ : ਲਾਲ ਰੰਗ ਵਾਲੀ। ੧੩੨੫

**ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੧੦, ਸਫ਼ਾ ੭੩੯

**ਅਰਥ** : ਹੇ ਲਾਲ ਰੰਗ ਵਾਲੀਏ ! ਤੂੰ ਆਪਣੇ ਪਿਆਰੇ ਦੇ ਰੰਗ ਵਿਚ ਰੰਗੀ ਹੋਈ ਲਾਲ ਰੰਗ ਵਾਲੀ ਹੈਂ, (ਸੁੰਦਰ) ਲਾਲੀ ਵਾਲੀ ਹੋ ਗਈ ਹੈਂ।

**ਨੋਟ** : 'ਸੂਹਬ' ਅਤੇ 'ਸੂਹਾ' ਸ਼ਬਦਾਂ ਦਾ ਸੰਸਕ੍ਰਿਤ ਮੂਲ ਨਿਸ਼ਚਿਤ ਨਹੀਂ ਹੈ। ਸੰਸਕ੍ਰਿਤ ਦਾ ਇਕ ਸ਼ਬਦ 'ਸੁਭਗ' ਹੈ, ਜਿਸ ਦੇ ਅਰਥ ਹਨ- ਅੱਖਾਂ ਨੂੰ ਸੁਖਾਣ ਵਾਲਾ, ਪਿਆਰਾ, ਮਨ ਨੂੰ ਚੰਗਾ ਲਗਣ ਵਾਲਾ, ਭਾਗਸ਼ਾਲੀ, ਸ਼ੁਭ ਚੰਪਕ ਆਦਿ। ਪ੍ਰਾਕ੍ਰਿਤ ਵਿਚ 'ਸੁਭਗ' ਸ਼ਬਦ 'ਸੁਹਵ' ਬਣ ਜਾਂਦਾ ਹੈ ਅਤੇ ਇਸੇ ਦਾ ਇਸਤ੍ਰੀ ਲਿੰਗ 'ਸੁਹਵੀ' ਹੈ। ਇਸ ਤਰ੍ਹਾਂ 'ਸੁਭਗ' ਸ਼ਬਦ ਹੀ 'ਸੂਹਬ' ਜਾਂ 'ਸੂਹਵੀ' ਦਾ ਰੂਪ ਧਾਰ ਗਿਆ ਹੈ। 'ਸੁਭਗ' ਤੋਂ ਹੀ ਵਿਗੜ ਕੇ ਪ੍ਰਾਕ੍ਰਿਤ ਸ਼ਬਦ 'ਸੁਹਯ' ਅਤੇ 'ਸੁਹਅ' ਬਣੇ ਹਨ, ਜਿਨ੍ਹਾਂ ਤੋਂ 'ਸੂਹਾ' ਸ਼ਬਦ ਬਣ ਜਾਣਾ ਬਿਲਕੁਲ ਸੁਭਾਵਿਕ ਹੈ। 'ਸੂਹਬ' ਸ਼ਬਦ ਕੇਵਲ 'ਸੂਹੀ' ਰਾਗ ਦੀ ਬਾਣੀ ਵਿਚ ਦੋ ਵਾਰੀ ਗੁਰੂ ਅਰਜਨ ਦੇਵ ਜੀ ਨੇ ਅਤੇ ਇਕ ਵਾਰੀ ਗੁਰੂ ਅਮਰ ਦਾਸ ਜੀ ਨੇ ਵਰਤਿਆ ਹੈ।

## ਸੂਹਵੀ : ਲਾਲ ਰੰਗ ਵਾਲੀ (ਭਾਵ ਪ੍ਰਭੂ ਦੀ ਗੂੜ੍ਹੀ ਪ੍ਰੀਤ ਵਾਲੀ)। ੧੩੨੬

**ਮ: ੩ ॥ ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥**
**ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੨, ਸਫ਼ਾ ੭੮੫

**ਅਰਥ** : ਹੇ ਲੋਕੋ ! ਮੈਂ ਲਾਲ ਰੰਗ ਵਾਲੀ ਹਾਂ (ਭਾਵ ਪ੍ਰਭੂ-ਪ੍ਰੀਤ ਵਿਚ ਰੰਗੀ ਹੋਈ ਹਾਂ, ਇਸ ਕਾਰਨ) ਸੂਹੇ ਕਪੜੇ ਪਾਉਂਦੀ ਹਾਂ (ਅਰਥਾਤ ਪ੍ਰਭੂ ਨਾਲ ਡੂੰਘਾ ਪਿਆਰ ਕਰਦੀ ਹਾਂ। ਮੈਂ ਕਈ) ਭੇਖ ਕਰ ਕੇ ਥਕ ਚੁਕੀ ਹਾਂ, (ਪਰ ਨਿਰੇ ਬਾਹਰੀ) ਪਹਿਰਾਵੇ ਨਾਲ ਮਾਲਿਕ ਦੀ ਪ੍ਰਾਪਤੀ ਨਹੀਂ ਹੁੰਦੀ।

[ਵੇਖੋ ੧੩੨੫]

## ਸੂਹਵੀਏ : ਹੇ ਸੂਹੇ ਵੇਸ ਵਾਲੀਏ ! ੧੩੨੭

**ਮ: ੩ ॥ ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਹਾਲਿ ॥**
**ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥ ੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫

ਵੇਖੋ **'ਸਮ੍ਹਾਲਿ'** IV-੫੫੯

[ਵੇਖੋ ੧੩੨੫]

## ਸੂਹਵੀਏ : ਹੇ (ਮਾਇਆ ਦੇ) ਲਾਲ ਰੰਗ ਵਾਲੀਏ ! ੧੩੨੮

**ਸਲੋਕੁ ਮ: ੩ ॥**
**ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥**
**ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥..੧ ॥**

ਸੂਹੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੭੮੭

**ਅਰਥ** : ਹੇ (ਮਾਇਆ ਦੇ) ਲਾਲ ਰੰਗ ਵਾਲੀਏ ! ਤੂੰ (ਇਸ) ਲਾਲ (ਭਾਵ ਸ਼ੋਖ) ਰੰਗ ਦਾ ਤਿਆਗ ਕਰ ਦੇ, ਤਾਂ ਪ੍ਰੀਤਮ ਨਾਲ ਪ੍ਰੇਮ ਜੁੜੇਗਾ। (ਇਸ ਮਾਇਆਵੀ) ਲਾਲ ਰੰਗ ਦੇ ਪਹਿਰਾਵੇ ਨਾਲ ਕਿਸੇ ਨੇ ਪਿਆਰੇ (ਪ੍ਰਭੂ) ਨੂੰ ਪ੍ਰਾਪਤ ਨਹੀਂ ਕੀਤਾ। ਮਨ ਦੇ ਪਿਛੇ ਲਗੀਆਂ (ਕਈ) ਮੂਰਖ ਜੀਵ-ਇਸਤ੍ਰੀਆਂ (ਮਾਇਆ ਦੀ ਅਗ) ਵਿਚ ਸੜ ਮਰੀਆਂ ਹਨ।

[ਵੇਖੋ ੧੩੨੫]

## ਸੂਹਾ : ਲਾਲ ਰੰਗ, ਸ਼ੋਖ ਰੰਗ। ੧੩੨੯

**ਮਾਇਆ ਮੋਹਿ ਭਰਮਿ ਨ ਪਾਏ ॥ ਦੂਜੈ ਭਾਇ ਲਗਾ ਦੁਖੁ ਪਾਏ ॥**
**ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ ॥ ੭**

ਮਾਰੂ (ਸੋਲ.), ਮਹਲਾ ੩, ੨੨, ਸਫ਼ਾ ੧੦੬੬

**ਅਰਥ** : ਮਾਇਆ ਦੇ ਮੋਹ ਵਿਚ ਭਟਕਣ ਨਾਲ (ਜੀਵ ਪਰਮੇਸ਼ਰ ਨੂੰ) ਪ੍ਰਾਪਤ ਨਹੀਂ ਕਰ ਸਕਦਾ। (ਉਹ) ਦ੍ਵੈਤ-ਭਾਵ ਵਿਚ ਫਸਿਆ ਦੁਖ ਸਹਿੰਦਾ ਹੈ। (ਮਾਇਆ ਦਾ) ਲਾਲ (ਸ਼ੋਖ) ਰੰਗ ਥੋੜ੍ਹੇ ਦਿਨ ਹੁੰਦਾ ਹੈ, ਇਸ ਨੂੰ ਜਾਣ ਲਗਿਆਂ ਦੇਰ ਨਹੀਂ ਲਗਦੀ।

[ਵੇਖੋ ੧੩੨੫]

## ਸੂਹਾ : ਗੂੜ੍ਹਾ। ੧੩੩੦

**ਲਾਲ ਭਏ ਸੂਹਾ ਰੰਗੁ ਮਾਇਆ ॥**
**ਨਦਰਿ ਭਈ ਬਿਖੁ ਠਾਕਿ ਰਹਾਇਆ ॥ ੨**

ਗਉੜੀ ਗੁਆ. (ਅਸ.), ਮਹਲਾ ੧, ੧, ਸਫ਼ਾ ੨੨੧

**ਅਰਥ** : ਮਾਇਆ ਦੇ ਗੂੜ੍ਹੇ ਰੰਗ ਨਾਲ (ਮੈਂ) ਲਾਲ ਹੋ ਗਿਆ ਸਾਂ। (ਗੁਰੂ ਦੀ) ਕ੍ਰਿਪਾ-ਦ੍ਰਿਸ਼ਟੀ ਹੋਈ ਹੈ ਅਤੇ (ਉਸ ਨੇ) ਮਾਇਆ ਦੀ ਜ਼ਹਿਰ (ਦੇ ਇਸ ਪ੍ਰਵਾਹ) ਨੂੰ ਰੋਕ ਦਿੱਤਾ ਹੈ।

[ਵੇਖੋ ੧੩੨੫]

## ਸੂਹਾ : ਲਾਲ, ਚੰਚਲ, ਥੋੜ੍ਹ-ਚਿਰੀ ਚਮਕ-ਦਮਕ ਵਾਲਾ। ੧੩੩੧

**ਸਲੋਕੁ ਮ: ੩ ॥ ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥**
**ਖਿਨ ਮਹਿ ਝੂਠੁ ਸਭੁ ਬਿਨਸਿ ਜਾਇ**
**ਜਿਉ ਟਿਕੈ ਨ ਬਿਰਖ ਕੀ ਛਾਉ ॥...੧ ॥**

ਸੂਹੀ (ਵਾਰ), ਮਹਲਾ ੩, ਪਉੜੀ ੨, ਸਫ਼ਾ ੭੮੬

**ਅਰਥ** : ਹੇ (ਮਾਇਆਵੀ ਰੰਗ ਵਾਲੀ) ਜੀਵ-ਇਸਤ੍ਰੀਏ ! ਜਿਨ੍ਹਾਂ ਦੇ ਅੰਦਰ ਖੋਟੀ-ਮੱਤ ਅਤੇ ਦ੍ਵੈਤ-ਭਾਵ ਹੈ, (ਉਨ੍ਹਾਂ ਲਈ) ਸਾਰਾ ਸੰਸਾਰ ਚੰਚਲ (ਭਾਵ ਨਾਸ਼ਵੰਤ) ਹੈ। (ਇਸ ਦੇ) ਸਾਰੇ ਝੂਠੇ (ਰੰਗ) ਪਲਾਂ ਵਿਚ ਨਸ਼ਟ ਹੋ ਜਾਂਦੇ ਹਨ, ਜਿਵੇਂ ਰੁਖ ਦੀ ਛਾਂ (ਇਕ ਸਥਾਨ ਤੇ) ਨਹੀਂ ਟਿਕ ਸਕਦੀ।
[ਵੇਖੋ ੧੩੨੫]

**ਸੂਹੀ** : ਭਾਰਤੀ ਸੰਗੀਤ ਦਾ ਇਕ ਰਾਗ। ੧੩੩੨
**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧**
ਸਫ਼ਾ ੭੨੦
**ਅਰਥ** : ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਸੂਹੀ ਰਾਗ ਵਿਚ ਹੈ। ਚਾਰ ਪਦਾਂ ਵਾਲੇ ਇਸ ਸ਼ਬਦ ਦਾ ਗਾਇਨ ਪਹਿਲੇ ਘਰ ਵਿਚ ਕਰਨਾ ਹੈ।
[ਵੇਖੋ ੧੩੨੨]

**ਸੂਹੈ** : ਸ਼ੋਖ (ਲਾਲ) ਰੰਗ ਵਾਲੇ। ੧੩੩੩
**ਸਲੋਕੁ ਮਃ ੩ ॥ ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥**
**ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥...੨ ॥**
ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫
**ਅਰਥ** : (ਮਾਇਆ ਦੇ) ਸ਼ੋਖ (ਲਾਲ) ਰੰਗ ਵਾਲੇ ਲਿਬਾਸ ਵਿਚ ਅਭਾਗਣ ਜੀਵ ਇਸਤ੍ਰੀ ਪਰ-ਪੁਰਖ ਨਾਲ ਰੰਗ-ਰਲੀਆਂ ਕਰਨ ਜਾਂਦੀ ਹੈ। (ਉਸ ਨੇ) ਆਪਣੇ ਘਰ ਵਿਚ (ਵਸਦੇ) ਪਤੀ ਦਾ ਪਰਿਤਿਆਗ ਕੀਤਾ ਹੈ ਅਤੇ ਦ੍ਵੈਤ-ਭਾਵ ਵਿਚ ਮੋਹੀ ਗਈ ਹੈ।
**ਭਾਵ** : ਮਾਇਆ ਦੀ ਚੰਚਲਤਾ ਵਿਚ ਫਸੀ ਹੋਈ ਜੀਵ-ਇਸਤ੍ਰੀ ਆਪਣੇ ਅੰਦਰ ਵਸਦੇ ਸੁਖ-ਸਰੂਪ ਬ੍ਰਹਮ ਦਾ ਤਿਆਗ ਕਰ ਕੇ ਪਦਾਰਥਕ ਸੁਖਾਂ ਵਿਚ ਭਟਕਦੀ ਹੈ। ਪਰ ਉਸ ਮੰਦਭਾਗਣ ਨੂੰ ਪਦਾਰਥ ਵਿਚੋਂ ਸਦੀਵੀ ਸੁਖ ਨਹੀਂ ਮਿਲਦਾ ਹੈ।
[ਵੇਖੋ ੧੩੨੫]

**ਸੂਕਹਿ** : ਸੁਕਦੇ। ੧੩੩੪
**ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥**
**ਨਾਮੁ ਲੈਨਿ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ**
**ਮਾਨਹਿ ਸੇ ਜਿਣਿ ਜਾਹਿ ਜੀਉ ॥ ੪ ॥**
ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮
**ਅਰਥ** : ਨਾਨਕ (ਆਖਦਾ ਹੈ ਕਿ ਜੋ ਮਨੁੱਖ) ਹਰੀ-ਨਾਮ ਜਪਦੇ ਹਨ, ਉਹ ਕਦੇ ਸੁਕਦੇ ਨਹੀਂ (ਭਾਵ ਉਨ੍ਹਾਂ ਦੇ ਅੰਦਰੋਂ ਗੁਣਾਂ ਦਾ ਅਭਾਵ ਨਹੀਂ ਹੁੰਦਾ) ਅਤੇ (ਉਨ੍ਹਾਂ ਨੂੰ) ਦੁਖ ਸਤਾਂਦੇ ਨਹੀਂ ਹਨ। (ਜਿਹੜੇ ਅਕਾਲ-ਪੁਰਖ ਦਾ) ਨਾਮ ਲੈਂਦੇ ਹਨ, ਉਹ ਸ਼ੋਭਦੇ ਹਨ, ਉਨ੍ਹਾਂ ਨੂੰ (ਆਤਮਕ-) ਸੁਖ ਰੂਪ ਫਲ ਪ੍ਰਾਪਤ ਹੁੰਦਾ ਹੈ। (ਜੋ ਨਾਮ ਦਾ) ਮਨਨ ਕਰਦੇ ਹਨ, ਉਹ (ਜੀਵਨ ਦੀ ਖੇਡ) ਜਿੱਤ ਕੇ ਜਾਂਦੇ ਹਨ।
[ਵੇਖੋ ੩੭੦]

**ਸੂਕਹੀ** : ਸੁਕਦੇ। ੧੩੩੫
**ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥**
**ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥**
ਬਸੰਤ, ਮਹਲਾ ੧, ੧, ਸਫ਼ਾ ੧੧੬੮
ਵੇਖੋ **'ਆਵਣਾ'** III-੭੦੬
[ਵੇਖੋ ੩੭੦]

**ਸੂਕਰ** : ਸੂਰ। ੧੩੩੬
**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥**
ਸਲੋਕ, ਕਬੀਰ, ੧੪੩, ਸਫ਼ਾ ੧੩੭੨
ਵੇਖੋ **'ਉਹੁ'** I-੪੧
[ਵੇਖੋ ੧੩੧੬]

**ਸੂਕਰ** : ਸੂਰ ਦੀ। ੧੩੩੭
**ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥**
**ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥ ੩ ॥**
ਧਨਾ., ਕਬੀਰ, ੫, ਸਫ਼ਾ ੬੯੨
**ਅਰਥ** : (ਹੇ ਮਨੁੱਖ ! ਜਦੋਂ ਤੂੰ) ਸੂਰ ਦੀ, ਕੁਤੇ ਦੀ ਜੂਨ ਵਿਚ ਭਟਕਦਾ ਰਿਹਾ ਹੈਂ, ਤਾਂ ਵੀ (ਤੈਨੂੰ) ਸ਼ਰਮ ਨਹੀਂ ਆਈ। ਪਰਮੇਸ਼ਰ ਦਾ ਸਦਜੀਵਨ ਦੇਣ ਵਾਲਾ ਨਾਮ ਛਡ ਕੇ ਤੂੰ (ਮਾਇਆ ਦੀ) ਜ਼ਹਿਰ ਕਿਉਂ ਖਾਧੀ ਹੈ ?
**ਕੂਕਰ**- ਕੁਤੇ ਦੀ। **ਤਊ**- ਤਾਂ ਵੀ। **ਲਾਜ**- ਸ਼ਰਮ। **ਬਿਖੁ**- ਵਿਸ਼, ਜ਼ਹਿਰ।
[ਵੇਖੋ ੧੩੧੬]

**ਸੂਕਰ (ਜੋਨਿ)** : ਸੂਰ ਦੇ ਜਨਮ ਵਿਚ। ੧੩੩੮
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥ ੩ ॥**
ਗੂਜਰੀ, ਤ੍ਰਿਲੋਚਨ, ੨, ਸਫ਼ਾ ੫੨੬
**ਅਰਥ** : ਅੰਤ ਵੇਲੇ (ਭਾਵ ਮਰਨ ਸਮੇਂ) ਜੋ ਕੋਈ ਲੜਕਿਆਂ ਨੂੰ ਯਾਦ ਕਰਦਾ ਹੈ ਅਤੇ ਇਸੇ ਚਿੰਤਨ ਵਿਚ ਹੀ ਮਰ ਜਾਂਦਾ ਹੈ, (ਤਾਂ ਉਹ) ਮੁੜ-ਮੁੜ ਕੇ ਸੂਰ ਦੀ ਜੂਨ ਵਿਚ ਜਨਮ ਲੈਂਦਾ ਹੈ।
**ਵਲਿ ਵਲਿ**- ਮੁੜ-ਮੁੜ ਕੇ। **ਅਉਤਰੈ**- ਜਨਮ ਲੈਂਦਾ ਹੈ।
[ਵੇਖੋ ੧੩੧੬]

**ਸੂਕਰਹ** : ਸੂਰ ਦੇ। ੧੩੩੯
**ਗੁਰਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥**
ਸਲੋਕ (ਸਹਸ.), ਮਹਲਾ ੫, ੩੩, ਸਫ਼ਾ ੧੩੫੬
ਵੇਖੋ **'ਸਰਪਨਹ'** IV-੨੨੨
[ਵੇਖੋ ੧੩੧੬]

**ਸੂਕਰਹ** : ਸੂਰਾਂ ਵਾਲੇ। ੧੩੪੦

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥**

ਸਲੋਕ (ਸਹਸ.), ਮਹਲਾ ੫, ੬੬, ਸਫ਼ਾ ੧੩੬੦

ਵੇਖੋ 'ਉਚਰਣੰ' I-੪੨

[ਵੇਖੋ ੧੩੧੬]

**ਸੂਕਾ** : ਸੁਕਾ (ਭਾਵ ਦੈਵੀ ਗੁਣਾਂ ਤੋਂ ਵਂਚਿਤ)। ੧੩੪੧

**ਜਨਮ ਜਨਮ ਕਾ ਵਿਛੁੜਿਆ ਮਿਲਿਆ ॥**
**ਸਾਧ ਕ੍ਰਿਪਾ ਤੇ ਸੂਕਾ ਹਰਿਆ ॥...੩ ॥**

ਮਾਝ, ਮਹਲਾ ੫, ੨੬, ਸਫ਼ਾ ੧੦੨

**ਅਰਥ** : (ਗੁਰੂ ਦੀ ਕ੍ਰਿਪਾ ਨਾਲ) ਕਈ ਜਨਮਾਂ ਤੋਂ ਵਿਛੜਿਆ (ਜੀਵ ਪ੍ਰਭੂ ਨਾਲ) ਮਿਲ ਗਿਆ। ਗੁਰੂ ਦੀ ਕ੍ਰਿਪਾ ਨਾਲ ਸੁਕਾ (ਭਾਵ ਦੈਵੀ ਗੁਣਾਂ ਤੋਂ ਵਂਚਿਤ) ਹੋਇਆ ਹਰਾ (ਗੁਣ-ਯੁਕਤ) ਹੋ ਗਿਆ।

[ਵੇਖੋ ੩੨੦]

**ਸੂਕਾਇਆ** : ਸੁਕਾ ਹੋਇਆ। ੧੩੪੨

**ਪਾਥਰ ਕਉ ਬਹੁ ਨੀਰੁ ਪਵਾਇਆ ॥**
**ਨਹ ਭੀਗੈ ਅਧਿਕ ਸੂਕਾਇਆ ॥ ੨ ॥**

ਭੈਰਉ, ਮਹਲਾ ੫, ੫, ਸਫ਼ਾ ੧੧੩੬-੩੭

**ਅਰਥ** : ਪੱਥਰ ਉਤੇ ਬਹੁਤ ਪਾਣੀ ਪਵਾਇਆ ਗਿਆ, (ਪਰ) ਉਹ ਭਿਜਦਾ ਨਹੀਂ (ਕਿਉਂਕਿ) ਬਹੁਤ ਸੁਕਾ ਹੋਇਆ ਹੈ।

[ਵੇਖੋ ੩੨੦]

**ਸੂਕਿ** : ਸੁਕ ਕੇ। ੧੩੪੩

**ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥**
**ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥**

ਬਸੰਤ, ਮਹਲਾ ੫, ੧੮, ਸਫ਼ਾ ੧੧੮੫

ਵੇਖੋ 'ਸਘਨ' III-੧੯੬੫

[ਵੇਖੋ ੩੨੦]

**ਸੂਕਿ** : ਸੁਕ ਗਏ। ੧੩੪੪

**ਮਨਮੁਖ ਊਭੇ ਸੂਕਿ ਗਏ ਨਾ ਫਲੁ ਤਿੰਨਾ ਛਾਉ ॥**
**ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥...੪ ॥**

ਸਿਰੀ. (ਅਸ.), ਮਹਲਾ ੩, ੨੦, ਸਫ਼ਾ ੬੬

ਵੇਖੋ 'ਸੁਕਿ' V-੩੯੬

[ਵੇਖੋ ੩੨੦]

**ਸੂਕੀ** : ਸੁਕ ਗਈ ਹੈ। ੧੩੪੫

**ਬਾਤੀ ਸੂਕੀ ਤੇਲੁ ਨਿਖੁਟਾ ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥ ੧ ॥**

ਆਸਾ, ਕਬੀਰ, ੧੧, ਸਫ਼ਾ ੪੭੮

**ਅਰਥ** : (ਦੀਵੇ ਦੀ) ਬੱਤੀ ਸੁਕ ਗਈ ਹੈ, ਤੇਲ ਮੁਕ ਗਿਆ ਹੈ। ਢੋਲ ਨਹੀਂ ਵਜਦਾ, ਨਟ ਆਰਾਮ ਨਾਲ ਸੁਤਾ ਪਿਆ ਹੈ।

**ਬਾਤੀ**- ਬੱਤੀ। **ਨਿਖੁਟਾ**- ਮੁਕ ਗਿਆ ਹੈ। **ਮੰਦਲੁ**- ਢੋਲ।

**ਭਾਵ** : ਇੰਦ੍ਰੀਆਂ ਰੂਪ ਵਿਸ਼ਿਆਂ ਦੇ ਸ੍ਰੋਤ ਸੁਕ ਗਏ ਹਨ। ਵਿਸ਼ੇ ਰੂਪ ਤੇਲ ਮੁਕ ਗਿਆ ਹੈ। ਚਿੱਤ ਵਿਚ ਮਾਇਆ ਦਾ ਸ਼ੋਰ ਸਮਾਪਤ ਹੋ ਗਿਆ ਹੈ। ਮਾਇਆ ਦੇ ਇਸ਼ਾਰਿਆਂ 'ਤੇ ਸਦਾ ਨੱਚਦੇ ਰਹਿਣ ਵਾਲਾ ਮਨ ਟਿਕਾਓ ਵਿਚ ਆ ਗਿਆ ਹੈ।

[ਵੇਖੋ ੩੨੦]

**ਸੂਕੀ** : ਸ਼ੂਕੀ (ਭਾਵ ਪ੍ਰਬਲ ਹੋ ਗਈ)। ੧੩੪੬

**ਤ੍ਰੇਤੈ ਧਰਮ ਕਲਾ ਇਕ ਚੂਕੀ ॥ ਤੀਨਿ ਚਰਣ ਇਕ ਦੁਬਿਧਾ ਸੂਕੀ ॥...੫ ॥**

ਮਾਰੂ (ਸੋਲ.), ਮਹਲਾ ੧, ੪, ਸਫ਼ਾ ੧੦੨੪

**ਅਰਥ** : ਤ੍ਰੇਤੇ ਜੁਗ ਵਿਚ ਧਰਮ ਦੀ ਇਕ ਤਾਕਤ ਘਟ ਗਈ। (ਫਿਰ) ਧਰਮ ਦੇ ਤਿੰਨ (ਹੀ) ਪੈਰ (ਰਹਿ ਗਏ ਅਤੇ ਸਾਧਕਾਂ ਵਿਚ) ਇਕ ਦ੍ਵੈਤ-ਬ੍ਰਿਤੀ ਪ੍ਰਬਲ ਹੋ ਗਈ।

**ਤ੍ਰੇਤੈ**- ਤ੍ਰੇਤੇ ਜੁਗ ਵਿਚ। **ਕਲਾ**- ਸ਼ਕਤੀ। **ਚੂਕੀ**- ਘਟ ਗਈ। **ਤੀਨਿ ਚਰਣ**- ਤਿੰਨ ਪੈਰ। **ਦੁਬਿਧਾ**- ਦ੍ਵੈਤ-ਬ੍ਰਿਤੀ।

**ਨੋਟ** : 'ਸੂਕੀ' ਸ਼ਬਦ ਦਾ ਸੰਬੰਧ 'ਸ਼ੂਕਣ' ਨਾਲ ਹੈ, ਜਿਸ ਦਾ ਭਾਵ ਹੈ- ਨੱਕ ਰਾਹੀਂ ਜ਼ੋਰ ਨਾਲ ਸਾਹ ਬਾਹਰ ਕਢਣਾ। ਇਸ ਸ਼ਬਦ ਦੀ ਵਿਉਤਪਤੀ ਦਾ ਸੰਬੰਧ ਸੰਸਕ੍ਰਿਤ 'ਸੂ+ਕਰਨ੍' ਨਾਲ ਹੈ। ਇਸੇ ਤੋਂ 'ਸੂਕਰ' ਸ਼ਬਦ ਬਣਿਆ ਹੈ। 'ਸੂਰ' ਕਿਉਂਕਿ ਜ਼ੋਰ ਨਾਲ ਸ਼ੂਕਦਾ ਹੈ, ਇਸੇ ਕਾਰਨ ਉਸ ਦਾ ਨਾਮ 'ਸੂਕਰ' ਪਿਆ ਹੈ।

**ਸੂਕੇ** : ਸੁਕੇ ਹੋਏ। ੧੩੪੭

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥ ੧ ॥ ਰਹਾਉ ॥**

ਗੂਜਰੀ, ਮਹਲਾ ੫, ੫, ਸਫ਼ਾ ੧੦

**ਅਰਥ** : ਹੇ ਮੇਰੇ ਪ੍ਰਭੂ ਜੀ ! (ਜੋ ਵਿਅਕਤੀ) ਸਤਿਸੰਗ ਵਿਚ ਜਾਂਦਾ ਹੈ, ਉਹ (ਸੰਸਾਰ-ਭਵਜਲ ਨੂੰ) ਤਰ ਜਾਂਦਾ ਹੈ। (ਉਸ ਨੇ) ਗੁਰੂ ਦੀ ਕ੍ਰਿਪਾ ਨਾਲ ਉੱਚੀ ਅਵਸਥਾ ਪ੍ਰਾਪਤ ਕੀਤੀ ਹੈ, (ਮਾਨੋ) ਸੁਕੇ ਹੋਏ ਰੁਖ (ਫਿਰ) ਹਰੇ ਹੋ ਗਏ ਹੋਣ।

**ਮਾਧਉ**- ਮਾਇਆ-ਪਤੀ। **ਕਾਸਟ**- ਲਕੜ (ਭਾਵ ਰੁਖ)।

[ਵੇਖੋ ੩੨੦]

**ਸੂਕੇ** : ਸੁਕ ਗਏ, ਸੁਕ ਚੁਕੇ। ੧੩੪੮

**ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥ ੧ ॥**

ਗਉੜੀ, ਮਹਲਾ ੫, ੧੨੨, ਸਫ਼ਾ ੧੯੧

**ਅਰਥ** : (ਗੁਰੂ ਨੇ) ਅਮ੍ਰਿਤਮਈ ਦ੍ਰਿਸ਼ਟੀ ਨਾਲ ਸਿੰਚਿਤ ਕਰ ਕੇ ਜੀਵਨ ਦੇ ਦਿੱਤਾ। (ਉਸ ਨੇ) ਪਲ ਭਰ ਵਿਚ (ਵਿਕਾਰਾਂ ਕਾਰਨ) ਸੁਕ ਚੁਕੇ (ਜੀਵਾਂ ਨੂੰ) ਹਰੇ-ਭਰੇ ਕਰ ਦਿੱਤਾ।
**ਸੰਚਿ**- ਸਿੰਚਿਤ ਕਰ ਕੇ।
**ਭਾਵ** : ਗੁਰੂ ਨੇ ਆਪਣੀ ਕ੍ਰਿਪਾ-ਦ੍ਰਿਸ਼ਟੀ ਨਾਲ ਜਿਨ੍ਹਾਂ ਜੀਵਾਂ ਦੇ ਹਿਰਦੇ ਸਿੰਜ ਦਿੱਤੇ, ਉਹ ਵਿਕਾਰੀ ਜੀਵਨ ਤੋਂ ਮੁਕਤ ਹੋ ਕੇ ਅਧਿਆਤਮਕ ਜੀਵਨ ਵਾਲੇ ਬਣ ਗਏ। ਪਹਿਲਾਂ ਵਿਕਾਰਾਂ ਨੇ ਜੀਵਨ ਦਾ ਰਸ ਚੂਸ ਕੇ ਆਤਮਕ ਆਨੰਦ ਦਾ ਅਭਾਵ ਕਰ ਦਿੱਤਾ ਸੀ। ਹੁਣ ਗੁਰਦੇਵ ਦੀ ਮਿਹਰ ਨਾਲ ਨਾਮ-ਰਸ ਨੇ ਜੀਵਨ ਆਨੰਦਮਈ ਕਰ ਦਿੱਤਾ ਹੈ।
[ਵੇਖੋ ੩੭੦]

**ਸੂਕੇ** : ਸੁਕੇ (ਭਾਵ ਜਲ-ਹੀਣ)। ੧੩੪੯
**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**
**ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥**
ਆਸਾ, ਕਬੀਰ, ੧੫, ਸਫ਼ਾ ੪੭੯
ਵੇਖੋ '**ਸਰਵਰਿ**' IV-੯੧੦
[ਵੇਖੋ ੩੭੦]

**ਸੂਕੇ** : ਸੁਕ ਚੁਕੇ (ਭਾਵ ਆਤਮ-ਰਸ ਤੋਂ ਸੱਖਣੇ)। ੧੩੫੦
**ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥**
**ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥ ੩ ॥**
ਕਲਿ. (ਅਸ.), ਮਹਲਾ ੪, ੬, ਸਫ਼ਾ ੧੩੨੬
**ਅਰਥ** : (ਮਾਇਆ ਦੀ) ਭਟਕਣਾ ਕਰ ਕੇ ਆਤਮ-ਰਸ ਤੋਂ ਸੱਖਣੇ ਹੋਏ ਮਨੁੱਖ ਖੜੋਤੇ ਹੀ ਬਹੁਤ ਸੁਕੇ ਕਹੇ ਜਾਂਦੇ ਹਨ, (ਉਹ) ਸੰਤ-ਜਨਾਂ ਦੀ ਸੰਗਤ ਵਿਚ ਮਿਲ ਕੇ (ਫਿਰ) ਹਰੇ ਹੋ ਜਾਂਦੇ ਹਨ। ਇਸ ਵਾਸਤੇ ਪਲ ਭਰ ਭੀ ਦੇਰੀ ਅਤੇ ਢਿੱਲ ਨਹੀਂ ਕਰਨੀ ਚਾਹੀਦੀ, ਜਾ ਕੇ ਸੰਤ-ਜਨਾਂ ਦੇ ਚਰਨੀਂ ਲਗਣਾ ਚਾਹੀਦਾ ਹੈ।
**ਉਭਿ**- ਖੜੋਤੇ। **ਹਰੀਜੈ**- ਹਰੇ ਹੋ ਜਾਂਦੇ ਹਨ। **ਤਾ ਤੇ**- ਇਸ ਵਾਸਤੇ। **ਬਿਲਮੁ**- ਦੇਰੀ। **ਢਿਲ**- ਦੇਰੀ।
[ਵੇਖੋ ੩੭੦]

**ਸੂਕੈ** : ਸੁਕ ਜਾਂਦਾ ਹੈ (ਭਾਵ ਕਮਜ਼ੋਰ ਹੋ ਜਾਂਦਾ ਹੈ)। ੧੩੫੧
**ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥**
**ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥ ੩ ॥**
ਧਨਾ., ਮਹਲਾ ੫, ੬, ਸਫ਼ਾ ੬੭੨
**ਅਰਥ** : ਬਹੁਤ ਇਸਤ੍ਰੀਆਂ ਨੂੰ ਭੋਗਣ ਵਾਲਾ ਕਾਮੀ ਮਨੁੱਖ ਪਰਾਈ ਇਸਤ੍ਰੀ ਵਲ ਤੱਕਣ ਤੋਂ ਕਦੇ ਵੀ ਹਟਦਾ ਨਹੀਂ। (ਉਹ) ਹਰ ਰੋਜ਼ (ਕਾਮ-ਭੋਗ) ਕਰਦਾ ਹੈ ਅਤੇ ਕਰ ਕੇ ਪਛਤਾਂਦਾ ਹੈ, (ਪਛਤਾਵੇ ਦੇ) ਦੁਖ ਪਰ (ਕਾਮ-ਸਵਾਦ ਦੇ) ਲਾਲਚ ਵਿਚ (ਉਹ) ਸੁਕ ਜਾਂਦਾ ਹੈ।
**ਕਾਮਵੰਤ**- ਕਾਮ ਭੋਗਣ ਵਾਲਾ। **ਪਰ ਗ੍ਰਿਹ**- ਪਰਾਇਆ ਘਰ (ਭਾਵ ਪਰਾਈ ਇਸਤ੍ਰੀ)। **ਜੋਹ**- ਤੱਕਣ। **ਨ ਚੂਕੈ**- ਹਟਦਾ ਨਹੀਂ। **ਦਿਨ ਪ੍ਰਤਿ**- ਹਰ ਰੋਜ਼। **ਪਛੁਤਾਪੈ**- ਪਛਤਾਂਦਾ ਹੈ।
**ਭਾਵ** : ਪਰਾਈਆਂ ਇਸਤ੍ਰੀਆਂ ਦੇ ਕਾਮ-ਭੋਗ ਵਿਚ ਲਿਪਤ ਵਿਅਕਤੀ ਆਪਣੇ-ਪਰਾਏ ਦੀ ਸ਼ਰਮ ਨਹੀਂ ਕਰਦਾ। ਉਹ ਹਰ ਪਰਾਈ ਇਸਤ੍ਰੀ ਵਲ ਬੁਰੀ ਨਜ਼ਰ ਨਾਲ ਵੇਖਦਾ ਹੈ। ਭੋਗ ਦੇ ਰਸ ਤੋਂ ਪੈਦਾ ਹੋਈ ਅਸ਼ਾਂਤੀ ਅਤੇ ਭੋਗ ਤੋਂ ਉਤਪੰਨ ਹੋਇਆ ਦੁਖ ਉਸ ਦੇ ਸਰੀਰਿਕ ਬਲ ਨੂੰ ਨਸ਼ਟ ਕਰਦਾ ਹੈ, ਯਥਾ-
**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**
ਰਾਮ. (ਓਅੰ.), ਮਹਲਾ ੧, ੧੮, ਸਫ਼ਾ ੯੩੨
[ਵੇਖੋ ੩੭੦]

**ਸੂਕੈ** : ਸੁਕਦਾ (ਭਾਵ ਆਤਮ-ਰਸ ਤੋਂ ਸਖਣਾ ਹੁੰਦਾ)। ੧੩੫੨
**ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥...੩ ॥**
ਬਸੰਤੁ, ਮਹਲਾ ੫, ੧, ਸਫ਼ਾ ੧੧੮੦
**ਅਰਥ** : (ਆਤਮਕ ਫੱਗਣ ਦੇ ਆਉਣ ਨਾਲ) ਮੇਰਾ ਮਨ ਅਤੇ ਸਰੀਰ ਬਹੁਤ ਬੇਜੋੜ ਖਿੜਿਆ ਹੈ। (ਹੁਣ ਇਹ) ਸੁਖ-ਦੁਖ ਵਿਚ ਸੁਕਦਾ ਨਹੀਂ ਹੈ (ਭਾਵ ਆਤਮ-ਰਸ ਤੋਂ ਸਖਣਾ ਨਹੀਂ ਹੁੰਦਾ ਹੈ)।
**ਮਉਲਿਓ**- ਖਿੜਿਆ ਹੈ। **ਅਨੂਪ**- ਬੇਜੋੜ। **ਛਾਵ ਧੂਪ**- ਸੁਖ-ਦੁਖ।
[ਵੇਖੋ ੩੭੦]

**ਸੁਖ** : ਸੁਖ। ੧੩੫੩
**ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥ ੩ ॥**
ਸਿਰੀ., ਮਹਲਾ ੧, ੫, ਸਫ਼ਾ ੧੬
**ਅਰਥ** : ਦੁਖ ਤੋਂ ਮੁਕਤੀ ਵਾਸਤੇ ਉਸੇ ਅਗੇ ਬੇਨਤੀ ਕਰਨੀ ਚਾਹੀਦੀ ਹੈ, ਜਿਸ ਕੋਲ ਸੁਖ (ਪ੍ਰਦਾਨ ਕਰਨ ਦੀ ਸਮਰਥਾ) ਹੋਵੇ।
[ਵੇਖੋ ੪੦੦]

**ਸੁਖ** : ਆਤਮਕ ਆਨੰਦ। ੧੩੫੪
**ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ੨ ॥**
ਗਉੜੀ (ਗੁਆ.), ਮਹਲਾ ੫, ੨੯, ਸਫ਼ਾ ੧੭੯
**ਅਰਥ** : (ਜਿਵੇਂ) ਅਗ ਸਰਦੀ ਦਾ ਦੁਖ ਦੂਰ ਕਰ ਦੇਂਦੀ ਹੈ, (ਉਸੇ ਤਰ੍ਹਾਂ) ਨਾਮ ਨੂੰ ਜਪਦਿਆਂ ਮਨ ਵਿਚ ਆਤਮਕ ਆਨੰਦ (ਪੈਦਾ) ਹੁੰਦਾ ਹੈ।
[ਵੇਖੋ ੪੦੦]

**ਸੁਖ (ਸਹਜ)** : ਆਤਮਕ ਅਡੋਲਤਾ ਦਾ ਆਨੰਦ। ੧੩੫੫
**ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥**
**ਸੁਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥ ੪ ॥**
ਸਿਰੀ., ਮਹਲਾ ੫, ੮੨, ਸਫ਼ਾ ੪੮

**ਅਰਥ** : ਅਮਰਤਾ ਦੇਣ ਵਾਲਾ ਪਰਮੇਸ਼ਰ ਦਾ ਨਾਮ ਹੀਰਿਆਂ, ਰਤਨਾਂ ਅਤੇ ਲਾਲਾਂ ਵਰਗਾ (ਕੀਮਤੀ) ਹੈ। ਦਾਸ ਨਾਨਕ ਕਹਿੰਦਾ ਹੈ ਕਿ ਆਤਮਕ ਅਡੋਲਤਾ ਦੇ ਆਨੰਦ, ਸੁਖ ਅਤੇ ਸਵਾਦ (ਵਾਸਤੇ ਮੈਂ) ਪਰਮੇਸ਼ਰ ਦੇ ਗੁਣ ਗਾਉਂਦਾ ਹਾਂ।
[ਵੇਖੋ ੪੦੦]

## ਸੁਖਹੁ : ਸੁਖਾਂ ਤੋਂ। ੧੩੫੬

**ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ ॥**
**ਸੁਖਹੁ ਦੂਖ ਭਏ ਨਿਤ ਪਾਪ ਕਮਾਇਣੁ ॥...੨ ॥**

ਆਸਾ (ਛੰਤ), ਮਹਲਾ ੫, ੧੧, ਸਫ਼ਾ ੪੬੦

**ਅਰਥ** : ਜਿਵੇਂ ਰਾਤ ਸਮੇਂ (ਸ਼ਿਕਾਰੀ ਦੁਆਰਾ ਕੀਤੇ) ਚੰਦ ਵਰਗੇ ਚਾਨਣ ਨੂੰ ਵੇਖ ਕੇ ਮਿਰਗ (ਜਾਲ ਵਿਚ) ਫਸ ਗਿਆ ਹੈ। (ਇਸੇ ਤਰ੍ਹਾਂ ਚਮਕ ਵਾਲੀ ਮਾਇਆ ਖ਼ਾਤਰ) ਰੋਜ਼ ਪਾਪ ਕਮਾਂਦਿਆਂ ਸੁਖਾਂ ਤੋਂ ਦੁਖ (ਪੈਦਾ) ਹੋ ਗਏ ਹਨ।
**ਫਾਥੋਹੁ**- ਫਸ ਗਿਆ। **ਪੇਖਿ**- ਵੇਖ ਕੇ। **ਚੰਦ੍ਰਾਇਣੁ**- ਚੰਦ ਵਰਗਾ ਚਾਨਣ।
[ਵੇਖੋ ੪੦੦]

## ਸੁਖਣਹ : ਸੁਖ ਹੋ ਜਾਂਦੇ ਹਨ। ੧੩੫੭

**ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥**

ਸਲੋਕ (ਸਹਸ.), ਮਹਲਾ ੫, ੪੪, ਸਫ਼ਾ ੧੩੫੭
ਵੇਖੋ 'ਸਥਾਨ' III-੨੩੧੫

[ਵੇਖੋ ੪੦੦]

## ਸੁਖਨ : ਸੁਖਾਂ। ੧੩੫੮

**ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ**
**ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ ॥**
**ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ**
**ਹਰਿ ਪ੍ਰੀਤਮ ਗੁਨ ਗਾਓੁ ॥ ੧ ॥ ਰਹਾਉ ॥**

ਸਾਰਗ, ਮਹਲਾ ੪, ੧੦, ਸਫ਼ਾ ੧੨੦੧
ਵੇਖੋ **'ਸ੍ਰੀਰੰਗੋ'** IV-੯੮੪

[ਵੇਖੋ ੪੦੦]

## ਸੁਖਮ : ਅਦ੍ਰਿਸ਼ਟ। ੧੩੫੯

**ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲਾ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦
ਵੇਖੋ **'ਅਸਥੂਲਾ'** I-੧੫੦੧

[ਸੰਸ. ਸੂਕ੍ਸ਼ਮ (ਸੁਕ੍ਸ਼੍ਮ) ਸੂਕ੍+ਸਨ੍ : ਬਾਰੀਕ, ਮਹੀਨ ; ਥੋੜ੍ਹਾ ; ਪਤਲਾ ; ਕੋਮਲ ਆਦਿ।]

## ਸੂਖਮ : ਛੋਟੀਆਂ। ੧੩੬੦

**ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥**

ਗਉੜੀ (ਥਿਤੀ) , ਮਹਲਾ ੫, ੧੪, ਸਫ਼ਾ ੨੯੯

**ਅਰਥ** : ਨਾਨਕ (ਆਖਦਾ ਹੈ ਕਿ ਜੋ) ਭਗਵਾਨ ਸਾਰੀਆਂ ਛੋਟੀਆਂ-ਵਡੀਆਂ ਚੀਜ਼ਾਂ ਵਿਚ ਵਸਦਾ ਹੈ, ਗੁਰੂ ਉਪਦੇਸ਼ ਦੁਆਰਾ (ਉਸ) ਪਾਰਬ੍ਰਹਮ ਨੂੰ ਪਛਾਣ।
[ਵੇਖੋ ੧੩੫੯]

## ਸੂਖਮ : ਕਮਜ਼ੋਰ। ੧੩੬੧

**ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥**

ਸਵ. (ਮੁਖ.), ਮਹਲਾ ੫, ੧੧, ਸਫ਼ਾ ੧੩੮੯

**ਅਰਥ** : ਕੁਝ ਲੋਕ (ਸਰੀਰ ਤੇ) ਸਵਾਹ ਮਲ ਕੇ ਤੀਰਥਾਂ ਉਤੇ ਬਹੁਤ ਭਟਕਦੇ ਹਨ, (ਤਪਸਿਆ ਨਾਲ) ਕਮਜ਼ੋਰ (ਹੋਏ) ਸਰੀਰ ਉਤੇ ਭਾਰੀ ਜਟਾਂ ਬੰਨ੍ਹਦੇ ਹਨ (ਪਰ ਭਜਨ ਬਿਨਾ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ)।
**ਭਸਮ**- ਸਵਾਹ। **ਬਹੁ ਜਟੂਆ**- ਵਡੀਆਂ ਜਟਾਂ।
[ਵੇਖੋ ੧੩੫੯]

## ਸੂਖਮ : ਨਿਰਾਕਾਰ। ੧੩੬੨

**ਸਲੋਕ ਮਃ ੧ ॥....ਜੋਗੀ ਸੁੰਨਿ ਧਿਆਵਨਿ੍ ਜੇਤੇ ਅਲਖ ਨਾਮੁ ਕਰਤਾਰੁ ॥**
**ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੫-੬੬

**ਅਰਥ** : ਜਿਤਨੇ ਵੀ ਜੋਗੀ ਲੋਕ ਸਮਾਧੀ ਵਿਚ ਆਰਾਧਨਾ ਕਰਦੇ ਹਨ, ਉਹ ਰਚਨਹਾਰ ਦਾ ਨਾਮ 'ਅਲਖ' ਦੱਸਦੇ ਹਨ। (ਉਹ ਕਹਿੰਦੇ ਹਨ ਕਿ) ਮਾਇਆ ਤੋਂ ਨਿਰਲੇਪ ਪ੍ਰਭੂ ਨਿਰਾਕਾਰ ਹਸਤੀ ਵਾਲਾ ਹੈ, (ਕਿਉਂਕਿ) ਆਕਾਰ ਤਾਂ ਸਿਰਫ਼ ਸਰੀਰ (ਭਾਵ ਮਾਇਆ ਵਿਚ ਲਿਪਤ ਸਰੀਰਧਾਰੀਆਂ) ਦਾ ਹੁੰਦਾ ਹੈ।
[ਵੇਖੋ ੧੩੫੯]

## ਸੁਖਮੁ : ਨਿਰਾਕਾਰ। ੧੩੬੩

**ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥...੧ ॥**

ਮਾਝ, ਮਹਲਾ ੫, ੨੮, ਸਫ਼ਾ ੧੦੨
ਵੇਖੋ **'ਸਾਖ'** IV-੧੩੨੪

[ਵੇਖੋ ੧੩੫੯]

## ਸੂਖਮੁ : ਅਦ੍ਰਿਸ਼ਟ। ੧੩੬੪

**ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥**
**ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥**

ਬਿਹਾ. (ਵਾਰ), ਮਹਲਾ ੪, ਪਉੜੀ ੨੧, ਸਫ਼ਾ ੫੫੬

**ਅਰਥ** : (ਅਕਾਲ-ਪੁਰਖ ਨੇ) ਜੀਵ ਆਪ ਪੈਦਾ ਕੀਤੇ ਹਨ, ਆਪ ਹੀ ਉਨ੍ਹਾਂ ਦਾ ਆਸਰਾ ਹੈ। (ਉਹ), ਜਿਸ ਦੀ ਭਾਲ ਕਰੀਦੀ ਹੈ, ਆਪ ਹੀ ਅਦ੍ਰਿਸ਼ਟ ਹੈ ਅਤੇ ਆਪ ਹੀ (ਦ੍ਰਿਸ਼ਟਮਾਨ) ਵਿਸਤਾਰ ਹੈ।
**ਉਪਾਇਅਨੁ**- ਪੈਦਾ ਕੀਤੇ ਹਨ। **ਪਾਸਾਰੁ**- ਵਿਸਤਾਰ।
[ਵੇਖੋ ੧੩੫੯]

## ਸੁਖਮੋ : ਅਦ੍ਰਿਸ਼ਟ। ੧੩੬੫

**ਰਵਿ ਰਹਿਆ ਸਰਬਤ ਠਾਈ ਸੁਖਮੋ ਅਸਥੂਲ ॥ ੧ ॥**
ਮਾਲੀ ਗਉੜਾ, ਮਹਲਾ ੫, ੬, ਸਫ਼ਾ ੯੮੯

**ਅਰਥ** : (ਵਾਹਿਗੁਰੂ) ਅਦ੍ਰਿਸ਼ਟ ਅਤੇ ਦ੍ਰਿਸ਼ਟਮਾਨ ਹੋ ਕੇ ਸਾਰੀਆਂ ਥਾਂਵਾਂ 'ਤੇ ਵਿਆਪਕ ਹੋ ਰਿਹਾ ਹੈ।
**ਰਵਿ ਰਹਿਆ**- ਵਿਆਪਕ ਹੋ ਰਿਹਾ ਹੈ। **ਠਾਈ**- ਥਾਂਵਾਂ 'ਤੇ। **ਅਸਥੂਲ**- ਸਥੂਲ, ਦ੍ਰਿਸ਼ਟਮਾਨ।
[ਵੇਖੋ ੧੩੫੯]

## ਸੁਖਾ : ਸੁਖ। ੧੩੬੬

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥**
**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥**
ਮਾਰੂ, ਮਹਲਾ ੫, ੫, ਸਫ਼ਾ ੧੦੦੦

**ਅਰਥ** : ਮਾਲਿਕ ਦਾ ਜੋ ਵੀ ਹੁਕਮ ਹੁੰਦਾ ਹੈ, (ਸੇਵਕ) ਉਸੇ ਨੂੰ ਖਿੜੇ-ਮੱਥੇ ਮੰਨ ਲੈਂਦਾ ਹੈ। ਜੇ ਹੁਕਮ ਵਿਚ ਭੁਖ (ਸਹਿਣੀ ਪੈ ਗਈ, ਤਾਂ) ਉਸੇ ਨੂੰ ਸੁਖ ਸਮਝ ਲੈਂਦਾ ਹੈ। (ਉਹ) ਦੁਖ-ਸੁਖ ਨੂੰ ਕੁਝ ਨਹੀਂ ਸਮਝਦਾ।
[ਵੇਖੋ ੪੦੦]

## ਸੁਖਾ : ਆਨੰਦ। ੧੩੬੭

**ਅਨਦਿਨੁ ਹਿਰਦੈ ਜਪਉ ਜਗਦੀਸਾ ॥**
**ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥ ੧ ॥ ਰਹਾਉ ॥**
ਗਉੜੀ (ਅਸ.), ਮਹਲਾ ੩, ੭, ਸਫ਼ਾ ੨੩੨

**ਅਰਥ** : ਮੈਂ ਹਰ ਰੋਜ਼ ਹਿਰਦੇ ਵਿਚ ਜਗਤ ਦੇ ਸਵਾਮੀ (ਦਾ ਨਾਮ) ਜਪਦਾ ਹਾਂ। ਗੁਰੂ ਦੀ ਸਿਖਿਆ ਦੁਆਰਾ (ਮੈਂ) ਪਰਮਪਦ ਦਾ ਆਨੰਦ ਪ੍ਰਾਪਤ ਕਰ ਰਿਹਾ ਹਾਂ।
**ਅਨਦਿਨੁ**- ਹਰ ਰੋਜ਼। **ਜਗਦੀਸਾ**- ਜਗਤ ਦੇ ਸਵਾਮੀ ਦਾ।
[ਵੇਖੋ ੪੦੦]

## ਸੁਖਾ : ਸੁਖ ਵਰਤਿਆ ਹੈ। ੧੩੬੮

**ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥**
**ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੯੬, ਸਫ਼ਾ ੧੨੨੨-੨੩

**ਅਰਥ** : ਦਿਲ ਦੀ ਜਾਣਨਹਾਰ ਮੇਰਾ ਪਰਮੇਸ਼ਰ (ਸਦਾ) ਨਾਲ ਹੈ। ਮਾਲਿਕ ਦਾ ਨਾਮ ਜਪਦਿਆਂ ਅਗੇ (ਪਰਲੋਕ ਵਿਚ) ਕਲਿਆਣ ਹੋਈ ਹੈ ਅਤੇ ਪਿਛੇ (ਲੋਕ ਵਿਚ) ਆਨੰਦ-ਸੁਖ ਵਰਤਿਆ ਹੈ।
**ਸੰਗੇ**- ਨਾਲ ਹੈ। **ਆਗੈ**- ਪਰਲੋਕ ਵਿਚ। **ਕੁਸਲ**- ਕਲਿਆਣ। **ਪਾਛੈ**- ਪਿਛੇ, ਲੋਕ ਵਿਚ। **ਖੇਮ ਸੂਖਾ**- ਸੁਖ-ਆਨੰਦ।
[ਵੇਖੋ ੪੦੦]

## ਸੁਖਾ : ਖ਼ੁਸ਼ੀ ਪ੍ਰਗਟ ਕੀਤੀ ਜਾਂਦੀ ਹੈ। ੧੩੬੯

**ਅਪਨੇ ਪਹਿ ਦੂਖ ਅਪਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥....੧ ॥**
ਸਾਰਗ, ਮਹਲਾ ੫, ੫੭, ਸਫ਼ਾ ੧੨੧੫

**ਅਰਥ** : ਆਪਣੇ (ਹਿਤੈਸ਼ੀ) ਕੋਲ ਦੁਖ ਦੱਸੀਦਾ ਹੈ, ਆਪਣੇ (ਸਜਣ) ਕੋਲ ਹੀ ਖ਼ੁਸ਼ੀ ਪ੍ਰਗਟ ਕੀਤੀ ਜਾਂਦੀ ਹੈ, ਆਪਣੇ (ਹਮਦਰਦ) ਕੋਲ ਹੀ ਮਨ ਦੀ ਸਥਿਤੀ ਪ੍ਰਗਟ ਕਰੀਦੀ ਹੈ।
[ਵੇਖੋ ੪੦੦]

## ਸੁਖਿ : ਆਨੰਦਮਈ। ੧੩੬੯ ੳ

**ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ ॥ ੨ ॥**
ਸਾਰਗ, ਮਹਲਾ ੫, ੪੫, ਸਫ਼ਾ ੧੨੧੩

**ਅਰਥ** : ਨਾਨਕ ਨੂੰ ਕ੍ਰਿਪਾਲੂ ਗੁਰੂ ਨੇ ਪਰਮਾਤਮਾ ਨਾਲ ਮਿਲਾ ਦਿੱਤਾ ਹੈ, ਤਾਂ ਹੀ ਮੇਰੀ ਹਿਰਦਾ ਰੂਪ ਸੇਜ ਆਨੰਦਮਈ ਹੈ।
[ਵੇਖੋ ੪੦੦]

## ਸੁਖਿ : ਸੁਖਮਈ ਸਥਿਤੀ ਵਿਚ। ੧੩੭੦

**ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥ ੩ ॥**
ਮਾਝ (ਅਸ.), ਮਹਲਾ ੩, ੮, ਸਫ਼ਾ ੧੧੩

**ਅਰਥ** : ਗੁਰੂ ਦੇ ਸ਼ਬਦ ਨੇ (ਮੇਰੀ ਮਾਇਆਵੀ) ਪਿਆਸ ਦੂਰ ਕਰ ਦਿੱਤੀ ਅਤੇ (ਮੈਂ) ਸੁਭਾਵਿਕ ਹੀ ਸੁਖਮਈ ਸਥਿਤੀ ਵਿਚ ਲੀਨ ਹੋ ਗਿਆ।
[ਵੇਖੋ ੪੦੦]

## ਸੁਖਿ : ਸੁਖ ਨਾਲ। ੧੩੭੧

**ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥**
**ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥ ੫ ॥**
ਗਉੜੀ (ਮਾਝ), ਮਹਲਾ ੫, ੧੨, ਸਫ਼ਾ ੨੪੧

**ਅਰਥ** : (ਹੇ ਅਕਾਲ-ਪੁਰਖ !) ਚਾਰੇ ਦਿਸ਼ਾਵਾਂ ਵਿਚ ਤੇਰਾ ਨਾਮ ਜਪੀਦਾ ਹੈ, (ਸਾਰੀ ਸ੍ਰਿਸ਼ਟੀ) ਸੁਖ ਨਾਲ ਸੁਸਜਿਤ ਕੀਤੀ ਗਈ ਹੈ। ਨਾਨਕ ਤੈਥੋਂ ਸਦਕੇ ਹੈ, ਮੈਂ ਤੁਹਾਡੀ ਹੀ ਓਟ ਵਿਚ ਆ ਗਿਆ ਹਾਂ।
**ਸਵਾਰੀਆ**- ਸੁਸਜਿਤ ਕੀਤੀ ਗਈ ਹੈ। **ਓੜਿ**- ਓਟ।
[ਵੇਖੋ ੪੦੦]

**ਸੁਖੀ** : ਸੁਖਾਂ ਤੋਂ। ੧੩੭੨
**ਦੂਖਾ ਤੇ ਸੁਖ ਉਪਜਹਿ ਸੂਖੀ ਹੋਵਹਿ ਦੂਖ ॥**
**ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥ ੩ ॥**
ਪ੍ਰਭਾਤੀ, ਮਹਲਾ ੧, ੨, ਸਫ਼ਾ ੧੩੨੮
ਵੇਖੋ '**ਸਾਲਾਹੀਅਹਿ**' IV-੧੯੮੬
[ਵੇਖੋ ੪੦੦]

**ਸੁਖੀ (ਕਰੈ)** : ਸੁਖੀ ਕਰੇਗਾ। ੧੩੭੩
**ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥**
**ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥...੧ ॥**
ਸੂਹੀ, ਮਹਲਾ ੧, ੫, ਸਫ਼ਾ ੭੨੯
ਵੇਖੋ '**ਸਵਾਰਸੀ**' IV-੧੧੫੫
[ਵੇਖੋ ੪੦੦]

**ਸੁਖੀ (ਹੂੰ ਸੁਖੁ)** : ਸ੍ਰੇਸ਼ਠ ਸੁਖ। ੧੩੭੪
**ਬਿੰਦਕ ਗਾਲਿ੍ ਸੁਣੀ ਸਚੇ ਤਿਸੁ ਧਣੀ ॥**
**ਸੁਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥ ੨ ॥**
ਆਸਾ, ਮਹਲਾ ੫, ੧੦੫, ਸਫ਼ਾ ੩੯੭
**ਅਰਥ** : ਹੇ ਮਾਂ ! (ਜਦੋਂ ਮੈਂ) ਉਸ ਸਦਾ ਕਾਇਮ ਰਹਿਣ ਵਾਲੇ ਮਾਲਿਕ ਦੀ ਥੋੜ੍ਹੀ ਜਿਹੀ ਵੀ ਗੱਲ ਸੁਣਦੀ ਹਾਂ, ਤਾਂ ਮੈਂ (ਅਜਿਹਾ) ਸ੍ਰੇਸ਼ਠ ਸੁਖ ਪ੍ਰਾਪਤ ਕਰਦੀ ਹਾਂ, (ਜਿਸ ਦੀ) ਕੀਮਤ ਦੱਸੀ ਨਹੀਂ ਜਾ ਸਕਦੀ।
**ਬਿੰਦਕ**- ਥੋੜ੍ਹੀ ਜਿਹੀ। **ਗਾਲਿ੍**- ਗੱਲ। **ਧਣੀ**- ਮਾਲਿਕ ਦੀ। **ਮਾਇ**- ਹੇ ਮਾਂ। **ਕੀਮ**- ਕੀਮਤ। **ਨ..ਗਣੀ**- ਦੱਸੀ ਨਹੀਂ ਜਾ ਸਕਦੀ।
[ਵੇਖੋ ੪੦੦]

**ਸੁਖੁ** : ਸੁਖ। ੧੩੭੫
**ਸੁਖੁ ਭਇਆ ਦੁਖੁ ਦੂਰਿ ਪਰਾਨਾ ॥**
**ਸੰਤ ਰਸਨ ਹਰਿ ਨਾਮੁ ਵਖਾਨਾ ॥...੨ ॥**
ਮਾਝ, ਮਹਲਾ ੫, ੩੦, ਸਫ਼ਾ ੧੦੩
ਵੇਖੋ '**ਸੁਭਰ**' V-੧੧੩੫
[ਵੇਖੋ ੪੦੦]

**ਸੁਖੇ (ਸੁਖਿ)** : ਸੁਖ ਹੀ ਸੁਖ ਵਿਚ। ੧੩੭੬
**ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥ ੪ ॥**
ਰਾਮ. (ਅਸ.), ਮਹਲਾ ੫, ੫, ਸਫ਼ਾ ੯੧੫
**ਅਰਥ** : ਨਾਮ ਜਪਦਿਆਂ ਮਨ ਪਵਿੱਤਰ ਹੋ ਜਾਂਦਾ ਹੈ ਅਤੇ (ਉਮਰ) ਸੁਖ ਹੀ ਸੁਖ ਵਿਚ ਬਿਤਾਈਦੀ ਹੈ।
**ਗੁਦਾਰਨਾ**- ਗੁਜ਼ਾਰੀਦੀ ਹੈ, ਬਿਤਾਈਦੀ ਹੈ।
[ਵੇਖੋ ੪੦੦]

**ਸੂਚਾ** : ਪਵਿੱਤਰ। ੧੩੭੭
**ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥...੨ ॥**
ਸਿਰੀ., ਮਹਲਾ ੧, ੧੫, ਸਫ਼ਾ ੧੯
**ਅਰਥ** : ਉਸ ਸਰੀਰ ਨੂੰ ਪਵਿੱਤਰ ਕਹਿਣਾ ਚਾਹੀਦਾ ਹੈ, ਜਿਸ ਵਿਚ (ਪਰਮੇਸ਼ਰ ਦਾ) ਸਦੀਵੀ ਨਾਮ (ਵਸਦਾ) ਹੋਵੇ।
[ਵੇਖੋ ੬੩੨]

**ਸੂਚਾ** : ਸ਼ੁਧ। ੧੩੭੮
**ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥**
**ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥ ੫ ॥**
ਰਾਮ. (ਅਸ.), ਮਹਲਾ ੧, ੫, ਸਫ਼ਾ ੯੦੫
**ਅਰਥ** : (ਹੇ ਭਾਈ !) ਤੇਰਾ ਮਨ ਸ਼ੁਧ ਨਹੀਂ ਹੈ, (ਤੀਰਥਾਂ ਦਾ) ਇਸ਼ਨਾਨ ਕੀ ਕਰਦਾ ਹੈਂ ? ਸੰਸਕਾਰ-ਬੰਧਨ (ਤੇਰੇ ਗਲ) ਪਿਆ ਹੈ, ਕਿਸ ਨੂੰ ਦੋਸ਼ ਦੇਵੇਂਗਾ ?
[ਵੇਖੋ ੬੩੨]

**ਸੂਚਾ** : ਸਾਫ਼-ਸੁਥਰੀ। ੧੩੭੯
**ਕਹੁ ਪੰਡਿਤ ਸੂਚਾ ਕਵਨੁ ਠਾਉ ॥**
**ਜਹਾਂ ਬੈਸਿ ਹਉ ਭੋਜਨੁ ਖਾਉ ॥ ੧ ॥ ਰਹਾਉ ॥**
ਬਸੰਤੁ, ਕਬੀਰ, ੭, ਸਫ਼ਾ ੧੧੯੫
**ਅਰਥ** : ਹੇ ਪੰਡਿਤ ! ਦੱਸ ਕਿਹੜੀ ਜਗ੍ਹਾ ਸਾਫ਼-ਸੁਥਰੀ ਹੈ ? ਜਿਥੇ ਬੈਠ ਕੇ ਮੈਂ ਭੋਜਨ ਛਕ ਸਕਾਂ।
[ਵੇਖੋ ੬੩੨]

**ਸੂਚਾਚਾਰੀ** : ਪਵਿੱਤਰ ਆਚਰਣ ਵਾਲੇ। ੧੩੮੦
**ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥**
**ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥ ੫ ॥**
ਸੋਰਠਿ, ਮਹਲਾ ੧, ੬, ਸਫ਼ਾ ੫੯੭
**ਅਰਥ** : ਪਵਿੱਤਰ ਸਰੀਰ ਵਿਚ (ਹੀ) ਪ੍ਰਭੂ ਵਸ ਸਕਦਾ ਹੈ, (ਅਜਿਹੇ) ਪਵਿੱਤਰ ਆਚਰਣ ਵਾਲੇ ਵਿਰਲੇ (ਬਹੁਤ ਘਟ) ਹਨ। ਨਾਨਕ (ਆਖਦਾ ਹੈ ਕਿ ਹੇ ਪ੍ਰਭੂ ! ਮੈਂ ਤੇਰੀ) ਸ਼ਰਨ ਵਿਚ ਰਹਿ ਕੇ ਜੀਵਾਤਮਾ ਨੂੰ ਪਰਮਾਤਮਾ ਨਾਲ ਜੋੜਿਆ ਹੈ।
**ਤੰਤੈ ਕਉ**- ਜੀਵਾਤਮਾ ਨੂੰ। **ਪਰਮ ਤੰਤੁ**- ਪਰਮਾਤਮਾ ਨਾਲ।
**ਨੋਟ** : 'ਸੂਚਾਚਾਰੀ' ਦੋ ਸ਼ਬਦਾਂ 'ਸੂਚ' ਭਾਵ 'ਸੁਚ' ਅਤੇ 'ਆਚਾਰੀ' ਦੇ ਮੇਲ ਤੋਂ ਬਣਿਆ ਹੈ। 'ਸੁਚ' ਦੀ ਵਿਉਤਪਤੀ ਲਈ ਵੇਖੋ ੬੩੨. 'ਆਚਾਰੀ' ਦਾ ਸੰਸਕ੍ਰਿਤ ਮੂਲ 'ਆਚਾਰਿਨ੍' ਹੈ, ਜਿਸ ਦਾ ਅਰਥ ਹੈ- ਆਚਾਰ ਦਾ ਪਾਲਣ ਕਰਨ ਵਾਲਾ।

**ਸੂਚੀ** : ਪਵਿੱਤਰ। ੧੩੮੧

**ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥ ੨ ॥**

ਗਉੜੀ ਗੁਆ. (ਅਸ.), ਮਹਲਾ ੧, ੮, ਸਫ਼ਾ ੨੨੪

ਵੇਖੋ **'ਸਾਰਾ'** IV-੧੮੬੮

[ਵੇਖੋ ੬੩੨]

**ਸੂਚੀ** : ਸਾਫ਼-ਸੁਥਰੀ। ੧੩੮੨

**ਅਤਿ ਸੂਚੀ ਤੇਰੀ ਪਾਕਸਾਲ ॥**

**ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥...੨ ॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ** : ਤੇਰੀ ਰਸੋਈ ਬਹੁਤ (ਹੀ) ਸਾਫ਼-ਸੁਥਰੀ ਹੈ। (ਤੂੰ) ਇਸ਼ਨਾਨ ਕਰ ਕੇ ਮੱਥੇ ਉਤੇ ਲਾਲ ਤਿਲਕ ਲਾਇਆ ਹੈ ਅਤੇ ਪੂਜਾ (ਵੀ) ਕੀਤੀ ਹੈ (ਪਰ ਕ੍ਰੋਧ ਨੇ ਤੇਰੀ ਸਾਰੀ ਪਵਿੱਤਰਤਾ ਨਸ਼ਟ ਕਰ ਦਿਤੀ ਹੈ)।

**ਪਾਕਸਾਲ**- ਰਸੋਈ। **ਲਾਲੁ**- ਲਾਲ ਰੰਗ ਦਾ।

[ਵੇਖੋ ੬੩੨]

**ਸੂਚੀ** : ਸ਼ੁਧ, ਵਲ-ਛਲ ਰਹਿਤ। ੧੩੮੩

**ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥**

**ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥**

ਸਲੋਕ, ਕਬੀਰ, ੨੦੧, ਸਫ਼ਾ ੧੩੭੫

**ਅਰਥ** : ਕਬੀਰ (ਆਖਦਾ ਹੈ ਕਿ) ਜੇ ਹਿਰਦਾ ਸ਼ੁਧ ਹੋਵੇ, ਤਾਂ (ਰੱਬ ਦੀ ਕਚਹਿਰੀ ਵਿਚ ਕਰਮਾਂ ਦਾ) ਲੇਖਾ ਦੇਣਾ ਸੌਖਾ ਹੋ ਜਾਂਦਾ ਹੈ। ਉਸ ਸੱਚੇ ਦਰਬਾਰ ਵਿਚ (ਸ਼ੁਭ ਅਮਲ ਤੋਂ ਬਿਨਾ) ਕੋਈ ਵੀ ਸਾਥ ਨਹੀਂ ਦੇਂਦਾ ਹੈ।

**ਨੋਟ** : ਕੁਝ ਵਿਦਵਾਨਾਂ ਨੇ 'ਪਲਾ ਨ ਪਕਰੈ ਕੋਇ' ਦੇ ਅਰਥ ਕਰਦਿਆਂ ਲਿਖਿਆ ਹੈ, ਕਿ 'ਕੋਈ ਵੀ ਇਤਰਾਜ਼ ਨਹੀਂ ਕਰੇਗਾ ਭਾਵ ਕੋਈ ਰੋਕ-ਟੋਕ ਨਹੀਂ ਹੋਵੇਗੀ'। ਪਰ ਇਥੇ 'ਪਲਾ ਪਕੜਨ' ਦਾ ਭਾਵ ਹੈ, ਕਿਸੇ ਨੂੰ ਸਹਾਰਾ ਦੇਣਾ ਜਾਂ ਕਿਸੇ ਦਾ ਸਾਥ ਦੇਣਾ।

**ਸੂਚੇ** : ਪਵਿੱਤਰ। ੧੩੮੪

**ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥**

**ਕੋਟਿ ਗ੍ਰਹਣ ਪੁੰਨ ਫਲ ਮੂਚੇ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੫੫, ਸਫ਼ਾ ੧੯੭

**ਅਰਥ** : ਹਰੀ-ਨਾਮ ਦੇ ਸਿਮਰਨ ਦਾ (ਤੀਰਥ-) ਇਸ਼ਨਾਨ ਕਰ ਕੇ (ਇਤਨੇ) ਪਵਿੱਤਰ ਹੋ ਜਾਈਦਾ ਹੈ, ਕਿ ਗ੍ਰਹਿਣ ਸਮੇਂ ਕੀਤੇ ਕਰੋੜਾਂ ਪੁੰਨ-ਕਰਮਾਂ ਤੋਂ ਵੀ (ਇਸ ਦਾ) ਫਲ ਬਹੁਤ ਜ਼ਿਆਦਾ ਹੈ।

[ਵੇਖੋ ੬੩੨]

**ਸੂਚੇ** : ਸਵੱਛ ਜੀਵਨ ਵਾਲੇ। ੧੩੮੫

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**

**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੪੭੨

**ਅਰਥ** : ਇਹ (ਲੋਕ) ਸਵੱਛ ਜੀਵਨ ਵਾਲੇ ਨਹੀਂ ਆਖੇ ਜਾਂਦੇ, ਜੋ (ਪਾਣੀ ਨਾਲ) ਸਰੀਰ ਧੋ ਕੇ ਬੈਠ ਜਾਂਦੇ ਹਨ। ਨਾਨਕ (ਆਖਦਾ ਹੈ ਕਿ) ਸਵੱਛ ਜੀਵਨ ਵਾਲੇ ਉਹ ਹਨ, ਜਿਨ੍ਹਾਂ ਦੇ ਮਨ ਵਿਚ ਉਹ (ਪਰਮੇਸ਼ਰ) ਵਸ ਗਿਆ ਹੈ।

[ਵੇਖੋ ੬੩੨]

**ਸੂਚੇ** : ਪਰਮੇਸ਼ਰ ਨੂੰ। ੧੩੮੬

**ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥....੮ ॥**

ਗਉੜੀ ਗੁਆ. (ਅਸ.), ਮਹਲਾ ੧, ੩, ਸਫ਼ਾ ੨੨੨

**ਅਰਥ** : ਮਨ ਚੰਚਲ (ਵਿਸ਼ਿਆਂ ਪਿਛੇ) ਦੌੜਦਾ ਹੈ, ਫਿਰ-ਫਿਰ ਦੌੜਦਾ ਹੈ। (ਪਰ) ਸੱਚੇ-ਸੁੱਚੇ (ਪਰਮੇਸ਼ਰ) ਨੂੰ (ਮਨ ਦੀ) ਮੈਲ ਚੰਗੀ ਨਹੀਂ ਲਗਦੀ।

[ਵੇਖੋ ੬੩੨]

**ਸੂਚੈ** : ਪਵਿੱਤਰ। ੧੩੮੭

**ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥**

**ਨਾਨਕ ਹਰਿ ਭਜੁ ਨੀਤਾ ਨੀਤਿ ॥ ੮ ॥**

ਗਉੜੀ ਗੁਆ. (ਅਸ.), ਮਹਲਾ ੧, ੨, ਸਫ਼ਾ ੨੨੨

**ਅਰਥ** : (ਗੁਣ ਗਾਣ ਵਾਲਿਆਂ ਦੇ) ਮਨ ਅਤੇ ਸਰੀਰ ਪਵਿੱਤਰ ਹੁੰਦੇ ਹਨ, ਉਨ੍ਹਾਂ ਦੇ ਚਿੱਤ ਵਿਚ ਉਹ ਪਰਮੇਸ਼ਰ ਵਸਦਾ ਹੈ। ਨਾਨਕ (ਆਖਦਾ ਹੈ ਕਿ ਹੇ ਭਾਈ !) ਪਰਮੇਸ਼ਰ ਦਾ ਨਾਮ ਸਦਾ-ਸਦਾ ਜਪ।

**ਚੀਤਿ**- ਚਿੱਤ ਵਿਚ। **ਨੀਤਾ ਨੀਤਿ**- ਸਦਾ-ਸਦਾ।

[ਵੇਖੋ ੬੩੨]

**ਸੂਚੈ** : ਸ਼ੁਧ-ਸਰੂਪ (ਪਰਮੇਸ਼ਰ) ਨੂੰ। ੧੩੮੮

**ਨਿਰਮਲੁ ਨਿਰਾਹਾਰੁ ਨਿਹਕੇਵਲੁ ॥ ਸੂਚੈ ਸਾਚੇ ਨਾ ਲਾਗੈ ਮਲੁ ॥ ੧੩ ॥**

ਬਿਲਾ. (ਥਿਤੀ), ਮਹਲਾ ੧, ੧੩, ਸਫ਼ਾ ੮੪੦

**ਅਰਥ** : (ਪਰਮੇਸ਼ਰ) ਪਵਿੱਤਰ ਹੈ, ਆਹਾਰ-ਮੁਕਤ ਹੈ, ਨਿਰਲੇਪ ਹੈ। ਉਸ ਸਦਾ ਕਾਇਮ ਰਹਿਣ ਵਾਲੇ ਸ਼ੁਧ-ਸਰੂਪ (ਪਰਮੇਸ਼ਰ) ਨੂੰ ਮੈਲ ਨਹੀਂ ਲਗਦੀ।

**ਨਿਰਾਹਾਰੁ**- ਆਹਾਰ-ਮੁਕਤ। **ਨਿਹਕੇਵਲੁ**- ਨਿਰਲੇਪ।

[ਵੇਖੋ ੬੩੨]

**ਸੂਚੋ** : ਸੁੱਚੇ ਤੋਂ। ੧੩੮੯

**ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥**

ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥ ੪ ॥

ਬਿਲਾ., ਮਹਲਾ ੫, ੮੭, ਸਫ਼ਾ ੮੨੧

**ਅਰਥ** : ਹੇ ਨਾਨਕ ! ਆਖ ਕਿ (ਪਰਮੇਸ਼ਰ) ਪਵਿੱਤਰ ਹੈ, ਪਵਿੱਤਰ ਹੈ, ਸੁੱਚੇ ਤੋਂ ਸੁੱਚਾ ਹੈ, ਸੁੱਚੇ ਤੋਂ ਸੁੱਚਾ ਹੈ, (ਬਹੁਤ) ਸੁੱਚਾ ਹੈ। (ਉਹ) ਹਮੇਸ਼ਾ ਬੇਅੰਤ ਹੈ, ਉਸ ਦਾ (ਕੋਈ) ਅੰਤ ਨਹੀਂ ਹੈ, ਉਚੇ ਤੋਂ ਉਚਾ ਹੈ।

[ਵੇਖੋ ੬੩੨]

**ਸੂਝ** : ਸੂਝ, ਗਿਆਨ। ੧੩੯੦

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾਪਾਰੁ ਨ ਸੂਝ ॥੨॥**

ਗਉੜੀ, ਰਵਿਦਾਸ, ੪, ਸਫ਼ਾ ੩੪੬

ਵੇਖੋ 'ਆਰਾ (ਪਾਰੁ)' III-੬੪੧

[ਵੇਖੋ ੬੮੯]

**ਸੂਝ** : ਸੁਰਤਿ। ੧੩੯੧

**ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥**

ਸਵ. (ਮੁਖ.), ਮਹਲਾ ੫, ੩, ਸਫ਼ਾ ੧੩੮੭

**ਅਰਥ** : (ਬਾਲਪਨ ਵਿਚ ਹੀ ਰੱਬ ਦੀ ਮਿਹਰ ਨਾਲ) ਮਾਤਾ, ਪਿਤਾ, ਭਰਾ, ਰਿਸ਼ਤੇਦਾਰ ਆਦਿ ਨੂੰ ਪਛਾਣਨ ਦੀ ਤੇਰੇ ਅੰਦਰ ਸੁਰਤਿ ਆ ਗਈ।

[ਵੇਖੋ ੬੮੯]

**ਸੂਝ (ਬੂਝ)** : ਸੁਧ-ਬੁਧ, ਵਿਵੇਕੀ ਦ੍ਰਿਸ਼ਟੀ। ੧੩੯੨

**ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥ ੨**

ਆਸਾ, ਮਹਲਾ ੧, ੧੩, ਸਫ਼ਾ ੩੫੨

**ਅਰਥ** : (ਮਨਮੁਖ ਅੰਨ੍ਹੇ ਨੇ ਦੁਨੀਆ ਦਾ) ਕੀ ਵੇਖਿਆ ਹੈ (ਭਾਵ ਕੁਝ ਨਹੀ ਵੇਖਿਆ) ? (ਉਸ ਨੂੰ) ਵਿਵੇਕੀ ਦ੍ਰਿਸ਼ਟੀ ਪ੍ਰਾਪਤ ਨਹੀਂ ਹੁੰਦੀ। ਨਾਮ ਤੋਂ ਬਿਨਾ ਮਨ ਵਿਚ ਸੰਤੁਸ਼ਟੀ ਨਹੀਂ ਹੁੰਦੀ।

[ਵੇਖੋ ੬੮੯]

**ਸੂਝਈ** : ਦਿੱਸਦਾ। ੧੩੯੩

**ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥**
**ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥ ੨ ॥**

ਗਉੜੀ (ਅਸ.), ਮਹਲਾ ੧, ੧੮, ਸਫ਼ਾ ੨੨੯

ਵੇਖੋ 'ਅੰਧੇ' I-੧੨੨੩

[ਵੇਖੋ ੬੮੯]

**ਸੂਝਈ** : ਸਮਝ ਆਉਂਦਾ। ੧੩੯੪

**ਤਿਸੁ ਜੇਵਡ ਅਵਰੁ ਨ ਸੂਝਈ ਕਿਸੁ ਆਗੈ ਕਹੀਐ ਜਾਏ ॥**
**ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥ ੩ ॥**

ਵਡ. (ਛੰਤ), ਮਹਲਾ ੩, ੪, ਸਫ਼ਾ ੫੮੫

**ਅਰਥ** : ਉਸ (ਪਰਮੇਸ਼ਰ) ਤੋਂ ਵਡਾ ਹੋਰ ਕੋਈ ਨਹੀਂ ਸਮਝ ਆਉਂਦਾ, (ਇਸ ਲਈ ਆਪਣੇ) ਦੁਖ ਕਿਸ ਕੋਲ ਜਾ ਕੇ ਦੱਸੀਏ ? ਜੇ ਸਤਿਗੁਰੂ ਸੂਝ ਦੇਵੇ, (ਤਾਂ) ਉਸ ਸਦੀਵੀ ਪਰਮੇਸ਼ਰ ਦੀ ਸਿਫ਼ਤ ਕੀਤੀ ਜਾ ਸਕਦੀ ਹੈ।

[ਵੇਖੋ ੬੮੯]

**ਸੂਝਏ** : ਸਮਝਦੇ ਹਨ। ੧੩੯੫

**ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥**
**ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥...੩ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ** : ਗੁਰੂ ਦੇ ਉਪਦੇਸ਼ ਦੁਆਰਾ ਕੋਈ ਵਿਰਲਾ ਮਨੁੱਖ (ਪਾਰਬ੍ਰਹਮ ਦੀ) ਵਰਣਨ-ਅਤੀਤ ਕਥਾ ਅਤੇ ਤ੍ਰਿਸ਼ਨਾ-ਮੁਕਤ ਸਥਿਤੀ ਸਮਝਦਾ ਹੈ। ਉਹ ਵਿਅਕਤੀ ਅਹੰਕਾਰ ਨਸ਼ਟ ਕਰ ਕੇ ਸ਼ਬਦ ਵਿਚ ਲੀਨ ਹੋਏ ਹਨ, (ਉਹ ) ਤ੍ਰਿਲੋਕੀ ਦਾ ਗਿਆਨ ਸਮਝਦੇ ਹਨ।

[ਵੇਖੋ ੬੮੯]

**ਸੂਝਸਿ** : ਦਿੱਸਦਾ। ੧੩੯੬

**ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥**
**ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥ ੨ ॥**

ਗਉੜੀ (ਚੇਤੀ), ਮਹਲਾ ੧, ੧੬, ਸਫ਼ਾ ੧੫੬

**ਅਰਥ** : ਹੇ ਭਾਈ ! (ਸਾਡੇ) ਸਰੀਰ ਨੂੰ ਮਾਇਆ ਸ਼ੱਕਰ-ਖੰਡ ਵਾਂਗ ਮਿੱਠੀ ਲਗਦੀ ਹੈ, (ਇਸ ਲਈ) ਅਸਾਂ ਤਾਂ (ਮਾਇਆ ਦੀ) ਪੰਡ (ਸਿਰ ਉਤੇ) ਚੁਕੀ ਹੋਈ ਹੈ। (ਜੀਵਨ ਦੀ) ਅੰਧੇਰੀ ਰਾਤ ਵਿਚ ਕੁਝ ਦਿੱਸਦਾ ਨਹੀਂ, (ਕਾਲ ਰੂਪ) ਚੂਹਾ (ਸਵਾਸਾਂ ਦੀ) ਰੱਸੀ (ਰੋਜ਼) ਟੁਕ ਰਿਹਾ ਹੈ। **ਪੰਡ**- ਗਠੜੀ। **ਉਚਾਈ**- ਚੁਕੀ ਹੈ। **ਲਜੁ**- ਰੱਸੀ। **ਟੂਕਸਿ**- ਟੁਕ ਰਿਹਾ ਹੈ। **ਮੂਸਾ**- ਚੂਹਾ।

[ਵੇਖੋ ੬੮੯]

**ਸੂਝਸਿ** : ਸੁਝਦਾ, ਸਮਝ ਆਉਂਦਾ। ੧੩੯੭

**ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ ਕਾਰਾ ॥...੧ ॥**

ਮਾਰੂ (ਸੋਲ.), ਮਹਲਾ ੪, ੧, ਸਫ਼ਾ ੧੦੬੯

ਵੇਖੋ '**ਸਵਾਰਣਹਾਰਾ**' IV-੧੧੬੧

[ਵੇਖੋ ੬੮੯]

**ਸੂਝਤ** : ਸੁਝਦਾ। ੧੩੯੮

**ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥**
**ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥ ੨ ॥**

ਸੋਰਠਿ, ਮਹਲਾ ੯, ੭, ਸਫ਼ਾ ੬੩੨-੩੩

**ਅਰਥ** : (ਇਹ ਮਨ) ਮਾਇਆ ਦੇ ਨਸ਼ੇ ਵਿਚ ਮਦਮਸਤ ਹੋਇਆ ਹੈ, (ਇਸ ਨੂੰ) ਗਿਆਨ ਜ਼ਰਾ ਵੀ ਨਹੀਂ ਸੁਝਦਾ ਹੈ। (ਜੋ) ਮੈਲ-ਰਹਿਤ (ਪ੍ਰਭੂ) ਸਰੀਰ ਦੇ ਅੰਦਰ ਹੀ ਵਸਦਾ ਹੈ, ਉਸ ਦਾ ਭੇਦ ਨਹੀਂ ਜਾਣਦਾ।
**ਮਦਿ**- ਨਸ਼ੇ ਵਿਚ। **ਬਾਵਰੋ**- ਮਦਮਸਤ।

[ਵੇਖੋ ੬੮੯]

**ਸੂਝਤੇ** : ਸੁਝਦੇ ਹਨ (ਭਾਵ ਸੋਝੀ ਹੋ ਗਈ ਹੈ)। ੧੩੯੯
**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥**
ਧਨਾ., ਮਹਲਾ ੧, ੮, ਸਫ਼ਾ ੬੬੩
ਵੇਖੋ 'ਅਲੋਅ' II-੩੨੧੦
[ਵੇਖੋ ੬੮੯]

**ਸੂਝਿ** : ਗਿਆਨ ਨਾਲ। ੧੪੦੦
**ਸਮਝਿ ਸੂਝਿ ਸਹਜ ਘਰਿ ਹੋਵਹਿ ॥**
**ਬਿਨੁ ਬੂਝੇ ਸਗਲੀ ਪਤਿ ਖੋਵਹਿ ॥ ੧ ॥**
ਆਸਾ (ਅਸ.), ਮਹਲਾ ੧, ੪, ਸਫ਼ਾ ੪੧੩
**ਅਰਥ** : (ਗੁਰਮੁਖ ਵਿਅਕਤੀ) ਸਮਝ ਨਾਲ, ਗਿਆਨ ਨਾਲ ਸਹਿਜ ਅਵਸਥਾ ਵਿਚ ਟਿਕ ਜਾਂਦੇ ਹਨ। (ਮਨਮੁਖ ਗੁਰੂ ਉਪਦੇਸ਼) ਸਮਝੇ ਬਿਨਾ ਸਾਰੀ ਇੱਜ਼ਤ ਗੰਵਾ ਬੈਠਦੇ ਹਨ।
[ਵੇਖੋ ੬੮੯]

**ਸੂਝਿਆ** : ਸਮਝ ਆ ਗਿਆ। ੧੪੦੧
**ਜਬ ਇਨਿ ਏਕੋ ਏਕੀ ਬੂਝਿਆ ॥**
**ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥ ੫ ॥**
ਗਉੜੀ ਗੁਆ. (ਅਸ.), ਮਹਲਾ ੫, ੧, ਸਫ਼ਾ ੨੩੫
**ਅਰਥ** : ਜਦੋਂ ਇਸ (ਮਨੁੱਖ) ਨੇ (ਸਭ ਵਿਚ) ਕੇਵਲ ਇਕ (ਪਰਮੇਸ਼ਰ ਨੂੰ ਵਸਿਆ) ਜਾਣ ਲਿਆ ਹੈ, ਤਦੋਂ ਤੋਂ ਇਸ ਨੂੰ ਸਾਰਾ ਕੁਝ ਸਮਝ ਆ ਗਿਆ ਹੈ।
[ਵੇਖੋ ੬੮੯]

**ਸੂਝਿਆ** : ਸਮਝ ਆਈ। ੧੪੦੨
**ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥**
**ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥ ੪ ॥**
ਪ੍ਰਭਾਤੀ, ਕਬੀਰ, ੪, ਸਫ਼ਾ ੧੩੫੦
**ਅਰਥ** : ਹੇ ਮੁਲਾਂ ! ਤੂੰ (ਹਿਰਦੇ ਤੋਂ) ਅਪਵਿੱਤਰ ਹੈਂ, (ਤੈਨੂੰ) ਪਵਿੱਤਰ (ਅੱਲਾਹ) ਦੀ ਸਮਝ ਨਹੀਂ ਆਈ, (ਤੂੰ) ਉਸ ਦਾ ਭੇਦ ਨਹੀਂ ਜਾਣਿਆ। ਕਬੀਰ ਆਖਦਾ ਹੈ ਕਿ (ਇਸ ਤਰ੍ਹਾਂ ਤੂੰ) ਬਹਿਸ਼ਤ ਤੋਂ ਵੰਚਿਤ ਹੋ ਗਿਆ ਹੈਂ ਅਤੇ (ਤੇਰਾ) ਮਨ ਦੋਜ਼ਖ਼ ਵਿਚ ਲਗਿਆ ਹੋਇਆ ਹੈ।
**ਨਾਪਾਕੁ**- ਅਪਵਿੱਤਰ। **ਮਰਮੁ**- ਭੇਦ। **ਭਿਸਤਿ**- ਬਹਿਸ਼ਤ। **ਚੂਕਾ**- ਵੰਚਿਤ ਹੋ ਗਿਆ। **ਦੋਜਕ**- ਦੋਜ਼ਖ਼, ਨਰਕ।
[ਵੇਖੋ ੬੮੯]

**ਸੂਝੀ** : ਜਾਪੀ ਹੈ। ੧੪੦੩
**ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥**
**ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥ ੩ ॥**
ਗੂਜਰੀ, ਮਹਲਾ ੫, ੭, ਸਫ਼ਾ ੪੯੭
**ਅਰਥ** : ਮਾਇਆ ਦੇ ਲਖਾਂ ਕਰੋੜਾਂ ਖਾਣ-ਯੋਗ ਪਦਾਰਥ ਹਨ, ਉਨ੍ਹਾਂ ਵਿਚ ਪੈ ਕੇ (ਮੇਰੀ) ਤ੍ਰਿਸ਼ਨਾ ਸਮਾਪਤ ਨਹੀਂ ਹੋਈ ਹੈ। ਨਾਮ-ਸਿਮਰਨ ਕਰਦਿਆਂ ਕਰੋੜਾਂ (ਸੂਰਜਾਂ) ਦਾ ਪ੍ਰਕਾਸ਼ ਹੋ ਜਾਂਦਾ ਹੈ, ਇੰਦ੍ਰੀਆਂ ਦੀ ਪਕੜ ਤੋਂ ਪਰੇ (ਇਹ ਨਾਮ ਮੈਨੂੰ ਇਕ) ਕੀਮਤੀ ਵਸਤੂ ਜਾਪੀ ਹੈ।
**ਬਿਖਿਆ**- ਮਾਇਆ। **ਬਿੰਜਨ**- ਵਿਅੰਜਨ, ਖਾਣ-ਯੋਗ ਪਦਾਰਥ।
[ਵੇਖੋ ੬੮੯]

**ਸੂਝੀ** : ਦਿੱਸਦਾ। ੧੪੦੪
**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥**
**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥ ੧ ॥**
ਧਨਾ., ਮਹਲਾ ੫, ੬, ਸਫ਼ਾ ੬੭੨
**ਅਰਥ** : ਵਡੇ ਵਡੇ-ਰਾਜੇ ਅਤੇ ਭੂਮੀਪਤੀ ਹਨ, ਉਨ੍ਹਾਂ ਦੀ ਵੀ ਤ੍ਰਿਸ਼ਨਾ (ਕਦੇ) ਨਹੀਂ ਬੁਝੀ ਹੈ। (ਜੋ ਲੋਕ) ਮਾਇਆ ਦੇ ਮੋਹ ਵਿਚ ਮਸਤ ਹਨ, (ਉਨ੍ਹਾਂ ਨੂੰ) ਅੱਖਾਂ ਤੋਂ ਕੁਝ ਨਹੀਂ ਦਿੱਸਦਾ ਹੈ।
**ਭੂਮਨ**- ਭੂਮੀਪਤੀ। **ਮਾਤੇ**- ਮਸਤ ਹਨ। **ਲੋਚਨ**- ਅੱਖਾਂ ਤੋਂ।
[ਵੇਖੋ ੬੮੯]

**ਸੂਝੈ** : ਸੁਝਦਾ, ਨਜ਼ਰ ਆਉਂਦਾ। ੧੪੦੫
**ਸਾਧੂ ਸੰਗਿ ਭਜਹੁ ਗੁਪਾਲ ॥**
**ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥**
ਧਨਾ., ਮਹਲਾ ੫, ੨੦, ਸਫ਼ਾ ੬੭੫
ਵੇਖੋ **'ਸੰਜਮ'** III-੧੩੧੫
[ਵੇਖੋ ੬੮੯]

**ਸੂਤ** : ਸੂਤਰ, ਧਾਗਾ, ਤੰਦਾਂ। ੧੪੦੬
**ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥**
**ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥**
ਗਉੜੀ, ਕਬੀਰ, ੫੪, ਸਫ਼ਾ ੩੩੫
ਵੇਖੋ **'ਇਕੀਸ'** III-੯੦੬
[ਸੰਸ. सूत्रम् (ਸੂਤ੍ਰਮ੍) सूत्र्+अच् : ਧਾਗਾ, ਡੋਰੀ, ਰੱਸੀ ; ਰੇਸ਼ਾ, ਤਾਰ ;

ਜਨੇਊ ; ਸੰਖਿਪਿਤ ਵਿਧੀ, ਗੁਰ ; ਪਰਿਭਾਸ਼ਾ-ਪਰਕ ਸੰਖਿਪਿਤ ਵਾਕ : ਸੂਤ੍ਰ-ਗ੍ਰੰਥ ; ਨੁਕਤਾ ਆਦਿ।
ਪ੍ਰਾ. ਸੁਜ (ਸੁਤ੍ਤ) : ਧਾਗਾ, ਡੋਰੀ ; ਰੇਸ਼ਾ, ਤੰਦ ; ਸੂਤ੍ਰ-ਗ੍ਰੰਥ ਆਦਿ।]

**ਸੁਤ** : ਤੰਦ (ਭਾਵ ਸ੍ਰਿਸ਼ਟੀ)। ੧੪੦੭

**ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥ ੪ ॥**

ਆਸਾ, ੩੬, ਕਬੀਰ, ਸਫ਼ਾ ੪੮੪

**ਅਰਥ** : ਕਬੀਰ ਆਖਦਾ ਹੈ ਕਿ (ਜਦੋਂ ਕਦੇ) ਜੁਲਾਹੇ (ਪਰਮੇਸ਼ਰ) ਨੇ (ਜਗਤ ਰੂਪ) ਖੱਡੀ ਤੋੜੀ ਹੈ, (ਤਾਂ ਉਸ ਨੇ) ਤੰਦ (ਪਰਮੇਸ਼ਰ) ਨਾਲ ਤੰਦ (ਸ੍ਰਿਸ਼ਟੀ) ਮਿਲਾ ਦਿੱਤੀ ਹੈ।
**ਕਾਰਗਹ**- ਕੰਘੀ, ਖੱਡੀ। **ਤੋਰੀ**- ਤੋੜੀ। **ਕੋਰੀ**- ਜੁਲਾਹਾ।
[ਵੇਖੋ ੧੪੦੬]

**ਸੁਤ** : ਧਾਗਾ। ੧੪੦੮

**ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥**
**ਸੂਤ ਬਿਨਾ ਕੈਸੇ ਮਣੀ ਪਰੋਈਐ ॥...੨ ॥**

ਗੋਂਡ, ਕਬੀਰ, ੯, ਸਫ਼ਾ ੮੭੨

**ਅਰਥ** : ਜਿਵੇਂ ਕਿਸਾਨ ਤੋਂ ਬਿਨਾ ਜ਼ਮੀਨ ਨਹੀਂ ਬੀਜੀ ਜਾ ਸਕਦੀ। ਧਾਗੇ ਤੋਂ ਬਿਨਾ ਮਣਕੇ ਕਿਵੇਂ ਪਰੋਏ ਜਾ ਸਕਦੇ ਹਨ ? (ਉਸੇ ਤਰ੍ਹਾਂ ਗੁਰੂ ਤੋਂ ਬਿਨਾ ਅਧਿਆਤਮਕ ਅਵਸਥਾ ਉਚੀ ਨਹੀਂ ਹੋ ਸਕਦੀ)।
**ਹਲਹਰ**- ਕਿਸਾਨ। **ਬੋਈਐ**- ਬੀਜੀ ਜਾ ਸਕਦੀ। **ਮਣੀ**- ਮਣਕੇ।
[ਵੇਖੋ ੧੪੦੬]

**ਸੁਤ** : (ਮੱਕੜੀ ਦੇ ਜਾਲੇ ਦੀ) ਤਾਰ। ੧੪੦੯

**ਬਿਨੁ ਹਰਿ ਭਜਨ ਸਗਲ ਦੁਖ ਪਾਵਤ**
**ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥**

ਸਵ. (ਮੁਖ.), ਮਹਲਾ ੫, ੧੧, ਸਫ਼ਾ ੧੩੮੯

**ਅਰਥ** : (ਲੋਕ) ਪੂਜਾ ਕਰਦੇ ਹਨ, (ਸਰੀਰ ਤੇ) ਚੱਕਰ ਬਣਾਉਂਦੇ ਹਨ, ਆਪਣਾ ਭੋਜਨ ਤਿਆਰ ਕਰਦੇ ਹਨ, ਅਤੇ ਹੋਰ ਕਈ ਤਰ੍ਹਾਂ ਦਾ ਆਡੰਬਰ ਰਚਦੇ ਹਨ। (ਪਰ) ਪਰਮਾਤਮਾ ਦੇ ਭਜਨ ਤੋਂ ਬਿਨਾ ਸਾਰੇ (ਕਰਮਕਾਂਡੀ ਉਸੇ ਤਰ੍ਹਾਂ ਧਾਰਮਿਕ ਆਡੰਬਰ ਦਾ ਜਾਲ ਬੁਣ ਕੇ) ਦੁਖ ਪਾਉਂਦੇ ਹਨ, ਜਿਵੇਂ (ਮੱਕੜੀ) ਬਹੁਤ ਪ੍ਰੇਮ ਸਹਿਤ (ਆਪਣੇ ਫਸਣ ਵਾਸਤੇ) ਤਾਰਾਂ ਦਾ ਜਾਲ ਬਣਾਉਂਦੀ ਹੈ।
**ਹਟੂਆ**- ਘਰ, ਜਾਲ। **ਸੋਮਪਾਕਾ**- ਆਪਣਾ ਭੋਜਨ ਆਪ ਤਿਆਰ ਕਰਨਾ। **ਥਟੂਆ**- ਭੇਖ, ਧਾਰਮਿਕ ਆਡੰਬਰ।
[ਵੇਖੋ ੧੪੦੬]

**ਸੁਤ (ਸਾਤ ਸੁਤ)** : ਸਤ ਧਾਤੂ- ਰਕਤ, ਵੀਰਜ, ਮਿਝ, ਮਾਸ, ਚਮੜੀ, ਹੱਡੀਆਂ, ਮੇਦਾ। ੧੪੧੦

**ਸਾਤ ਸੂਤ ਮਿਲਿ ਬਨਜੁ ਕੀਨ ॥ ਕਰਮ ਭਾਵਨੀ ਸੰਗ ਲੀਨ ॥**
**ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥੨॥**

ਬਸੰਤੁ, ਕਬੀਰ, ੬, ਸਫ਼ਾ ੧੧੯੫

ਵੇਖੋ **'ਸਾਤ (ਸੁਤ)'** IV-੧੫੮੬
[ਵੇਖੋ ੧੪੦੬]

**ਸੁਤ (ਸਾਤ ਸੁਤ)** : ਸੂਤਰ-ਸਾਤਰ (ਭਾਵ ਤਣਨਾ-ਬੁਣਨਾ)। ੧੪੧੧

**ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥**
**ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥ ੨ ॥**

ਬਿਲਾ., ਕਬੀਰ, ੪, ਸਫ਼ਾ ੮੫੬

ਵੇਖੋ **'ਸਾਤ (ਸੁਤ)'** IV-੧੫੮੫
[ਵੇਖੋ ੧੪੦੬]

**ਸੁਤ (ਧਾਰੀ)** : ਧਾਰਨ ਕਰਨ ਵਾਲਾ ਸੂਤਰ, ਜਿਸ ਸੂਤਰ ਨਾਲ ਮਣਕੇ ਨੂੰ ਪਰੋਇਆ ਜਾਵੇ। ੧੪੧੨

**ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥ ੧ ॥**

ਆਸਾ, ਮਹਲਾ ੧, ੩੫, ਸਫ਼ਾ ੩੫੯

**ਅਰਥ** : (ਜੇ) ਜੀਵ-ਇਸਤ੍ਰੀ ਮੋਤੀ ਵਰਗੇ (ਉਜਲੇ) ਮਨ ਨੂੰ ਗਹਿਣਾ ਬਣਾ ਲਵੇ ਅਤੇ ਸਵਾਸ (ਇਸ ਮੋਤੀ ਨੂੰ) ਧਾਰਨ ਕਰਨ (ਪ੍ਰੋਣ) ਵਾਲਾ ਸੂਤਰ ਹੋਵੇ। ਖਿਮਾ ਦਾ ਸ਼ਿੰਗਾਰ (ਭਾਵ ਲਿਬਾਸ) ਆਪਣੇ ਸਰੀਰ ਉਤੇ ਪਹਿਨ ਲਵੇ, ਤਾਂ (ਪਤੀ ਦੀ ਇਹ) ਪ੍ਰੀਤਵਾਨ ਪਿਆਰੇ ਨੂੰ ਮਿਲ ਪਵੇਗੀ।
[ਵੇਖੋ ੧੪੦੬]

**ਸੂਤਕ** : ਜਨਮ ਅਤੇ ਮ੍ਰਿਤੂ ਕਾਰਨ ਹੋਣ ਵਾਲੀ ਅਸ਼ੁਧੀ। ੧੪੧੩

**ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥**
**ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥ ੧ ॥**

ਗਉੜੀ, ਕਬੀਰ, ੪੧, ਸਫ਼ਾ ੩੩੧

**ਅਰਥ** : ਜਲ ਵਿਚ ਅਸ਼ੁਧੀ ਹੈ, ਧਰਤੀ ਉਤੇ ਅਸ਼ੁਧੀ ਹੈ, (ਹਰ) ਪੈਦਾਇਸ਼ ਨਾਲ ਅਸ਼ੁਧੀ ਹੁੰਦੀ ਹੈ। ਜਨਮ ਲੈਣ ਨਾਲ ਅਸ਼ੁਧੀ ਹੁੰਦੀ ਹੈ, ਮਰਿਆਂ (ਫਿਰ) ਅਸ਼ੁਧੀ ਹੁੰਦੀ ਹੈ, (ਇਸ) ਜਨਮ-ਸੰਬੰਧਿਤ ਅਸ਼ੁਧੀ (ਦੇ ਨਿਰਮੂਲ ਵਿਚਾਰ) ਕਾਰਨ ਲੋਕਾਈ ਖੁਆਰ ਹੋ ਰਹੀ ਹੈ।
**ਓਪਤਿ**- ਉਤਪਤੀ, ਪੈਦਾਇਸ਼। **ਪਰਜ ਬਿਗੋਈ**- ਲੋਕਾਈ ਖੁਆਰ ਹੋਈ ਹੈ।
**ਭਾਵ** : ਜਨਮ ਅਤੇ ਮ੍ਰਿਤੂ ਨੂੰ ਸੁਭਾਵਿਕ ਮੰਨਦਿਆਂ ਇਸ ਕਾਰਨ ਮੰਨੀ

ਜਾਣ ਵਾਲੀ ਅਸ਼ੁਧੀ ਦੇ ਵਿਚਾਰ ਦੀ ਨਿਖੇਧੀ ਕਰਦਿਆਂ ਕਬੀਰ ਜੀ ਕਹਿੰਦੇ ਹਨ ਕਿ ਜਿਸ ਜਲ ਦੁਆਰਾ ਅਸ਼ੁਧੀ ਦੂਰ ਕੀਤੀ ਜਾਂਦੀ ਹੈ, ਜੀਵ ਤਾਂ ਉਸ ਜਲ ਵਿਚ ਵੀ ਜਨਮ ਲੈਂਦੇ ਅਤੇ ਮਰਦੇ ਹਨ। ਜਨਮ ਅਤੇ ਮ੍ਰਿਤੂ ਦੀ ਇਹ ਪ੍ਰਕ੍ਰਿਆ ਸਾਰੀ ਧਰਤੀ ਉਤੇ ਨਿਰੰਤਰ ਚਲ ਰਹੀ ਹੈ। ਹੈਰਾਨੀ ਦੀ ਗਲ ਹੈ ਜੋ ਅਸ਼ੁਧੀ ਜਨਮ ਸਮੇਂ ਮੰਨੀ ਜਾਂਦੀ ਹੈ, ਉਸੇ ਤਰ੍ਹਾਂ ਦੀ ਅਸ਼ੁਧੀ ਮੌਤ ਨਾਲ ਸੰਬੰਧਿਤ ਕੀਤੀ ਗਈ ਹੈ, ਜਦੋਂ ਕਿ ਦੋਹਾਂ ਪਰਿਸਥਿਤੀਆਂ ਵਿਚ ਬਹੁਤ ਅੰਤਰ ਹੈ। ਕਬੀਰ ਜੀ ਕਹਿੰਦੇ ਹਨ ਕਿ ਇਸ ਨਿਰਮੂਲ ਅਤੇ ਭ੍ਰਾਮਿਕ ਵਿਚਾਰ ਨੇ ਸਮਾਜਿਕ-ਚਿੰਤਨ ਵਿਚ ਵਡਾ ਵਿਗਾੜ ਪਾਇਆ ਹੈ।

[ਸੰਸ. ਸੂਤਕਮ੍ (ਸੂਤਕਮ੍) ਸੂਤ+ਕਨ੍ : ਜਨਮ, ਪੈਦਾਇਸ਼ ; ਬੱਚੇ ਦੇ ਜਨਮ ਕਾਰਨ ਹੋਈ ਅਸ਼ੁਧੀ।

ਪ੍ਰਾ. ਸੂਅਗ (ਸੂਅਗ) : ਜਨਮ ਅਤੇ ਮ੍ਰਿਤੂ ਸਮੇਂ ਹੋਣ ਵਾਲੀ ਅਸ਼ੁਧੀ।]

**ਸੂਤਕਿ** : ਅਸ਼ੁਧੀ। ੧੪੧੪

**ਸੂਤਕਿ ਅਗਨਿ ਪਉਣੈ ਪਾਣੀ ਮਾਹਿ ॥**
**ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥ ੩ ॥**

ਗਉੜੀ (ਅਸ.), ਮਹਲਾ ੩, ੧, ਸਫ਼ਾ ੨੨੯

**ਅਰਥ** : (ਜੇ ਸੂਤਕ ਮੰਨਿਆ ਜਾਵੇ, ਫਿਰ ਤਾਂ) ਅਗ, ਹਵਾ, ਪਾਣੀ (ਆਦਿ ਸਾਰੀਆਂ ਚੀਜ਼ਾਂ) ਵਿਚ ਅਸ਼ੁਧੀ ਹੈ। ਜਿਤਨਾ ਕੁਝ ਖਾਂਦੇ ਹਾਂ, (ਹਰ ਪ੍ਰਕਾਰ ਦਾ) ਭੋਜਨ ਹੀ ਅਸ਼ੁਧ ਹੈ।

[ਵੇਖੋ ੧੪੧੩]

**ਸੂਤਕਿ** : ਅਸ਼ੁਧੀਆਂ ਵਿਚ। ੧੪੧੫

**ਨਾਨਕ ਸੂਤਕਿ ਜਨਮਿ ਮਰੀਜੈ ॥**
**ਗੁਰ ਪਰਸਾਦੀ ਹਰਿ ਰਸੁ ਪੀਜੈ ॥ ੮ ॥**

ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ** : ਨਾਨਕ (ਆਖਦਾ ਹੈ ਕਿ ਅਗਿਆਨੀ ਜੀਵ) ਅਸ਼ੁਧੀਆਂ (ਦੇ ਨਿਰਰਥਕ ਵਿਚਾਰ) ਵਿਚ ਜਨਮ ਅਤੇ ਮਰਨ ਵਿਚ ਪਿਆ ਰਹਿੰਦਾ ਹੈ। (ਗਿਆਨਵਾਨ ਵਿਅਕਤੀ) ਗੁਰੂ ਦੀ ਕ੍ਰਿਪਾ ਨਾਲ ਪਰਮੇਸ਼ਰ (ਦੇ ਨਾਮ) ਦਾ ਰਸ ਪੀਂਦਾ ਹੈ।

[ਵੇਖੋ ੧੪੧੩]

**ਸੂਤਕਿ** : ਸੂਤਕ ਵਿਚ (ਫਸੇ ਮਨੁੱਖ ਤੋਂ)। ੧੪੧੬

**ਸੂਤਕਿ ਕਰਮ ਨ ਪੂਜਾ ਹੋਇ ॥**
**ਨਾਮਿ ਰਤੇ ਮਨੁ ਨਿਰਮਲੁ ਹੋਇ ॥ ੪ ॥**

ਗਉੜੀ (ਅਸ.), ਮਹਲਾ ੩, ੧, ਸਫ਼ਾ ੨੨੯

**ਅਰਥ** : ਸੂਤਕ ਵਿਚ (ਫਸੇ ਮਨੁੱਖ ਤੋਂ) ਨਾ ਪੂਜਾ ਹੋ ਸਕਦੀ ਹੈ, ਨਾ (ਕੋਈ) ਕੰਮ ਹੋ ਸਕਦਾ ਹੈ। ਨਾਮ ਵਿਚ ਲੀਨ ਹੋਇਆਂ ਮਨ ਪਵਿੱਤਰ ਹੋ ਜਾਂਦਾ ਹੈ।

[ਵੇਖੋ ੧੪੧੩]

**ਸੂਤਕੁ** : ਅਸ਼ੁਧੀ। ੧੪੧੭

**ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥**
**ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥ ੨ ॥**

ਗਉੜੀ, ਕਬੀਰ, ੪੧, ਸਫ਼ਾ ੩੩੧

**ਅਰਥ** : ਅੱਖਾਂ ਨਾਲ ਅਸ਼ੁਧੀ ਹੁੰਦੀ ਹੈ, ਬਚਨਾਂ ਨਾਲ ਅਸ਼ੁਧੀ ਹੁੰਦੀ ਹੈ, ਕੰਨਾਂ ਨਾਲ (ਸੁਣਦਿਆਂ) ਅਸ਼ੁਧੀ ਹੁੰਦੀ ਹੈ। ਅਸ਼ੁਧੀ(ਆਂ) ਤਾਂ ਉਠਣ-ਬੈਠਣ ਨਾਲ ਹੁੰਦੀਆਂ ਹਨ ਅਤੇ ਅਸ਼ੁਧੀ ਰਸੋਈ ਵਿਚ (ਵੀ) ਆ ਪੈਂਦੀ ਹੈ।

**ਨੋਟ** : ਪ੍ਰੋ. ਸਾਹਿਬ ਸਿੰਘ ਇਥੇ 'ਸੂਤਕ' ਦਾ ਭਾਵ ਜੀਵਾਂ ਦਾ ਮਰਨਾ ਲੈਂਦੇ ਹਨ ਅਤੇ ਕਹਿੰਦੇ ਹਨ ਕਿ (ਸਾਡੇ) ਬੋਲ-ਚਾਲ ਆਦਿ ਹਰਕਤਾਂ ਨਾਲ ਜੀਵ ਮਰਦੇ ਹਨ। ਪਰ ਇਹ ਵਿਚਾਰ ਠੀਕ ਨਹੀਂ ਕਿਉਂਕਿ ਅੱਖਾਂ ਦੇ ਵੇਖਣ ਅਤੇ ਕੰਨਾਂ ਦੇ ਸੁਣਨ ਨਾਲ ਜੀਵਾਂ ਦੀ ਮੌਤ ਦਾ ਕੋਈ ਸੰਬੰਧ ਨਹੀਂ ਹੈ। ਇਥੇ ਅਸ਼ੁਧੀ ਦਾ ਭਾਵ ਹੈ- ਅੱਖਾਂ ਨਾਲ ਬੁਰਾ ਵੇਖਣਾ, ਜੀਭ ਦੁਆਰਾ ਬੁਰੇ ਬਚਨ ਬੋਲਣਾ, ਕੰਨਾਂ ਨਾਲ ਬੁਰੇ ਬਚਨ ਸੁਣਨਾ, ਪਰਾਇਆ ਹੱਕ ਮਾਰ ਕੇ ਆਹਾਰ ਕਰਨਾ ਅਤੇ ਉਠਦਿਆਂ-ਬੈਠਦਿਆਂ ਬੁਰਾ ਸੋਚਣਾ। ਅਜਿਹਾ ਭਾਵ ਗੁਰੂ ਨਾਨਕ ਦੇਵ ਜੀ ਦੇ ਇਕ ਸਲੋਕ ਵਿਚ ਵੀ ਪ੍ਰਗਟਾਇਆ ਗਿਆ ਹੈ, ਯਥਾ-

**ਮਃ ੧ ॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨

[ਵੇਖੋ ੧੪੧੩]

**ਸੂਤਕੁ** : ਅਸ਼ੁਧੀ (ਦਾ ਭਰਮ)। ੧੪੧੮

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥**
**ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥ ੩ ॥**

ਗਉੜੀ, ਕਬੀਰ, ੪੧, ਸਫ਼ਾ ੩੩੧

**ਅਰਥ** : (ਅਗਿਆਨਮਈ ਕਰਮਕਾਂਡਾਂ ਵਿਚ) ਫਸਣ ਦੇ ਤਰੀਕੇ ਤਾਂ ਹਰ ਕੋਈ ਜਾਣਦਾ ਹੈ, (ਪਰ ਇਨ੍ਹਾਂ ਤੋਂ) ਮੁਕਤ ਹੋਣ (ਦੀ ਵਿਧੀ) ਕੋਈ ਵਿਰਲਾ ਜਾਣਦਾ ਹੈ। ਕਬੀਰ ਆਖਦਾ ਹੈ ਕਿ (ਜੋ ਵਿਅਕਤੀ) ਹਿਰਦੇ ਵਿਚ ਰਾਮ-ਨਾਮ ਦਾ ਵਿਚਾਰ ਕਰਦਾ ਹੈ, ਉਸ ਨੂੰ (ਅਜਿਹੇ) ਅਸ਼ੁਧੀ (ਦੇ ਭਰਮ) ਨਹੀਂ ਵਿਆਪਦੇ ਹਨ।

[ਵੇਖੋ ੧੪੧੩]

**ਸੂਤਕੁ** : ਛੂਆ-ਛੂਤ (ਰੂਪ ਅਸ਼ੁਧੀ)। ੧੪੧੯

**ਮਃ ੧ ॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥...੩ ॥**

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨

**ਅਰਥ** : ਸਭ ਕਿਸਮ ਦੀ ਛੂਆ-ਛੂਤ ਭਰਮ ਹੈ, (ਜੋ ਕਿਸੇ ਦੇ ਸਪਰਸ਼ ਤੋਂ) ਦੂਜੇ ਨੂੰ ਲਗਦੀ ਹੈ।

[ਵੇਖੋ ੧੪੧੩]

**ਸੂਤਕੁ** : ਵਿਕਾਰ। ੧੪੨੦

**ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥ ੧ ॥**

ਗਉੜੀ (ਗੁਆ.), ਮਹਲਾ ੩, ੧, ਸਫ਼ਾ ੨੨੯

**ਅਰਥ** : ਮਨ ਦਾ (ਅਸਲ) ਵਿਕਾਰ ਦ੍ਵੈਤ-ਭਾਵ ਹੈ, (ਜਿਸ ਕਾਰਨ ਜੀਵ) ਭੁਲੇਖੇ ਵਿਚ ਭਟਕ ਕੇ (ਸੰਸਾਰ ਵਿਚ ਵਾਰ-ਵਾਰ) ਆਉਂਦੇ-ਜਾਂਦੇ (ਅਰਥਾਤ ਜੰਮਦੇ-ਮਰਦੇ) ਹਨ।

[ਵੇਖੋ ੧੪੧੩]

**ਸੂਤਕੁ** : ਜਨਮਿਆ। ੧੪੨੧

**ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥ ੨ ॥**

ਗਉੜੀ (ਗੁਆ.), ਮਹਲਾ ੩, ੧, ਸਫ਼ਾ ੨੨੯

**ਅਰਥ** : (ਜੇ ਜਨਮ ਲੈਣ ਕਾਰਨ ਸੂਤਕ ਹੈ, ਤਾਂ) ਇਹ ਸਾਰਾ ਮੋਹਮਈ ਆਕਾਰਧਾਰੀ ਜਗਤ ਹੀ ਜਨਮਿਆ ਹੈ। (ਇਕ ਵਾਰ ਨਹੀਂ) ਵਾਰ-ਵਾਰ ਮਰ ਕੇ ਜੰਮਦਾ ਹੈ।

[ਵੇਖੋ ੧੪੧੩]

**ਸੂਤਧਾਰੁ** : ਡੋਰ ਪਕੜਨ ਵਾਲਾ ੧੪੨੨

ਭਾਵ ਜਗਤ ਨੂੰ ਧਾਰਨ ਕਰਨ ਵਾਲਾ।

**ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥ ੧ ॥**

ਸੋਰਠਿ, ਮਹਲਾ ੪, ੨, ਸਫ਼ਾ ੬੦੫

**ਅਰਥ** : (ਉਹ) ਪਿਆਰਾ (ਪਰਮੇਸ਼ਰ) ਆਪ ਹੀ ਜਗਤ ਨੂੰ ਧਾਰਨ ਕਰਨ ਵਾਲਾ ਹੈ, (ਜਦੋਂ) ਆਪਣੀ (ਸੱਤਾ ਦਾ) ਧਾਗਾ ਖਿਚਦਾ ਹੈ, (ਤਾਂ ਜਗਤ) ਨਸ਼ਟ ਹੋ ਜਾਂਦਾ ਹੈ।

**ਨੋਟ** : 'ਸੂਤਧਾਰੁ' ਸ਼ਬਦ 'ਸੂਤ' ਅਤੇ 'ਧਾਰ' ਦੇ ਸੁਮੇਲ ਤੋਂ ਬਣਿਆ ਹੈ। 'ਸੂਤ' ਦਾ ਅਰਥ 'ਸੂਤਰ' ਜਾਂ 'ਧਾਗਾ' ਹੈ ('ਸੂਤਰ' ਦੇ ਸੰਸਕ੍ਰਿਤ ਰੂਪ ਲਈ ਵੇਖੋ ਇੰਦਰਾਜ਼ ੧੪੦੬)। ਸੰਸਕ੍ਰਿਤ ਵਿਚ 'ਧਾਰ' ਸ਼ਬਦ ਦੇ ਅਰਥ 'ਸੰਭਾਲਣ ਵਾਲਾ' ਜਾਂ ਸਹਾਰਾ ਦੇਣ ਵਾਲਾ' ਕੀਤੇ ਜਾਂਦੇ ਹਨ। ਦੋਹਾਂ ਦਾ ਅਰਥ ਬਣਦਾ ਹੈ- ਡੋਰ ਪਕੜਨ ਵਾਲਾ।

**ਸੂਤੜੀਏ** : ਸੁਤੀ ਹੋਈ ਜੀਵ-ਇਸਤ੍ਰੀਏ ! ੧੪੨੩

**ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥**
**ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ ॥... ੨ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ** : (ਅਕਾਲ-ਪੁਰਖ ਦੇ ਪਿਆਰ ਵਿਚ) ਭਿੱਜੀ ਰਾਤ (ਬਹੁਤ) ਚੰਗੀ ਹੈ ਅਤੇ (ਇਸ ਪ੍ਰੇਮ ਕਾਰਨ ਸਾਰੇ) ਦਿਨ ਸ਼ੋਭਨੀਕ ਹੋ ਗਏ ਹਨ। (ਆਪਣੇ) ਘਰ ਵਿਚ ਸੁਤੀ ਹੋਈ ਜੀਵ ਇਸਤ੍ਰੀਏ ! (ਤੈਨੂੰ ਪਰਮੇਸ਼ਰ ਦਾ) ਪ੍ਰੇਮ (ਆਪ) ਜਗਾਉਂਦਾ ਹੈ।

**ਭਿੰਨੜੀ- ਭਿੱਜੀ ਹੋਈ। ਰੈਣਿ- ਰਾਤ। ਪਿਰਮੁ- ਪ੍ਰੇਮ।**

[ਵੇਖੋ ੮੩੫]

**ਸੂਤਾ** : ਸੁਤਾ ਹੋਇਆ (ਭਾਵ ਮਗਨ)। ੧੪੨੪

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥...੧ ॥**

ਗਉੜੀ (ਗੁਆ.), ਮਹਲਾ ੩, ੩੦, ਸਫ਼ਾ ੧੬੦

**ਅਰਥ** : ਮਨ ਦੀ ਮੱਤ ਪਿਛੇ ਚਲਣ ਵਾਲਾ ਮਨੁੱਖ ਮਾਇਆ ਦੇ ਮੋਹ-ਪਿਆਰ ਵਿਚ ਮਗਨ ਹੈ। ਗੁਰੂ ਦੀ ਸਿਖਿਆ ਵਿਚ ਚਲਣ ਵਾਲੇ (ਮਨੁੱਖ ਪਰਮੇਸ਼ਰ ਦੇ) ਗੁਣਾਂ ਦੀ ਗਿਆਨ-ਚਰਚਾ ਵਿਚ ਜਾਗੇ ਹੋਏ (ਭਾਵ ਮਾਇਆ ਤੋਂ ਅਸੰਗ ਹਨ)।

[ਵੇਖੋ ੮੩੫]

**ਸੂਤਾ** : ਅਗਿਆਨ-ਗ੍ਰਸਤ ਹੋਇਆ। ੧੪੨੫

**ਮ: ੧ ॥...ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੯, ਸਫ਼ਾ ੪੬੭

**ਅਰਥ** : ਮੋਨਧਾਰੀ (ਵੀ) ਖ਼ੁਆਰ ਹੋਇਆ ਹੈ। ਉਹ ਅਗਿਆਨ-ਗ੍ਰਸਤ ਹੋਇਆ ਗੁਰੂ ਤੋਂ ਬਿਨਾ ਕਿਵੇਂ ਸਚੇਤ ਹੋ ਸਕਦਾ ਹੈ ?

[ਵੇਖੋ ੮੩੫]

**ਸੂਤਾ** : ਆਨੰਦ ਵਿਚ ਲੀਨ। ੧੪੨੬

**ਬਾਤੀ ਸੂਕੀ ਤੇਲੁ ਨਿਖੂਟਾ ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥ ੧ ॥**

ਆਸਾ, ਕਬੀਰ, ੧੧, ਸਫ਼ਾ ੪੭੮

ਵੇਖੋ '**ਸੂਕੀ**' V-੧੩੪੫

[ਵੇਖੋ ੮੩੫]

**ਸੂਤਾ** : ਸੁਤਿਆਂ, ਨੀਂਦ ਦੀ ਅਵਸਥਾ ਵਿਚ। ੧੪੨੭

**ਮਾਈ ਖਾਟਿ ਆਇਓ ਘਰਿ ਪੂਤਾ ॥**
**ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥ ੧ ॥ ਰਹਾਉ ॥**

ਗੂਜਰੀ, ਮਹਲਾ ੫, ੩, ਸਫ਼ਾ ੪੯੫

**ਅਰਥ** : ਹੇ ਮਾਂ ! (ਤੇਰਾ) ਪੁੱਤਰ ਕਮਾਈ ਕਰ ਕੇ ਘਰ ਆਇਆ ਹੈ। (ਉਸ ਕੋਲ) ਚਲਦਿਆਂ-ਫਿਰਦਿਆਂ ਹਰੀ-ਨਾਮ (ਦੀ ਪੂੰਜੀ ਰਹਿੰਦੀ) ਹੈ, ਬੈਠਦਿਆਂ ਨਾਮ-ਧਨ (ਕੋਲ) ਹੈ, ਜਾਗਦਿਆਂ ਅਤੇ ਸੁਤਿਆਂ (ਵੀ) ਨਾਮ ਦੀ ਪੂੰਜੀ (ਨਾਲ) ਹੈ।

**ਚਲਤੇ- ਚਲਦਿਆਂ। ਬੈਸੇ- ਬੈਠਦਿਆਂ। ਜਾਗਤ- ਜਾਗਦਿਆਂ।**

[ਵੇਖੋ ੮੩੫]

**ਸੂਤਾ** : ਗਾਫ਼ਿਲ ਹੋਇਆ। ੧੪੨੮

**ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥**
**ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥ ੭ ॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩

**ਅਰਥ** : ਗਿਆਨ ਅਤੇ ਲਿਵ-ਲੀਨਤਾ ਸਭ (ਪਰਮੇਸ਼ਰ ਦੀ) ਦਾਤ ਕਹੀ ਜਾਂਦੀ ਹੈ, (ਜਿਸ ਨੂੰ ਵੇਖ ਕੇ ਕਾਮਾਦਿ) ਵੈਰੀਆਂ ਦਾ ਰੰਗ ਸਫ਼ੇਦ ਹੋ ਜਾਂਦਾ ਹੈ (ਭਾਵ ਵੈਰੀ ਭੈਅਭੀਤ ਹੋ ਜਾਂਦੇ ਹਨ। ਅਜਿਹੀ ਦਾਤ-ਪ੍ਰਾਪਤ ਮਨੁੱਖ ਦੇ ਅੰਦਰ) ਬ੍ਰਹਮ ਰੂਪ ਕਮਲ ਦਾ ਸ਼ਹਿਦ (ਚੋਂਦਾ) ਹੈ, (ਉਹ) ਉਸ ਦਾ ਸਵਾਦ ਮਾਣਦਾ ਹੋਇਆ ਸਚੇਤ ਰਹਿੰਦਾ ਹੈ, (ਕਦੇ) ਗ਼ਾਫ਼ਿਲ ਨਹੀਂ ਹੁੰਦਾ। **ਕਥੀਅਲੇ**- ਕਹੀ ਜਾਂਦੀ ਹੈ। **ਸੇਤ ਬਰਨ**- ਰੰਗ ਸਫ਼ੇਦ (ਭਾਵ ਫੱਕ) ਹੋ ਜਾਂਦਾ ਹੈ। **ਦੂਤਾ**- ਕਾਮਾਦਿ ਵੈਰੀਆਂ ਦਾ। **ਮਧੁ**- ਸ਼ਹਿਦ। **ਤਾਸੁ ਰਸਾਦੰ**- ਉਸ ਦਾ ਸਵਾਦ ਮਾਣਦਾ ਹੈ।

[ਵੇਖੋ ੮੩੫]

## ਸੁਤਿ : ਮਰਯਾਦਾ ਵਿਚ। ੧੪੨੯

**ਧੌਲੁ ਧਰਮੁ ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**

ਜਪੁ, ਮਹਲਾ ੧, ੧੬, ਸਫ਼ਾ ੩

ਵੇਖੋ **'ਸੰਤੋਖੁ'** III-੧੪੬੦

[ਵੇਖੋ ੧੪੦੬]

## ਸੁਤਿ : ਹੁਕਮ ਵਿਚ। ੧੪੩੦

**ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨, ਸਫ਼ਾ ੨੫੦

**ਅਰਥ** : ਨਿਰੰਕਾਰ ਰੂਪ ਮਹਾਨ ਗੁਰਮੁਖਿ (ਭਾਵ ਗੁਰੂ) ਨੇ 'ਓਅੰ' ਸ਼ਬਦ ਦੁਆਰਾ ਸਥੂਲ ਜਗਤ ਬਣਾਇਆ ਹੈ। (ਸਾਰੀ ਰਚਨਾ ਨੂੰ ਉਹ) ਇਕੋ ਆਪ (ਹੀ) ਹੁਕਮ ਵਿਚ ਪਰੋ ਕੇ ਰਖਣ ਵਾਲਾ ਹੈ।

[ਵੇਖੋ ੧੪੦੬]

## ਸੁਤਿ : ਹੁਕਮ ਅਧੀਨ (ਭਾਵ ਨਿਯੰਤ੍ਰਣ ਵਿਚ)। ੧੪੩੧

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥**
**ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥ ੩ ॥**

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬

ਵੇਖੋ **'ਸਮਗ੍ਰੀ'** IV-੨੨੪

[ਵੇਖੋ ੧੪੦੬]

## ਸੁਤਿ : ਧਾਗੇ ਵਿਚ (ਭਾਵ ਚੇਤਨ-ਸੱਤਾ ਵਿਚ)। ੧੪੩੨

**ਏਕੈ ਸੂਤਿ ਪਰੋਏ ਮਣੀਏ ॥**
**ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥ ...੩ ॥**

ਰਾਮ., ਮਹਲਾ ੫, ੧੨, ਸਫ਼ਾ ੮੯੬

**ਅਰਥ** : ਇਕੋ ਧਾਗੇ ਵਿਚ (ਭਾਵ ਚੇਤਨ ਸੱਤਾ ਵਿਚ ਵਖ-ਵਖ) ਮਣਕੇ ਪਰੋਏ ਹਨ। ਇਸ (ਮਾਲਾ) ਦੀਆਂ ਗੰਢਾਂ (ਸ਼ਕਲਾਂ) ਵਖ-ਵਖ ਹਨ ਅਤੇ ਵਖ-ਵਖ ਤਰੀਕਿਆਂ ਨਾਲ ਵਿਸਤ੍ਰਿਤ ਹੋਈਆਂ ਹਨ। **ਮਣੀਏ**- ਮਣਕੇ। **ਗਾਠੀ**- ਗੰਢਾਂ। **ਤਣੀਏ**- ਭਾਵ ਵਿਸਤ੍ਰਿਤ ਹੋਈਆਂ ਹਨ।

[ਵੇਖੋ ੧੪੦੬]

## ਸੁਤਿਹੋ : ਹੇ ਸੁਤੇ ਹੋਇਓ ! ੧੪੩੩

**ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥ ੧ ॥ ਰਹਾਉ ॥**

ਆਸਾ (ਅਸ.), ਮਹਲਾ ੧, ੧੩, ਸਫ਼ਾ ੪੧੮

**ਅਰਥ** : ਹੇ ਸੁਤੇ ਹੋਇਓ ! ਜਾਗ ਜਾਓ, ਸਚੇਤ ਹੋ ਜਾਓ, (ਸੰਸਾਰ ਵਿਚ) ਵਣਜ ਕਰਨ ਆਇਆ (ਤੁਹਾਡਾ ਸਾਥੀ) ਜਾ ਰਿਹਾ ਹੈ (ਉਸ ਦੇ ਵਾਂਗ ਤੁਸਾਂ ਭੀ ਚਲੇ ਜਾਣਾ ਹੈ)।

[ਵੇਖੋ ੮੩੫]

## ਸੁਤ੍ਰਿਧਾਰੀ : ਪ੍ਰਬੰਧ ਵਿਚ ਟਿਕੀ ਹੋਈ। ੧੪੩੪

**ਸਗਲ ਸਮਗ੍ਰੀ ਤੁਮਰੈ ਸੁਤ੍ਰਿਧਾਰੀ ॥**
**ਤੁਮ ਤੇ ਹੋਇ ਸੁ ਆਗਿਆਕਾਰੀ ॥...੮॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੮

ਵੇਖੋ **'ਆਗਿਆਕਾਰੀ'** III-੨੫੯

**ਨੋਟ** : 'ਸੂਤਧਾਰੁ' ਸ਼ਬਦ 'ਸੂਤ' ਅਤੇ 'ਧਾਰ' ਦੇ ਸੁਮੇਲ ਤੋਂ ਬਣਿਆ ਹੈ। 'ਸੂਤ' ਦਾ ਅਰਥ 'ਸੂਤਰ' ਜਾਂ 'ਧਾਗਾ' ਹੈ ('ਸੂਤਰ' ਦੇ ਸੰਸਕ੍ਰਿਤ ਰੂਪ ਲਈ ਵੇਖੋ ਇੰਦਰਾਜ਼ ੧੪੦੬)। ਸੰਸਕ੍ਰਿਤ ਵਿਚ 'ਧਾਰੀ' ਸ਼ਬਦ ਦਾ ਮੂਲ 'ਧਾਰਿਨ੍' ਹੈ, ਜਿਸ ਦੇ ਅਰਥ 'ਸੰਭਾਲਣ ਵਾਲਾ' ਜਾਂ ਸਹਾਰਾ ਦੇਣ ਵਾਲਾ' ਕੀਤੇ ਜਾਂਦੇ ਹਨ।

## ਸੁਤੀ : ਸੁਤੀ ਹੋਈ ਨੂੰ। ੧੪੩੫

**ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥**
**ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥...੮॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

ਵੇਖੋ **'ਸਖਾਇ'** III-੧੯੧੪

[ਵੇਖੋ ੮੩੫]

## ਸੁਤੀ : ਸੁਤੀ ਹੋਈ ਹੈ। ੧੪੩੬

**ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥...੨ ॥**

ਸੂਹੀ, ਮਹਲਾ ੫, ੫, ਸਫ਼ਾ ੭੩੭

**ਅਰਥ** : ਜੀਵ-ਇਸਤ੍ਰੀ ਅਤੇ ਪ੍ਰਭੂ-ਪਤੀ ਦੇ (ਬਿਰਾਜਣ ਵਾਸਤੇ) ਇਕੋ ਹੀ (ਹਿਰਦਾ ਰੂਪ) ਪਲੰਘ ਵਿਛਿਆ ਹੋਇਆ ਹੈ। (ਇਸ ਸੇਜ ਤੇ ਪਈ) ਜੀਵ-ਇਸਤ੍ਰੀ ਸੁਤੀ ਹੋਈ ਹੈ, (ਜਦੋਂ ਕਿ) ਪ੍ਰਭੂ-ਪਤੀ ਹਮੇਸ਼ਾ ਜਾਗਦਾ ਹੈ। **ਧਨ**- ਜੀਵ-ਇਸਤ੍ਰੀ। **ਕੰਤਾ**- ਪ੍ਰਭੂ-ਪਤੀ।

[ਵੇਖੋ ੮੩੫]

**ਸੁਤੀ :** ਸੁਤੀ ਹੋਈ ਦੀ। ੧੪੩੭

**ਸਤਿਗੁਰ ਪੂਛਿ ਨ ਮਾਰਗਿ ਚਾਲੀ ਸੁਤੀ ਰੈਣਿ ਵਿਹਾਣੀ ॥...੧ ॥**

ਸੂਹੀ (ਛੰਤ), ਮਹਲਾ ੧, ੧, ਸਫ਼ਾ ੭੬੩

**ਅਰਥ** : (ਜੀਵ-ਇਸਤ੍ਰੀ) ਸਚੇ ਗੁਰੂ ਨੂੰ ਪੁਛ ਕੇ (ਅਕਾਲ-ਪੁਰਖ ਦੇ) ਰਸਤੇ ਉਤੇ ਨਹੀਂ ਤੁਰੀ, (ਉਸ ਦੀ) ਸੁਤੀ ਹੋਈ ਦੀ ਜੀਵਨ-ਰਾਤ ਬਿਤੀਤ ਹੋ ਗਈ ਹੈ।

**ਰੈਣਿ-** ਰਾਤ। **ਵਿਹਾਣੀ-** ਬੀਤ ਗਈ ਹੈ।

[ਵੇਖੋ ੮੩੫]

**ਸੁਤੀ :** ਲੀਨ ਹੋਈ। ੧੪੩੮

**ਸ੍ਰੀਧਰ ਮੋਹਿਅਤੀ ਪਿਰ ਸੰਗਿ ਸੂਤੀ ਰਾਮ ॥**
**ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ ॥...੩॥**

ਬਿਲਾ.(ਛੰਤ), ਮਹਲਾ ੧, ੧, ਸਫ਼ਾ ੮੪੩

**ਅਰਥ** : ਪਤੀ-ਪ੍ਰਭੂ ਦੇ ਮਿਲਾਪ ਵਿਚ ਲੀਨ ਹੋਈ (ਜੀਵ-ਇਸਤ੍ਰੀ) ਲਛਮੀ-ਪਤੀ (ਪਰਮੇਸ਼ਰ) ਦੇ ਮੋਹ ਵਸ ਹੈ। ਜੋ (ਗੁਰਮੁਖ ਰੂਪੀ ਇਸਤ੍ਰੀ) ਗੁਰੂ ਦੀ ਆਗਿਆ ਵਿਚ ਚਲਦੀ ਹੈ, ਉਹ ਸੱਚ ਵਿਚ ਲੀਨ ਰਹਿੰਦੀ ਹੈ।

[ਵੇਖੋ ੮੩੫]

**ਸੁਤੀ :** ਰਚੀ-ਮਿਚੀ ਹੈ। ੧੪੩੯

**ਸੋਹਾਗਨਿ ਕਿਰਪਨ ਕੀ ਪੂਤੀ ॥ ਸੇਵਕ ਤਜਿ ਜਗਤ ਸਿਉ ਸੂਤੀ ॥...੨ ॥**

ਗੋਂਡ, ਕਬੀਰ, ੮, ਸਫ਼ਾ ੮੭੨

**ਅਰਥ** : (ਇਹ) ਭਾਗਵੰਤੀ (ਮਾਇਆ) ਕੰਜੂਸਾਂ ਦੀ ਧੀ ਹੈ। (ਪਰਮੇਸ਼ਰ ਦੇ) ਸੇਵਕਾਂ ਨੂੰ ਛਡ ਕੇ ਸੰਸਾਰੀਆਂ ਨਾਲ ਸੁਤੀ ਹੋਈ ਹੈ।

**ਸੋਹਾਗਨਿ-** ਭਾਗਵੰਤੀ, ਮਾਇਆ। **ਕਿਰਪਨ-** ਕੰਜੂਸ। **ਪੂਤੀ-** ਧੀ।

**ਭਾਵ** : ਮਾਇਆ ਨੂੰ ਕੰਜੂਸਾਂ ਦੀ ਧੀ ਕਹਿਣ ਦਾ ਵਿਸ਼ੇਸ਼ ਭਾਵ ਹੈ। ਮਾਤਾ-ਪਿਤਾ ਬਹੁਤ ਲਾਡ-ਪਿਆਰ ਨਾਲ ਧੀ ਦੀ ਪਾਲਣਾ ਕਰਦੇ ਹਨ, ਪਰ ਜਦੋਂ ਉਹ ਜਵਾਨ ਹੋ ਕੇ ਘਰ ਦੇ ਕੰਮ-ਕਾਜ ਵਿਚ ਸਹਾਇਤਾ ਕਰਨ ਦੇ ਯੋਗ ਹੁੰਦੀ ਹੈ, ਤਾਂ ਉਸ ਦਾ ਵਿਆਹ ਹੋ ਜਾਂਦਾ ਹੈ। ਉਹ ਪਰਾਏ ਘਰ ਚਲੀ ਜਾਂਦੀ ਹੈ ਅਤੇ ਉਸੇ ਨੂੰ ਆਪਣਾ ਸਮਝ ਕੇ ਪੂਰਾ ਜੀਵਨ ਉਸ ਘਰ ਦੀ ਸੇਵਾ ਕਰਦੀ ਹੈ। ਠੀਕ ਇਸੇ ਤਰ੍ਹਾਂ ਕੰਜੂਸ ਮਨੁੱਖ ਮਾਇਆ ਨੂੰ ਬਹੁਤ ਹਿਫ਼ਾਜ਼ਤ ਨਾਲ ਰਖਦਾ ਹੈ। ਉਸ ਨੂੰ ਧੂਪ-ਬੱਤੀ ਵੀ ਦੇਂਦਾ ਹੈ, ਪਰ ਵਰਤ ਨਹੀਂ ਸਕਦਾ। ਉਸ ਦੀ ਵਰਤੋਂ ਕੋਈ ਹੋਰ ਹੀ ਕਰਦਾ ਹੈ।

[ਵੇਖੋ ੮੩੫]

**ਸੁਤੀ :** ਬੇਫ਼ਿਕਰ। ੧੪੪੦

**ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥...੧ ॥**

ਤੁਖਾਰੀ (ਛੰਤ), ਮਹਲਾ ੧, ੨, ਸਫ਼ਾ ੧੧੧੦

**ਅਰਥ** : (ਹੇ ਜੀਵ-ਇਸਤ੍ਰੀਏ ! ਮਰਨ ਦੀ) ਵਾਰੀ ਜਰੂਰ ਆਉਣੀ ਹੈ। (ਤੂ) ਬੇਫ਼ਿਕਰ ਹੋ ਕੇ ਮੌਤ (ਵਲ ਲਿਜਾਣ) ਵਾਲੇ ਪਦਾਰਥਕ ਰਸ ਚੂਸ ਰਹੀਂ ਹੈ, (ਤੈਨੂੰ ਇਸ ਨੀਂਦ ਤੋਂ) ਕੌਣ ਜਗਾਏ ?

[ਵੇਖੋ ੮੩੫]

**ਸੂਤੁ :** ਧਾਗਾ। ੧੪੪੧

**ਤੂੰ ਸੂਤੁ ਮਣੀਏ ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥...੨ ॥**

ਮਾਝ, ਮਹਲਾ ੫, ੨੮, ਸਫ਼ਾ ੧੦੨

ਵੇਖੋ **'ਸਿਰਿ'** IV-੨੪੭੧

[ਵੇਖੋ ੧੪੦੬]

**ਸੂਤੁ :** ਜਨੇਊ। ੧੪੪੨

**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥**

ਆਸਾ, ਮਹਲਾ ੧, ੩੩, ਸਫ਼ਾ ੩੫੮

ਵੇਖੋ **'ਸਿਖਾ'** IV-੨੧੩੫

[ਵੇਖੋ ੧੪੦੬]

**ਸੂਤੁ :** ਮੇਲ-ਮਿਲਾਪ। ੧੪੪੩

**ਬਾਹਰਿ ਸੂਤੁ ਸਗਲ ਸਿਉ ਮਉਲਾ ॥**
**ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੫੪, ਸਫ਼ਾ ੩੮੪

ਵੇਖੋ **'ਅਲਿਪਤੁ'** II-੩੧੮੨

[ਵੇਖੋ ੧੪੦੬]

**ਸੂਤੁ :** ਯੋਜਨਾ। ੧੪੪੪

**ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥ ੪ ॥**

ਆਸਾ, ਕਬੀਰ, ੧੮, ਸਫ਼ਾ ੪੮੦

**ਅਰਥ** : (ਗਿਆਨ ਦਾ ਪ੍ਰਕਾਸ਼ ਹੋ ਜਾਣ ਨਾਲ) ਮਨ-ਹਾਥੀ, ਜਿਸ ਦੇ ਬਲ ਨਾਲ ਯੋਜਨਾ ਬਣਾ ਕੇ ਇਹ (ਵਿਸ਼ੇ) ਦੌੜ-ਭੱਜ ਕਰਦੇ ਸਨ, (ਵਿਸ਼ਿਆਂ ਵਲੋਂ) ਥੱਕ ਗਿਆ ਹੈ, ਹਿਰਦਾ (ਵੀ) ਥੱਕ ਗਿਆ ਹੈ।

**ਕੁੰਚਰ-** ਹਾਥੀ। **ਉਰੁ-** ਹਿਰਦਾ। **ਤੇਜੁ-** ਬਲ। **ਰਮਤੇ-** ਦੌੜਦੇ ਸਨ।

[ਸੰਸ. ਸੂਤ੍ਰ (ਸੂਤਰ) : ਬੰਨ੍ਹਣਾ, ਕੱਸਣਾ, ਨੱਥੀ ਕਰਨਾ ; ਸੂਤ੍ਰ ਰੂਪ ਵਿਚ (ਭਾਵ ਸੰਖਿਪਿਤ) ਰਚਨਾ ਕਰਨਾ ; ਯੋਜਨਾ ਬਣਾਉਣਾ, ਠੀਕ ਪੱਧਤੀ ਵਿਚ ਰਖਣਾ ; ਢਿਲਾ ਕਰਨਾ।]

**ਸੂਤੁ :** ਸੂਤ੍ਰ-ਗ੍ਰੰਥ। ੧੪੪੫

**ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥**
**ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥ ੬ ॥**

ਕਲਿ. (ਅਸ.), ਮਹਲਾ ੪, ੨, ਸਫ਼ਾ ੧੩੨੪

**ਅਰਥ** : (ਹੇ ਭਾਈ !) ਸ਼ਾਕਤਾਂ ਦੇ ਸੂਤ੍ਰ-ਗ੍ਰੰਥ ਬਹੁਤ ਗੁੰਝਲਾਂ ਨਾਲ ਭਰੇ ਹੋਏ ਹਨ, (ਉਹ) ਕਿਵੇਂ (ਸਹੀ ਜੀਵਨ-ਵਿਧੀ ਰੂਪ) ਤਾਣਾ-ਬਾਣਾ ਰਚ ਸਕਦੇ ਹਨ ? (ਇਨ੍ਹਾਂ) ਸੂਤ੍ਰਾਂ ਵਿਚੋਂ ਕੋਈ (ਵਿਚਾਰ ਦੀ) ਤੰਦ ਨਹੀਂ ਨਿਕਲਦੀ, (ਇਸ ਲਈ) ਸ਼ਾਕਤ ਦਾ ਸੰਗ ਨਹੀਂ ਕਰਨਾ ਚਾਹੀਦਾ।
**ਗੁਰਝੀ**- ਗੁੰਝਲਾਂ। **ਤਾਨੁ ਤਨੀਜੈ**- ਤਾਣਾ-ਬਾਣਾ ਬਣਾਉਣਾ। **ਤੰਤੁ**- ਤੰਦ।
[ਵੇਖੋ ੧੪੦੬]

**ਸੁਤੁ** : ਸਾਧ ਕੇ (ਭਾਵ ਠੀਕ ਕਰ ਕੇ)। ੧੪੪੬
**ਪਵਨ ਸੁਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥...੭ ॥**
ਨਟ. (ਅਸ.), ਮਹਲਾ ੪, ੫, ਸਫ਼ਾ ੯੮੩
**ਅਰਥ** : (ਮੈਂ) ਸਤਿਗੁਰੂ ਦੇ ਸ਼ਬਦ ਦੀ ਵਿਚਾਰ ਨਾਲ ਪ੍ਰਾਣ ਨੂੰ ਸਾਧ ਕੇ ਚੰਗਾ ਬਣਾ ਲਿਆ ਹੈ।
**ਪਵਨ**- ਪ੍ਰਾਣ। **ਨੀਕਾ**- ਚੰਗਾ।
[ਵੇਖੋ ੧੪੦੬]

**ਸੁਤੁ** : ਚੇਤਨ-ਸੱਤਾ (ਰੂਪ ਡੋਰੀ)। ੧੪੪੭
**ਫਿਰਤੀ ਮਾਲਾ ਬਹੁ ਬਿਧਿ ਭਾਇ ॥**
**ਖਿੰਚਿਆ ਸੁਤੁ ਤ ਆਈ ਥਾਇ ॥ ੩ ॥**
ਰਾਮ., ਮਹਲਾ ੫, ੧੨, ਸਫ਼ਾ ੮੮੬
**ਅਰਥ** : (ਸੰਸਾਰ ਰੂਪ ਇਹ) ਮਾਲਾ ਕਈ ਢੰਗ-ਤਰੀਕਿਆਂ ਨਾਲ ਫਿਰਦੀ ਹੈ। (ਜਦੋਂ ਕਦੇ ਕਰਤਾਰ ਨੇ ਇਸ ਵਿਚੋਂ) ਚੇਤਨ-ਸੱਤਾ (ਰੂਪ ਡੋਰੀ) ਖਿਚ ਲਈ ਤਾਂ (ਇਹ ਆਪਣੇ ਮੂਲ-) ਟਿਕਾਣੇ ਵਲ ਪਰਤ ਆਈ।
[ਵੇਖੋ ੧੪੦੬]

**ਸੁਤੁ** : ਡੋਰ (ਭਾਵ ਸਵਾਸ-ਲੜੀ)। ੧੪੪੮
**ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥**
**ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥ ੩ ॥**
ਸੋਰਠਿ, ਮਹਲਾ ੫, ੪, ਸਫ਼ਾ ੬੦੯
**ਅਰਥ** : (ਪਰਮੇਸ਼ਰ ਨੇ) ਅਨੇਕਾਂ ਤਰੀਕਿਆਂ ਨਾਲ (ਜੀਵ ਰੂਪ) ਮਣਕੇ ਬਣਾਏ ਹਨ ਅਤੇ ਫਿਰ (ਸਵਾਸਾਂ ਦੇ) ਕੱਚੇ ਧਾਗੇ ਵਿਚ ਪਰੋ ਕੇ ਰਖੇ ਹਨ। ਹੇ ਨਿਮਾਣੇ (ਜੀਵ) ! (ਇਹ) ਸਵਾਸ-ਲੜੀ ਟੁਟ ਜਾਵੇਗੀ ਅਤੇ ਫਿਰ (ਤੂੰ) ਪਿਛੋਂ ਪਛਤਾਵੇਂਗਾ।
**ਮਣੀਏ**- ਮਣਕੇ। **ਤਾਗਿ**- ਧਾਗੇ ਵਿਚ। **ਪਰੋਹੀ**- ਪਰੋਏ ਹਨ। **ਬਾਪੁਰੇ**- ਹੇ ਨਿਮਾਣੇ। **ਪਾਛੈ**- ਪਿਛੋਂ। **ਪਛੁਤੋਹੀ**- ਪਛਤਾਵੇਂਗਾ।
[ਵੇਖੋ ੧੪੦੬]

**ਸੁਤੇ** : (ਜੋ ਮੋਹ-ਮਾਇਆ ਵਿਚ) ਸੌਂ ਗਏ ਹਨ। ੧੪੪੯
**ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥**
**ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥...੩ ॥**
ਸਿਰੀ., ਮਹਲਾ ੩, ੫੪, ਸਫ਼ਾ ੩੪-੩੫
ਵੇਖੋ 'ਸੁਪਨਾ' V-੧੦੮੦
[ਵੇਖੋ ੮੩੫]

**ਸੂਤੇ** : ਗਾਫ਼ਿਲ। ੧੪੫੦
**ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥ ੨ ॥**
ਸੋਰਠਿ, ਮਹਲਾ ੩, ੯, ਸਫ਼ਾ ੬੦੩
**ਅਰਥ** : ਹੇ ਭਾਈ ! ਗਿਆਨ ਵਿਹੂਣਾ ਸੰਸਾਰ (ਮਾਇਆ ਵਿਚ) ਅੰਨ੍ਹਾ ਹੋਇਆ ਹੈ, (ਇਥੇ) ਗ਼ਾਫ਼ਿਲ ਲੋਕ (ਸਦਾ) ਠਗੇ ਗਏ ਹਨ।
**ਮੁਹਾਇ**- ਠਗੇ।
[ਵੇਖੋ ੮੩੫]

**ਸੂਤੇ** : ਅਸਾਵਧਾਨ। ੧੪੫੧
**ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥**
**ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥...੪ ॥**
ਮਾਰੂ (ਸੋਲ.), ਮਹਲਾ ੧, ੬, ਸਫ਼ਾ ੧੦੨੫
**ਅਰਥ** : ਉਹ (ਸੰਤ ਲੋਕ ਸਦਾ) ਸਚੇਤ ਰਹਿੰਦੇ ਹਨ, ਕਦੇ ਅਸਾਵਧਾਨ ਨਜ਼ਰ ਨਹੀਂ ਆਉਂਦੇ ਹਨ। (ਉਨ੍ਹਾਂ ਦੀ) ਸੰਗਤ (ਸਭ) ਕੁਲਾਂ ਤਾਰ ਦੇਂਦੀ ਹੈ, (ਕਿਉਂਕਿ ਉਹ ਸਭ ਅਗੇ) ਸਚੇ ਨਾਮ (ਦੇ ਭੋਜਨ) ਨੂੰ ਪਰੋਸਦੇ ਹਨ।
**ਜਾਗਤ**- ਸਚੇਤ। **ਪਰੀਸਹਿ**- ਪਰੋਸਦੇ ਹਨ।
[ਵੇਖੋ ੮੩੫]

**ਸੂਤੈ** : ਤੰਦ ਨਾਲ। ੧੪੫੨
**ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥ ੪ ॥**
ਆਸਾ, ਕਬੀਰ, ੩੬, ਸਫ਼ਾ ੪੮੪
ਵੇਖੋ 'ਸੂਤ' V-੧੪੦੭
[ਵੇਖੋ ੧੪੦੬]

**ਸੂਦ** : ਸ਼ੂਦਰ। ੧੪੫੩
**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ**
**ਘਟਿ ਘਟਿ ਨਾਨਕ ਮਾਝਾ ॥੪॥**
ਸੂਹੀ, ਮਹਲਾ ੫, ੫੦, ਸਫ਼ਾ ੭੪੭-੪੮
ਵੇਖੋ 'ਸਾਝਾ' IV-੧੫੬੦
[ਸੰਸ. ਸ਼ੂਦ੍ਰ: (ਸ਼ੂਦਰ੍:) : ਹਿੰਦੂ ਵਰਣ-ਵਿਵਸਥਾ ਅਨੁਸਾਰ ਸਭ ਤੋਂ ਨੀਵੇਂ ਦਰਜੇ ਦਾ ਵਿਅਕਤੀ, ਅਛੂਤ]

**ਸੂਦ੍ਰ** : ਸ਼ੂਦਰ। ੧੪੫੪
**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥**
**ਖ੍ਹਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥**
ਸਲੋਕ (ਸਹਸ.), ਮਹਲਾ ੧, ੩, ਸਫ਼ਾ ੧੩੫੩

ਵੇਖੋ **'ਸਬਦੰ'** IV-੧

[ਵੇਖੋ ੧੪੫੩]

**ਸੂਦੀ** : ਛੋਟੀ ਜਾਤ ਦੀ ਇਸਤ੍ਰੀ, ੧੪੫੫
ਸ਼ੂਦਰਨੀ (ਅਰਥਾਤ ਨੀਵੀਂ)।

**ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥**
**ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥**

ਆਸਾ, ਮਹਲਾ ੫, ੪੪, ਸਫ਼ਾ ੩੮੧

ਵੇਖੋ **'ਸ੍ਰੇਸਟਾਈ'** IV-੧੦੩੨

[ਵੇਖੋ ੧੪੫੩]

**ਸੂਦੁ** : ਸ਼ੂਦਰ। ੧੪੫੬

**ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥**
**ਸੂਦੁ ਵੈਸੁ ਪਰ ਕਿਰਤਿ ਕਮਾਵੈ ॥...੩ ॥**

ਗਉੜੀ (ਗੁਆ.), ਮਹਲਾ ੪, ੩੯, ਸਫ਼ਾ ੧੬੪

**ਅਰਥ** : (ਜੋ ਵਿਅਕਤੀ) ਖੱਤਰੀਆਂ (ਵਾਲਾ) ਕੰਮ ਕਰਦਾ ਹੈ, (ਉਹ) ਸੂਰਬੀਰਤਾ ਨੂੰ ਪ੍ਰਾਪਤ ਕਰਦਾ ਹੈ। ਸੂਦਰ ਅਤੇ ਵੈਸ਼ (ਵਰਣ ਦਾ ਮਨੁੱਖ) ਪਰਾਈ ਸੇਵਾ ਕਰਦਾ ਹੈ।

**ਸੂਰਤਣੁ**- ਸੂਰਬੀਰਤਾ। **ਪਰ ਕਿਰਤਿ**- ਪਰਾਈ ਸੇਵਾ।

[ਵੇਖੋ ੧੪੫੩]

**ਸੂਦੁ** : ਵਿਆਜ ਦਾ ਕਾਰੋਬਾਰ। ੧੪੫੭

**ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥**
**ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥...੩ ॥**

ਗਉੜੀ (ਬੈਰਾ.), ਮਹਲਾ ੪, ੪੮, ਸਫ਼ਾ ੧੬੬

ਵੇਖੋ **'ਸਉਦਾ'** III-੧੬੦੮

[ਫ਼ਾ. ਸੂਦ : ਲਾਭ, ਨਫ਼ਾ ; ਵਿਆਜ।]

**ਸੂਦੁ (ਸੂਦੁ ਕਰਿ)** : ਸ਼ੂਦਰ-ਸ਼ੂਦਰ ਆਖ ਕੇ। ੧੪੫੮

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥ ੧ ॥**

ਮਲਾਰ, ਨਾਮਦੇਵ, ੨, ਸਫ਼ਾ ੧੨੯੨

**ਅਰਥ** : ਹੇ ਪਿਤਾ ਪਰਮੇਸ਼ਰ ! (ਉਚੀ ਜਾਤੀ ਦੇ ਪੁਜਾਰੀਆਂ ਨੇ ਮੈਨੂੰ) ਸ਼ੂਦਰ-ਸ਼ੂਦਰ ਆਖ ਕੇ, ਮਾਰ-ਕੁਟ ਕੇ (ਮੰਦਰ ਵਿਚੋਂ) ਉਠਾ ਦਿੱਤਾ ਹੈ, ਮੈਂ (ਇਸ ਧੱਕੇ ਦੇ ਵਿਰੁਧ) ਕਿਥੇ (ਭਾਵ ਕਿਸ ਕੋਲ ਰੋਸ) ਕਰਾਂ ?

[ਵੇਖੋ ੧੪੫੩]

**ਸੂਧ** : ਸਮਝ। ੧੪੫੯

**ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥**
**ਭਰਿ ਜੋਬਨ ਭੋਜਨ ਸੁਖ ਸੂਧ ॥...੧ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੬

ਵੇਖੋ **'ਸੁਖ (ਸੂਧ)'** V-੪੪੧

[ਵੇਖੋ ੮੯੧]

**ਸੂਧ** : ਸੁਧ-ਬੁਧ, ਹੋਸ਼। ੧੪੬੦

**ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥**
**ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥ ੧੧ ॥**

ਚਉਬੋਲੇ, ਮਹਲਾ ੫, ੧੧, ਸਫ਼ਾ ੧੩੬੪

**ਅਰਥ** : ਨਾਨਕ (ਆਖਦਾ ਹੈ ਕਿ) ਤੁਛ ਜਿਹਾ ਪਤੰਗਾ (ਦੀਪਕ ਨਾਲ ਪ੍ਰੀਤ ਕਾਰਨ) ਸਾਰੇ ਜਗਤ ਵਿਚ ਪ੍ਰਸਿੱਧ ਹੋ ਗਿਆ ਹੈ, (ਕਿਉਂਕਿ ਉਹ ਆਪਣੇ) ਪਿਆਰੇ (ਦੀਪਕ) ਦੇ ਪ੍ਰੇਮ ਵਿਚ (ਇਤਨਾ) ਲੀਨ ਹੋਇਆ ਹੈ, ਕਿ (ਦੀਵੇ ਨੂੰ) ਯਾਦ ਕਰਦਿਆਂ (ਉਸ ਨੂੰ) ਸਰੀਰ ਦੀ ਸੁਧ-ਬੁਧ ਹੀ ਨਹੀਂ ਰਹੀ।

**ਮਗਨੁ**- ਲੀਨ। **ਪ੍ਰਿਅ ਪ੍ਰੇਮ**- ਪਿਆਰੇ ਦਾ ਪ੍ਰੇਮ। **ਅੰਗ**- ਸਰੀਰ। **ਲੋਅ**- ਲੋਕ (ਭਾਵ ਜਗਤ)। **ਅਧਮ**- ਤੁਛ। **ਪਤੰਗ**- ਪਤੰਗਾ।

[ਵੇਖੋ ੮੯੧]

**ਸੂਧਉ** : ਸਿੱਧਾ। ੧੪੬੧

**ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥**
**ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥ ੩ ॥**

ਸੋਰਠਿ, ਮਹਲਾ ੯, ੯, ਸਫ਼ਾ ੬੩੩

**ਅਰਥ** : ਮੈਂ ਬਥੇਰੇ ਯਤਨ ਕੀਤੇ ਹਨ, (ਪਰ) ਕੁਤੇ ਦੀ ਪੂਛ ਵਾਂਗ (ਇਹ ਮਨ ਕਦੇ) ਸਿੱਧਾ ਨਹੀਂ ਹੁੰਦਾ ਹੈ। ਨਾਨਕ (ਆਖਦਾ ਹੈ ਕਿ ਹੇ ਪ੍ਰਭੂ ! ਮੈਂ) ਤੁਹਾਡਾ ਨਾਮ ਜਪਦਾ ਹਾਂ (ਆਪਣੇ ਭਗਤ-ਵਛਲ) ਸੁਭਾਅ ਦੀ ਲਾਜ ਰਖੋ।

**ਸੁਆਨ ਪੂਛ**- ਕੁਤੇ ਦੀ ਪੂਛ। **ਬਿਰਦ**- (ਭਗਤ-ਵਛਲ) ਸੁਭਾਅ।

**ਨੋਟ** : 'ਸੂਧਉ' ਸ਼ਬਦ ਸਰੂਪ ਕਰ ਕੇ 'ਸ਼ੁਧ' ਦੇ ਨਜ਼ਦੀਕ ਹੈ, ਪਰ ਇਥੇ ਪ੍ਰਸੰਗ-ਅਨੁਸਾਰ ਇਸ ਦਾ ਅਰਥ 'ਸਿੱਧਾ' ਬਣੇਗਾ। ਹਿੰਦੀ ਦੇ ਕੁਝ ਕੋਸ਼ਕਾਰਾਂ ਨੇ 'ਸੀਧਾ' (ਪੰਜਾਬੀ ਸਿੱਧਾ) ਦੀ ਵਿਉਤਪਤੀ ਸੰਸਕ੍ਰਿਤ 'ਸ਼ੁਦ੍ਧ' ਤੋਂ ਸਵੀਕਾਰ ਕੀਤੀ ਹੈ। ਭਾਵੇਂ 'ਸ਼ੁਧ' ਸ਼ਬਦ ਦੇ ਅਰਥਾਂ ਵਿਚ ਨਿਰਦੋਸ਼, ਸਹੀ, ਸਰਲ ਆਦਿ ਅਜਿਹੇ ਅਰਥ ਹਨ, ਜਿਨ੍ਹਾਂ ਦੀ ਨੇੜਤਾ 'ਸਿੱਧਾ' ਸ਼ਬਦ ਨਾਲ ਹੋ ਸਕਦੀ ਹੈ, ਫਿਰ ਵੀ ਸੰਸਕ੍ਰਿਤ ਦਾ 'ਸਿਧ੍' ਸ਼ਬਦ ਸਰੂਪ ਕਰ ਕੇ ਇਸ ਸ਼ਬਦ ਦੇ ਜ਼ਿਆਦਾ ਨਜ਼ਦੀਕ ਹੈ। ਇਸ ਦੇ ਅਰਥਾਂ ਪੂਰਾ ਹੋਣਾ, ਸਹੀ ਪੈਣਾ, ਪ੍ਰਮਾਣਿਤ ਹੋਣਾ, ਵਿਵਸਥਿਤ ਹੋਣਾ, ਪੂਰੀ ਤਰ੍ਹਾਂ ਤਿਆਰ ਕੀਤਾ ਹੋਇਆ ਆਦਿ ਵਿਚ 'ਸਿੱਧਾ' ਦਾ ਭਾਵ ਮੌਜੂਦ ਹੈ।

**ਸੂਧਾ** : ਸਿੱਧਾ। ੧੪੬੨

**ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥ ੪ ॥**

ਗਉੜੀ (ਵਾਰ ੭), ਕਬੀਰ, ੪, ਸਫ਼ਾ ੩੪੪

ਵੇਖੋ **'ਉਰਧ ਪੰਕ'** I-੫੯੮

[ਵੇਖੋ ੧੪੬੧]

**ਸੁਧੁ :** ਚਿੱਟਾ (ਭਾਵ ਦੁਧ ਵਰਗਾ)। ੧੪੬੩

**ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੁ ਕੀਨੋ ਸਾਬੁਨੁ ਸੁਧੁ ॥...੨ ॥**

ਰਾਮ., ਮਹਲਾ ੫, ੫੪, ਸਫ਼ਾ ੯੦੦

ਵੇਖੋ 'ਸਾਬੁਨੁ' IV-੧੯੦੯

[ਵੇਖੋ ੮੮੯]

**ਸੁਧੇ :** ਸਿੱਧੇ, ਸਹੀ ਰਸਤੇ ਉਪਰ। ੧੪੬੪

**ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥**
**ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ ॥ ੧ ॥ ਰਹਾਉ ॥**

ਬਿਲਾ., ਕਬੀਰ, ੧, ਸਫ਼ਾ ੮੫੫

**ਅਰਥ** : ਹੇ ਭਾਈ ! ਇਸ ਸੰਸਾਰ ਦਾ ਵੇਖਣਾ ਤਾਂ ਅਜਿਹਾ ਹੈ ਕਿ ਇਥੇ ਕੋਈ ਵੀ (ਸਦਾ ਲਈ) ਰਹਿ ਨਹੀਂ ਸਕਦਾ ਹੈ। ਤੂੰ ਸਿੱਧੇ-ਸਿੱਧੇ ਰਾਹ ਉਤੇ ਤੁਰਿਆ ਜਾ, ਨਹੀਂ ਤਾਂ ਹੇ ਭਾਈ ! (ਪਰਮੇਸ਼ਰ ਵਿਕਾਰਾਂ ਤੋਂ) ਬੁਰਾ ਧੱਕਾ ਦਿਵਾਉਂਦਾ ਹੈ।

ਪੇਖਨਾ- ਵੇਖਣਾ। ਰੇਗਿ- ਰਸਤੇ ਉਤੇ। ਨਤਰ- ਨਹੀਂ ਤਾਂ। **ਕੁਧਕਾ**- ਬੁਰਾ ਧੱਕਾ। **ਦਿਵਈਹੈ**- ਦਿਵਾਉਂਦਾ ਹੈ। ਰੇ- ਹੇ ਭਾਈ।

[ਵੇਖੋ ੧੪੬੧]

**ਸੂਧੋ :** ਸਿੱਧਾ। ੧੪੬੫

**ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥**
**ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ॥ ੨ ॥**

ਦੇਵ., ਮਹਲਾ ੯, ੧, ਸਫ਼ਾ ੫੩੬

**ਅਰਥ** : ਕੁਤੇ ਦੀ ਪੂਛ ਵਾਂਗ (ਇਹ ਮਨ) ਕਦੇ ਸਿੱਧਾ ਨਹੀਂ ਹੁੰਦਾ, (ਇਹ ਕਦੇ ਗੁਰੂ ਦੀ ਸਿਖਿਆ ਵਲ) ਕੰਨ ਨਹੀਂ ਧਰਦਾ (ਭਾਵ ਸੁਣਦਾ ਨਹੀਂ) ਹੈ। ਨਾਨਕ (ਆਖਦਾ ਹੈ ਕਿ ਹੇ ਮਨ !) ਸਦਾ (ਉਸ) ਪਰਮੇਸ਼ਰ ਦਾ ਨਾਮ ਜਪ, ਜਿਸ ਤੋਂ ਸਾਰੇ ਕਾਰਜ ਸਫਲ ਹੋ ਜਾਂਦੇ ਹਨ।

[ਵੇਖੋ ੧੪੬੧]

**ਸੁੰਨਾ :** ਸੁੰਞਾ, ਸਖਣਾ। ੧੪੬੫ ੳ

**ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥**
**ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥ ੧ ॥**

ਆਸਾ, ਕਬੀਰ, ੯, ਸਫ਼ਾ ੪੭੭-੭੮

**ਅਰਥ** : ਜਦੋਂ ਤਕ (ਸਰੀਰ ਰੂਪ) ਦੀਵੇ ਵਿਚ (ਸੱਤਿਆ ਰੂਪ) ਤੇਲ ਹੈ, ਜਦੋਂ ਤਕ (ਇਸ) ਦੀਵੇ ਦੇ ਮੂੰਹ ਵਿਚ (ਸਵਾਸਾਂ ਦੀ) ਬੱਤੀ ਹੈ, ਤਦੋਂ ਤਕ ਸਭ ਕੁਝ ਨਜ਼ਰ ਆਉਂਦਾ ਹੈ (ਭਾਵ ਸਾਰੇ ਵਿਸ਼ਿਆਂ ਨਾਲ ਸੰਪਰਕ ਹੈ)। ਜਦੋਂ ਤੇਲ ਸੜ ਜਾਂਦਾ ਹੈ (ਭਾਵ ਸੱਤਿਆ ਖ਼ਤਮ ਹੋ ਜਾਂਦੀ ਹੈ), ਬੱਤੀ ਰੁਕ (ਭਾਵ ਬੁਝ) ਜਾਂਦੀ ਹੈ, ਤਾਂ (ਇਹ) ਮੰਦਿਰ (ਆਪ ਹੀ) ਸੁੰਞਾ ਹੋ ਜਾਂਦਾ ਹੈ (ਫਿਰ ਵਿਸ਼ਿਆਂ ਨਾਲ ਸੰਪਰਕ ਕੀ ਹੋਣਾ ਹੈ)।

**ਬਾਤੀ**- ਬੱਤੀ। **ਠਹਰਾਨੀ**- ਰੁਕ ਜਾਂਦੀ ਹੈ।

[ਵੇਖੋ ੯੭੭]

**ਸੂਨਾ :** ਸਖਣਾ। ੧੪੬੬

**ਆਸਾ ਮਨਸਾ ਬਾਧੋ ਬਾਰੁ ॥ ਨਾਮ ਬਿਨਾ ਸੂਨਾ ਘਰੁ ਬਾਰੁ ॥ ੬ ॥**

ਆਸਾ (ਅਸ.), ਮਹਲਾ ੧, ੧, ਸਫ਼ਾ ੧੧੮੭

**ਅਰਥ** : ਇੱਛਾ ਅਤੇ ਕਾਮਨਾ (ਜਿਸ ਦਾ ਅਧਿਆਤਮਕ) ਦੁਆਰ ਬੰਦ ਕਰ ਦੇਂਦੀਆਂ ਹਨ, ਉਸ ਦਾ (ਹਿਰਦਾ ਰੂਪ) ਘਰ ਅਤੇ (ਮੁਖ ਰੂਪ) ਦੁਆਰ ਨਾਮ ਤੋਂ ਸਖਣਾ ਹੁੰਦਾ ਹੈ।

[ਵੇਖੋ ੯੭੭]

**ਸੂਨੇ :** ਸਖਣੇ। ੧੪੬੭

**ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥ ੨ ॥**

ਗਉੜੀ (ਗੁਆ.), ਮਹਲਾ ੫, ੮੯, ਸਫ਼ਾ ੧੮੨

**ਅਰਥ** : ਠਗਣ ਵਾਲੇ ਪੰਜ (ਕਾਮਾਦਿ) ਲੁਟੇਰੇ ਡਾਕੂ (ਨਾਮ ਤੋਂ) ਸਖਣੇ (ਸਰੀਰ ਰੂਪ) ਨਗਰ ਉਤੇ ਟੁਟ ਪਏ।

ਮੁਸਨਹਾਰ- ਠਗਣ ਵਾਲੇ। **ਬਟਵਾਰੇ**- ਡਾਕੂ। **ਠਗਹਾਰੇ**- ਲੁਟੇਰੇ।

[ਵੇਖੋ ੯੭੭]

**ਸੂਨੋ :** ਖਾਲੀ। ੧੪੬੮

**ਬਿਨੁ ਵਖਰ ਸੂਨੋ ਘਰੁ ਹਾਟੁ ॥**
**ਗੁਰ ਮਿਲਿ ਖੋਲੇ ਬਜਰ ਕਪਾਟ ॥ ੪ ॥**

ਗਉੜੀ, ਮਹਲਾ ੧, ੬, ਸਫ਼ਾ ੧੫੩

**ਅਰਥ** : (ਨਾਮ ਰੂਪ) ਵਸਤੂ ਤੋਂ ਬਿਨਾ (ਪ੍ਰਾਣੀ ਦਾ) ਹਿਰਦਾ-ਘਰ ਰੂਪ ਦੁਕਾਨ ਖਾਲੀ ਹੁੰਦੀ ਹੈ। ਗੁਰੂ ਨੇ (ਆਪ) ਮਿਲ ਕੇ (ਇਸ ਸਖਣੀ ਦੁਕਾਨ ਦੇ) ਕਰੜੇ ਦਰਵਾਜ਼ੇ ਖੋਲ੍ਹੇ ਹਨ।

ਵਖਰ- ਵਸਤੂ, ਸੌਦਾ। ਹਾਟੁ- ਦੁਕਾਨ। **ਬਜਰ**- ਕਰੜਾਈ ਨਾਲ ਬੰਦ। ਕਪਾਟ- ਕਿਵਾੜ, ਦਰਵਾਜ਼ੇ।

[ਵੇਖੋ ੯੭੭]

**ਸੂਫੁ :** ਕਾਲੀ ਉਨ ਦੇ ਵਸਤ੍ਰ, ਜੋ ੧੪੬੯

ਸੂਫ਼ੀ ਦਰਵੇਸ਼ ਵਿਸ਼ੇਸ਼ ਤੌਰ ਤੇ ਪਹਿਨਦੇ ਸਨ, ਕੁਝ ਧਰਮ-ਸ਼ਾਸਤ੍ਰੀਆਂ ਦੀ ਮਾਨਤਾ ਹੈ ਕਿ ਸੂਫ ਦੇ ਕਪੜੇ ਪਹਿਨਣ ਕਰ ਕੇ ਹੀ ਦਰਵੇਸ਼ਾਂ ਨੂੰ ਸੂਫ਼ੀ ਕਹਿਣ ਦੀ ਰੀਤ ਪ੍ਰਚਲਿਤ ਹੋ ਗਈ।

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥**

ਸਲੋਕ, ਫਰੀਦ, ੫੦, ਸਫ਼ਾ ੧੩੮੦

**ਅਰਥ** : ਹੇ ਫਰੀਦ ! (ਤੇਰੇ) ਮੋਢੇ ਉਤੇ (ਨਮਾਜ਼ ਪੜ੍ਹਨ ਵਾਲੀ) ਚਟਾਈ (ਅਤੇ) ਗਲ ਵਿਚ ਕਾਲੀ ਉਨ ਦੇ (ਦਰਵੇਸ਼ਾਂ ਵਾਲੇ) ਵਸਤ੍ਰ ਹਨ, ਮੂੰਹ ਵਿਚ ਗੁੜ (ਵਰਗੀ ਮਿਠੀ ਜ਼ੁਬਾਨ) ਹੈ, (ਪਰ) ਦਿਲ ਵਿਚ (ਵਿਤਕਰੇ ਦੀ) ਕੈਂਚੀ ਹੈ। ਬਾਹਰ ਤੋਂ ਪ੍ਰਕਾਸ਼ (-ਮਾਨ ਵਿਅਕਤੀ) ਦਿੱਸਦਾ ਹੈ, ਪਰ ਦਿਲ ਵਿਚ ਹਨੇਰੀ ਰਾਤ (ਪਈ ਹੋਈ) ਹੈ।

[ਫ਼ਾ. ਸੂਫ : ਉਨ, ਪਸ਼ਮ, ਬੱਕਰੀ ਜਾਂ ਭੇਡ ਦੇ ਵਾਲ।]

**ਸੁਮਹਿ :** ਸੂਮ ਨੂੰ, ਕੰਜੂਸ ਨੂੰ। ੧੪੨੦

**ਸੁਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥...੩ ॥**

ਆਸਾ, ਕਬੀਰ, ੧੬, ਸਫ਼ਾ ੪੭੯-੮੦

**ਅਰਥ :** ਕੰਜੂਸ ਨੂੰ (ਪਰਮੇਸ਼ਰ ਨੇ) ਧਨ (ਸੰਭਾਲ ਕੇ) ਰਖਣ ਵਾਸਤੇ ਦਿੱਤਾ ਹੈ, (ਉਹ) ਮੂਰਖ (ਐਵੇਂ ਹੀ) ਕਹਿੰਦਾ ਹੈ ਕਿ (ਇਹ) ਧਨ ਮੇਰਾ ਹੈ।

**ਭਾਵ :** ਕੰਜੂਸ ਵਿਅਕਤੀ ਧਨ ਜੋੜ-ਜੋੜ ਕੇ ਰਖਦਾ ਹੈ। ਉਸ ਨੂੰ ਖਰਚਦਾ ਨਹੀਂ ਹੈ। ਕਬੀਰ ਜੀ ਕਹਿੰਦੇ ਹਨ ਕਿ ਉਹ ਅਜਾਈਂ ਹੀ ਇਸ ਧਨ ਨੂੰ ਆਪਣਾ ਕਹਿੰਦਾ ਹੈ, ਜਦੋਂ ਕਿ ਉਸ ਨੇ ਇਸ ਨੂੰ ਖਰਚਣਾ ਨਹੀਂ ਹੈ। ਧਨ ਤਾਂ ਉਸ ਦਾ ਹੈ, ਜੋ ਉਸ ਦੀ ਵਰਤੋਂ ਕਰਦਾ ਹੈ। ਜਮਾਂ ਕਰਨ ਵਾਲਾ ਕਿਸੇ ਹੋਰ ਦੀ ਵਰਤੋਂ ਵਾਸਤੇ ਉਸ ਦੀ ਫ਼ਜ਼ੂਲ ਹੀ ਨਿਗਰਾਨੀ ਕਰ ਰਿਹਾ ਹੈ। ਇਕ ਪ੍ਰਚਲਿਤ ਪੰਕਤੀ 'ਦਮੜਾ ਉਸੀ ਕਾ ਜੋ ਖਰਚੇ ਅਰ ਖਾਏ' ਸਿਖ ਧਰਮ ਵਿਚ ਧਨ ਸੰਬੰਧੀ ਸਾਰ-ਸਿਧਾਂਤ ਦਰਸਾਂਦੀ ਹੈ।

[ਫ਼ਾ. ਸ਼ੂਮ : ਕੰਜੂਸ ; ਭੈੜਾ ; ਮਨਹੂਸ।]

**ਸੂਰ :** ਸੂਰਬੀਰ। ੧੪੨੧

**ਅਸੰਖ ਸੂਰ ਮੁਹ ਭਖ ਸਾਰ ॥**
**ਅਸੰਖ ਮੋਨਿ ਲਿਵ ਲਾਇ ਤਾਰ ॥**

ਜਪੁ, ਮਹਲਾ ੧, ੧੭, ਸਫ਼ਾ ੪

**ਅਰਥ :** ਅਣਗਿਣਤ ਸੂਰਬੀਰ ਮੂੰਹ (ਉਤੇ) ਲੋਹੇ (ਦੇ ਸ਼ਸਤ੍ਰਾਂ ਦੀ ਚੋਟ) ਖਾਂਦੇ ਹਨ (ਅਰਥਾਤ ਸਨਮੁਖ ਹੋ ਕੇ ਲੜਦੇ ਹਨ)। ਅਣਗਿਣਤ ਮੋਨਧਾਰੀ ਨਿਰੰਤਰ ਸੁਰਤਿ ਜੋੜੀ ਰਖਦੇ ਹਨ।

[ਸੰਸ. ਸ਼ੂਰ (ਸ਼ੂਰ) ਸ਼ੂਰ੍+ਅਚ੍ : ਬਹਾਦੁਰ, ਬੀਰ, ਤਾਕਤਵਰ।
ਸ਼ੂਰ: (ਸ਼ੂਰ:) : ਸੂਰਮਾ ; ਸਿੰਘ ; ਸੂਅਰ ; ਸੂਰਜ ; ਸਾਲ ਦਾ ਰੁਖ।
ਪ੍ਰਾ. ਸੂਰ (ਸੂਰ) : ਬਹਾਦੁਰ, ਤਾਕਤਵਰ ; ਇਕ ਰਾਜਾ।]

**ਸੂਰ :** ਸੂਰਜ। ੧੪੨੨

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**

ਜਪੁ, ਮਹਲਾ ੧, ੩੫, ਸਫ਼ਾ ੭

**ਅਰਥ :** (ਗਿਆਨ ਖੰਡ ਵਿਚ ਸਾਧਕ ਨੂੰ) ਕਿਤਨੇ ਹੀ ਇੰਦ੍ਰ, ਚੰਦ੍ਰ ਅਤੇ ਸੂਰਜ, ਕਿਤਨੇ ਹੀ ਤਾਰਾ ਮੰਡਲ ਅਤੇ ਕਿਤਨੇ ਹੀ ਦੇਸ਼ (ਅਨੁਭਵ ਹੁੰਦੇ ਹਨ)।

[ਸੰਸ. ਸੂਰ੍ਯ: (ਸੂਰ੍ਯ:) : ਸੂਰਜ ; ਮਦਾਰ ਦਾ ਪੌਦਾ ; ਬਾਰਾਂ ਦੀ ਸੰਖਿਆ।
ਪ੍ਰਾ. ਸੂਰ (ਸੂਰ) : ਸੂਰਜ, ਰਵਿ ਆਦਿ।]

**ਸੂਰ :** ਗੁਰੂ ਰੂਪ ਸੂਰਮਾ। ੧੪੨੩

**ਰਾਮ ਰਮਣ ਤਰਣ ਭੈ ਸਾਗਰ ॥**
**ਸਰਣਿ ਸੂਰ ਫਾਰੇ ਜਮ ਕਾਗਰ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੫੦, ਸਫ਼ਾ ੧੯੬

ਵੇਖੋ **'ਸਰਣਿ (ਸੂਰ)'** IV-੨੨੦

[ਵੇਖੋ ੧੪੨੧]

**ਸੂਰ :** ਸੂਰਬੀਰ (ਭਾਵ ਸਾਧਕ)। ੧੪੨੪

**ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ ॥**

ਮਲਾਰ (ਵਾਰ), ਮਹਲਾ ੧, ਪਉੜੀ ੫, ਸਫ਼ਾ ੧੨੮੦

**ਅਰਥ :** ਜਿਨ੍ਹਾਂ ਨੇ ਕਾਮ-ਕ੍ਰੋਧ ਮਾਰ ਲਿਆ ਹੈ, ਗੁਰੂ ਦੀ ਸਿਖਿਆ ਰਾਹੀਂ ਸ਼ਬਦ ਦੇ ਆਸਰੇ ਨਾਲ (ਉਹ ਸਾਧਕ ਅਸਲ) ਸੂਰਬੀਰ ਹੋਏ ਹਨ।

[ਵੇਖੋ ੧੪੨੧]

**ਸੂਰ :** (ਪ੍ਰਭੂ ਰੂਪ) ਸੂਰਜ। ੧੪੨੫

**ਜਹ ਅਨਹਤ ਸੂਰ ਉਜ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥..੪ ॥**

ਸੋਰਠਿ, ਨਾਮਦੇਵ, ੧, ਸਫ਼ਾ ੬੫੭

ਵੇਖੋ **'ਉਜ੍ਯਾਰਾ'** I-੧੧੮

[ਵੇਖੋ ੧੪੨੨]

**ਸੂਰ :** ਸਰਬ-ਸ਼ਕਤੀਮਾਨ। ੧੪੨੬

**ਸਲੋਕ ॥ ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥**
**ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੭੦੯

ਵੇਖੋ **'ਸਰਣਿ (ਸੂਰ)'** IV-੨੨੧

[ਵੇਖੋ ੧੪੨੧]

**ਸੂਰ :** ਵਿਕਾਰਾਂ ਦੀ ਤਪਸ। ੧੪੨੭

**ਚੂਕੀਅਲੇ ਮੋਹਮਇ ਆਸਾ ॥ ਸਸਿ ਕੀਨੋ ਸੂਰ ਗਿਰਾਸਾ ॥...੩ ॥**

ਰਾਮ., ਕਬੀਰ, ੧, ਸਫ਼ਾ ੯੭੨

ਵੇਖੋ **'ਸਸਿ'** III-੧੬੩੬

[ਵੇਖੋ ੧੪੨੨]

**ਸੂਰ :** ਤਾਮਸੀ ਸੁਭਾਅ। ੧੪੨੮

**ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**

ਮਾਰੂ, ਮਹਲਾ ੧, ੯, ਸਫ਼ਾ ੯੯੧

ਵੇਖੋ **'ਸਰੁ (ਸੂਰ ਸਰੁ)'** IV-੧੦੧੬

[ਵੇਖੋ ੧੪੨੨]

**ਸੂਰ :** ਸੂਰਜ ਨਾੜੀ, ਪਿੰਗਲਾ। ੧੪੨੯

**ਚੰਦ ਸਤ ਭੇਦਿਆ ਨਾਦ ਸਤ ਪੂਰਿਆ**
**ਸੂਰ ਸਤ ਖੋੜਸਾ ਦਤੁ ਕੀਆ ॥ ..੧॥**

ਮਾਰੂ, ਜੈ ਦੇਵ, ੧, ਸਫ਼ਾ ੧੧੦੬

ਵੇਖੋ **'ਸਤ'** III-੨੧੭੧

[ਵੇਖੋ ੧੪੨੨]

**ਸੂਰ** : ਸੂਰਬੀਰਾਂ ਵਾਲਾ ਕੰਮ (ਭਾਵ ਸੂਰਬੀਰਤਾ)। ੧੪੮੦

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥**
**ਖ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥**

ਸਲੋਕ (ਸਹਸ.), ਮਹਲਾ ੧, ੩, ਸਫ਼ਾ ੧੩੫੩

ਵੇਖੋ **'ਸਬਦੰ'** IV-੧

[ਵੇਖੋ ੧੪੭੧]

**ਸੂਰ** : (ਕ੍ਰੋਧ ਰੂਪ) ਸੂਰਮਾ। ੧੪੮੧

**ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥**
**ਗਣ ਗੰਧਰਬ ਦੇਵ ਮਾਨੁਖ੍ੰ ਪਸੁ ਪੰਖੀ ਬਿਮੋਹਨਹ ॥**

ਸਲੋਕ (ਸਹਸ.), ਮਹਲਾ ੫, ੪੫, ਸਫ਼ਾ ੧੩੫੮

ਵੇਖੋ **'ਅਜਿਤ'** II-੨੧੬੨ ੳ

[ਵੇਖੋ ੧੪੭੧]

**ਸੂਰਉ** : ਸੂਰਬੀਰ। ੧੪੮੨

**ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥**
**ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥**

ਗਉੜੀ (ਬਾ. ਅ.), ਕਬੀਰ, ੩੪, ਸਫ਼ਾ ੩੪੨

**ਅਰਥ** : ਯਯਾ (ਅਖਰ ਰਾਹੀਂ ਉਪਦੇਸ਼ ਦਿੱਤਾ ਹੈ ਕਿ) ਜੇ ਤੂੰ (ਜੀਵਨ-ਜੁਗਤਿ) ਜਾਣਦਾ ਹੈਂ, ਤਾਂ ਬੁਰੀ ਮੱਤ ਨੂੰ ਮਾਰ ਦੇ ਅਤੇ ਸਰੀਰ ਰੂਪ ਨਗਰ ਨੂੰ ਵਸ ਵਿਚ ਕਰ ਲੈ। ਜੇ ਤੇਰਾ ਨਾਮ ਸੂਰਬੀਰ ਹੈ, ਤਾਂ (ਇੰਦ੍ਰੀ-ਰਸ) ਦਾ ਵੰਗਾਰਿਆ ਹੋਇਆ (ਜਗਤ ਰੂਪ) ਯੁਧ-ਭੂਮੀ ਵਿਚੋਂ ਭੱਜ ਨਾ ਜਾਵੀਂ। ਹਨਿ- ਮਾਰ ਦੇ। ਰੂਤਉ- ਵੰਗਾਰਿਆ ਹੋਇਆ। ਥਾਰਉ- ਤੇਰਾ।
[ਵੇਖੋ ੧੪੭੧]

**ਸੂਰਜ** : ਸੂਰਜ, ਦਿਨੀਅਰ। ੧੪੮੩

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭-੮੮

ਵੇਖੋ **'ਅਗੋਚਰੁ'** II-੧੯੫੭

**ਸੂਰਜ** : ਆਕਾਸ਼ ਵਿਚ ਸਥਿਤ ਦਿਨ ਅਤੇ ਰਾਤ ਦਾ ਸੰਚਾਲਕ, ਚਾਨਣ ਦਾ ਮੂਲ-ਭੰਡਾਰ 'ਸੂਰਜ' ਆਰੰਭ ਤੋਂ ਹੀ ਪ੍ਰਿਥਵੀ ਦੇ ਸ੍ਰੇਸ਼ਠਤਮ ਵਾਸੀ ਮਨੁੱਖ ਦਾ ਧਿਆਨ ਆਪਣੇ ਵਲ ਆਕ੍ਰਸ਼ਿਤ ਕਰਦਾ ਰਿਹਾ ਹੈ। ਵਿਸ਼ਵ ਦੀਆਂ ਲਗਪਗ ਸਾਰੀਆਂ ਪ੍ਰਾਚੀਨ ਸੰਸਕ੍ਰਿਤੀਆਂ ਅੰਦਰ ਕਿਸੇ ਨਾ ਕਿਸੇ ਰੂਪ ਵਿਚ ਇਸ ਦੀ ਪੂਜਾ ਦਾ ਪ੍ਰਚਲਨ ਰਿਹਾ ਹੈ। ਜਦੋਂ ਅਧਿਆਤਮਕ ਚਿੰਤਨ ਦੇ ਨਿਰੰਤਰ ਵਿਕਾਸ ਨਾਲ ਮਨੁੱਖ ਨੇ ਸਥੂਲ ਦੇਵ-ਪੂਜਾ ਨੂੰ ਤਿਲਾਂਜਲੀ ਦੇ ਕੇ ਇਕ ਸੂਖਮ ਅਤੇ ਨਿਰਾਕਾਰ ਪਰਮ-ਹਸਤੀ ਦਾ ਵਿਚਾਰ ਵਿਕਸਿਤ ਕਰ ਲਿਆ, ਤਾਂ ਵੀ ਸਾਰੀਆਂ ਵਿਕਸਿਤ ਧਾਰਮਿਕ ਪ੍ਰਣਾਲੀਆਂ ਵਿਚ ਈਸ਼ਵਰ ਦਾ ਮੁਖ ਗੁਣ ਪ੍ਰਕਾਸ਼ਮਾਨਤਾ ਹੀ ਰਿਹਾ ਹੈ, ਜੋ ਕਿ ਨਿਸ਼ਚਿਤ ਹੀ ਸੂਰਜ (ਦੇਵਤਾ) ਤੋਂ ਗ੍ਰਹਿਣ ਕੀਤਾ ਗਿਆ ਹੈ।

ਵੈਦਿਕ ਧਰਮ ਵਿਚ 'ਸੂਰਜ' ਨੂੰ ਇਕ ਪ੍ਰਮੁਖ ਦੇਵਤਾ ਦੇ ਰੂਪ ਵਿਚ ਜਾਣਿਆ ਗਿਆ ਹੈ, ਜਿਸ ਦੀ ਇਸ ਧਰਮ ਦੇ ਪਰਮਦੇਵ 'ਵਿਸ਼ਨੂ' ਨਾਲ ਇਕਰੂਪਤਾ ਦਰਸਾਈ ਗਈ ਹੈ। ਇਕ ਕਥਨ ਅਨੁਸਾਰ ਉਸ ਨੂੰ 'ਪ੍ਰਜਾਪਤਿ ਕਸ਼ਯਪ' ਅਤੇ 'ਅਦਿਤਿ' ਦਾ ਪੁੱਤਰ ਮੰਨਿਆ ਗਿਆ ਹੈ। ਇਸ ਲਈ 'ਸੂਰਜ' ਨੂੰ 'ਆਦਿਤਯ' ਨਾਮ ਦਿੱਤਾ ਗਿਆ ਹੈ। ਪੌਰਾਣਿਕ ਸਾਹਿਤ ਵਿਚ ਕਈ ਹੋਰ ਪਰਸਪਰ ਵਿਰੋਧੀ ਆਖਿਆਨ ਵੀ ਮਿਲਦੇ ਹਨ। ਰਿਗਵੇਦ ਵਿਚ 'ਸੂਰਜ' ਨੂੰ ਦੇਵਤਿਆਂ ਦਾ ਮੁਖ ਕਿਹਾ ਗਿਆ ਹੈ। ਇਹ 'ਮਿਤਰ' ਅਤੇ 'ਵਰੁਣ' ਦੇਵਤਿਆਂ ਦੀ ਅੱਖ ਹੈ, ਜੋ ਮਨੁੱਖਾਂ ਦੇ ਕਰਮਾਂ ਨੂੰ ਵਾਚਦੇ ਹਨ। 'ਸੂਰਜ' ਆਕਾਸ਼ ਦਾ ਦੇਵਤਾ ਹੈ, ਜਿਸ ਦਾ ਇਕੋ ਪਹੀਏ ਵਾਲਾ ਰਥ ਸੱਤ ਘੋੜਿਆਂ ਦੁਆਰਾ ਚਲਦਾ ਹੈ। ਇਹ ਸੱਤ ਘੋੜੇ ਸ਼ਾਇਦ ਸੱਤ ਰੰਗਾਂ ਦੀਆਂ ਪ੍ਰਕਾਸ਼-ਕਿਰਣਾਂ ਦਾ ਪ੍ਰਤੀਕ ਹੋਣਗੇ। ਪੰਛੀਆਂ ਦੇ ਰਾਜਾ 'ਗਰੁੜ' ਦਾ ਵਡਾ ਭਰਾ 'ਅਰੁਣ' ਇਸ ਦੇਵਤਾ ਦਾ ਸਾਰਥੀ ਹੈ। 'ਸੂਰਜ' ਦਾ ਰਥ ਕਦੇ ਰੁਕਦਾ ਨਹੀਂ ਹੈ, ਕਿਉਂਕਿ ਸ੍ਰਿਸ਼ਟੀ ਦਾ ਕਾਰਜ ਇਸ ਦੁਆਰਾ ਨਿਰੰਤਰ ਚਲਦਾ ਰਹਿੰਦਾ ਹੈ। ਸ਼ਾਇਦ ਇਸੇ ਕਾਰਨ 'ਸੂਰਜ' ਦੇ ਸਾਰਥੀ 'ਅਰੁਣ' ਨੂੰ ਪਿੰਗਲਾ ਮੰਨਿਆ ਗਿਆ ਹੈ, ਜੋ ਰਥ ਨੂੰ ਛਡ ਕੇ ਹੋਰ ਕਿਤੇ ਨਹੀਂ ਜਾ ਸਕਦਾ। ਵੈਦਿਕ ਅਤੇ ਪੌਰਾਣਿਕ ਸਾਹਿਤ ਵਿਚ 'ਸੂਰਜ' ਵਾਸਤੇ ਸਵਿਤ੍ਰ, ਵਿਵਸ੍ਵਤ, ਪੂਸ਼ਨ ਆਦਿ ਵਿਭਿੰਨ ਨਾਮ ਆਏ ਹਨ। ਅਥਰਵਵੇਦ ਵਿਚ 'ਸੂਰਜ' ਨੂੰ ਸੱਤ ਨਾਮ ਦਿੱਤੇ ਗਏ ਹਨ, ਜੋ ਸ਼ਾਇਦ ਸੂਰਜ ਦੀਆਂ ਸੱਤ ਕਿਰਣਾਂ ਦੀ ਪ੍ਰਤੀਨਿਧਤਾ ਕਰਦੇ ਹਨ। ਮਹਾਭਾਰਤ ਵਿਚ ਸੂਰਜ ਦੇ ਇਹ ਬਾਰਾਂ ਨਾਮ ਦਿੱਤੇ ਗਏ ਹਨ- ਦਿਵਸ੍ਪੁਤ੍ਰ, ਬ੍ਰਹਿਦਭਾਨੁ, ਚਕ੍ਸ਼ੁ, ਆਤਮਾ, ਵਿਭਾਵਸੁ, ਸਵਿਤ੍ਰ, ਰਿਚੀਕ, ਅਰ੍ਕ, ਭਾਨੁ, ਆਸ਼ਾਵਹ, ਰਵਿ ਅਤੇ ਵਿਵਸ੍ਵਤ੍। ਵੈਦਿਕ ਸਾਹਿਤ ਵਿਚ ਸੂਰਜ ਨੂੰ ਵਿਸ਼ਵ ਦੀ ਆਤਮਾ ਅਤੇ ਪਿਤਾ ਮੰਨਿਆ ਗਿਆ ਹੈ। ਇਸੇ ਕਲਪਨਾ ਅਨੁਸਾਰ 'ਕਸ੍ਯਪ' ਦੀ ਪਤਨੀ 'ਅਦਿਤਿ' ਨੂੰ ਵਿਸ਼ਵ ਦੀ ਮਾਤਾ ਦੱਸਿਆ ਗਿਆ ਹੈ।

ਪੌਰਾਣਿਕ ਸਾਹਿਤ ਵਿਚ 'ਕਸ੍ਯਪ' ਰਿਸ਼ੀ ਨੂੰ ਸੂਰਜ ਦਾ ਹੀ ਇਕ ਰੂਪ ਮੰਨਿਆ ਗਿਆ ਹੈ। ਇਸੇ ਕਾਰਨ ਕਈ ਵਾਰੀ 'ਕਸ਼ਯਪ' ਸੂਰਜ ਦਾ ਪਿਤਾ ਲਗਦਾ ਹੈ ਅਤੇ ਕਈ ਵਾਰੀ 'ਕਸ਼ਯਪ' ਆਪ ਹੀ ਸੂਰਜ ਭਾਸਦਾ ਹੈ। 'ਸੂਰਜ' ਦੀਆਂ ਦੋ ਪਤਨੀਆਂ ਦਿਨ ਅਤੇ ਰਾਤ ਹਨ। ਇਨ੍ਹਾਂ ਦੋਹਾਂ ਦਾ ਪੁੱਤਰ 'ਅਗਨੀ ਦੇਵ' ਹੈ, ਜੋ ਧਰਤੀ ਉਤੇ ਸੂਰਜ ਦਾ ਪ੍ਰਤੀਨਿਧ ਹੈ। ਸੰਗਿਆ, ਰਾਗਈ (ਰਾਗ਼ੀ), ਪ੍ਰਭਾ ਅਤੇ ਛਾਯਾ ਨਾਮਕ ਇਸ ਦੀਆਂ ਚਾਰ ਹੋਰ ਪਤਨੀਆਂ ਦਾ ਵਰਣਨ ਵੀ ਮਿਲਦਾ ਹੈ। ਇਕ ਕਥਾ ਅਨੁਸਾਰ 'ਵਿਸ਼ਵਕ੍ਰਮਾ' ਦੀ ਪੁੱਤਰੀ 'ਸੰਗਿਆ' ਇਸ ਦੀਆਂ ਪਤਨੀਆਂ ਵਿਚੋਂ ਸ੍ਰੇਸ਼ਠ ਹੈ। ਇਸੇ ਦੇ ਗਰਭ ਵਿਚੋਂ 'ਯਮ' ਨਾਮ ਦਾ ਪੁੱਤਰ ਅਤੇ 'ਯਮੁਨਾ' ਨਾਮ ਦੀ ਪੁੱਤਰੀ ਦਾ ਜਨਮ ਹੋਇਆ ਸੀ। 'ਸੂਰਜ' ਦੀ ਪਤਨੀ 'ਛਾਯਾ' ਤੋਂ 'ਸ਼ਨੀ' ਨਾਮ ਪੁੱਤਰ ਅਤੇ 'ਤਪਤੀ' ਪੁੱਤਰੀ ਦਾ ਜਨਮ ਹੋਇਆ ਸੀ। 'ਸੂਰਜ' ਨੂੰ ਵਿਰਾਟ ਪੁਰੁਸ਼ ਦਾ ਨੇਤ੍ਰ ਵੀ ਕਿਹਾ ਗਿਆ ਹੈ, ਜੋ ਮਨੁੱਖਾਂ ਦੇ ਸ਼ੁਭ ਅਤੇ ਅਸ਼ੁਭ ਕਰਮ ਵੇਖਦਾ ਹੈ। ਉਨ੍ਹਾਂ ਦੇ ਪਾਪ ਅਤੇ ਰੋਗ ਨਸ਼ਟ ਕਰਦਾ ਹੈ। ਉਸ ਨੂੰ 'ਉਸ਼ਾ' ਦਾ ਪੁੱਤਰ ਵੀ ਕਿਹਾ ਗਿਆ ਹੈ ਅਤੇ ਉਸ ਦੇ ਪਿਛੇ-ਪਿਛੇ ਜਾਣ ਵਾਲਾ ਪ੍ਰੇਮੀ ਵੀ ਮੰਨਿਆ ਗਿਆ ਹੈ।

'ਵੈਦਿਕ' ਧਰਮ ਵਿਚ 'ਸੂਰਜ' ਬਹੁਤ ਮਹਤਵਪੂਰਨ ਦੇਵਤਾ ਹੈ, ਜਿਸ ਕਾਰਨ ਉਸ ਦੀ ਸ਼ਰਧਾ ਸਹਿਤ ਉਪਾਸਨਾ ਕਰਨ ਦਾ ਵਿਧਾਨ

ਹੈ। ਭਾਰਤ ਦੇਸ਼ ਵਿਚ ਸੂਰਜ ਦੇ ਇਕ ਸੌ ਅਠ ਨਾਵਾਂ ਦਾ ਜਾਪ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। 'ਧੌਮਯ' ਰਿਸ਼ੀ ਨੇ ਇਸੇ ਦੀ ਉਪਾਸਨਾ ਦਾ ਉਪਦੇਸ਼ 'ਯੁਧਿਸ਼ਠਰ' ਨੂੰ ਦਿੱਤਾ ਸੀ। ਵਿਸ਼ਵਾਮਿਤ੍ਰ ਦੁਆਰਾ ਰਚਿਤ 'ਗਾਇਤ੍ਰੀ ਮੰਤ੍ਰ' ਅਤੇ ਵਿਭਿੰਨ 'ਸੌਰ ਸੂਕਤ' ਰਿਗਵੇਦ ਵਿਚ ਉਪਲਬਧ ਹੁੰਦੇ ਹਨ। ਉਪਨਿਸ਼ਦ ਗ੍ਰੰਥਾਂ ਵਿਚੋਂ 'ਸੂਰਯੋਪਨਿਸ਼ਦ' ਸੂਰਜ-ਪੂਜਾ ਨਾਲ ਹੀ ਸੰਬੰਧਿਤ ਹੈ। 'ਸੂਰਜ ਗੀਤਾ' ਨਾਮ ਦੇ ਗ੍ਰੰਥ ਦਾ ਸੰਬੰਧ ਵੀ 'ਸੂਰਜ' ਦੇਵਤਾ ਦੀ ਪੂਜਾ ਨਾਲ ਹੈ। 'ਭਵਿਖਤ' ਅਤੇ 'ਬ੍ਰਹਮਵੈਵਰਤ' ਪੁਰਾਣਾਂ ਨੂੰ 'ਸੌਰ ਪੁਰਾਣ' ਹੀ ਮੰਨਿਆ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਕ ਅਕਾਲ-ਪੁਰਖ ਤੋਂ ਛੁਟ ਹੋਰ ਦੇਵਤਿਆਂ ਦੀ ਪੂਜਾ ਦਾ ਨਿਖੇਧ ਕੀਤਾ ਗਿਆ ਹੈ। ਸੂਰਜ, ਚੰਦ੍ਰਮਾ ਆਦਿ ਪ੍ਰਭੂ ਦੀ ਆਗਿਆ ਵਿਚ ਪ੍ਰਿਥਵੀ ਉਤੇ ਪ੍ਰਫੁਲਿਤ ਹੋਏ ਜੀਵਨ ਦੀ ਸੇਵਾ ਵਿਚ ਲਗੇ ਹੋਏ ਹਨ। 'ਸੂਰਜ' ਆਦਿ ਗ੍ਰਹਿ ਪੂਜਣੇ ਯੁਕਤੀ-ਸੰਗਤ ਨਹੀਂ ਹਨ, ਕਿਉਂਕਿ ਇਨ੍ਹਾਂ ਦਾ ਵਿਅਕਤੀ ਵਿਸ਼ੇਸ਼ ਉਤੇ ਪ੍ਰਭਾਵ ਵਧਾਇਆ ਜਾਂ ਘਟਾਇਆ ਨਹੀਂ ਜਾ ਸਕਦਾ। ਗੁਰੂ ਨਾਨਕ ਦੇਵ ਜੀ ਨੇ ਹਰਿਦੁਆਰ ਵਿਖੇ ਸੂਰਜ ਦੀ ਪੂਜਾ ਵਿਚ ਲਗੇ ਲੋਕਾਂ ਨੂੰ ਸਮਝਾਇਆ ਸੀ ਕਿ ਅਜਿਹੇ ਕਰਮ-ਕਾਂਡਾਂ ਅਤੇ ਫੋਕਟ ਪੂਜਾਵਾਂ ਦਾ ਕੋਈ ਅਧਿਆਤਮਕ ਲਾਭ ਨਹੀਂ ਹੈ।

[ਵੇਖੋ ੧੪੭੨]

**ਸੂਰਜ** : ਸੂਰਜ ਵਾਸਤੇ। ੧੪੮੪

**ਮਃ ੨ ॥ ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੫੦

**ਅਰਥ** : ਅਗ ਨੂੰ ਸਰਦੀ ਕੀ ਕਰ ਸਕਦੀ ਹੈ ? ਸੂਰਜ ਵਾਸਤੇ ਕਾਹਦੀ ਰਾਤ ਹੈ ? (ਭਾਵ ਅਗ ਦਾ ਸਰਦੀ ਅਤੇ ਸੂਰਜ ਦਾ ਰਾਤ ਕੁਝ ਨਹੀਂ ਵਿਗਾੜ ਸਕਦੀਆਂ)।

[ਵੇਖੋ ੧੪੭੨]

**ਸੂਰਜ** : ਸੂਰਜ ਚੜ੍ਹਨ ਦੀ। ੧੪੮੫

**ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥ ੬ ॥**

ਬਿਲਾ. (ਅਸ.), ਮਹਲਾ ੫, ੨, ਸਫ਼ਾ ੮੩੮

**ਅਰਥ** : ਜਿਵੇਂ ਚਕਵੀ ਨੂੰ ਸੂਰਜ ਚੜ੍ਹਨ ਦੀ (ਤੀਬਰ) ਆਸ ਹੁੰਦੀ ਹੈ, (ਉਸੇ ਤਰ੍ਹਾਂ) ਨਾਨਕ ਨੂੰ (ਪਰਮੇਸ਼ਰ ਦੇ) ਚਰਨ (ਸਪਰਸ਼ ਕਰਨ) ਦੀ ਪਿਆਸ ਲਗੀ ਹੋਈ ਹੈ।

[ਵੇਖੋ ੧੪੭੨]

**ਸੂਰਜ** : ਗਿਆਨ ਦੀ ਪ੍ਰਚੰਡਤਾ। ੧੪੮੬

**ਮਃ ੧ ॥ ...ਚੰਦ ਸੂਰਜ ਕੀ ਪਾਏ ਗੰਢਿ ॥**
**ਤਿਸੁ ਉਦਾਸੀ ਕਾ ਪੜੈ ਨ ਕੰਧੁ ॥...੪ ॥**

ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੨

**ਅਰਥ** : (ਜੋ ਸਾਧਕ ਆਪਣੇ ਅੰਤਹਕਣ ਵਿਚ) ਗਿਆਨ ਦੀ ਪ੍ਰਚੰਡਤਾ ਅਤੇ ਸ਼ਾਂਤੀ ਦਾ ਸੁਮੇਲ ਕਰ ਲੈਂਦਾ ਹੈ, ਉਸ ਵੈਰਾਗਵਾਨ ਦਾ ਸਰੀਰ (ਕਾਮਾਦਿ ਭੋਗਾਂ ਵਿਚ) ਨਸ਼ਟ ਨਹੀਂ ਹੁੰਦਾ।

**ਗੰਢਿ**- ਜੋੜ, ਸੁਮੇਲ। **ਉਦਾਸੀ**- ਵੈਰਗਾਵਾਨ। **ਕੰਧੁ**- ਸਰੀਰ।

**ਭਾਵ** : ਸੂਰਜ ਵਿਚ ਰੌਸ਼ਨੀ ਦੇ ਨਾਲ-ਨਾਲ ਤਪਸ ਹੁੰਦੀ ਹੈ। ਚੰਦਰਮਾ ਵਿਚ ਸੀਤਲਤਾ ਹੈ, ਪਰ ਪ੍ਰਕਾਸ਼ ਮੱਧਮ ਹੈ। ਸਾਧਕ ਦਾ ਨਿਸ਼ਾਨਾ ਗਿਆਨ ਦੀ ਤੀਬਰਤਾ ਸਹਿਤ ਸ਼ਾਂਤਮਈ ਸਥਿਤੀ ਨੂੰ ਪ੍ਰਾਪਤ ਕਰਨਾ ਹੈ। ਪਰ ਅਧਿਆਤਮਕ ਮਰਾਗ 'ਤੇ ਗਿਆਨ ਦੀ ਪ੍ਰਾਪਤੀ ਨਾਲ ਸਾਧਕ ਦੇ ਅੰਤਹਕਰਣ ਵਿਚ ਅਹੰਕਾਰ ਦੀ ਤਪਸ ਪ੍ਰਚੰਡ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਅਹੰਕਾਰ ਅਸ਼ਾਂਤੀ ਦਾ ਕਾਰਨ ਬਣ ਜਾਂਦਾ ਹੈ। ਉਪਰੋਕਤ ਸੱਤਰਾਂ ਵਿਚ ਅਸਲ ਵੈਰਾਗਵਾਨ ਉਸ ਨੂੰ ਕਿਹਾ ਹੈ, ਜੋ ਪਰਮ-ਪ੍ਰਚੰਡ ਗਿਆਨ ਨੂੰ ਪ੍ਰਾਪਤ ਕਰ ਕੇ ਅਹੰਕਾਰ ਤੋਂ ਮੁਕਤ ਰਹਿੰਦਾ ਹੋਵੇ। ਅਜਿਹੇ ਸਾਧਕ ਦਾ ਸਰੀਰ ਫਿਰ ਵਿਕਾਰੀ ਜੀਵਨ ਵਿਚ ਨਹੀਂ ਪੈਂਦਾ।

[ਵੇਖੋ ੧੪੭੨]

**ਸੂਰਜੁ** : ਸੂਰਜ। ੧੪੮੭

**ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥**

ਆਸਾ, ਮਹਲਾ ੧, ੨, ਸਫ਼ਾ ੧੨-੧੩

**ਅਰਥ** : (ਜਿਵੇਂ) ਸੂਰਜ ਇਕੋ ਹੈ, ਪਰ (ਉਸ ਤੋਂ ਬਣੀਆਂ) ਰੁੱਤਾਂ ਅਨੇਕ ਹਨ। ਨਾਨਕ (ਆਖਦਾ ਹੈ ਕਿ ਇਸੇ ਤਰ੍ਹਾਂ ਇਕੋ) ਕਰਤਾਰ ਦੇ ਕਈ ਰੂਪ-ਰੰਗ ਹਨ।

[ਵੇਖੋ ੧੪੭੨]

**ਸੂਰਜੁ** : ਦਿਨ (ਭਾਵ ਉਮਰ ਦਾ ਅੰਤ)। ੧੪੮੮

**ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ॥...੨ ॥**

ਆਸਾ (ਛੰਤ), ਮਹਲਾ ੧, ੫, ਸਫ਼ਾ ੪੩੯

**ਅਰਥ** : (ਜਦੋਂ) ਦਿਨ ਚੜ੍ਹ ਪਿਆ (ਭਾਵ ਉਮਰ ਦਾ ਅੰਤ ਹੋ ਗਿਆ), ਸਰੀਰ ਢਹਿ ਪਿਆ, (ਤਾਂ ਪਾਪ ਕਰਮਾਂ ਦੀ ਸਜਾ ਦੇਣ ਵਾਸਤੇ ਜਮ) ਤੇਲ ਨੂੰ ਤੱਤਾ ਕਰਨ ਵਾਸਤੇ ਤਪਾਉਣ ਲਗ ਪਏ।

**ਪਿੰਡੁ**- ਸਰੀਰ। **ਪੜਿਆ**- ਢਹਿ ਪਿਆ। **ਤਾਤਓ**- ਤੱਤਾ ਕਰਨ ਲਈ।

[ਵੇਖੋ ੧੪੭੨]

**ਸੂਰਜੁ** : ਗਿਆਨ ਦਾ ਸੂਰਜ। ੧੪੮੯

**ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥**
**ਕਵਨ ਮੁਖਿ ਸੂਰਜੁ ਤਪੈ ਤਪਾਇਆ ॥**

ਰਾਮ. (ਗੋਸਟਿ), ਮਹਲਾ ੧, ੪੮, ਸਫ਼ਾ ੯੪੩

**ਅਰਥ** : (ਸਿੱਧਾਂ ਨੇ ਗੁਰੂ ਜੀ ਨੂੰ ਪੁਛਿਆ) ਸੀਤਲਤਾ ਦਾ ਘਰ ਚੰਦਰਮਾ ਕਿਸ ਮੁਖ ਤੋਂ (ਸਾਧਕ ਦੇ ਹਿਰਦੇ ਵਿਚ) ਵਿਆਪਕ ਹੋਇਆ ਹੈ ? ਕਿਸ ਮੁਖ ਤੋਂ (ਸਾਧਕ ਦੁਆਰਾ) ਤਪਾਇਆ ਗਿਆਨ ਦਾ ਸੂਰਜ ਤਪਦਾ ਹੈ ?

ਹਿਵੈ ਘਰੁ- ਸੀਤਲਤਾ ਦਾ ਘਰ ਚੰਦਰਮਾ। ਛਾਇਆ- ਵਿਆਪਕ ਹੋਇਆ। ਤਪੈ- ਤਪਦਾ ਹੈ।

**ਨੋਟ** : ਗੁਰੂ ਜੀ ਨੇ ਅਗਲੇ ਪਦ ਵਿਚ ਉਤਰ ਦੇਂਦਿਆਂ ਕਿਹਾ ਹੈ ਕਿ ਜਿਸ ਮੁਖ ਤੋਂ ਗੁਰੂ ਦਾ ਸ਼ਬਦ ਬੋਲਿਆ ਜਾਂਦਾ ਹੈ, ਉਸ ਤੋਂ ਹਿਰਦੇ ਵਿਚ ਸੀਤਲਤਾ ਪ੍ਰਵੇਸ਼ ਕਰਦੀ ਹੈ। ਸ਼ਬਦ ਰੂਪ ਸੀਤਲਤਾ-ਮੂਲ ਚੰਦਰਮਾ ਵਿਚ ਗੁਰੂ ਦਾ ਪ੍ਰਚੰਡ ਗਿਆਨ ਵਿਦਮਾਨ ਰਹਿੰਦਾ ਹੈ, ਜਿਸ ਦੁਆਰਾ ਜਿਗਿਆਸੂ ਦੇ ਹਿਰਦੇ ਵਿਚੋਂ ਅਗਿਆਨ ਪੂਰੀ ਤਰ੍ਹਾਂ ਨਸ਼ਟ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਵਿਚ ਗਿਆਨ ਅਤੇ ਸੀਤਲਤਾ ਦਾ ਉਹ ਸੁਮੇਲ ਹੈ, ਜਿਸ ਦੁਆਰਾ ਹਿਰਦੇ ਵਿਚ ਗਿਆਨ-ਜੋਤਿ ਤਾਂ ਪ੍ਰਚੰਡ ਰੂਪ ਵਿਚ ਬਲਦੀ ਹੈ, ਪਰ ਸੀਤਲਤਾ ਨੂੰ ਅੰਚ ਨਹੀਂ ਆਉਂਦੀ। ਗੁਰੂ ਜੀ ਦਾ ਕਥਨ ਹੈ-

**ਸਬਦੁ ਭਾਖਤ ਸਸਿ ਜੋਤਿ ਅਪਾਰਾ ॥**
**ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥**

'ਕਵਨ ਮੁਖਿ' ਦਾ ਅਰਥ ਟੀਕਾਕਾਰਾਂ ਨੇ ਹੋਰ ਤਰੀਕਿਆਂ ਨਾਲ ਵੀ ਕੀਤਾ ਹੈ, ਪਰ ਉਚਿਤ ਅਰਥ 'ਕਿਸ ਮੁਖ ਤੋਂ' ਹੀ ਬਣਦਾ ਹੈ।
[ਵੇਖੋ ੧੪੭੨]

**ਸੂਰਜੁ** : ਪਿੰਗਲਾ ਨਾੜੀ, ਸੱਜਾ-ਸਾਹ ਦਵਾਰ। ੧੪੯੦
**ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥**
ਰਾਮ., ਨਾਮਦੇਵ, ੨, ਸਫ਼ਾ ੯੭੩
ਵੇਖੋ '**ਸੁਖਮਨਾ**' V-੫੧੨
[ਵੇਖੋ ੧੪੭੨]

**ਸੂਰਜੁ** : ਅਹੰਕਾਰ ਦੀ ਗਰਮੀ। ੧੪੯੧
**ਸੂਰਜੁ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥..੭ ॥**
ਮਾਰੂ (ਸੋਲ.), ਮਹਲਾ ੧, ੯, ਸਫ਼ਾ ੧੦੨੯
**ਅਰਥ** : ਮਨਮੁਖ ਭੂਤਨਾ ਨਿਰਲੱਜ ਪਸ਼ੂ ਹੈ। (ਉਹ) ਅਹੰਕਾਰ ਦੀ ਗਰਮੀ ਵਿਚ ਤਪਦਾ ਹੈ, (ਉਸ ਦੇ ਅੰਦਰ) ਜ਼ਹਿਰੀਲੀ ਮਾਇਆ ਦੀ ਅਗ ਲਪਟਾਂ ਮਾਰਦੀ ਹੈ।
**ਬਿਖੁ**- ਜ਼ਹਿਰੀਲੀ ਮਾਇਆ। **ਝਾਲਾ**- ਲਪਟਾਂ। **ਅਪਤੁ**- ਨਿਰਲੱਜ। **ਬੇਤਾਲਾ**- ਭੂਤਨਾ (ਭਾਵ ਭੂਤਨੇ ਵਰਗਾ)।
[ਵੇਖੋ ੧੪੭੨]

**ਸੂਰਤਣ** : ਸੂਰਬੀਰਤਾ। ੧੪੯੨
**ਮ: ੧ ॥... ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥...੨॥**
ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭
ਵੇਖੋ '**ਸੰਗਰਾਮ**' III-੧੨੦੫
**ਨੋਟ** : 'ਕਰਤਵ੍ਯ' ਆਦਿ ਸ਼ਬਦਾਂ ਵਾਂਗ 'ਸੂਰ' ਤੇ 'ਤਵ੍ਯਤ' ਪ੍ਰਤਯਯ ਲਗਣ ਤੋਂ 'ਸੂਰਤਵ੍ਯ' ਬਣਾਉਣ ਦਾ ਤਜਰਬਾ ਕੀਤਾ ਹੈ। ਉਸ ਤੋਂ ਵਿਗੜ ਕੇ 'ਸੂਰਤਣ' ਬਣਿਆ ਹੈ। 'ਸੂਰ' ਲਈ ਵੇਖੋ ਇੰਦਰਾਜ ੧੪੭੧.

**ਸੂਰਤਣ** : ਸੂਰਬੀਰਾਂ ਵਾਲਾ। ੧੪੯੩
**ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥**
ਗਉੜੀ (ਬਾ. ਅ.), ਮਹਲਾ ੫, ੩੧, ਸਫ਼ਾ ੨੫੮
**ਅਰਥ** : (ਜੋ ਵਿਅਕਤੀ) ਮਨ ਨੂੰ ਜਿਤ ਕੇ ਅਕਾਲ-ਪੁਰਖ ਨੂੰ ਮਿਲਦਾ ਹੈ, ਉਹੋ (ਅਸਲ) ਸੂਰਬੀਰਾਂ ਦੇ ਰੂਪ ਵਾਲਾ ਹੈ।
[ਵੇਖੋ ੧੪੯੨]

**ਸੂਰਤਣੁ** : ਸੂਰਬੀਰਤਾ, ਬਹਾਦਰੀ। ੧੪੯੪
**ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥**
**ਸੂਦ ਵੈਸੁ ਪਰ ਕਿਰਤਿ ਕਮਾਵੈ ॥...੩ ॥**
ਗਉੜੀ (ਗੁਆ.), ਮਹਲਾ ੪, ੩੯, ਸਫ਼ਾ ੧੬੪
ਵੇਖੋ '**ਸੂਦੁ**' V-੧੪੫੬
[ਵੇਖੋ ੧੪੯੨]

**ਸੂਰਤਿ** : ਸੁੰਦਰਤਾ। ੧੪੯੫
**ਕੀਰਤਿ ਸੂਰਤਿ ਮੁਕਤਿ ਇਕ ਨਾਈ ॥**
**ਤਹੀ ਨਿਰੰਜਨੁ ਰਹਿਆ ਸਮਾਈ ॥...੭ ॥**
ਗਉੜੀ ਗੁਆ. (ਅਸ.), ਮਹਲਾ ੧, ੨, ਸਫ਼ਾ ੨੨੧
**ਅਰਥ** : ਇਕੋ ਨਾਮ (ਜਪਣ) ਵਿਚ ਮਹਿਮਾ, ਸੁੰਦਰਤਾ ਅਤੇ ਮੁਕਤੀ ਹੈ। ਉਥੇ (ਨਾਮ ਜਪਣ ਵਾਲੇ ਵਿਅਕਤੀ ਦੇ ਹਿਰਦੇ ਵਿਚ) ਨਿਰਮਲ ਪ੍ਰਭੂ ਵਸਿਆ ਹੋਇਆ ਹੈ।
**ਕੀਰਤਿ**- ਮਹਿਮਾ। **ਇਕ ਨਾਈ**- ਇਕੋ ਨਾਮ ਵਿਚ।
[ਅ. ਸੂਰਤ : ਰੂਪ, ਸ਼ਕਲ ; ਚੇਹਰਾ ; ਦਸ਼ਾ, ਹਾਲਤ ; ਚਿਤ੍ਰ, ਤਸਵੀਰ ; ਉਪਾਅ, ਤਦਬੀਰ ; ਰੂਪ-ਰੇਖਾ।]

**ਸੂਰਤਿ** : ਸ਼ਕਲ। ੧੪੯੬
**ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥ ੮ ॥**
ਧਨਾ. (ਅਸ.), ਮਹਲਾ ੧, ੧, ਸਫ਼ਾ ੬੮੬
**ਅਰਥ** : ਮੁਢ ਤੋਂ ਹੀ ਉਸ ਦੀ ਸ਼ਕਲ ਅਤੇ ਅਸਤਿਤ੍ਵ ਉਪਮਾ-ਰਹਿਤ ਹੈ। ਨਾਨਕ (ਉਸ) ਸਤਿ-ਸਰੂਪ (ਪਰਮੇਸ਼ਰ) ਤੋਂ (ਨਾਮ-ਦਾਨ) ਮੰਗਦਾ ਹੈ।
[ਵੇਖੋ ੧੪੯੫]

**ਸੂਰਤਿ** : ਸੋਹਣੀ ਸ਼ਕਲ। ੧੪੯੭
**ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥...੧ ॥**
ਮਾਰੂ (ਸੋਲ.), ਮਹਲਾ ੫, ੭, ਸਫ਼ਾ ੧੦੭੭
**ਅਰਥ** : ਹੇ ਮੂਰਖ ! ਸੋਹਣੀ ਸ਼ਕਲ ਵੇਖ ਕੇ ਨਾ ਭੁਲ। (ਇਹ ਸਾਰਾ) ਝੂਠੇ ਮੋਹ ਦਾ ਕੂੜਾ ਪ੍ਰਸਾਰ ਹੈ।
**ਮਿਥਨ**- ਝੂਠਾ। **ਮੋਹਾਰਾ**- ਮੋਹ ਦਾ। **ਪਸਾਰਾ**- ਪ੍ਰਸਾਰ।
[ਵੇਖੋ ੧੪੯੫]

**ਸੂਰਤਿ** : ਕਾਇਆ। ੧੪੯੮

**ਮਃ ੩ ॥ ਦਾਤਿ ਜੋਤਿ ਸਭ ਸੂਰਤਿ ਤੇਰੀ ॥**
**ਬਹੁਤੁ ਸਿਆਣਪ ਹਉਮੈ ਮੇਰੀ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੫, ਸਫ਼ਾ ੧੨੫੧

**ਅਰਥ** : (ਹੇ ਅਕਾਲ-ਪੁਰਖ !) ਜਿੰਦ ਅਤੇ ਕਾਇਆ ਸਭ ਤੇਰੀ ਬਖ਼ਸ਼ਿਸ਼ ਹੈ। (ਅਕਲ ਦੀ) ਬਹੁਤੀ ਚਤੁਰਾਈ ਤਾਂ ਮੇਰੀ ਹਉਮੈ ਹੈ।

ਦਾਤਿ- ਬਖ਼ਸ਼ਿਸ਼। ਜੋਤਿ- ਜਿੰਦ।

[ਵੇਖੋ ੧੪੯੫]

**ਸੂਰਦਾਸ** : ਇਕ ਪ੍ਰਸਿੱਧ ਭਗਤ। ੧੪੯੯

**ਸਾਰੰਗ ਮਹਲਾ ੫ ਸੂਰਦਾਸ ॥**

ਸਫ਼ਾ ੧੨੫੩

**ਭਾਵ** : ਸਾਰੰਗ ਰਾਗ ਵਿਚ ਸੂਰਦਾਸ ਦੇ ਵਿਚਾਰਾਂ ਉਤੇ ਆਧਾਰਿਤ ਇਹ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ ਹੈ।

**ਸੂਰਦਾਸ** : ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਰਾਗ ਵਿਚ 'ਸੂਰਦਾਸ' ਨਾਮ ਦੇ ਭਗਤ ਦੀ ਇਕ ਪੰਕਤੀ ਸ਼ਾਮਿਲ ਕੀਤੀ ਗਈ ਹੈ ਅਤੇ ਇਸ ਦੇ ਨਾਲ ਹੀ 'ਸੂਰਦਾਸ' ਦੇ ਪ੍ਰਥਾਇ ਉਚਾਰਿਆ ਗੁਰੂ ਅਰਜਨ ਦੇਵ ਜੀ ਦਾ ਇਕ ਪੂਰਾ ਸ਼ਬਦ ਉਪਲਬਧ ਹੈ। ਇਹ 'ਸੂਰਦਾਸ' ਕੌਣ ਸੀ, ਇਸ ਬਾਰੇ ਵਿਦਵਾਨਾਂ ਵਿਚ ਮੱਤਭੇਦ ਹੈ। 'ਮਹਾਨ ਕੋਸ਼' ਦੇ ਕਰਤਾ ਦਾ ਮੱਤ ਹੈ ਕਿ ਇਹ ਸੂਰਦਾਸ ਵਾਸਤਵ ਵਿਚ ਮਦਨ ਮੋਹਨ ਬ੍ਰਾਹਮਣ ਸੀ, ਜਿਸ ਦੀ ਸਮਾਧ ਕਾਸ਼ੀ/ਬਨਾਰਸ ਵਿਚ ਹੈ। ਕੁਝ ਵਿਦਵਾਨ ਇਸ ਦਾ ਸੰਬੰਧ 'ਅਸ਼ਟਛਾਪ' ਵਾਲੇ ਸੁਪ੍ਰਸਿੱਧ 'ਸੂਰਦਾਸ' ਨਾਲ ਜੋੜਦੇ ਹਨ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਕੋ ਤੁਕ '**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ**' ਨਾਲ ਸ਼ੁਰੂ ਹੋਣ ਵਾਲੇ ਪੂਰੇ ਪਦ ਦਾ ਪਾਠ ਸੂਰਦਾਸ ਦੀ ਉਪਲਬਧ ਰਚਨਾ ਵਿਚ ਇਸ ਪ੍ਰਕਾਰ ਹੈ-

**ਛਾੜਿ ਮਨ ਹਰਿ ਬਿਮੁਖਨ ਕੋ ਸੰਗ ॥**
**ਜਾ ਕੇ ਸੰਗ ਕੁਬੁਧੀ ਉਪਜੈ ਪਰਤ ਭਜਨ ਮੇਂ ਭੰਗ ॥**
**ਕਹਾ ਭਯੌ ਪਯ ਪਾਨ ਕਰਾਏ ਬਿਖ ਨਹਿੰ ਤਜਤ ਭੁਅੰਗ ॥**
**ਕਾਮ ਕ੍ਰੋਧ ਮਦ ਲੋਭ ਮੋਹ ਮੇਂ ਨਿਸਿ ਦਿਨ ਰਹਿਤ ਉਮੰਗ ॥**
**ਕਾਗਹਿੰ ਕਹਾ ਕਪੂਰ ਖਵਾਏ ਸਵਾਨ ਨਹਵਾਏ ਗੰਗ ॥**
**ਖਰ ਕੋ ਕਹਾ ਅਰਗਜਾ ਲੇਪਨ ਮਰਕਟ ਭੂਸ਼ਨ ਅੰਗ ॥**
**ਪਾਹਨ ਪਤਿਤ ਬਾਨ ਨਹਿੰ ਭੇਦਤ ਰੀਤੋ ਕਰਤ ਨਿਸੰਗ ॥**
**ਸੂਰਦਾਸ ਖਲ ਕਾਰੀ ਕਾਮਰਿ ਚੜੈ ਨ ਦੂਜੋ ਰੰਗ ॥**

ਇਸ ਪਦ ਵਿਚ ਮਨਮੁਖ ਵਿਅਕਤੀ ਦੇ ਸਰੂਪ ਨੂੰ ਉਘਾੜ ਕੇ ਉਸ ਦੇ ਸੰਪਰਕ ਵਿਚ ਜਾਣ ਤੋਂ ਜਿਗਿਆਸੂ ਨੂੰ ਵਰਜਿਤ ਕੀਤਾ ਹੈ। ਸੂਰਦਾਸ ਦੇ ਨਾਮ 'ਤੇ ਰਚਿਤ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਵਿਚ ਇਹ ਦੱਸਿਆ ਗਿਆ ਹੈ, ਕਿ ਹਰੀ ਦੇ ਜਨ (ਕੇਵਲ) ਹਰੀ ਦੇ ਸੰਪਰਕ ਵਿਚ ਰਹਿੰਦੇ ਹਨ ਅਤੇ ਆਪਣਾ ਮਨ-ਤਨ ਉਸੇ ਤੋਂ ਸਦਕੇ ਕਰਦੇ ਹਨ। ਦੋਹਾਂ ਸ਼ਬਦਾਂ ਵਿਚ ਇਕ ਪ੍ਰਤੱਖ ਆਂਤਰਿਕ ਸਾਂਝ ਹੈ। ਸੂਰਦਾਸ ਦੇ ਪਦ ਵਿਚ ਮਨੁਮਖ ਦੀ ਸੰਗਤ ਤੋਂ ਵਰਜਿਆ ਹੈ ਅਤੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਵਿਚ ਹਰੀ ਦਾ ਸੰਗ ਕਰਨ ਦੀ ਸਿਖਿਆ ਦਿੱਤੀ ਗਈ ਹੈ।

**ਸੂਰਨ** : ਸੂਰਬੀਰਾਂ। ੧੫੦੦

**ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥...੩ ॥**

ਗੂਜਰੀ, ਮਹਲਾ ੫, ੮, ਸਫ਼ਾ ੫੦੨

**ਅਰਥ** : ਹੇ ਪ੍ਰਭੂ ! ਸੂਰਬੀਰਾਂ ਵਿਚੋਂ ਤੂੰ (ਵਡਾ) ਸੂਰਬੀਰ ਕਿਹਾ ਜਾਂਦਾ ਹੈਂ ਅਤੇ ਭੋਗ ਕਰਨ ਵਾਲਿਆਂ ਵਿਚ (ਆਪ ਹੀ) ਭੋਗੀ ਹੈਂ।

[ਵੇਖੋ ੧੪੨੧]

**ਸੂਰਬੀਰ** : ਸੂਰਮੇ (ਭਾਵ ਸਬਲ ਪ੍ਰਭਾਵ ਵਾਲੇ ਵਿਕਾਰ)। ੧੫੦੧

**ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥**
**ਫਉਜ ਸਤਾਣੀ ਹਾਠ ਪੰਚਾ ਜੋੜੀਐ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੫੨੨

**ਅਰਥ** : (ਕਾਮਾਦਿ) ਬਹੁਤ ਬਲਵਾਨ ਸੂਰਮੇ ਹਨ, ਕਿਸੇ ਨੇ ਇਨ੍ਹਾਂ ਨੂੰ ਵਰਜ ਕੇ ਨਹੀਂ ਰਖਿਆ। (ਇਨ੍ਹਾਂ) ਪੰਜਾਂ ਨੇ ਬਹੁਤ ਸ਼ਕਤੀਸ਼ਾਲੀ ਅਤੇ ਹਠ ਵਾਲੀ ਸੈਨਾ ਸੰਗਠਿਤ ਕੀਤੀ ਹੋਈ ਹੈ।

**ਵਰੀਆਮ**- ਬਹਾਦੁਰ, ਬਲਵਾਨ। **ਨ ਹੋੜੀਐ**- ਵਰਜ ਕੇ ਨਹੀਂ ਰਖਿਆ। **ਫਉਜ**- ਫ਼ੌਜ। **ਸਤਾਣੀ**- ਸ਼ਕਤੀਸ਼ਾਲੀ। **ਹਾਠ**- ਹਠ ਵਾਲੀ (ਭਾਵ ਜੋ ਮੈਦਾਨ ਵਿਚੋਂ ਪਿਛੇ ਨਾ ਹਟੇ)। **ਜੋੜੀਐ**- ਜੋੜੀ ਹੋਈ ਹੈ, ਸੰਗਠਿਤ ਕੀਤੀ ਹੋਈ ਹੈ।

**ਨੋਟ** : ਸ਼ਬਦ 'ਸੂਰਬੀਰ' ਸੰਸਕ੍ਰਿਤ ਦੇ ਦੋ ਸ਼ਬਦਾਂ 'ਸ਼ੂਰ' ਅਤੇ 'ਵੀਰ' ਦੀ ਸੰਧੀ ਤੋਂ ਬਣਿਆ ਹੈ। 'ਸ਼ੂਰ' ਦਾ ਮੁਖ ਅਰਥ 'ਬਹਾਦੁਰ' ਜਾਂ 'ਤਾਕਤਵਰ' ਹੈ। 'ਵੀਰ' ਸ਼ਬਦ ਵੀ ਇਸੇ ਭਾਵ ਵਿਚ ਵਰਤਿਆ ਜਾਂਦਾ ਹੈ। ਬਹੁਤ ਬਹਾਦੁਰ ਹੋਣ ਦਾ ਭਾਵ ਦਰਸਾਉਣ ਵਾਸਤੇ ਇਨ੍ਹਾਂ ਦੋਹਾਂ ਪਦਾਂ ਦੀ ਸੰਯੁਕਤ ਵਰਤੋਂ ਕਰਨ ਦਾ ਪ੍ਰਚਲਨ ਹੈ।

**ਸੂਰਬੀਰ** : ਸੂਰਮੇ (ਭਾਵ ਅਧਿਆਤਮਕ ੧੫੦੨
ਤੌਰ ਤੇ ਬਲਵਾਨ ਸੰਤ-ਜਨ)।

**ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥ ੩ ॥**

ਆਸਾ, ਮਹਲਾ ੫, ੮੮, ਸਫ਼ਾ ੩੯੨

**ਅਰਥ** : (ਪ੍ਰਭੂ ਦੇ ਸੰਤ-ਜਨ) ਬਚਨਾਂ ਦੀ ਪਾਲਨਾ ਕਰਨ ਵਾਲੇ ਸੂਰਮੇ ਹਨ। (ਇਨ੍ਹਾਂ) ਸੰਤ-ਜਨਾਂ ਨੇ ਵਿਚਾਰੀ ਲਛਮੀ (ਮਾਇਆ) ਨੂੰ (ਆਪਣੇ) ਵਸ ਵਿਚ ਕੀਤਾ ਹੋਇਆ ਹੈ।

**ਕਉਲਾ**- ਕਮਲਾ, ਲਛਮੀ। **ਬਪੁਰੀ**- ਵਿਚਾਰੀ। **ਛਲੀ**- ਠਗ ਲਈ ਹੈ (ਭਾਵ ਵਸ ਵਿਚ ਕਰ ਲਈ ਹੈ)।

[ਵੇਖੋ ੧੫੦੧]

**ਸੂਰਮਾ** : ਸੂਰਬੀਰ। ੧੫੦੩

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ ॥**

ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥
ਸਲੋਕ (ਮਾਰੂ), ਕਬੀਰ, ੧, ਸਫ਼ਾ ੧੧੦੫

**ਅਰਥ** : (ਜਿਸ ਸਾਧਕ ਦੇ) ਚਿੱਤ-ਮੰਡਲ ਵਿਚ (ਸ਼ਬਦ ਦਾ) ਨਗਾਰਾ ਵਜਿਆ ਹੈ, (ਉਸ ਨੂੰ ਬਾਣੀ ਦੀ) ਚੋਟ (ਠੀਕ) ਨਿਸ਼ਾਨੇ (ਭਾਵ ਹਿਰਦੇ 'ਤੇ) ਵਜੀ ਹੈ। ਜੋ ਸੂਰਬੀਰ (ਜਗਤ ਰੂਪ) ਰਣ-ਭੂਮੀ ਵਿਚ ਪੱਕੇ ਇਰਾਦੇ ਸਹਿਤ ਉਤਰਿਆ ਹੈ, (ਉਸ ਵਾਸਤੇ) ਹੁਣੇ (ਭਾਵ ਇਸੇ ਜੀਵਨ ਵਿਚ ਵਿਕਾਰਾਂ ਨਾਲ) ਲੜਨ ਦਾ ਮੌਕਾ ਹੈ।

[ਸੰਸ. ਸ਼ੂਰਂਮਨ੍ਯ (ਸੂਰੰਮਨ੍ਯ) ਸ਼ੂਰ੍+ਮਨ੍+ਖਸ਼੍, ਸੁਮ੍ : ਜੋ ਵਿਅਕਤੀ ਆਪਣੇ-ਆਪ ਨੂੰ ਸੂਰਬੀਰ ਅਖਵਾਂਦਾ ਹੋਵੇ।
ਪ੍ਰਾ. ਸੂਰ (ਸੂਰ) : ਬਹਾਦੁਰ, ਤਾਕਤਵਰ ; ਇਕ ਰਾਜਾ।]

**ਸੂਰਮੇ** : ਸੂਰਬੀਰ ਨੇ। ੧੫੦੪

**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥**
ਸਲੋਕ, ਕਬੀਰ, ੧੯੪, ਸਫ਼ਾ ੧੩੭੪

**ਅਰਥ** : ਕਬੀਰ ਆਖਦਾ ਹੈ ਕਿ ਸਤਿਗੁਰੂ ਸੂਰਬੀਰ ਨੇ (ਜਿਗਿਆਸੂ ਉਤੇ ਜਦੋਂ ਸ਼ਬਦ ਦਾ) ਇਕ ਤੀਰ ਚਲਾਇਆ, (ਤਾਂ ਜਿਗਿਆਸੂ) ਤੀਰ ਲਗਦਿਆਂ ਹੀ ਜ਼ਮੀਨ ਉਤੇ ਡਿਗ ਪਿਆ (ਭਾਵ ਅਭਿਮਾਨ-ਰਹਿਤ ਹੋ ਗਿਆ) ਅਤੇ (ਉਸ ਦੇ) ਕਲੇਜੇ ਵਿਚ ਛੇਕ ਹੋ ਗਿਆ (ਭਾਵ ਹਿਰਦਾ ਸ਼ਬਦ ਨਾਲ ਵਿੰਨ੍ਹਿਆ ਗਿਆ)।

**ਬਾਹਿਆ**- ਚਲਾਇਆ। **ਬਾਨੁ**- ਤੀਰ। **ਲਾਗਤ ਹੀ**- ਲਗਦਿਆਂ ਹੀ। **ਭੁਇ**- ਜ਼ਮੀਨ ਉਤੇ।

[ਵੇਖੋ ੧੫੦੩]

**ਸੂਰਾ** : ਸੂਰਬੀਰ। ੧੫੦੫

**ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥**
ਜਪੁ, ਮਹਲਾ ੧, ੨੭, ਸਫ਼ਾ ੬

**ਅਰਥ** : (ਹੇ ਅਕਾਲ-ਪੁਰਖ ! ਤੈਨੂੰ) ਯੋਧੇ, ਮਹਾਨ ਬਹਾਦਰ ਅਤੇ ਸੂਰਬੀਰ ਗਾਉਂਦੇ ਹਨ, (ਤੇਰਾ ਜਸ) ਚਾਰੇ ਖਾਣੀਆਂ (ਦੇ ਸਾਰੇ ਜੀਵ-ਜੰਤੂ) ਗਾਉਂਦੇ ਹਨ।

[ਵੇਖੋ ੧੪੭੧]

**ਸੂਰਾ** : ਸੂਰਬੀਰ (ਭਾਵ ਅਧਿਆਤਮਕ ਤੌਰ 'ਤੇ ਬਲਵਾਨ ਵਿਅਕਤੀ)। ੧੫੦੬

**ਸਲੋਕ ਮਃ ੩ ॥**
**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥...੧ ॥**
ਸਿਰੀ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੮੬
ਵੇਖੋ **'ਅਹੰਕਰਣੁ'** I-੧੫੮੧

[ਵੇਖੋ ੧੪੭੧]

**ਸੂਰਾ** : ਸੂਰਜ। ੧੫੦੭

**ਆਪੇ ਸਸਿ ਸੂਰਾ ਪੂਰੋ ਪੂਰਾ ॥**
**ਆਪੇ ਗਿਆਨਿ ਧਿਆਨਿ ਗੁਰ ਸੂਰਾ ॥...੪ ॥**
ਮਾਰੂ (ਸੋਲ.), ਮਹਲਾ ੧, ੧, ਸਫ਼ਾ ੧੦੨੦

**ਅਰਥ** : (ਅਕਾਲ-ਪੁਰਖ) ਆਪ ਹੀ ਸੂਰਜ ਹੈ, ਆਪ ਹੀ ਚੰਦਰਮਾ ਹੈ, (ਆਪ ਹੀ) ਹਰ ਪਖੋਂ ਪੂਰਾ ਹੈ। ਆਪ ਹੀ ਗਿਆਨਵਾਨ ਹੈ, ਆਪ ਹੀ ਏਕਾਗਰ-ਚਿੱਤ ਹੈ, (ਆਪ ਹੀ) ਸੂਰਬੀਰ ਗੁਰੂ ਹੈ।

[ਵੇਖੋ ੧੪੭੨]

**ਸੂਰਾ** : ਸੂਰਮਾ ਬਣ ਜਾਂਦਾ ਹੈ। ੧੫੦੮

**ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥**
**ਸਬਦਿ ਮਿਲਾਏ ਗੁਰਮਤਿ ਸੂਰਾ ॥...੫ ॥**
ਮਾਰੂ (ਸੋਲ.), ਮਹਲਾ ੧, ੨੨, ਸਫ਼ਾ ੧੦੪੩

**ਅਰਥ** : ਜਿਸ ਉਤੇ ਪੂਰਾ ਗੁਰੂ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, (ਉਸ ਨੂੰ) ਸ਼ਬਦ ਰਾਹੀਂ (ਪ੍ਰਭੂ ਨਾਲ) ਮਿਲਾ ਦੇਂਦਾ ਹੈ, ਗੁਰੂ ਦੀ ਸਿਖਿਆ ਦੁਆਰਾ (ਉਹ ਅਧਿਆਤਮਕ) ਸੂਰਮਾ ਬਣ ਜਾਂਦਾ ਹੈ।

[ਵੇਖੋ ੧੪੭੧]

**ਸੂਰਾ** : ਸੂਰਬੀਰ (ਭਾਵ ਸਰਬ-ਸ਼ਕਤੀਮਾਨ ਪਰਮੇਸ਼ਰ)। ੧੫੦੯

**ਆਪੇ ਸਕਤੀ ਸਬਲੁ ਕਹਾਇਆ ॥**
**ਆਪੇ ਸੂਰਾ ਅਮਰੁ ਚਲਾਇਆ ॥ ...੧੩ ॥**
ਮਾਰੂ (ਸੋਲਹੇ), ਮਹਲਾ ੫, ੧੦, ਸਫ਼ਾ ੧੦੮੧-੮੨
ਵੇਖੋ **'ਸਬਲੁ'** IV-੧੧੩

[ਵੇਖੋ ੧੪੭੧]

**ਸੂਰਿਆ** : ਸੂਰਬੀਰ ਮਨੁੱਖਾਂ ਦਾ। ੧੫੧੦

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ...੩ ॥**
ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯-੮੦

**ਅਰਥ** : ਮਰਨਾ (ਉਨ੍ਹਾਂ) ਸੂਰਬੀਰ ਮਨੁੱਖਾਂ ਦਾ ਅਧਿਕਾਰ ਹੈ, ਜੋ ਮਰਨ ਕਰ ਕੇ (ਪਰਮੇਸ਼ਰ ਦੀ ਦਰਗਾਹ ਵਿਚ) ਕਬੂਲ ਹੁੰਦੇ ਹਨ। ਉਹੋ (ਵਿਅਕਤੀ) ਅਗੇ ਸੂਰਮੇ ਕਹੇ ਜਾਂਦੇ ਹਨ, (ਜੋ) ਸੱਚੀ ਦਰਗਾਹ ਵਿਚ ਸਨਮਾਨ ਪ੍ਰਾਪਤ ਕਰਦੇ ਹਨ।

**ਮੁਣਸਾ**- ਮਨੁੱਖਾਂ। **ਪਰਵਾਣੋ**- ਕਬੂਲ। **ਆਗੈ**- ਅਗੇ, ਪਰਲੋਕ ਵਿਚ।

[ਵੇਖੋ ੧੪੭੧]

**ਸੂਰੀ** : ਸੂਲੀ। ੧੫੧੧

**ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥**
**ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥**
ਸਲੋਕ, ਕਬੀਰ, ੧੦੯, ਸਫ਼ਾ ੧੩੭੦

**ਅਰਥ** : ਕਬੀਰ ਆਖਦਾ ਹੈ- ਇਹ ਬਹੁਤ ਵਡੀ ਸਿਆਣਪ ਹੈ ਕਿ (ਮਨੁੱਖ) ਹਿਰਦੇ ਵਿਚ ਪਰਮੇਸ਼ਰ ਨੂੰ ਜਪਦਾ ਰਹੇ। (ਇਹ ਹੈ ਤਾਂ) ਸੂਲੀ ਉਪਰ ਖੇਡਣ (ਵਾਂਗ ਅਤਿ ਕਠਿਨ, ਪਰ ਜੇ ਮਨੁੱਖ ਇਸ ਆਦਰਸ਼ ਤੋਂ) ਡਿਗ ਪਵੇ ਤਾਂ ਉਸ ਨੂੰ ਕਿਤੇ ਵੀ ਟਿਕਾਣਾ ਨਹੀਂ ਮਿਲਦਾ।

**ਚਤੁਰਾਈ**- ਸਿਆਣਪ। **ਘਨੀ**- ਬਹੁਤ। **ਗਿਰੈ**- ਡਿਗ ਪਵੇ। **ਠਾਹਰ**- ਟਿਕਾਣਾ।

[ਸੰਸ. ਸ਼ੂਲ: (ਸ਼ੂਲ:) ਸ਼ੂਲ੍+ਕ : ਤਿੱਖਾ ਹਥਿਆਰ : ਕੰਡਾ ; ਸ਼ਿਵ ਦਾ ਤ੍ਰਿਸ਼ੂਲ ; ਲੋਹੇ ਦੀ ਸਲਾਖ ; ਅਪਰਾਧੀਆਂ ਨੂੰ ਦੰਡ ਦੇਣ ਦੀ ਇਕ ਪੁਰਾਣੀ ਵਿਧੀ- ਜਿਸ ਅਨੁਸਾਰ ਦੋਸ਼ੀ ਨੂੰ ਲੋਹੇ ਦੇ ਨੁਕੀਲੇ ਡੰਡੇ ਤੇ ਬੈਠਾ ਕੇ ਸਿਰ ਵਿਚ ਚੋਟਾਂ ਮਾਰੀਆਂ ਜਾਂਦੀਆਂ ਸਨ ਅਤੇ ਦੰਡਿਤ ਵਿਅਕਤੀ ਦੇ ਸਰੀਰ ਵਿਚ ਛੇਦ ਹੋ ਜਾਣ ਕਰ ਕੇ ਦੁਖਦਾਈ ਮੌਤ ਹੁੰਦੀ ਸੀ ; ਤੀਖਰ ਦਰਦ ਆਦਿ।

ਸ਼ੂਲਾ (ਸ਼ੂਲਾ) ਸ਼ੂਲ੍+ਟਾਪ੍ : ਸੂਲੀ।

ਪ੍ਰਾ. ਸੂਲਿਯਾ (ਸੂਲਿਯਾ) : ਸੂਲੀ, ਜਿਸ ਤੇ ਚੜ੍ਹਾ ਕੇ ਮਾਰਿਆ ਜਾਂਦਾ ਹੈ।]

## ਸੂਰੀਜੈ : ਸੂਰਜ ਨੂੰ। ੧੫੧੨

**ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ ॥**
**ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥ ੫ ॥**

ਕਲਿ. (ਅਸ.), ਮਹਲਾ ੪, ੫, ਸਫ਼ਾ ੧੩੨੬

**ਅਰਥ** : (ਮੇਰੀ) ਸੇਵਕ ਦੀ ਗੁਰੂ ਨਾਲ (ਇਹੋ ਜਿਹੀ) ਪ੍ਰੀਤ ਲਗ ਗਈ ਹੈ, ਜਿਵੇਂ ਚਕਵੀ ਦੀ ਸੂਰਜ ਨੂੰ ਵੇਖ ਕੇ (ਹੀ ਸੰਤੁਸ਼ਟੀ ਹੁੰਦੀ ਹੈ। ਚਕਵੀ ਵਾਂਗ) ਵੇਖਦਿਆਂ-ਵੇਖਦਿਆਂ (ਮੈਂ) ਸਾਰੀ ਰਾਤ ਹੀ (ਗੁਜ਼ਰਦੀ) ਵੇਖੀ ਹੈ, (ਜਦੋਂ ਅਮ੍ਰਿਤ ਵੇਲੇ ਗੁਰੂ) ਮੂੰਹ ਵਿਖਾਂਦਾ ਹੈ, (ਤਾਂ) ਅਮ੍ਰਿਤ ਪੀ ਸਕੀਦਾ ਹੈ।

**ਨਿਰਖਤ**- ਵੇਖਦਿਆਂ। **ਰੈਨਿ**- ਰਾਤ। **ਨਿਰਖੀ**- ਵੇਖੀ। **ਮੁਖੁ ਕਾਢੈ**- ਮੂੰਹ ਵਿਖਾਂਦਾ ਹੈ। **ਪੀਜੈ**- ਪੀ ਸਕੀਦਾ ਹੈ।

[ਵੇਖੋ ੧੪੭੨]

## ਸੂਰੁ : ਸੂਰਜ। ੧੫੧੩

**ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥...੧ ॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੨

**ਅਰਥ** : ਅਕਾਲ-ਪੁਰਖ ਨੂੰ ਜਾਣਨ ਵਾਲਾ ਹਮੇਸ਼ਾ ਦੋਸ਼-ਰਹਿਤ ਹੁੰਦਾ ਹੈ। ਜਿਵੇਂ ਸੂਰਜ ਸਭ ਰਸਾਂ ਨੂੰ ਸੁਕਾ ਦੇਂਦਾ ਹੈ (ਉਸੇ ਤਰ੍ਹਾਂ ਬ੍ਰਹਮ ਗਿਆਨੀ ਦੇ ਸਿਮਰਨ ਦਾ ਪ੍ਰਤਾਪ ਸਭ ਪਾਪਾਂ ਨੂੰ ਨਸ਼ਟ ਕਰ ਦੇਂਦਾ ਹੈ)।

**ਨਿਰਦੋਖ**- ਦੋਸ਼-ਰਹਿਤ। **ਸੋਖ**- ਸੁਕਾ ਦੇਂਦਾ ਹੈ।

[ਵੇਖੋ ੧੪੭੨]

## ਸੂਰੁ : ਸੂਰਜ ਵਾਂਗ। ੧੫੧੪

ਮ: ੧ ॥...**ਰਿਗੁ ਕਹੈ ਰਹਿਆ ਭਰਪੂਰਿ ॥**
**ਰਾਮ ਨਾਮੁ ਦੇਵਾ ਮਹਿ ਸੂਰੁ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

**ਅਰਥ** : ਰਿਗ ਵੇਦ ਕਹਿੰਦਾ ਹੈ ਕਿ (ਪਰਮੇਸ਼ਰ ਸਾਰੇ ਸੰਸਾਰ ਵਿਚ) ਵਿਆਪਕ ਹੋਇਆ ਹੈ। (ਉਸ) ਸਰਬ-ਵਿਆਪਕ ਪਰਮੇਸ਼ਰ ਦਾ ਨਾਮ ਦੇਵਤਿਆਂ ਵਿਚ ਸੂਰਜ ਵਾਂਗ (ਚਮਕਦਾ) ਹੈ।

[ਵੇਖੋ ੧੪੭੨]

## ਸੂਰੁ : ਗਿਆਨ ਰੂਪ ਸੂਰਜ। ੧੫੧੫

**ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥**
**ਸੇਜ ਵਿਛਾਈ ਸਰਧ ਅਪਾਰਾ ॥...੪ ॥**

ਸੂਹੀ, ਮਹਲਾ ੫, ੪, ਸਫ਼ਾ ੭੩੭

ਵੇਖੋ '**ਸਰਧ**' IV-੭੨੮

[ਵੇਖੋ ੧੪੭੨]

## ਸੂਰੁ : ਸੂਰਜ (ਭਾਵ ਤ੍ਰਿਸ਼ਨਾ)। ੧੫੧੬

**ਜੈਸੇ ਸਕਤਿ ਸੂਰੁ ਬਹੁ ਜਲਤਾ**
**ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥ ੧ ॥**

ਗੋਂਡ, ਮਹਲਾ ੪, ੩, ਸਫ਼ਾ ੮੬੦

**ਅਰਥ** : ਜਿਵੇਂ ਮਾਇਆ ਦਾ ਸੂਰਜ ਬਹੁਤ ਤਪਦਾ ਹੋਵੇ (ਭਾਵ ਤ੍ਰਿਸ਼ਨਾ ਦੀ ਗਰਮੀ ਬਹੁਤ ਹੋਵੇ), ਗੁਰੂ ਰੂਪ ਚੰਦਰਮਾ ਦਾ ਦੀਦਾਰ ਕੀਤਿਆਂ ਸਾਰੀ ਤਪਸ ਦੂਰ ਹੋ ਜਾਂਦੀ ਹੈ।

**ਸਕਤਿ**- ਮਾਇਆ। **ਸਸਿ**- ਚੰਦਰਮਾ। **ਤਪਨਾ**- ਤਪਸ।

[ਵੇਖੋ ੧੪੭੨]

## ਸੂਰੁ : ਸੂਰਮਾ, ਸੂਰਬੀਰ। ੧੫੧੭

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥**
**ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥**

ਗਉੜੀ, ਕਬੀਰ, ੬੮, ਸਫ਼ਾ ੩੩੮

ਵੇਖੋ '**ਸਾਂਚੈ**' IV-੧੪੮੫

[ਵੇਖੋ ੧੪੭੧]

## ਸੂਰੁ : ਬਲਵਾਨ। ੧੫੧੮

**ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥**

ਸਲੋਕ (ਵਧੀਕ), ਮਹਲਾ ੧, ੧੭, ਸਫ਼ਾ ੧੪੧੧

**ਅਰਥ** : ਅਸਲੀ ਖੱਤਰੀ (ਜੁਝਾਰੂ ਵਿਅਕਤੀ) ਉਹ ਹੈ, ਜੋ ਕਰਮ ਕਰਨ ਵਿਚ ਬਲਵਾਨ ਹੈ। (ਉਹ ਆਪਣੇ) ਸਰੀਰ ਨੂੰ ਦਾਨ-ਪੁੰਨ ਕਰਨ (ਅਰਥਾਤ ਲੋਕ-ਸੇਵਾ) ਦਾ ਮਾਧਿਅਮ ਬਣਾ ਲੈਂਦਾ ਹੈ।

[ਵੇਖੋ ੧੪੭੧]

## ਸੂਰੂਟਾ : ਸੂਰਮੇ। ੧੫੧੯

**ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ ॥**
**ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ ॥ ੧ ॥**

ਸਾਰਗ, ਮਹਲਾ ੫, ੩੨, ਸਫ਼ਾ ੧੨੧੦

**ਅਰਥ** : ਜਿਥੇ (ਨਾਮ ਦੇ ਖ਼ਜ਼ਾਨੇ) ਰਖੇ ਹੋਏ ਹਨ, (ਉਸ) ਸਥਾਨ (ਤੇ ਪੁਜਣਾ) ਬਹੁਤ-ਬਹੁਤ ਔਖਾ ਹੈ, (ਕਾਮਾਦਿ) ਅਨੇਕਾਂ ਸੂਰਮੇ (ਉਥੇ) ਰਾਖੇ ਬਣੇ ਹੋਏ ਹਨ। (ਇਸ ਦੇ ਦੁਆਲੇ ਬਹੁਤ) ਕਠਿਨ ਖਾਈ ਹੈ, ਹੱਥ ਅਪੜਦਾ ਨਹੀਂ, ਸੰਤ ਮਦਦਗਾਰ ਹੋਏ (ਤਾਂ ਮੈਂ ਇਹ ਖ਼ਜ਼ਾਨਾ) ਲੁਟ ਲਿਆ।
**ਬਿਖਮ**- ਔਖਾ। **ਧਰੀਆ**- ਰਖੇ ਹੋਏ ਹਨ। **ਰਾਖ**- ਰਾਖੇ। **ਗਾਰੁ**- ਖਾਈ। **ਸਾਨਥ**- ਮਦਦਗਾਰ। **ਲੂਟਾ**- ਲੁਟ ਲਿਆ, ਪਾ ਲਿਆ।
[ਵੇਖੋ ੧੪੭੧]

**ਸੂਰੇ** : ਸੂਰਮੇ। ੧੫੨੦
**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ...੩ ॥**
ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯-੮੦
ਵੇਖੋ '**ਸੂਰਿਆ**' V-੧੫੧੦
[ਵੇਖੋ ੧੪੭੧]

**ਸੂਰੇ** : ਹੇ ਬਹਾਦਰ (ਪ੍ਰਭੂ) ! ੧੫੨੧
**ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥**
ਧਨਾ., ਮਹਲਾ ੫, ੫੩, ਸਫ਼ਾ ੬੮੩
ਵੇਖੋ '**ਸਰਨਿ (ਸੂਰੇ)**' IV-੭੬੪
[ਵੇਖੋ ੧੪੭੧]

**ਸੂਰੇ** : ਸੂਰਮੇ ਦੇ। ੧੫੨੨
**ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥...੩ ॥**
ਬਸੰਤੁ, ਮਹਲਾ ੫, ੨, ਸਫ਼ਾ ੧੧੮੦
ਵੇਖੋ '**ਸਿੰਘ**' IV-੨੧੬੨
[ਵੇਖੋ ੧੪੭੧]

**ਸੂਰੋ** : ਸੂਰਮਾ। ੧੫੨੩
**ਐਸੀ ਜਾਨਿ ਪਾਈ ॥**
**ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥ ੧ ॥ ਰਹਾਉ ॥**
ਮਾਰੂ, ਮਹਲਾ ੫, ੨੦, ਸਫ਼ਾ ੧੦੦੫
**ਅਰਥ** : ਮੈਨੂੰ ਅਜਿਹੀ ਸਮਝ ਆਈ ਹੈ ਕਿ ਸ਼ਰਨ ਦੇਣ ਵਾਲਾ ਸੂਰਮਾ (ਭਾਵ ਸ਼ਰਨ ਦੇਣ ਦੇ ਸਮਰਥ) ਗੁਰੂ ਦਾਤਾ ਆਪ ਹੀ (ਸੇਵਕਾਂ ਨੂੰ) ਵਡਿਆਈ ਬਖ਼ਸ਼ਦਾ ਹੈ।
[ਵੇਖੋ ੧੪੭੧]

**ਸੂਲ** : ਪੀੜ। ੧੫੨੪
**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥**
ਗਉੜੀ (ਥਿਤੀਂ), ਕਬੀਰ, ੭, ਸਫ਼ਾ ੩੪੩
ਵੇਖੋ '**ਸਹਹੁ**' III-੧੬੭੮
[ਵੇਖੋ ੧੫੧੧]

**ਸੂਲ** : ਪੇਟ-ਦਰਦ। ੧੫੨੫
**ਲੇਪੁ ਨ ਲਾਗੋ ਤਿਲ ਕਾ ਮੂਲਿ ॥**
**ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥ ੧ ॥**
ਭੈਰਉ, ਮਹਲਾ ੫, ੯, ਸਫ਼ਾ ੧੧੩੭
**ਅਰਥ** : (ਵਿਰੋਧੀਆਂ ਦੀਆਂ ਸਾਜ਼ਿਸ਼ਾਂ ਦਾ ਬਾਲ ਹਰਿਗੋਬਿੰਦ ਉਤੇ) ਬਿਲਕੁਲ ਹੀ ਰਤਾ ਭਰ ਵੀ ਅਸਰ ਨਹੀਂ ਹੋਇਆ। ਪਾਪੀ ਬ੍ਰਾਹਮਣ ਪੇਟ-ਦਰਦ ਹੋਣ ਕਰ ਕੇ ਮਰ ਗਿਆ।
**ਨੋਟ** : ਇਸ ਸ਼ਬਦ ਦਾ ਸੰਬੰਧ ਇਕ ਇਤਿਹਾਸਿਕ ਘਟਨਾ ਨਾਲ ਹੈ। ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਪ੍ਰਿਥੀ ਚੰਦ ਨੇ ਇਕ ਸਾਜ਼ਿਸ਼ ਰਚੀ। ਉਸ ਨੇ ਗੁਰੂ ਜੀ ਕੋਲ ਨੌਕਰੀ ਕਰਨ ਵਾਲੇ ਇਕ ਬ੍ਰਾਹਮਣ ਖਿਡਾਵੇ ਨੂੰ ਮਾਇਕ ਲਾਲਚ ਦੇ ਕੇ ਆਪਣੇ ਨਾਲ ਗੰਢ ਲਿਆ ਅਤੇ ਉਸ ਨੂੰ ਕਿਹਾ ਕਿ ਉਹ ਬਾਲਕ ਹਰਿਗੋਬਿੰਦ ਨੂੰ ਕਿਸੇ ਖਾਣ ਵਾਲੀ ਚੀਜ਼ ਵਿਚ ਮਿਲਾ ਕੇ ਜ਼ਹਿਰ ਦੇ ਦੇਵੇ। ਇਕ ਦਿਨ ਬ੍ਰਾਹਮਣ ਨੇ ਜਦੋਂ ਸ਼੍ਰੀ ਹਰਿਗੋਬਿੰਦ ਜੀ ਨੂੰ ਦਹੀਂ ਵਿਚ ਮਿਲਾ ਕੇ ਜ਼ਹਿਰ ਦੇਣ ਦਾ ਯਤਨ ਕੀਤਾ, ਤਾਂ ਉਹ ਜ਼ੋਰ ਨਾਲ ਰੋਣ ਲਗੇ, ਜਿਸ ਨੂੰ ਸੁਣ ਕੇ ਗੁਰੂ ਅਰਜਨ ਦੇਵ ਜੀ ਉਥੇ ਆ ਗਏ। ਉਨ੍ਹਾਂ ਨੇ ਉਹ ਦਹੀਂ ਕੁਤੇ ਅਗੇ ਰਖਿਆ, ਜੋ ਖਾ ਕੇ ਤੁਰਤ ਮਰ ਗਿਆ। ਇਸ ਤਰ੍ਹਾਂ ਪ੍ਰਭੂ ਨੇ ਹਰਿਗੋਬਿੰਦ ਜੀ ਦੀ ਰਖਿਆ ਕੀਤੀ, ਪਰ ਉਹ ਬ੍ਰਾਹਮਣ ਕੁਝ ਦਿਨਾਂ ਬਾਅਦ ਪੇਟ ਵਿਚ ਦਰਦ ਹੋਣ ਕਰ ਕੇ ਪ੍ਰਾਣ ਤਿਆਗ ਗਿਆ।
[ਵੇਖੋ ੧੫੧੧]

**ਸੂਲਾਂ** : ਦੁਖਾਂ। ੧੫੨੬
**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥**
ਸਲੋਕ, ਫਰੀਦ, ੮੫, ਸਫ਼ਾ ੧੩੮੨
**ਅਰਥ** : ਹੇ ਫ਼ਰੀਦ ! (ਸਾਡਾ) ਦਿਨ ਦੁਖਾਂ ਵਿਚ ਬੀਤ ਗਿਆ ਹੈ, ਰਾਤ ਵੀ (ਸੰਸਾਰਿਕ ਮੋਹ ਤੋਂ ਉਪਜੇ) ਦੁਖਾਂ ਵਿਚ ਬੀਤ ਜਾਣੀ ਹੈ। (ਗੁਰੂ ਅਥਵਾ ਮੁਰਸ਼ਿਦ ਰੂਪ) ਮਲਾਹ ਖੜੋਤਾ ਉਚੀ ਆਵਾਜ਼ ਵਿਚ ਕਹਿ ਰਿਹਾ ਹੈ, ਕਿ (ਹੇ ਮਨੁੱਖ ! ਤੇਰੀ) ਜ਼ਿੰਦਗੀ ਦਾ ਬੇੜਾ (ਵਿਕਾਰਾਂ ਦੀ) ਹਨੇਰੀ ਨਾਲ ਉਠੀਆਂ (ਭਿਆਨਕ) ਲਹਿਰਾਂ ਵਿਚ ਫਸ ਰਿਹਾ ਹੈ।
**ਡੁਖਾ**- ਦੁਖਾਂ। **ਦਿਹੁ**- ਦਿਨ। **ਪਾਤਣੀ**- ਮਲਾਹ (ਭਾਵ ਗੁਰੂ ਅਥਵਾ ਮੁਰਸ਼ਿਦ)। **ਕਪਰ**- ਲਹਿਰਾਂ। **ਵਾਤਿ**- ਵਾਯੂ (ਭਾਵ ਹਨੇਰੀ) ਨਾਲ।
[ਵੇਖੋ ੧੫੧੧]

**ਸੂਲਾ** : ਸੂਲਾਂ, ਕੰਡੇ। ੧੫੨੭
**ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥**
**ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥ ੪ ॥**
ਰਾਮ., ਕਬੀਰ, ੩, ਸਫ਼ਾ ੯੬੯

**ਅਰਥ** : (ਜੋ ਵਿਅਕਤੀ) ਅਭਿਮਾਨ ਕਰਦਾ ਹੈ, ਉਸ ਨੂੰ ਕੰਡੇ ਚੁਭਦੇ ਰਹਿੰਦੇ ਹਨ, (ਜਦੋਂ ਤਕ ਅੰਦਰੋਂ ਅਭਿਮਾਨ ਨਾ ਜਾਵੇ) ਕੋਈ (ਇਨ੍ਹਾਂ ਕੰਡਿਆਂ ਨੂੰ) ਕਢ ਨਹੀਂ ਸਕਦਾ। ਅਜੇ ਤਕ (ਭਾਵ ਸਾਰਾ ਜੀਵਨ ਅਹੰਕਾਰੀ ਲੋਕ) ਇਸ ਚੁਭਣ ਕਾਰਨ ਵਿਰਲਾਪ ਕਰਦੇ ਹਨ ਅਤੇ ਭਿਅੰਕਰ ਨਰਕ ਵਿਚ ਸੜਦੇ ਰਹਿੰਦੇ ਹਨ।

**ਅਜੈ ਸੁ**- ਅਜੇ ਤਕ। **ਚੋਭ ਕਉ**- ਚੁਭਣ ਕਾਰਨ। **ਬਿਲਲ ਬਿਲਾਤੇ**- ਵਿਰਲਾਪ ਕਰਦੇ ਹਨ। **ਪਚਾਹੀ**- ਸੜਦੇ ਹਨ।

[ਵੇਖੋ ੧੫੧੧]

## ਸੂਲਾ : ਸੂਲਾਂ, ਜੜ੍ਹਾਂ। ੧੫੨੮

**ਤਲੈ ਰੇ ਬੈਸਾ ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥ ੩ ॥**

ਆਸਾ, ਕਬੀਰ, ੨੨, ਸਫ਼ਾ ੪੮੧

**ਅਰਥ** : (ਜਗਤ ਰੂਪ ਰੁਖ ਦੀਆਂ ਦੈਵੀ-ਗੁਣ ਰੂਪ) ਸ਼ਾਖਾਵਾਂ ਹੇਠਾਂ ਹਨ ਅਤੇ (ਅਗਿਆਨ ਰੂਪ) ਜੜ੍ਹਾਂ ਉਪਰ ਹਨ। ਉਸ ਦੇ ਮੱਧ ਭਾਗ ਨੂੰ (ਭਲੇ-ਬੁਰੇ ਕਰਮਾਂ ਦੇ) ਫੁਲ-ਫਲ ਲਗੇ ਹੋਏ ਹਨ।

**ਨੋਟ** : ਇਸ ਰਹੱਸਮਈ ਸ਼ਬਦ ਦੇ ਅਰਥ ਟੀਕਾਕਾਰਾਂ ਨੇ ਵਖ-ਵਖ ਕੀਤੇ ਹਨ। ਫ਼ਰੀਦਕੋਟ ਵਾਲੇ ਟੀਕੇ ਵਿਚ ਅਰਥ ਇਸ ਤਰ੍ਹਾਂ ਦਿੱਤੇ ਗਏ ਹਨ-

"ਤਿਸ ਕੇ (ਤਲੈ) ਨੀਚੇ (ਬੈਸਾ) ਸਾਖਾ ਦੈਵੀ ਸੰਪਦਾ ਰੂਪ ਹੋ ਗਈ ਹੈ। ਭਾਵ ਸੇ ਸੁਭ ਗੁਨ ਦਬਾਏ ਗਏ ਸੂਲ ਅਗਜਾਨ ਰੂਪ ਮੂਲ ਉਪਰ ਹੋ ਗਯਾ ਤਿਸ ਅਗਯਾਨ ਮੂਲ ਮੇਂ ਮੰਦ ਕਰਮ ਰੂਪ ਫੂਲ ਔ ਦੁਖ ਫਲ ਲਗ ਗਏ ਹੈਂ।"

ਪ੍ਰੋ. ਸਾਹਿਬ ਸਿੰਘ ਲਿਖਦੇ ਹਨ-

"ਹੇ ਭਾਈ ! ਇਸ ਜੀਵ ਨੇ ਸੰਸਾਰਕ ਪਸਾਰੇ ਨੂੰ ਆਪਣਾ ਬਣਾ ਲਿਆ ਹੈ ਤੇ ਅਸਲੀ ਮੂਲ-ਪ੍ਰਭੂ ਨੂੰ ਆਪਣੇ ਅੰਦਰੋਂ ਬਾਹਰ ਕੱਢ ਦਿੱਤਾ ਹੈ। ਹੁਣ ਇਹੋ ਜਿਹੇ (ਜੀਵ-ਰੁੱਖ) ਦੇ ਪੇੜ ਨੂੰ ਫੁੱਲ ਫਲ ਭੀ ਅਜਿਹੇ ਹੀ ਵਾਸਨਾ ਦੇ ਹੀ ਲੱਗ ਰਹੇ ਹਨ।"

ਗਿ. ਹਰਿਬੰਸ ਸਿੰਘ ਕਹਿੰਦੇ ਹਨ-

"(ਬ੍ਰਿਛ ਦੇ) ਹੇਠਾਂ ਵਲ ਟਹਿਣੀਆਂ (ਅਤੇ) ਜੜ੍ਹਾਂ ਉਪਰ ਵਲ ਹਨ (ਭਾਵ ਸੰਸਾਰ ਬ੍ਰਿਛ ਜਿਸ ਦੀਆਂ ਸੂਲਾਂ ਹੇਠਾਂ ਵਲ ਹਨ ਅਤੇ ਮੂਲ ਰੂਪ ਉਪਰ ਵਲ ਹੈ), (ਹੁਣ) ਉਸ (ਜੀਵ ਰੂਪੀ ਰੁਖ) ਦੇ ਮੂਲ (ਤਨੇ) ਨੂੰ (ਮਾਇਆ ਪ੍ਰਭਾਵੀ ਰੰਗ ਬਰੰਗੇ) ਫੁਲ ਤੇ ਫਲ ਲਗੇ ਹੋਏ ਹਨ।"

ਇਸ ਪਦ ਵਿਚ ਬ੍ਰਿਛ ਸੰਸਾਰ ਨੂੰ ਕਿਹਾ ਗਿਆ ਹੈ। ਅਗਿਆਨ ਜਿਸ ਨੂੰ ਹੇਠਾਂ (ਭਾਵ ਗੌਣ) ਹੋਣਾ ਚਾਹੀਦਾ ਹੈ, ਉਹ ਜਗਤ ਵਿਚ ਸਾਰੇ ਪਾਸੇ ਛਾਇਆ ਹੋਇਆ ਹੈ। ਇਸ ਕਾਰਨ ਉਹ ਹੇਠਾਂ ਹੋਣ ਦੀ ਥਾਂ ਉਪਰ ਪਸਰਿਆ ਹੈ। ਦਿਵਯਤਾ ਜਾਂ ਦੈਵੀ ਸੰਪਦਾ ਰੂਪ ਸ਼ਾਖਾਵਾਂ ਜਿਨ੍ਹਾਂ ਨੂੰ ਉਪਰ ਹੋਣਾ ਚਾਹੀਦਾ ਹੈ (ਭਾਵ ਜਿਨ੍ਹਾਂ ਦੀ ਪ੍ਰਾਥਮਿਕਤਾ ਹੋਣੀ ਚਾਹੀਦੀ ਹੈ), ਉਹ ਹੇਠਾਂ ਹਨ ਅਰਥਾਤ ਅਗਿਆਨ ਦੇ ਪਰਦੇ ਨਾਲ ਢਕੀਆਂ ਹੋਈਆਂ ਹਨ। ਰੁਖ ਦਾ ਤਣਾ ਦੋਹਾਂ ਨੂੰ ਜੋੜਨ ਵਾਲਾ ਮੱਧ ਭਾਗ ਹੈ। ਵਾਸਤਵ ਵਿਚ ਇਹ ਕਰਮ-ਖੇਤਰ ਹੈ, ਜਿਥੇ ਜੀਵ ਕ੍ਰਿਆਸ਼ੀਲ ਹਨ। ਇਸ ਖੇਤਰ ਵਿਚ ਕ੍ਰਿਆਸ਼ੀਲ ਜੀਵਾਂ ਨੂੰ ਕਰਮਾਂ ਅਨੁਸਾਰ ਦੁਖ-ਸੁਖ ਰੂਪ ਫੁਲ-ਫਲ ਲਗਦੇ ਹਨ। ਜਿਵੇਂ ਕਿ ਵਿਆਖਿਆਕਾਰਾਂ ਨੇ ਲਿਖ ਦਿੱਤਾ ਹੈ, ਇਥੇ ਇਕੋ ਜਿਹਾ ਦੁਖ ਫਲ ਨਹੀਂ ਲਗ ਸਕਦਾ, ਬਲਕਿ ਜੀਵਾਂ ਦਾ ਜਿਸ ਤਰ੍ਹਾਂ ਦੇ ਕਰਮਾਂ ਵਲ ਝੁਕਾਅ ਹੁੰਦਾ ਹੈ, ਉਸ ਅਨੁਸਾਰ ਉਨ੍ਹਾਂ ਨੂੰ ਦੁਖ ਜਾਂ ਸੁਖ ਫਲ ਪ੍ਰਾਪਤ ਹੁੰਦਾ ਹੈ।

[ਵੇਖੋ ੧੫੧੧]

## ਸੂਲਾਕੁ : ਸੂਈ ਦੀ ਨੋਕ (ਭਾਵ ਪਰਖ)। ੧੫੨੯

**ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ ॥**
**ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥ ੨**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ** : ਜਿਨ੍ਹਾਂ ਨੂੰ (ਸੱਚਾ) ਪਾਰਖੂ ਆਪ ਪਰਖ ਲੈਂਦਾ ਹੈ, ਫਿਰ ਉਨ੍ਹਾਂ ਦੀ ਪਰਖ ਨਹੀਂ ਹੁੰਦੀ ਹੈ। ਜਿਨ੍ਹਾਂ ਉਤੇ ਕ੍ਰਿਪਾ-ਦ੍ਰਿਸ਼ਟੀ ਹੋਈ ਹੈ, ਉਨ੍ਹਾਂ ਨੂੰ (ਪਰਮੇਸ਼ਰ ਨੇ) ਗੁਰੂ ਨਾਲ ਜੋੜ ਦਿੱਤਾ ਹੈ। ਜੋ (ਮਨੁੱਖ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਹ ਸਤਿ-ਸਰੂਪ ਹੋ ਜਾਂਦਾ ਹੈ।

**ਨੋਟ** : ਵਿਆਖਿਆਕਾਰਾਂ ਨੇ 'ਸੂਲਾਕੁ' ਦਾ ਅਰਥ 'ਕਸ਼ਟ' ਕੀਤਾ ਹੈ। ਵਾਸਤਵ ਵਿਚ 'ਸੂਲਾਕ' ਤਿੱਖੀ ਨੋਕ ਵਾਲਾ ਇਕ ਵਿਸ਼ੇਸ਼ ਸੂਆ ਹੈ, ਜਿਸ ਨਾਲ ਸੋਨੇ ਦੀ ਪਰਖ ਕੀਤੀ ਜਾਂਦੀ ਹੈ। ਸੋਨੇ ਦੀ ਪਰਖ ਵਾਸਤੇ 'ਸੂਲਾਕੁ' ਨੂੰ ਸੋਨੇ ਵਿਚ ਚੋਭਿਆ ਜਾਂਦਾ ਹੈ। ਸੂਆ ਚੋਭਣ ਦਾ ਸੰਬੰਧ ਪਰਖ ਕਰਨ ਨਾਲ ਹੋਣ ਕਰ ਕੇ ਇਸ ਦਾ ਜ਼ਿਆਦਾ ਸਾਰਥਕ ਅਰਥ 'ਪਰਖ' ਹੈ।

[ਸੰਸ. ਸ਼ੂਲਾਗ੍ਰ (ਸੂਲਾਗ੍ਰ) : ਸਲਾਖ ਦੀ ਨੋਕ। (ਸੋਨੇ ਦੀ ਪਰਖ ਵਾਸਤੇ ਉਸ ਵਿਚ ਤਿਖੀ ਨੋਕ ਵਾਲੇ ਸੂਏ ਨਾਲ ਛੇਦ ਕੀਤਾ ਜਾਂਦਾ ਹੈ)।]

## ਸੂਲਿ : ਸੂਲੀ। ੧੫੩੦

**ਮਃ ੫ ॥ ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥**
**ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥ ੨ ॥**

ਗਉੜੀ (ਵਾਰ), ਮਹਲਾ ੫, ਪਉੜੀ ੭, ਸਫ਼ਾ ੩੧੯

**ਅਰਥ** : ਰੱਬ ਨੂੰ ਵਿਸਾਰਨ ਵਾਲੇ ਮਨੁੱਖ ਮਰ ਗਏ ਜਾਣੋ, (ਵਾਸਤਵ ਵਿਚ) ਉਹ ਮਰਨਾ ਭੀ ਬਿਲਕੁਲ ਨਹੀਂ ਜਾਣਦੇ (ਭਾਵ ਉਨ੍ਹਾਂ ਨੂੰ ਆਪਾ ਮਾਰਨ ਦੀ ਸਮਝ ਵੀ ਨਹੀਂ ਹੈ)। ਸਰਬ ਵਿਆਪਕ ਪ੍ਰਭੂ ਤੋਂ ਬੇਮੁਖ ਹੋਏ ਵਿਅਕਤੀ ਇਸ ਤਰ੍ਹਾਂ (ਦੁਖੀ ਹੁੰਦੇ) ਹਨ, ਜਿਵੇਂ ਸੂਲੀ ਉਤੇ ਚੜ੍ਹਿਆ ਹੋਇਆ ਚੋਰ ਹੁੰਦਾ ਹੈ।

**ਵਿਸਾਰੇਦੇ**- ਵਿਸਾਰਨ ਵਾਲੇ। **ਮੂਲਿ**- ਬਿਲਕੁਲ। **ਤਸਕਰ**- ਚੋਰ।

[ਵੇਖੋ ੧੫੧੧]

## ਸੂਲਿ : ਦੁਖ, ਪੀੜਾ। ੧੫੩੧

**ਮਃ ੫ ॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥**
**ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥ ੨ ॥**

ਗਉੜੀ (ਵਾਰ), ਮਹਲਾ ੫, ਪਉੜੀ ੮, ਸਫ਼ਾ ੩੧੯-੨੦

ਵੇਖੋ 'ਅਠੇ' II-੨੨੧੧ ੳ

[ਵੇਖੋ ੧੫੧੧]

**ਸੂਲੀਆ :** ਦਰਦ। ੧੫੩੨

**ਸਲੋਕ ਮਃ ੪ ॥**

**ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥ ...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੧੯, ਸਫ਼ਾ ੩੧੧

ਵੇਖੋ '**ਉਮਰਥਲ**' I-੫੪੧

[ਵੇਖੋ ੧੫੧੧]

**ਸੂਲੀਆ :** ਤਕਲੀਫ਼ਾਂ। ੧੫੩੩

**ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥ ੩ ॥**

ਸੋਰਠਿ, ਮਹਲਾ ੧, ੧, ਸਫ਼ਾ ੫੯੬

**ਅਰਥ** : ਹੇ ਮਨ ! ਜੇ ਤੂੰ (ਭੋਗ-ਜਨਿਤ) ਤਕਲੀਫ਼ਾਂ ਨੂੰ ਸਮਝਦਾ ਹੋਵੇਂ, ਤਾਂ (ਪਦਾਰਥਾਂ ਨੂੰ) ਮਿਠੇ (ਸਮਝ ਕੇ) ਕਿਉਂ ਖਾਏਂ ?

[ਵੇਖੋ ੧੫੧੧]

**ਸੂਲੁ :** ਦੁਖ। ੧੫੩੪

**ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥**

**ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥ ੪ ॥**

ਸੋਰਠਿ (ਅਸ.), ਮਹਲਾ ੫, ੨, ਸਫ਼ਾ ੬੪੧

**ਅਰਥ** : ਹੇ ਪਿਆਰੇ (ਪਰਮੇਸ਼ਰ ! ਮਾਇਆ ਵਿਚ ਫਸੇ ਜੀਵ) ਬਥੇਰਾ ਵਿਰਲਾਪ ਕਰਦੇ ਹਨ, (ਪਰ ਉਨ੍ਹਾਂ) ਦਾ ਦੁਖ ਦੂਰ ਨਹੀਂ ਹੁੰਦਾ ਹੈ। ਹੇ ਪਿਆਰੇ ! ਜੋ ਵਿਅਕਤੀ ਗੁਰੂ ਨੇ (ਤੇਰੇ ਨਾਲ) ਜੋੜ ਕੇ ਸੰਵਾਰ ਦਿੱਤੇ ਹਨ, ਉਨ੍ਹਾਂ ਦਾ (ਪੂਰਬ-ਸੰਚਿਤ) ਧਨ ਸਲਾਮਤ ਰਹਿੰਦਾ ਹੈ।

**ਬਿਲਲਾਟ**- ਵਿਰਲਾਪ। **ਬਹੁਤੇਰਿਆ**- ਬਥੇਰਾ। **ਮੂਲੁ**- ਪੂਰਬ-ਸੰਚਿਤ ਧਨ।

[ਵੇਖੋ ੧੫੧੧]

**ਸੇ :** ਉਹ। ੧੫੩੫

**ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**

ਜਪੁ, ਮਹਲਾ ੧, ੨੭, ਸਫ਼ਾ ੬

**ਅਰਥ** : (ਹੇ ਪ੍ਰਭੂ !) ਹੋਰ ਕਿਤਨੇ (ਜੀਵ ਤੇਰੇ ਗੁਣ) ਗਾਉਂਦੇ ਹਨ, ਉਹ ਮੇਰੇ ਚਿਤ ਵਿਚ ਨਹੀਂ ਆਉਂਦੇ, ਨਾਨਕ (ਉਨ੍ਹਾਂ ਬਾਰੇ) ਕੀ ਵਿਚਾਰ ਕਰੇ ?

[ਸੰਸ. ਸ: (ਸ:) : ਉਹ।]

**ਸੇ :** ਇਹੋ। ੧੫੩੬

**ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥**

**ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥...੪ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੮

ਵੇਖੋ '**ਸੁਦਾਨ**' V-੮੮੩

[ਵੇਖੋ ੧੫੩੫]

**ਸੇ :** ਉਹ, ਉਹੋ ਜਿਹੇ। ੧੫੩੭

**ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥**

ਗੂਜਰੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੫੧੦

**ਅਰਥ** : ਧੁਰ ਦਰਗਾਹ ਤੋਂ ਜਿਹੋ ਜਿਹਾ ਲੇਖ (ਮੱਥੇ ਉਤੇ) ਲਿਖਿਆ ਹੋਇਆ ਹੈ, (ਮਨੁੱਖ ਸੰਸਾਰ ਵਿਚ) ਉਹੋ ਜਿਹੇ ਕਰਮ ਕਮਾਵੇਗਾ।

**ਧੁਰਿ**- ਧੁਰ ਦਰਗਾਹ ਤੋਂ। **ਕਮਾਇਸੀ**- ਕਮਾਵੇਗਾ, ਵਾਰ-ਵਾਰ ਕਰੇਗਾ।

[ਵੇਖੋ ੧੫੩੫]

**ਸੇ :** ਉਹੋ। ੧੫੩੮

**ਮਃ ੧ ॥ ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥**

**ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੭੮੯

ਵੇਖੋ '**ਸੁਪੇਦਾ**' V-੧੧੦੫

[ਵੇਖੋ ੧੫੩੫]

**ਸੇ :** ਅਜਿਹਾ, ਐਸਾ। ੧੫੩੯

**ਸੇ ਸੰਜੋਗ ਕਰਹੁ ਮੇਰੇ ਪਿਆਰੇ ॥**

**ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥**

ਸੂਹੀ, ਮਹਲਾ ੫, ੩੨, ਸਫ਼ਾ ੭੪੩

ਵੇਖੋ '**ਸੰਜੋਗ**' III-੧੩੪੮

[ਵੇਖੋ ੧੫੩੫]

**ਸੇ :** ਉਨ੍ਹਾਂ ਨੂੰ। ੧੫੪੦

**ਸਲੋਕੁ ਮਃ ੩ ॥...**

**ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ ॥...੧ ॥**

ਸੋਰਠਿ, ਮਹਲਾ ੩, ਪਉੜੀ ੩, ਸਫ਼ਾ ੬੪੩

**ਅਰਥ** : (ਜਿਨ੍ਹਾਂ ਨੇ) ਗੁਰੂ ਦੁਆਰਾ (ਪਰਮੇਸ਼ਰ ਦਾ) ਨਾਮ ਯਾਦ ਨਹੀਂ ਕੀਤਾ, ਉਨ੍ਹਾਂ ਨੂੰ (ਪਰਮੇਸ਼ਰ ਦੇ) ਕੋਲ ਬੈਠਣਾ ਨਹੀਂ ਮਿਲਦਾ ਹੈ।

[ਵੇਖੋ ੧੫੩੫]

**ਸੇ :** ਉਨ੍ਹਾਂ ਵਿਚ। ੧੫੪੧

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**

**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥**

ਸਲੋਕ, ਫਰੀਦ, ੧੪, ਸਫ਼ਾ ੧੩੭੮

ਵੇਖੋ '**ਸਹਦਿਆ**' III-੧੭੮੩

[ਵੇਖੋ ੧੫੩੫]

**ਸੇ** : ਵਰਗੇ। ੧੫੪੨

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥ ੨ ॥**

ਧਨਾ., ਨਾਮਦੇਵ, ੧, ਸਫ਼ਾ ੬੯੩

**ਅਰਥ** : ਜਿਨ੍ਹਾਂ ਕੌਰਵਾਂ ਦੇ ਦੁਰਯੋਧਨ ਵਰਗੇ (ਬਲਵਾਨ) ਭਰਾ ਸਨ, (ਉਹ ਵੀ ਬਹੁਤ) ਮੇਰੀ-ਮੇਰੀ ਕਰਦੇ ਸਨ। (ਕੁਰੁਕਸ਼ੇਤਰ ਦੇ ਮੈਦਾਨ ਵਿਚ) ੪੮ ਕੋਹ ਤਕ (ਉਨ੍ਹਾਂ ਦੇ ਰਾਜ ਦਾ) ਛਤਰ ਚਲਦਾ ਸੀ, (ਪਰ ਅੰਤ ਵਿਚ ਉਨ੍ਹਾਂ ਦੇ ਮ੍ਰਿਤ) ਸਰੀਰ ਗਿਰਝਾਂ ਨੇ ਖਾਧੇ ਸਨ।

**ਦੁਰਜੋਧਨ**- ਗਾਂਧਾਰੀ ਦੇ ਉਦਰ ਤੋਂ ਜਨਮਿਆ ਧ੍ਰਿਤਰਾਸ਼ਟਰ ਦਾ ਵਡਾ ਪੁਤਰ, ਜੋ ਪਾਂਡਵਾਂ ਦਾ ਵਡਾ ਵਿਰੋਧੀ ਸੀ। **ਕੈਰਉ**- ਕੌਰਵ। **ਜੋਜਨ**- ਚਾਰ ਕੋਹ। **ਦੇਹੀ**- ਕਾਇਆ, ਸਰੀਰ। **ਗਿਰਝਨ**- ਗਿਰਝਾਂ ਨੇ।

[ਵੇਖੋ ੧]

**ਸੇ** : ਹਾਂ। ੧੫੪੩

**ਜਿਸ ਕੇ ਸੇ ਫਿਰਿ ਤਿਨ ਹੀ ਸਮ੍ਹਾਲੇ ਬਿਨਸੇ ਸੋਗ ਸੰਤਾਪ ॥...੧ ॥**

ਟੋਡੀ, ਮਹਲਾ ੫, ੧੪, ਸਫ਼ਾ ੭੧੪

**ਅਰਥ** : ਅਸੀਂ ਜਿਸ (ਪ੍ਰਭੂ) ਦੇ ਹਾਂ, ਉਸ ਨੇ ਹੀ (ਸਾਡੀ) ਸੰਭਾਲ ਕੀਤੀ ਹੈ ਅਤੇ (ਸਾਡੀ) ਦੁਖ-ਪੀੜਾ ਨਸ਼ਟ ਹੋ ਗਈ ਹੈ।

[ਵੇਖੋ ੧]

**ਸੇ** : ਸਾਂ। ੧੫੪੪

**ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥ ੧ ॥**

ਸੋਰਠਿ, ਮਹਲਾ ੩, ੪, ਸਫ਼ਾ ੬੧੦

**ਅਰਥ** : ਹੇ ਭਾਈ ! ਅਸੀਂ ਤਾਂ ਹਮੇਸ਼ਾ ਮੂਰਖ ਅਗਿਆਨੀ ਸਾਂ, ਗੁਰੂ ਦੇ ਸ਼ਬਦ ਨਾਲ (ਹਿਰਦੇ ਵਿਚ) ਪ੍ਰਕਾਸ਼ ਹੋ ਗਿਆ ਹੈ।

[ਵੇਖੋ ੧]

**ਸੇ** : ਤੋਂ। ੧੫੪੫

**ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥**
**ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥ ੫ ॥**

ਵਡ. (ਅਸ.), ਮਹਲਾ ੩, ੨, ਸਫ਼ਾ ੫੬੫

**ਅਰਥ** : ਹਰੀ ਦੀ ਸ਼ਰਨ ਵਿਚ ਰਹਿ ਕੇ ਅਸੀਂ ਨੀਵੇਂ ਤੋਂ ਉਚੇ ਹੋ ਗਏ ਹਾਂ। (ਪਰਮੇਸ਼ਰ ਦੀ ਇਹ) ਸੱਚੀ ਵਡਿਆਈ ਹੈ, ਕਿ (ਉਸ ਨੇ ਸੰਸਾਰ ਸਮੁੰਦਰ ਵਿਚ) ਡੁਬ ਰਿਹਾ (ਮੇਰੇ ਵਰਗਾ) ਪੱਥਰ (ਭਾਵ ਪਾਪੀ ਜੀਵ) ਵੀ ਕਢ ਲਿਆ ਹੈ।

[ਸੰਸ. ਤਤਸ੍ (ਤਤਸੁ) ਤਦ੍+ਤਸਿਲ੍ : ਤੋਂ ; ਉਥੇ, ਉਧਰ, ਤਦੋਂ, ਤਾਂ, ਉਸ ਦੇ ਬਾਅਦ ; ਇਸ ਲਈ, ਇਸ ਕਾਰਨ ; ਉਸ ਅਵਸਥਾ ਵਿਚ ; ਉਸ ਤੋਂ ਪਰੇ, ਹੋਰ ਅਗੇ ; ਉਸ ਤੋਂ ਆਦਿ।
ਪ੍ਰਾ. ਤਓ (ਤਔ), ਤਏ (ਤਏ) : ਤੋਂ, ਉਸ ਤੋਂ ; ਬਾਅਦ ਵਿਚ।]

**ਸੇਉ** : ਸੇਵਾ। ੧੫੪੬

**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥**

ਆਸਾ, ਕਬੀਰ, ੧੪, ਸਫ਼ਾ ੪੭੯

ਵੇਖੋ **'ਸੰਕਰਦੇਉ'** III-੧੧੮੦

[ਵੇਖੋ ੧੬੧੧]

**ਸੇਉ** : ਸ਼ਿਵ-ਭਗਤ, ਸ਼ੈਵ। ੧੫੪੭

**ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥...੧ ॥**

ਗੋਂਡ, ਕਬੀਰ, ੫, ਸਫ਼ਾ ੮੭੧

**ਅਰਥ** : ਇਹ (ਆਤਮਾ) ਨਾ ਮਨੁੱਖ ਹੈ, ਨਾ ਇਹ ਦੇਵਤਾ ਹੈ। ਨਾ ਇਹ ਬ੍ਰਹਮਚਾਰੀ ਹੈ, ਨਾ ਹੀ (ਆਪਣੇ-ਆਪ ਨੂੰ) ਸ਼ਿਵ-ਭਗਤ ਅਖਵਾਂਦਾ ਹੈ।

**ਦੇਉ**- ਦੇਵਤਾ। **ਜਤੀ**- ਬ੍ਰਹਮਚਾਰੀ।

[ਸੰਸ. ਸ਼ੈਵ: (ਸ਼ੈਵ:) : ਸ਼ਿਵ ਭਗਤਾਂ ਦਾ ਇਕ ਸੰਪ੍ਰਦਾਇ ; ਸ਼ਿਵ ਦਾ ਉਪਾਸਕ। ਪ੍ਰਾਕ੍ਰਿਤ ਵਿਚ ਜਿਵੇਂ 'ਸ਼ਿਵ' ਦਾ 'ਸਿਵ' ਜਾਂ 'ਸਿਅ' ਬਣ ਜਾਂਦਾ ਹੈ, ਉਸੇ ਤਰ੍ਹਾਂ 'ਸ਼ੈਵ' ਦਾ ਵਿਗੜ ਕੇ 'ਸੇਅ' ਜਾਂ 'ਸੇਉ' ਹੋ ਗਿਆ ਹੈ।]

**ਸੇਉ** : ਸੇਵਾ (ਭਾਵ ਸਿਮਰਨ) ਕਰ। ੧੫੪੮

**ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ**
**ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੫/੧੦, ਸਫ਼ਾ ੧੪੦੩

**ਅਰਥ** : ਸਰੀਰ, ਘਰ, ਇਸਤ੍ਰੀ ਦਾ ਪਿਆਰ ਅਤੇ ਇਹ ਸਾਰਾ ਸੰਸਾਰ ਕੇਵਲ ਮਨ ਦੀਆਂ ਰੰਗ-ਰਲੀਆਂ ਹਨ, (ਇਸ ਲਈ) ਬੁਧੀ ਨੂੰ ਸਥਿਰ ਕਰ ਕੇ (ਪ੍ਰਭੂ ਦੇ) ਹਮੇਸ਼ਾ ਚਰਨ ਕਮਲਾਂ ਦਾ ਸਿਮਰਨ ਕਰ।

**ਗੇਹੁ**- ਗ੍ਰਿਹ, ਘਰ। **ਤ੍ਰਿਅ ਸਨੇਹੁ**- ਇਸਤ੍ਰੀ ਦਾ ਪਿਆਰ। **ਬਿਲਾਸੁ**- ਰੰਗ-ਰਲੀਆਂ। **ਦ੍ਰਿੜਤਾ ਕਰੁ ਮਤਿ**- ਬੁਧੀ ਨੂੰ ਸਥਿਰ ਕਰ ਕੇ।

[ਵੇਖੋ ੧੬੧੧]

**ਸੇਇ** : ਉਹ। ੧੫੪੯

**ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥**
**ਬਡਭਾਗੀ ਨਾਨਕ ਜਨ ਸੇਇ ॥ ੮ ॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੮੧

**ਅਰਥ** : ਜਿਸ ਨੂੰ (ਪਰਮੇਸ਼ਰ) ਕ੍ਰਿਪਾ ਕਰਦਾ ਹੈ, ਉਸ ਨੂੰ ਆਪਣਾ ਨਾਮ ਦੇ ਦੇਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਵਿਅਕਤੀ ਵਡੇ ਭਾਗਾਂ ਵਾਲਾ ਹੈ।

[ਵੇਖੋ ੧੫੩੫]

**ਸੋਇ :** ਇਹੋ ਜਿਹਾ (ਵਿਅਕਤੀ)। ੧੫੫੦

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੋਇ ॥**

ਰਾਮ. (ਓਅੰ.), ਮਹਲਾ ੧, ੪੫, ਸਫ਼ਾ ੯੩੬

**ਅਰਥ :** ਜੇ (ਕੋਈ) ਮਾਲਿਕ ਦਾ ਨੌਕਰ ਕਿਹਾ ਜਾਂਦਾ ਹੋਵੇ, (ਪਰ ਮਾਲਿਕ ਨੂੰ) ਮੂੰਹ ਤੇ ਜਵਾਬ ਦੇਂਦਾ ਹੋਵੇ, ਇਹੋ ਜਿਹਾ (ਵਿਅਕਤੀ ਆਪਣੀ) ਨੌਕਰੀ ਤਾਂ ਗਵਾਏਗਾ ਹੀ, (ਅਗੇ ਤੋਂ ਕਿਸੇ ਸਰਦਾਰ ਦੇ) ਤਖ਼ਤ ਦੇ ਨੇੜੇ ਵੀ ਨਹੀਂ ਬੈਠ ਸਕਦਾ।

**ਚਾਕਰੁ-** ਨੌਕਰ। **ਖਸਮੁ-** ਮਾਲਿਕ। **ਸਉਹੇ-** ਸਾਹਮਣੇ। **ਵਜਹੁ-** ਨੌਕਰੀ। **ਬੈਸਹਿ-** ਬੈਠ ਸਕਦਾ।

[ਵੇਖੋ ੧੫੩੫]

**ਸੋਈ :** ਉਹੀ। ੧੫੫੧

**ਸੋਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥**

ਜਪੁ, ਮਹਲਾ ੧, ੨੭, ਸਫ਼ਾ ੬

**ਅਰਥ :** ਤੇਰੇ ਰੰਗ ਵਿਚ ਰੰਗੇ ਉਹੀ ਰਸੀਏ ਭਗਤ ਤੈਨੂੰ (ਭਾਵ ਤੇਰੇ ਗੁਣਾਂ ਨੂੰ) ਗਾਉਂਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ।

[ਵੇਖੋ ੧੫੩੫]

**ਸੋਈ :** ਉਹੋ ਜਿਹੇ। ੧੫੫੨

**ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥**
**ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥ ੧ ॥**

ਸਿਰੀ., ਮਹਲਾ ੩, ੪੭, ਸਫ਼ਾ ੩੧

**ਅਰਥ :** (ਜੀਵ-ਇਸਤ੍ਰੀ !) ਉਹੋ ਜਿਹੇ ਕਰਮ ਕਰੇ, (ਜਿਹੋ ਜਿਹੇ) ਕਰਮ ਭਾਗਸ਼ਾਲੀ (ਭਾਵ ਪ੍ਰਭੂ ਵਿਚ ਲੀਨ) ਜੀਵ-ਇਸਤ੍ਰੀਆਂ ਕਮਾਉਂਦੀਆਂ ਹਨ। (ਉਸ ਦਾ) ਸੁਭਾਵਿਕ ਹੀ ਪਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ, ਪਰਮੇਸ਼ਰ (ਉਸ ਨੂੰ) ਵਡਿਆਈ ਦੇਂਦਾ ਹੈ।

[ਵੇਖੋ ੧੫੩੫]

**ਸੇਈ :** ਉਨ੍ਹਾਂ ਨੂੰ। ੧੫੫੩

**ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥**

ਮਾਝ (ਬਾਰਹ.), ਮਹਲਾ ੫, ੪, ਸਫ਼ਾ ੧੩੪

**ਅਰਥ :** ਜੋ (ਜੀਵ) ਪ੍ਰਭ ਨੇ ਆਪਣੇ ਬਣਾ ਲਏ ਹਨ, ਉਨ੍ਹਾਂ ਨੂੰ ਹੀ ਵਡਿਆਈ ਯੋਗ ਕਹਿਣਾ ਚਾਹੀਦਾ ਹੈ।

**ਧੰਨਿ-** ਵਡਿਆਈ ਯੋਗ।

[ਵੇਖੋ ੧੫੩੫]

**ਸੇਸੁ :** ਸ਼ੇਸ਼ ਨਾਗ। ੧੫੫੪

**ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥**

ਸਵ., ਮਹਲੇ ੧ ਕੇ, ਕਲ੍ਯ ੫, ਸਫ਼ਾ ੧੩੯੦

**ਅਰਥ :** ਆਪਣੀਆਂ ਹਜ਼ਾਰਾਂ ਜੀਭਾਂ ਨਾਲ ਸ਼ੇਸ਼ ਨਾਗ ਨਿਰੰਤਰ ਧਿਆਨ ਇਕਾਗਰ ਕਰ ਕੇ (ਬਹੁਤ) ਸਵਾਦ ਸਹਿਤ (ਗੁਰੂ ਨਾਨਕ ਜੀ ਦੇ) ਗੁਣ ਗਾਉਂਦਾ ਹੈ।

**ਸ਼ੇਸ਼ ਨਾਗ :** ਪੌਰਾਣਿਕ ਕਥਾਵਾਂ ਅਨੁਸਾਰ 'ਸ਼ੇਸ਼ ਨਾਗ' ਪਾਤਾਲ ਦਾ ਨਿਵਾਸੀ ਹਜ਼ਾਰ ਫਨਾਂ ਵਾਲਾ ਇਕ ਸਰਪ-ਰਾਜ ਹੈ। 'ਸ਼ੇਸ਼ ਨਾਗ' ਨੂੰ ਭਗਵਾਨ ਨਾਰਾਇਣ ਦਾ ਅੰਸ਼ ਅਵਤਾਰ ਮੰਨਿਆ ਜਾਂਦਾ ਹੈ। ਜਗਤ ਦਾ ਕਰਤਾ ਵਿਸ਼ਨੂ ਦੇਵਤਾ ਖੀਰ ਸਾਗਰ ਵਿਚ ਇਸੇ ਦੇ ਉਪਰ ਸੁਤਾ ਹੋਇਆ ਹੈ। 'ਸ਼ੇਸ਼' ਨੂੰ ਅਨੰਤ ਕਿਹਾ ਜਾਂਦਾ ਹੈ ਅਤੇ ਇਸ ਦੀ ਪਤਨੀ ਨੂੰ 'ਅਨੰਤ ਸ਼ੀਰਸ਼ਾ' ਨਾਮ ਦਿੱਤਾ ਗਿਆ ਹੈ। ਵਿਸ਼ਨੂ ਪੁਰਾਣ ਅਨੁਸਾਰ ਸ਼ੇਸ਼, ਵਾਸੁਕਿ ਅਤੇ ਤਕਸ਼ਕ ਤਿੰਨੇ ਹੀ ਦਕਸ਼ ਦੀ ਪੁੱਤਰੀ ਕਦ੍ਰੂ ਦੇ ਗਰਭ ਤੋਂ ਉਤਪੰਨ ਹੋਏ ਕਸ਼ਯਪ ਦੇ ਪੁੱਤਰ ਸਨ। ਲਛਮਣ ਅਤੇ ਬਲਰਾਮ ਨੂੰ 'ਸ਼ੇਸ਼ ਨਾਗ' ਦੇ ਹੀ ਅਵਤਾਰ ਮੰਨਿਆ ਗਿਆ ਹੈ। ਕੁਝ ਪੁਰਾਣ-ਕਥਾਵਾਂ ਅਨੁਸਾਰ ਗਰਗ ਰਿਸ਼ੀ ਨੇ 'ਸ਼ੇਸ਼ ਨਾਗ' ਤੋਂ ਹੀ ਜੋਤਿਸ਼ ਵਿਦਿਆ ਸਿਖੀ ਸੀ। ਗੰਗਾ ਨੇ ਉਸ ਦੀ ਉਪਾਸਨਾ ਕੀਤੀ ਸੀ ਅਤੇ ਉਸ ਤੋਂ ਜੋਤਿਸ਼ ਸ਼ਾਸਤ੍ਰ ਅਥਵਾ ਖਗੋਲ ਸ਼ਾਸਤ੍ਰ ਦਾ ਗਿਆਨ ਪ੍ਰਾਪਤ ਕੀਤਾ ਸੀ। ਜਦੋਂ ਬਾਲ ਸ੍ਰੀ ਕ੍ਰਿਸ਼ਨ ਨੂੰ ਕੰਸ ਤੋਂ ਬਚਾਉਣ ਵਾਸਤੇ ਵਾਸੁਦੇਵ ਗੋਕੁਲ ਲੈ ਕੇ ਜਾ ਰਿਹਾ ਸੀ, ਉਸ ਸਮੇਂ 'ਸ਼ੇਸ਼ ਨਾਗ' ਨੇ ਆਪਣਾ ਫਨ ਫੈਲਾ ਕੇ ਉਸ ਦੀ ਰਖਿਆ ਕੀਤੀ ਸੀ।

ਪੌਰਾਣਿਕ ਕਹਾਣੀਆਂ ਅਨੁਸਾਰ ਪ੍ਰਿਥਵੀ ਉਸ ਦੇ ਫਨਾਂ ਉਤੇ ਟਿਕੀ ਹੋਈ ਹੈ, ਇਸ ਲਈ ਜਦੋਂ ਉਹ ਕਰਵਟ ਬਦਲਦਾ ਹੈ ਜਾਂ ਉਬਾਸੀ ਲੈਂਦਾ ਹੈ, ਤਾਂ ਧਰਤੀ ਭੂਚਾਲ ਨਾਲ ਡੋਲਣ ਲਗ ਪੈਂਦੀ ਹੈ। ਹਰ ਕਲਪ ਦੇ ਪੂਰਾ ਹੋਣ 'ਤੇ ਜਦੋਂ ਸ੍ਰਿਸ਼ਟੀ ਪ੍ਰਲੈਅ-ਗ੍ਰਸਤ ਹੁੰਦੀ ਹੈ, ਤਾਂ 'ਸ਼ੇਸ਼ ਨਾਗ' ਆਪਣੇ ਮੂੰਹ ਤੋਂ ਜ਼ਹਿਰੀਲੀ ਅਗਨੀ ਬਾਹਰ ਕਢਦਾ ਹੈ। ਕੁਝ ਪੁਰਾਣਾਂ ਵਿਚ ਵਾਸੁਕਿ ਨੂੰ ਹੀ 'ਸ਼ੇਸ਼ ਨਾਗ' ਆਖਿਆ ਹੈ ਅਤੇ ਸਮੁੰਦਰ ਮੰਥਨ ਸਮੇਂ ਇਸੇ 'ਸ਼ੇਸ਼' ਨੂੰ ਹੀ ਰੱਸੀ ਬਣਾਇਆ ਗਿਆ ਸੀ। 'ਸ਼ੇਸ਼ ਨਾਗ' ਗੂੜ੍ਹੇ ਨੀਲੇ ਵਸਤ੍ਰਾਂ ਦਾ ਧਾਰਨੀ ਹੈ ਅਤੇ ਉਸ ਨੇ ਆਪਣੇ ਗਲੇ ਵਿਚ ਸਫ਼ੇਦ ਮਣੀਆਂ ਦੀ ਮਾਲਾ ਪਹਿਨੀ ਹੋਈ ਹੈ। ਉਸ ਦੇ ਇਕ ਹੱਥ ਵਿਚ ਹਲ ਹੈ ਅਤੇ ਦੂਜੇ ਹੱਥ ਵਿਚ ਮੂਸਲ ਰਹਿੰਦਾ ਹੈ। ਇਹੋ ਹੀ ਬਲਰਾਮ ਦੇ ਮੁਖ ਅਸਤ੍ਰ ਕਹੇ ਜਾਂਦੇ ਹਨ। ਇਸੇ ਕਾਰਨ ਬਲਰਾਮ ਨੂੰ 'ਸ਼ੇਸ਼' ਦਾ ਅਵਤਾਰ ਕਿਹਾ ਜਾਂਦਾ ਹੈ। 'ਸ਼ੇਸ਼' ਦੇ ਫਨ ਦਾ ਨਾਮ 'ਮਣਿਦੀਪ' ਅਤੇ ਉਸ ਦੇ ਨਿਵਾਸ ਸਥਾਨ ਨੂੰ 'ਮਣਿਭਿੱਤਿ' ਜਾਂ 'ਮਣਿਮੰਡਪ' ਕਿਹਾ ਜਾਂਦਾ ਹੈ।

[ਸੰਸ. ਸ਼ੇਸ਼ (ਸ਼ੇਸ਼) ਸ਼ਿਸ਼੍+ਅਚ੍ : ਬਚਿਆ ਹੋਇਆ, ਬਾਕੀ, ਹੋਰ ਸਾਰੇ।
ਸ਼ੇਸ਼: (ਸ਼ੇਸ਼:) ਸ਼ਿਸ਼੍+ਅਚ੍ : ਪਰਿਣਾਮ ; ਪ੍ਰਭਾਵ : ਅੰਤ, ਸਮਾਪਤੀ, ਉਪਸੰਹਾਰ : ਮੌਤ, ਵਿਨਾਸ਼ : ਸ਼ੇਸ਼ ਨਾਗ।
ਪ੍ਰਾ. ਸੇਸ (ਸੇਸ) : ਸ਼ੇਸ਼ ਨਾਗ ; ਬਾਕੀ ਆਦਿ।]

**ਸੇਕ :** ਤਪਸ਼। ੧੫੫੫

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥**

**ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥ ੧ ॥**

ਮਾਰੂ, ਮਹਲਾ ੫, ੨੯, ਸਫ਼ਾ ੧੦੦੭

**ਅਰਥ** : (ਹੇ ਮਨ ! (ਜੋ ਪ੍ਰਭੂ) ਮਾਤਾ ਦੇ ਪੇਟ ਵਿਚ ਪੋਸ਼ਣ ਕਰ ਕੇ (ਆਪ) ਰਖਿਆ ਕਰਦਾ ਹੈ ਅਤੇ (ਗਰਭ-ਅਗਨੀ ਦੀ) ਤਪਸ (ਤਕ) ਨਹੀਂ ਲਗਣ ਦੇਂਦਾ। ਉਹੋ ਮਾਲਿਕ ਇਸ ਸੰਸਾਰ ਵਿਚ ਬਚਾਉਂਦਾ ਹੈ, (ਇਹ ਗਲ) ਸੂਖਮ ਬੁਧੀ ਨਾਲ ਸਮਝ ਲੈ।

**ਨੋਟ** : 'ਸੇਕ' ਸ਼ਬਦ ਦਾ ਸੰਸਕ੍ਰਿਤ ਮੂਲ ਜਾਣਨ ਦਾ ਯਤਨ ਨਹੀਂ ਹੋਇਆ। ਹਿੰਦੀ-ਕੋਸ਼ਕਾਰਾਂ ਨੇ ਇਸ ਨੂੰ ਹਿੰਦੀ ਭਾਸ਼ਾ ਦਾ ਸ਼ਬਦ ਦਰਸਾ ਕੇ ਸੰਸਕ੍ਰਿਤ ਮੂਲ ਲਭਣ ਤੋਂ ਨਜਾਤ ਪਾ ਲਈ ਹੈ। 'ਮਹਾਨ ਕੋਸ਼' ਦੇ ਕਰਤਾ ਨੇ ਵੀ ਸੰਸਕ੍ਰਿਤ ਮੂਲ ਦਾ ਜ਼ਿਕਰ ਨਹੀਂ ਕੀਤਾ, ਕਿਉਂਕਿ ਇਸ ਸ਼ਬਦ ਨਾਲ ਰੂਪ ਅਤੇ ਅਰਥ ਦੋਹਾਂ ਪਖੋਂ ਸਿਧੇ ਤੌਰ ਤੇ ਸੰਬੰਧਿਤ ਕੋਈ ਸ਼ਬਦ ਉਪਲਬਧ ਨਹੀਂ ਹੁੰਦਾ। ਰੂਪ ਪਖੋਂ ਇਸ ਨਾਲ ਇੰਨ-ਬਿੰਨ ਮਿਲਦਾ ਸੰਸਕ੍ਰਿਤ ਸ਼ਬਦ 'ਸੇਕ:' ਹੈ, ਜਿਸ ਦੇ ਅਰਥ ਹਨ- ਛਿੜਕਣਾ, ਪਾਣੀ ਦੇਣਾ, ਤਰਪਣ, ਚੜ੍ਹਾਵਾ, ਪ੍ਰਸਾਰ ਆਦਿ। 'ਸੇਕ' ਅਗਨੀ ਤੋਂ ਪ੍ਰਸਾਰਿਤ ਹੋਣ ਵਾਲੀ ਤਪਸ ਹੈ, ਇੰਞ ਅਸਿੱਧੇ ਤੌਰ ਤੇ ਦੋਹਾਂ ਸ਼ਬਦਾਂ ਦੀ ਸਾਂਝ ਸਥਾਪਤ ਹੋ ਜਾਂਦੀ ਹੈ। ਸੋ ਇਹੋ ਸੰਭਾਵਨਾ ਹੈ ਕਿ ਸੰਸਕ੍ਰਿਤ ਦਾ 'ਸੇਕ:' ਸ਼ਬਦ ਹੀ ਇਕ ਨਵੇਂ ਭਾਵ ਵਿਚ ਪ੍ਰਚਲਿਤ ਹੋ ਗਿਆ ਹੋਵੇ।

**ਸੇਖ** : ਮੁਰਸ਼ਿਦ। ੧੫੫੬

**ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥**

ਜਪੁ, ਮਹਲਾ ੧, ੧੧, ਸਫ਼ਾ ੩

ਵੇਖੋ **'ਸਰਾ'** IV-੯੧੮

[ਅ. ਸ਼ੈਖ : ਬੁਢਾ, ਬਿਰਧ ; ਮੁਖੀ, ਸਰਦਾਰ, ਸਨਮਾਨਿਤ ਵਿਅਕਤੀ, ਕਬੀਲਾ-ਮੁਖੀ ; ਧਰਮ-ਗੁਰੂ, ਪੀਰ, ਸੂਫ਼ੀ ਦਰਵੇਸ਼।]

**ਸੇਖ** : ਪੀਰ। ੧੫੫੭

**ਸਲੋਕੁ ਮਃ ੧ ॥...**

**ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੪੫

**ਅਰਥ** : ਜੇ ਤੈਨੂੰ ਚੰਗਾ ਲਗਦਾ ਹੈ, ਤਾਂ (ਤੂੰ) ਕੁਰਾਨ ਆਦਿ ਧਾਰਮਿਕ ਪੁਸਤਕਾਂ ਪੜ੍ਹਦਾ ਹੈਂ ਅਤੇ ਮੁਲਾ, ਪੀਰ ਸਦਵਾਉਂਦਾ ਹੈਂ।

[ਵੇਖੋ ੧੫੫੬]

**ਸੇਖ** : ਹੇ ਸ਼ੇਖ (ਫ਼ਰੀਦ) ! ੧੫੫੮

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**

**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥**

ਆਸਾ, ਫਰੀਦ, ੨, ਸਫ਼ਾ ੪੮੮

ਵੇਖੋ **'ਆਸਣਿ'** III-੭੦

[ਵੇਖੋ ੧੫੫੬]

**ਸੇਖ** : ਆਲਿਮ, ਵਿਦਵਾਨ। ੧੫੫੯

**ਸੇਖ ਜੁ ਕਹੀਅਹਿ ਕੋਟਿ ਅਠਾਸੀ ॥**

**ਛਪਨ ਕੋਟਿ ਜਾ ਕੇ ਖੇਲ ਖਾਸੀ ॥ ੧ ॥**

ਭੈਰਉ, ਕਬੀਰ, ੧੫, ਸਫ਼ਾ ੧੧੬੧

**ਅਰਥ** : (ਰੱਬ ਦੇ ਦਰ 'ਤੇ) ਅਠਾਸੀ ਕਰੋੜ ਆਲਿਮ ਕਹੇ ਜਾਂਦੇ ਹਨ। ਛਪੰਜਾ ਕਰੋੜ ਉਸ ਦਾ ਵਿਸ਼ੇਸ਼ ਸੇਵਕ ਸਮੁਦਾਇ ਹੈ।

[ਵੇਖੋ ੧੫੫੬]

**ਸੇਖ** : ਸ਼ੇਸ਼ ਨਾਗ। ੧੫੬੦

**ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥**

**ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥**

ਗਉੜੀ (ਥਿਤੀ), ਮਹਲਾ ੫, ੬, ਸਫ਼ਾ ੨੯੭-੯੮

ਵੇਖੋ **'ਊਚੌ'** I-੭੦੧

[ਵੇਖੋ ੧੫੫੪]

**ਸੇਖਨਾਗ** : ਸ਼ੇਸ਼ ਨਾਗ। ੧੫੬੧

**ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥**

**ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥ ੧ ॥**

ਕਲਿ. (ਅਸ.), ਮਹਲਾ ੪, ੬, ਸਫ਼ਾ ੧੩੨੬

**ਅਰਥ** : ਸ਼ਿਵ, ਨਾਰਦ, ਸ਼ੇਸ਼ ਨਾਗ ਅਤੇ (ਹੋਰ ਰਿਸ਼ੀ-) ਮੁਨੀ (ਵੀ) ਸੰਤ ਜਨਾਂ ਦੇ (ਚਰਨਾਂ ਦੀ) ਧੂੜੀ ਦੀ ਅਭਿਲਾਸ਼ਾ ਕਰਦੇ ਹਨ। ਸਾਰੇ ਲੋਕ, (ਸਾਰੇ) ਸਥਾਨ, ਜਿਥੇ ਸੰਤ-ਜਨ ਪੈਰ ਰਖਦੇ ਹਨ, ਪਵਿੱਤਰ ਹੋ ਜਾਂਦੇ ਹਨ।

[ਵੇਖੋ ੧੫੫੪]

**ਸੇਖਨਾਗਿ** : ਸ਼ੇਸ਼ ਨਾਗ ਨੇ। ੧੫੬੨

**ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥ ੧ ॥**

ਧਨਾ., ਕਬੀਰ, ੧, ਸਫ਼ਾ ੬੯੧

ਵੇਖੋ **'ਸਮਾਨਾਂ'** IV-੪੮੫

[ਵੇਖੋ ੧੫੫੪]

**ਸੇਖਨਾਗੈ** : ਸ਼ੇਸ਼ ਨਾਗ। ੧੫੬੩

**ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ ॥**

**ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥ ੨ ॥**

ਕਲਿ., ਮਹਲਾ ੫, ੩, ਸਫ਼ਾ ੧੩੨੨

**ਅਰਥ** : ਜੋਗੀ, ਗਿਆਨੀ, ਧਿਆਨ-ਸਾਧਕ, ਸ਼ੇਸ਼ ਨਾਗ ਸਾਰੇ ਹੀ ਆਨੰਦ-ਸਰੂਪ (ਪ੍ਰਭੂ) ਨੂੰ ਜਪਦੇ ਹਨ। ਨਾਨਕ (ਆਖਦਾ ਹੈ ਕਿ ਮੈਂ ਉਨ੍ਹਾਂ) ਸੰਤਾਂ ਦੇ ਸਦਕੇ ਹਾਂ, ਜੋ ਸਦਾ ਹੀ ਪ੍ਰਭੂ ਦੇ ਨਾਲ ਰਹਿਣ ਵਾਲੇ ਹਨ।

[ਵੇਖੋ ੧੫੫੪]

**ਸੇਖਨਾਗੈ** : ਸ਼ੇਖ ਨਾਗ ਨੇ। ੧੫੬੪

**ਸਹਸ ਫਨੀ ਜਪਿਓ ਸੇਖ ਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥**
**ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥**

ਕਾਨੜਾ (ਅਸ.), ਮਹਲਾ ੪, ੩, ਸਫ਼ਾ ੧੩੦੯

**ਵੇਖੋ 'ਸਹਸ (ਫਨੀ)' III-੧੬੫੯**

[ਵੇਖੋ ੧੫੫੪]

**ਸੇਖਾਂ** : ਫ਼ਕੀਰਾਂ ਦਾ। ੧੫੬੫

**ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥**
**ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥ ੫ ॥**

ਬਸੰਤੁ ਹਿੰਡੋਲ (ਅਸ.), ਮਹਲਾ ੧, ੮, ਸਫ਼ਾ ੧੧੯੧

**ਅਰਥ** : (ਇਸਲਾਮ ਦੀ ਹਕੂਮਤ ਆਉਣ ਨਾਲ) ਹੁਣ ਮੁਸਲਮਾਨ ਫ਼ਕੀਰਾਂ ਦਾ ਦਬਦਬਾ ਹੈ, ਸਨਾਤਨ ਪੁਰਖ (ਪ੍ਰਭੂ) ਨੂੰ ਅਲਾਹ ਕਿਹਾ ਜਾਣ ਲਗ ਪਿਆ ਹੈ। ਅਜਿਹੀ (ਉਲਟ) ਮਰਯਾਦਾ ਚਲ ਪਈ ਹੈ, ਕਿ (ਹਿੰਦੂ) ਦੇਵਤਿਆਂ ਦੇ ਪੂਜਾ ਸਥਾਨਾਂ ਉਤੇ ਕਰ ਲਗ ਗਿਆ ਹੈ।

**ਦੇਵਲ**- ਦੇਵ-ਘਰ, ਪੂਜਾ-ਸਥਾਨ। **ਕਰੁ**- ਮਹਿਸੂਲ, ਟੈਕਸ। **ਕੀਰਤਿ**- (ਉਲਟ) ਮਰਯਾਦਾ।

**ਨੋਟ** : ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੀ ਧਾਰਮਿਕ ਵਿਵਸਥਾ ਸੰਬੰਧੀ ਕਹਿ ਰਹੇ ਹਨ, ਕਿ ਮੁਸਲਮਾਨੀ ਰਾਜ ਹੋਣ ਕਰ ਕੇ ਇਸਲਾਮ ਦਾ ਬੋਲਬਾਲਾ ਹੈ। ਮੁਸਲਮਾਨ ਫ਼ਕੀਰਾਂ ਨੂੰ ਧਰਮ ਦਾ ਵਿਸਤਾਰ ਕਰਨ ਵਾਸਤੇ ਹਕੂਮਤ ਪੂਰੀ ਤਨਦਿਲੀ ਨਾਲ ਮਦਦ ਦੇ ਰਹੀ ਹੈ, ਜਦੋਂ ਕਿ ਹਿੰਦੂਆਂ ਦਾ ਧਾਰਮਿਕ ਉਤਸਾਹ ਖ਼ਤਮ ਕਰਨ ਵਾਸਤੇ ਉਨ੍ਹਾਂ ਦੇ ਧਰਮ-ਸਥਾਨਾਂ ਅਤੇ ਤੀਰਥ ਯਾਤਰਾਵਾਂ ਉਤੇ ਕਰ ਲਗਾਇਆ ਜਾਂਦਾ ਹੈ। ਹਿੰਦੁਸਤਾਨ ਦੀ ਦੇਵ-ਭੂਮੀ ਤੇ ਉਪਜੇ ਧਰਮਾਂ ਦੀਆਂ ਰੀਤੀਆਂ ਨਸ਼ਟ ਕਰ ਕੇ ਮੁਸਲਮਾਨੀ ਪਰੰਪਰਾਵਾਂ ਨੂੰ ਲਾਗੂ ਕੀਤਾ ਜਾ ਰਿਹਾ ਹੈ। ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਦੁਆਰਾ ਇਥੋਂ ਦੇ ਲੋਕਾਂ ਨੂੰ ਅਜਿਹੀਆਂ ਵਧੀਕੀਆਂ ਪ੍ਰਤੀ ਚੇਤਨ ਹੋ ਕੇ ਇਨ੍ਹਾਂ ਦਾ ਵਿਰੋਧ ਕਰਨ ਦੀ ਪ੍ਰੇਰਨਾ ਦੇ ਰਹੇ ਹਨ।

[ਵੇਖੋ ੧੫੫੬]

**ਸੇਖਾਂ** : ਲਾਭ। ੧੫੬੬

**ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥**
**ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥ ੧ ॥**

ਸਾਰਗ, ਮਹਲਾ ੫, ੮੮, ਸਫ਼ਾ ੧੨੨੧

**ਅਰਥ** : (ਸਿਰਫ਼) ਕਹਿਣ ਅਤੇ ਸੁਣਨ ਨਾਲ (ਮਨ ਵਿਚ) ਕੋਈ ਸ਼ਾਂਤੀ ਨਹੀਂ ਪੈਦਾ ਹੋ ਜਾਂਦੀ, ਬਿਨਾ ਵਿਸ਼ਵਾਸ ਦੇ ਕੋਈ ਲਾਭ ਨਹੀਂ ਹੈ। ਜੋ ਮਨੁੱਖ ਪਰਮੇਸ਼ਰ ਨੂੰ ਤਿਆਗ ਕੇ ਹੋਰਾਂ ਦੀ ਇੱਛਾ ਕਰਦਾ ਹੈ, ਉਸ ਦੇ ਮੂੰਹ 'ਤੇ ਕਾਲਖ ਲਗਦੀ ਹੈ।

**ਉਪਜਤ**- ਪੈਦਾ ਹੁੰਦੀ। **ਬਿਸਾਸ**- ਵਿਸ਼ਵਾਸ। **ਆਨ**- ਅਨਯ, ਹੋਰ। **ਕਾਲੇਖਾ**- ਕਾਲਖ।

[ਵੇਖੋ ੧੫੫੪]

**ਸੇਖਾ** : ਸ਼ੇਸ਼ ਨਾਗ। ੧੫੬੭

**ਸਨਕਾਦਿਕ ਨਾਰਦ ਮੁਨਿ ਸੇਖਾ ॥**
**ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥ ੩ ॥**

ਗਉੜੀ ਗੁਆ. (ਅਸ.), ਕਬੀਰ, ੩੬, ਸਫ਼ਾ ੩੩੦

**ਅਰਥ** : ਸਨਕ ਆਦਿ (ਬ੍ਰਹਮਾ ਦੇ ਚਾਰ ਪੁੱਤਰ),.ਨਾਰਦ ਮੁਨੀ ਅਤੇ ਸ਼ੇਸ਼ ਨਾਗ, ਇਨ੍ਹਾਂ ਨੇ ਵੀ ਸਰੀਰ ਵਿਚ ਮਨ ਨੂੰ ਵੇਖਿਆ ਨਹੀਂ ਹੈ (ਭਾਵ ਸਰੀਰ ਵਿਚ ਵਸਦੇ ਮਨ ਦੀ ਸਥਿਤੀ ਨੂੰ ਸਮਝਿਆ ਨਹੀਂ ਹੈ)।

[ਵੇਖੋ ੧੫੫੬]

**ਸੇਖਾ** : ਹੇ ਦਰਵੇਸ਼ ! ੧੫੬੮

**ਸਲੋਕ ਮਃ ੩ ॥ ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥**
**ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥...੧ ॥**

ਬਿਹਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੧

**ਅਰਥ** : ਹੇ ਦਰਵੇਸ਼ ! ਤੂੰ (ਆਪਣੇ) ਮਨ ਵਿਚੋਂ ਹਠ ਨੂੰ ਤਿਆਗ ਦੇ, (ਪਰਮੇਸ਼ਰ ਦੇ) ਭੈ ਵਿਚ ਰਹਿ ਕੇ (ਇਹ ਹਠ ਵਾਲੀ) ਮੂਰਖਤਾ ਦੂਰ ਕਰ। ਗੁਰੂ ਦੇ ਡਰ ਵਿਚ ਰਹਿ ਕੇ ਕਈ (ਭਵ-ਸਾਗਰ) ਤਰ ਗਏ ਹਨ ਅਤੇ ਅਦਬ ਵਿਚ ਰਹਿ ਕੇ (ਹੀ) ਨਿਰਭੈ (ਪਦ) ਨੂੰ ਪ੍ਰਾਪਤ ਕਰਦੇ ਹਨ।

**ਜੋਰੁ**- ਹਠ। **ਝਲੁ**- ਮੂਰਖਤਾ। **ਕੇਤੇ**- ਕਿਤਨੇ, ਕਈ। **ਨਿਸਤਰੇ**- ਤਰ ਗਏ।

[ਵੇਖੋ ੧੫੫੬]

**ਸੇਖੁ** : ਫ਼ਕੀਰ। ੧੫੬੯

**ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥...੩ ॥**

ਗੋਂਡ, ਕਬੀਰ, ੫, ਸਫ਼ਾ ੮੭੧

**ਅਰਥ** : ਨਾ ਇਹ (ਆਤਮਾ) ਤਪਸਵੀ ਅਖਵਾਉਂਦਾ ਹੈ, ਨਾ ਫ਼ਕੀਰ। ਨਾ ਇਹ (ਜੀਵਾਂ ਵਾਂਗ) ਜੋਨੀ ਵਿਚ ਆਉਂਦਾ ਹੈ ਅਤੇ ਨਾ ਹੀ ਇਸ ਨੂੰ (ਕਿਸੇ) ਮਰਦਿਆਂ ਵੇਖਿਆ ਹੈ।

**ਭਾਵ** : ਆਤਮਾ ਨਾ ਤਪਸਵੀ ਹੈ ਅਤੇ ਨਾ ਹੀ ਉਹ ਫ਼ਕੀਰ ਹੈ। ਅਰਥਾਤ ਨਾ ਉਹ ਹਿੰਦੂ ਹੈ, ਨਾ ਹੀ ਮੁਸਲਮਾਨ ਹੈ ਅਤੇ ਨਾ ਹੀ ਉਸ ਨੂੰ ਕਿਸੇ ਤਰ੍ਹਾਂ ਦੀ) ਅਧਿਆਤਮਕ ਸਾਧਨਾ ਕਰਨ ਦੀ ਜ਼ਰੂਰਤ ਹੈ। ਇਹ ਆਵਾਗਵਣ ਤੋਂ ਮੁਕਤ ਹੈ। ਇਸ ਨੂੰ ਕਿਸੇ ਜਿਉਂਦਾ ਅਤੇ ਮਰਦਾ ਨਹੀਂ ਵੇਖਿਆ।

[ਵੇਖੋ ੧੫੫੬]

**ਸੇਂਘ** : ਸ਼ੇਰ। ੧੫੭੦

**ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥ ੨ ॥**

ਮਾਲੀ ਗਉੜਾ, ਮਹਲਾ ੫, ੩, ਸਫ਼ਾ ੯੮੭

**ਅਰਥ** : ਜਿਵੇਂ ਬੱਦਲ ਦਾ ਵਸਣਾ ਖੇਤੀ ਲਈ (ਸਹਾਇਕ ਹੈ), ਜਿਵੇਂ ਸ਼ੇਰ ਦੀ ਸ਼ਰਨ ਵਿਚ ਸੁਰੱਖਿਆ ਮਿਲਦੀ ਹੈ (ਉਸੇ ਤਰ੍ਹਾਂ ਨਾਮ-ਸਿਮਰਨ ਜੀਵ ਦੀ ਸਹਾਇਤਾ ਕਰਦਾ ਹੈ)।

ਕਿਰਖਹਿ- ਖੇਤੀ ਲਈ। ਬਰਸ ਮੇਘ- ਬੱਦਲ ਦਾ ਵਸਣਾ। ਪਾਲਨ- ਪਾਲਣਾ (ਭਾਵ ਰਖਿਆ)।

ਨੋਟ : ਇਸ ਪਦ ਵਿਚ 'ਸ਼ੇਰ' ਤੋਂ ਮੁਰਾਦ ਹੈ- ਅਜਿਹਾ ਬਹਾਦਰ ਅਤੇ ਸਮਰਥ ਪੁਰਖ ਜਾਂ ਰਾਜਾ, ਜਿਸ ਦੀ ਸ਼ਰਨ ਵਿਚ ਜਾਣ ਵਾਲਾ ਮਨੁੱਖ ਆਪਣੀ ਸੁਰਖਿਆ ਵਾਸਤੇ ਪੂਰੀ ਤਰ੍ਹਾਂ ਨਿਸ਼ਚਿੰਤ ਹੋ ਜਾਵੇ।

[ਵੇਖੋ ੨੮]

**ਸੇਜ** : ਬਿਸਤਰ। ੧੫੭੧

**ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥ ੩ ॥**

ਸਿਰੀ., ਮਹਲਾ ੧, ੨੦, ਸਫ਼ਾ ੨੧-੨੨

**ਅਰਥ** : ਗੁਰੂ ਦਾ ਉਪਦੇਸ਼ ਮੰਨਣ ਵਾਲੀਆਂ ਭਾਗਸ਼ਾਲੀ (ਜੀਵ-) ਇਸਤ੍ਰੀਆਂ ਸਿਮਰਨ ਕਰਦੀਆਂ ਹਨ, ਉਹ ਪਤੀ (ਪਰਮੇਸ਼ਰ ਉਨ੍ਹਾਂ) ਦੇ (ਹਿਰਦੇ ਰੂਪ) ਬਿਸਤਰ ਉਤੇ ਬੈਠਦਾ ਹੈ।

**ਰਵਹਿ**- ਸਿਮਰਨ ਕਰਦੀਆਂ ਹਨ। **ਭਤਾਰੁ**- ਪਤੀ।

[ਸੰਸ. शय्या (ਸ਼ਯ੍ਯਾ) शी+क्यप+टाप् : ਬਿਸਤਰਾ ; ਮੰਜਾ ; ਬੰਨ੍ਹਣਾ ; ਨੱਥੀ ਕਰਨਾ।

ਪ੍ਰਾ. ਸੇਜ੍ਜਾ (ਸੇਜੁਜਾ) : ਬਿਸਤਰਾ ; ਮਕਾਨ, ਘਰ ; ਵਸਤੀ।]

**ਸੇਜ** : ਹਿਰਦਾ। ੧੫੭੨

**ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥...੨ ॥**

ਸਿਰੀ., ਮਹਲਾ ੩, ੬੨, ਸਫ਼ਾ ੩੮

**ਅਰਥ** : (ਭਾਗਸ਼ਾਲੀ ਜੀਵ-ਇਸਤ੍ਰੀਆਂ ਦਾ) ਹਿਰਦਾ ਪਰਮੇਸ਼ਰ ਦੇ ਪਿਆਰ ਨੂੰ ਮਾਣਦਿਆਂ ਸੁੰਦਰ ਹੋ ਜਾਂਦਾ ਹੈ ਅਤੇ (ਉਨ੍ਹਾਂ ਕੋਲ) ਭਗਤੀ ਦਾ ਭਰਪੂਰ ਖ਼ਜ਼ਾਨਾ ਹੁੰਦਾ ਹੈ।

[ਵੇਖੋ ੧੫੭੧]

**ਸੇਜ** : (ਸੋਹਣਾ) ਪਲੰਘ। ੧੫੭੩

**ਬਿਆਪत ਸੇਜ ਮਹਲ ਸੀਗਾਰ ॥**
**ਪੰਚ ਦੂਤ ਬਿਆਪਤ ਅੰਧਿਆਰ ॥ ੩ ॥**

ਗਉੜੀ (ਗੁਆ.), ਮਹਲਾ ੫, ੮੮, ਸਫ਼ਾ ੧੮੨

**ਅਰਥ** : (ਮਾਇਆ ਦਾ ਪ੍ਰਭਾਵ ਸੋਹਣੇ) ਪਲੰਘਾਂ, ਮਹਿਲ ਅਤੇ ਸ਼ਿੰਗਾਰ (-ਸਾਮਗਰੀ ਦੁਆਰਾ) ਵਿਆਪਦਾ ਹੈ। ਕਾਮਾਦਿ ਪੰਜ ਦੁਸ਼ਟਾਂ (ਰਾਹੀਂ ਵੀ ਇਸ ਦਾ) ਅੰਧਕਾਰ ਵਿਆਪਦਾ ਹੈ।

**ਬਿਆਪਤ**- ਵਿਆਪਦਾ ਹੈ। **ਪੰਚ ਦੂਤ**- ਪੰਜ (ਕਾਮਾਦਿ) ਦੁਸ਼ਟ।

[ਵੇਖੋ ੧੫੭੧]

**ਸੇਜ** : ਮਿਲਾਪ ਦਾ ਸਥਾਨ। ੧੫੭੪

**ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥**
**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ ੪ ॥**

ਆਸਾ, ਮਹਲਾ ੧, ੩੫, ਸਫ਼ਾ ੩੫੯

**ਅਰਥ** : ਨਾਨਕ (ਆਖਦਾ ਹੈ ਕਿ ) ਜੇ (ਜੀਵ-ਇਸਤ੍ਰੀ) ਮਨ ਰੂਪ ਮਹਿਲ ਵਿਚ (ਗਿਆਨ ਦਾ) ਦੀਵਾ ਬਾਲ ਲਵੇ ਅਤੇ ਸਰੀਰ ਨੂੰ (ਪਰਮੇਸ਼ਰ ਦੇ) ਮਿਲਾਪ ਦਾ ਸਥਾਨ ਬਣਾ ਲਵੇ, (ਫਿਰ) ਜਦੋਂ ਗਿਆਨ ਦਾ ਮਾਲਿਕ (ਹਿਰਦੇ ਰੂਪ) ਸੇਜ ਉਪਰ ਪ੍ਰਗਟ ਹੁੰਦਾ ਹੈ, ਤਾਂ (ਉਹ ਜੀਵਾਤਮਾ ਦਾ) ਸੰਯੋਗ-ਸੁਖ ਮਾਣਦਾ ਹੈ।

**ਗਿਆਨ ਰਾਉ**- ਗਿਆਨ ਦਾ ਮਾਲਿਕ।

[ਵੇਖੋ ੧੫੭੧]

**ਸੇਜ** : ਪ੍ਰਭੂ ਦਾ ਆਸਣ। ੧੫੭੫

**ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥ ੨ ॥**

ਆਸਾ, ਮਹਲਾ ੫, ੫੩, ਸਫ਼ਾ ੩੮੪

**ਅਰਥ** : ਪਿਆਰੇ ਨੇ (ਮੇਰੇ) ਨਜ਼ਦੀਕ ਆ ਕੇ (ਮੈਨੂੰ ਆਪਣੇ) ਆਸਣ ਉਤੇ ਬੈਠਾ ਲਿਆ। (ਹੁਣ ਲੋਕਾਂ ਦੀ) ਮੁਹਤਾਜੀ ਕਰਨ ਤੋਂ (ਮੇਰੀ) ਖ਼ਲਾਸੀ ਹੋ ਗਈ ਹੈ।

**ਪ੍ਰਿਅ**- ਪਿਆਰੇ ਨੇ। **ਸੇਜ**- ਆਸਣ। **ਕਾਣਿ ਕਢਨ ਤੇ**- ਮੁਹਤਾਜੀ ਤੋਂ।

[ਵੇਖੋ ੧੫੭੧]

**ਸੇਜ (ਸਧਾ)** : ਸ਼ਰਧਾ ਦਾ ਆਸਣ। ੧੫੭੬

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ**
**ਸਦਾ ਸੀਲ ਸੰਨਾਹੁ ਸੋਹੈ ॥**
**ਗੁਰਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**

ਸਵ., ਮਹਲੇ ੪ ਕੇ, ਕਲ੍ਯ ੧੦, ਸਫ਼ਾ ੧੩੯੮

ਵੇਖੋ **'ਸਧਾ'** III-੨੩੭੨

[ਵੇਖੋ ੧੫੭੧]

**ਸੇਜਰੀਆ** : ਹਿਰਦਾ ਰੂਪ ਸੇਜ। ੧੫੭੭

**ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੁਖਿ ਸੇਜਰੀਆ ॥ ੨ ॥**

ਸਾਰਗ, ਮਹਲਾ ੫, ੪੫, ਸਫ਼ਾ ੧੨੧੩

ਵੇਖੋ **'ਸੁਖਿ'** V-੧੩੬੯ ੳ

[ਵੇਖੋ ੧੫੭੧]

**ਸੇਜੜੀ** : ਸੇਜ (ਭਾਵ ਮਿਲਾਪ)। ੧੫੭੮

**ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥**
**ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥...੧ ॥**

ਸਿਰੀ. (ਅਸ.), ਮਹਲਾ ੧, ੯, ਸਫ਼ਾ ੫੮

ਵੇਖੋ **'ਸੀਗਾਰੀਐ'** V-੫੯

[ਵੇਖੋ ੧੫੭੧]

**ਸੇਜੜੀ** : ਦਿਲ ਦੇ ਬਿਸਤਰ ਉਤੇ। ੧੫੭੯

**ਮਃ ੫ ॥ ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥**
**ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੨, ਸਫ਼ਾ ੧੦੯੪

**ਅਰਥ** : ਹੇ ਬੁਰੇ ਮਨੁੱਖ ! ਤੂੰ ਅਗ ਵਿਚ ਸੜ ਜਾ, (ਕਿਉਂਕਿ) ਵਿਛੋੜੇ ਕਾਰਨ ਵੀ ਤੂੰ ਮਰਨਾ (ਹੀ) ਹੈ। ਹੇ ਪਤੀ ! ਤੂੰ ਮੇਰੇ ਦਿਲ ਦੇ ਬਿਸਤਰ ਉਤੇ ਸੌਂ ਜਾ ਅਤੇ (ਮੇਰਾ) ਸਾਰਾ ਦੁਖ ਦੂਰ ਕਰ ਦੇ।
ਭਾਹੜੀ- ਅਗ ਵਿਚ। ਕੰਤਾ- ਹੇ ਪਤੀ (ਪਰਮੇਸ਼ਰ)। **ਸਉ**- ਸੌਂ। ਮੈਡਾ- ਮੇਰਾ। **ਹਭੋ**- ਸਾਰਾ। **ਉਲਾਹਿ**- ਲਾਹ ਦੇ, ਦੂਰ ਕਰ ਦੇ।
[ਵੇਖੋ ੧੫੭੧]

**ਸੇਜੜੀਆ** : ਸੇਜਾਂ (ਪਲੰਘ ਆਦਿ)। ੧੫੮੦

**ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥...੩ ॥**

ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨
ਵੇਖੋ **'ਸੀਤਲ'** V-੯੦

[ਵੇਖੋ ੧੫੭੧]

**ਸੇਜੜੀਐ** : ਹਿਰਦੇ ਦੀ ਸੇਜ ਉਪਰ। ੧੫੮੧

**ਮੇਰੀ ਸੇਜੜੀਐ ਆਡੰਬਰੁ ਬਣਿਆ ॥**
**ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥...੨॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯
ਵੇਖੋ **'ਆਡੰਬਰੁ'** III-੩੨੩

[ਵੇਖੋ ੧੫੭੧]

**ਸੇਜਾ** : ਪਲੰਘ। ੧੫੮੨

**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥**

ਸਿਰੀ., ਮਹਲਾ ੧, ੪, ਸਫ਼ਾ ੧੫

**ਅਰਥ** : ਘੋੜਿਆਂ ਦੀ ਸਵਾਰੀ (ਪਦਾਰਥਕ) ਰਸ ਹੈ, ਸੋਹਣੇ ਪਲੰਘ ਅਤੇ (ਵਡੇ) ਮਹਿਲ ਰਸ ਹਨ, ਮਿੱਠੇ ਪਦਾਰਥ ਰਸ ਹਨ ਅਤੇ ਮਾਸ ਖਾਣਾ (ਵੀ) ਰਸ ਹੈ। (ਜੇ ਕਿਸੇ) ਸਰੀਰ ਨੂੰ ਇਤਨੇ ਸਾਰੇ ਰਸ (ਚੰਬੜੇ) ਹੋਣ, ਤਾਂ ਨਾਮ ਕਿਸ ਸਰੀਰ ਵਿਚ ਨਿਵਾਸ ਕਰੇ ?
ਸੇਜਾ- ਪਲੰਘ। ਮੰਦਰ- ਮਹਿਲ। **ਕੈ ਘਟਿ**- ਕਿਸ ਸਰੀਰ ਵਿਚ।
**ਭਾਵ** : ਪਦਾਰਥਕ ਰਸਾਂ ਵਿਚ ਖਚਿਤ ਹੋਏ ਸਰੀਰ ਅੰਦਰ ਪਰਮੇਸ਼ਰ ਦਾ ਨਾਮ ਨਹੀਂ ਟਿਕ ਸਕਦਾ।
[ਵੇਖੋ ੧੫੭੧]

**ਸੇਜਾ** : ਹਿਰਦਾ ਰੂਪ ਸੇਜ। ੧੫੮੩

**ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥**
**ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥...੧ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬
ਵੇਖੋ **'ਸਾਤ (ਸਰ)'** IV-੧੫੮੩

[ਵੇਖੋ ੧੫੭੧]

**ਸੇਜਾ** : ਕਾਮ-ਭੋਗ। ੧੫੮੪

**ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ ॥**
**ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥...੨ ॥**

ਆਸਾ (ਛੰਤ), ਮਹਲਾ ੫, ੧੧, ਸਫ਼ਾ ੪੬੦

**ਅਰਥ** : (ਹੇ ਜੀਵ ! ਤੂੰ) ਪਾਪ ਕਰਨੇ ਤਿਆਗਦਾ ਨਹੀਂ ਹੈਂ, (ਇਹੋ ਪਾਪ ਰੂਪ ਜਮ) ਤੇਰੇ ਗਲ ਵਿਚ ਰੱਸੀ ਦਾ ਵਲ ਪਾ ਕੇ (ਤੈਨੂੰ ਮੌਤ ਵਲ) ਲੈ ਜਾ ਰਹੇ ਹਨ। (ਤੂੰ ਜਗਤ ਰੂਪ) ਕਲਪਿਤ ਆਕਾਸ਼ੀ-ਨਗਰੀ ਨੂੰ ਵੇਖ ਕੇ ਠਗਿਆ ਗਿਆ ਹੈਂ, (ਇਸੇ ਕਾਰਨ) ਝੂਠੇ ਕਾਮ-ਭੋਗ ਨੂੰ ਮਾਣ ਰਿਹਾ ਹੈਂ।
ਘਤਿ- ਪਾ ਕੇ। **ਗਲਾਵਿਆ**- ਗਲ ਵਿਚ ਰੱਸੀ ਦਾ ਵਲ ਪਾ ਕੇ। **ਹਰਿਚੰਦਉਰੀ**- ਇਕ ਕਲਪਿਤ ਆਕਾਸ਼ੀ-ਨਗਰੀ। **ਮੂਠਾ**- ਠਗਿਆ ਗਿਆ ਹੈਂ। **ਰਾਵਿਆ**- ਮਾਣ ਰਿਹਾ ਹੈਂ।
[ਵੇਖੋ ੧੫੭੧]

**ਸੇਜੈ** : ਆਸਣ 'ਤੇ। ੧੫੮੫

**ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥**
**ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ ੧ ॥**

ਤਿਲੰਗ, ਮਹਲਾ ੧, ੩, ਸਫ਼ਾ ੭੨੧-੨੨

**ਅਰਥ** : ਇਸ (ਮਾਨਵੀ) ਸਰੀਰ ਨੂੰ ਮਾਇਆ ਦੀ ਪਾਣ ਚੜ੍ਹੀ ਹੋਈ ਹੈ ਅਤੇ (ਇਹ) ਲਾਲਚ ਦੇ ਰੰਗ ਵਿਚ ਰੰਗ ਲਿਆ ਹੈ। (ਜੇ ਇਹੋ ਜਿਹਾ) ਸਰੀਰ ਮੇਰੇ ਪਤੀ (ਪਰਮੇਸ਼ਰ) ਨੂੰ ਚੰਗਾ ਨਹੀਂ ਲਗਦਾ, (ਤਾਂ) ਜੀਵ-ਇਸਤ੍ਰੀ ਪਤੀ ਦੇ ਆਸਣ 'ਤੇ ਕਿਵੇਂ ਜਾਵੇਗੀ ?
ਪਾਹਿਆ- ਪਾਣ ਚੜ੍ਹੀ ਹੋਣਾ। **ਲੀਤੜਾ**- ਲਿਆ ਹੈ। **ਲਬਿ**- ਲਾਲਚ ਵਿਚ। **ਚੋਲੜਾ**- ਸਰੀਰ। **ਧਨ**- ਇਸਤ੍ਰੀ।
[ਵੇਖੋ ੧੫੭੧]

**ਸੇਜੈ** : (ਹਿਰਦੇ ਰੂਪ) ਸੇਜ ਉਤੇ। ੧੫੮੬

**ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥**
**ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ**
**ਗੁਰੁ ਮੇਲੇ ਕਿਰਪਾ ਕਰੇਈ ॥...੪ ॥**

ਸੂਹੀ (ਛੰਤ), ਮਹਲਾ ੪, ੨, ਸਫ਼ਾ ੭੭੭

**ਅਰਥ** : ਹੇ ਸਰਬ ਵਿਆਪਕ ਰਾਜੇ ਹਰੀ-ਪ੍ਰਭੂ ਜੀ ! (ਤੁਸੀਂ ਜੀਵ-

ਇਸਤ੍ਰੀ ਦੇ ਨਾਲ) ਇਕੋ (ਹਿਰਦੇ ਰੂਪ) ਸੇਜ ਉਤੇ ਪਏ ਹੋ, (ਫਿਰ ਵੀ ਜਿਸ ਨੂੰ) ਗੁਰੂ ਦੱਸਦਾ ਹੈ, (ਉਸੇ ਨੂੰ) ਹਰੀ ਨਾਲ ਮਿਲਾਉਂਦਾ ਹੈ। ਹੇ ਵਿਆਪਕ ਪ੍ਰਭੂ ! ਮੇਰੇ ਮਨ ਅਤੇ ਸਰੀਰ ਵਿਚ (ਬਹੁਤ) ਪਿਆਰ ਅਤੇ (ਮਿਲਣ ਦੀ) ਤੀਬਰ ਤਾਂਘ ਹੈ, ਕ੍ਰਿਪਾ ਕਰ ਕੇ ਗੁਰੂ (ਤੁਹਾਡੇ ਨਾਲ) ਮਿਲਾ ਦੇਵੇ।

**ਇਕਤੁ**- ਇਕੋ ਉਤੇ। **ਮੇਲੇਈ**- ਮਿਲਾਉਂਦਾ ਹੈ।

[ਵੇਖੋ ੧੫੭੧]

**ਸੇਤ** : ਨਾਲ। ੧੫੮੭

**ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥ ੧ ॥**

ਗਉੜੀ (ਗੁਆ.), ਮਹਲਾ ੫. ੭੯. ਸਫ਼ਾ ੧੭੮-੭੯

**ਅਰਥ** : ਪਵਿੱਤਰ ਪ੍ਰੇਮ ਸਹਿਤ ਪਰਮਾਤਮਾ ਦੀ ਸੇਵਾ (ਕੀਤੀ ਜਾਵੇ, ਤਾਂ) ਪਰਮੇਸ਼ਰ ਦੀ ਹਜ਼ੂਰੀ ਵਿਚ ਆਦਰ ਨਾਲ ਜਾਈਦਾ ਹੈ।

[ਸੰਸ. सहित (ਸਹਿਤ) सह्+क्त : ਸਮੇਤ, ਨਾਲ-ਨਾਲ, ਸੰਯੁਕਤ।
ਪ੍ਰਾ. सहिअ (ਸਹਿਅ) : ਸੰਯੁਕਤ, ਮਿਲਿਆ ਹੋਇਆ, ਲਾਭ-ਸਮੇਤ।]

**ਸੇਤ** : ਸਫ਼ੇਦ। ੧੫੮੮

**ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥**
**ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੁਤਾ ॥ ੭ ॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩

ਵੇਖੋ **'ਸੁਤਾ'** V-੧੪੨੮

[ਸੰਸ. श्वेत (ਸ਼੍ਵੇਤ) श्वित्+घञ्, अच् वा : ਸਫ਼ੇਦ, ਚਿੱਟਾ।
श्वेतः (ਸ਼੍ਵੇਤ:) : ਸਫ਼ੇਦ ਰੰਗ ; ਸਫ਼ੇਦ ਬੱਦਲ ; ਸ਼ੰਖ।
ਪ੍ਰਾ. सेअ (ਸੇਅ) : ਸਫ਼ੇਦ, ਚਿੱਟਾ ; ਇਕ ਰਾਜਾ ; ਇਕ ਇੰਦ੍ਰ ਆਦਿ।]

**ਸੇਤ** : ਸੇਤਜ। ੧੫੮੯

**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥ ੨ ॥**

ਸਾਰਗ, ਮਹਲਾ ੫, ੬, ਸਫ਼ਾ ੧੨੦੪

ਵੇਖੋ **'ਅੰਡ'** I-੧੦੪੪

[ਸੰਸ. स्वेदः (ਸ੍ਵੇਦ:) : ਪਸੀਨਾ।
स्वेदज (ਸ੍ਵੇਦਜ) : ਪਸੀਨਾ।
ਪ੍ਰਾ. सेअ (ਸੇਅ) : ਤਪਸ ਜਾਂ ਭਾਫ਼ ਤੋਂ ਪੈਦਾ ਹੋਣ ਵਾਲਾ ; ਪਸੀਨੇ ਤੋਂ ਉਤਪੰਨ ਹੋਣ ਵਾਲੇ ਜੀਵ, ਜਿਵੇਂ- ਜੂੰ, ਖਟਮਲ ਆਦਿ।]

**ਸੇਤਜ** : ਪਸੀਨੇ ਤੋਂ ਪੈਦਾ ਹੋਏ ਜੀਵ। ੧੫੯੦

**ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥**
**ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥ ੩ ॥**

ਸੋਰਠਿ, ਮਹਲਾ ੧, ੪, ਸਫ਼ਾ ੫੯੬

ਵੇਖੋ **'ਉਤਭੁਜ'** I-੨੦੧

[ਵੇਖੋ ੧੫੮੯]

**ਸੇਤਜਾਂਹ** : ਪਸੀਨੇ ਤੋਂ ਪੈਦਾ ਹੋਏ ਜੀਵ। ੧੫੯੧

**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**

ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭

ਵੇਖੋ **'ਸਰਾਂ'** IV-੯੧੭

[ਵੇਖੋ ੧੫੮੯]

**ਸੇਤੰਬਰੁ** : ਸਤੋਗੁਣੀ ਪਰਮੇਸ਼ਰ। ੧੫੯੨

**ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥**
**ਸਭੁ ਕੋ ਸਚਿ ਸਮਾਵੈ ॥.੨ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

ਵੇਖੋ **'ਸਾਚਿ'** IV-੧੪੬੩

**ਨੋਟ** : 'ਸੇਤੰਬਰੁ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'श्वेत' ਅਤੇ 'अम्बरम्' ਦੀ ਸੰਧੀ ਦਾ ਵਿਕ੍ਰਿਤ ਰੂਪ ਹੈ। ਗੁਰਬਾਣੀ ਦੇ ਇਸ ਪਦ ਵਿਚ ''श्वेत' ਦਾ ਅਰਥ ਸਤੋਗੁਣ (ਭਾਵ ਪਰਮੇਸ਼ਰ) ਹੈ। 'अम्बरम्' ਸ਼ਬਦ ਦਾ ਇਕ ਮੁਖ ਅਰਥ ਕਪੜਾ ਜਾਂ ਵਸਤ੍ਰ ਹੈ। ਇਸ ਤਰ੍ਹਾਂ ਸੰਯੁਕਤ ਪਦ ਦਾ ਅਰਥ 'ਚਿੱਟੇ ਕਪੜੇ ਪਹਿਨਣ ਵਾਲਾ' ਹੋ ਜਾਂਦਾ ਹੈ, ਪਰ ਇਥੇ ਚਿੱਟੇ ਕਪੜੇ ਸਤੋਗੁਣ ਵਾਸਤੇ ਆਏ ਹਨ।

**ਸੇਤਿ** : ਪੁਲ। ੧੫੯੩

**ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ**
**ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥**
**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥**

ਸਵ., ਮਹਲੇ ੩ ਕੇ, ਕਲੵ ੭, ਸਫ਼ਾ ੧੩੯੩

ਵੇਖੋ **'ਸੀਲਿ'** V-੧੪੨

[ਸੰਸ. सेतुः (ਸੇਤੁ:) सि+तुन् : ਮਿੱਟੀ ਦਾ ਢੇਰ ; ਕਿਨਾਰਾ ; ਨਿਸ਼ਚਿਤ ਮਰਯਾਦਾ : ਉਚਾ ਰਸਤਾ ; ਪੁਲ ; ਸੌੜਾ ਰਸਤਾ ਆਦਿ।
ਪ੍ਰਾ. सेउ (ਸੇਉ) : ਬੰਨ੍ਹ, ਪੁਲ ; ਕਿਆਰੀ ਦੀ ਵੱਟ ਆਦਿ।]

**ਸੇਤੀ** : ਨਾਲ। ੧੫੯੪

**ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥**

ਜਪੁ, ਪਉੜੀ ੧੪, ਸਫ਼ਾ ੩

ਵੇਖੋ **'ਸਨਬੰਧੁ'** III-੨੪੦੦

[ਵੇਖੋ ੧੫੮੭]

**ਸੇਤੀ** : ਜੇਡੇ। ੧੫੯੫

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥**

ਜਪੁ, ਪਉੜੀ ੨੩, ਸਫ਼ਾ ੫

ਵੇਖੋ 'ਸਮੁੰਦ' IV-੬੧੬

[ਵੇਖੋ ੧੫੯੭]

**ਸੇਤੀ :** ਨਾਲ (ਭਾਵ ਅਗੇ)। ੧੫੯੬

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ**
**ਖਸਮ ਸੇਤੀ ਅਰਦਾਸਿ ॥...੧ ॥**

ਸਿਰੀ. (ਪਹਰੇ), ਮਹਲਾ ੧, ੧, ਸਫ਼ਾ ੭੪

ਵੇਖੋ **'ਉਰਧ ਤਪੁ'** I-੫੯੪

[ਵੇਖੋ ੧੫੯੭]

**ਸੇਤੀ :** ਦਾ। ੧੫੯੭

**ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥**
**ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥**

ਸਿਰੀ. (ਪਹਰੇ), ਮਹਲਾ ੧, ੧, ਸਫ਼ਾ ੭੫

**ਅਰਥ** : (ਜੀਵ ਨੇ) ਨਾ ਧਰਮ ਦਾ ਵਾਪਾਰ ਕੀਤਾ ਅਤੇ ਨਾ ਹੀ ਸ਼ੁਭ-ਅਮਲ ਨੂੰ (ਆਪਣਾ) ਮਿੱਤਰ ਬਣਾਇਆ। ਹੇ ਨਾਨਕ ਆਖ ! (ਆਯੂ ਦੇ) ਤੀਜੇ ਪਹਿਰ ਵਿਚ (ਮਨੁੱਖ ਦਾ) ਚਿੱਤ ਧਨ ਅਤੇ ਜਵਾਨੀ ਨਾਲ ਜੁੜਿਆ ਹੋਇਆ ਹੈ।

[ਵੇਖੋ ੧੫੯੭]

**ਸੇਤੀ :** ਵਿਚ। ੧੫੯੮

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥**
**ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥**

ਸਲੋਕ, ਫਰੀਦ, ੮੫, ਸਫ਼ਾ ੧੩੮੨

ਵੇਖੋ **'ਸੂਲਾਂ'** V-੧੫੨੬

[ਵੇਖੋ ੧੫੯੭]

**ਸੇਤੁ :** ਸਫ਼ੇਦ। ੧੫੯੯

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**
**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

ਮਾਝ (ਬਾਰਹ), ਮਹਲਾ ੫, ੭, ਸਫ਼ਾ ੧੩੪

ਵੇਖੋ **'ਸਿਆਹਹੁ'** V-੨੦੩੫

[ਵੇਖੋ ੧੫੯੮]

**ਸੇਤੁ :** ਪੁਲ। ੧੬੦੦

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ ॥**

ਰਾਮ. (ਗੋਸਟਿ), ਮਹਲਾ ੧, ੪੦, ਸਫ਼ਾ ੯੪੨

**ਅਰਥ** : ਕਰਤਾਰ ਨੇ ਗੁਰਮੁਖ ਨੂੰ ਪੁਲ ਬਣਾਇਆ ਹੈ। (ਜਿਵੇਂ ਪੁਲ ਰਾਹੀਂ ਸ੍ਰੀ ਰਾਮ ਚੰਦ੍ਰ ਨੇ) ਲੰਕਾ ਲੁਟ ਲਈ ਸੀ ਅਤੇ ਦੈਂਤਾਂ ਨੂੰ ਦੁਖ ਦਿੱਤਾ ਸੀ (ਉਸੇ ਤਰ੍ਹਾਂ ਗੁਰੂ ਰੂਪ ਪੁਲ ਦੀ ਸਹਾਇਤਾ ਨਾਲ ਗੁਰਸਿਖ ਕਾਮਾਦਿ ਵੈਰੀਆਂ ਨੂੰ ਨਸ਼ਟ ਕਰਦਾ ਹੈ)।

[ਵੇਖੋ ੧੫੯੩]

**ਸੇਨ :** ਭਿੱਜ ਜਾਂਦੇ ਹਨ। ੧੬੦੧

**ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ ॥**
**ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ ॥ ੩ ॥**

ਕਾਨੜਾ, ਮਹਲਾ ੪, ੨, ਸਫ਼ਾ ੧੨੯੪-੯੫

**ਅਰਥ** : ਸੰਸਾਰ ਵਿਚ ਪਰਮੇਸ਼ਰ ਦੇ ਸੇਵਕਾਂ ਨੂੰ ਸ਼੍ਰੇਸ਼ਠ ਕਹੀਦਾ ਹੈ, ਜਿਨ੍ਹਾਂ ਨੂੰ ਮਿਲਣ ਨਾਲ ਪੱਥਰ ਵੀ ਭਿੱਜ ਜਾਂਦੇ ਹਨ। ਪਰਮੇਸ਼ਰ ਨੇ ਉਹ ਬਹੁਤ ਉਚੇ ਕਰ ਦਿੱਤੇ ਹਨ, (ਇਸ ਲਈ ਮੈਂ) ਸੇਵਕ ਦੀ ਮਹਿਮਾ ਦਾ ਵਰਣਨ ਨਹੀਂ ਕਰ ਸਕਦਾ।

[ਸੰਸ. ਸ੍ਵਿਨ੍ਨ (ਸੁਵਿਨੁਨ) : ਪਸੀਨਾ ਆਉਣਾ।]

**ਸੇਬਰਿ :** ਸਿੰਮਲ। ੧੬੦੨

**ਨੰਬੁ ਭਇਓ ਆਂਬੁ ਆਂਬੁ ਭਇਓ ਨੰਬਾ ਕੇਲਾ ਪਾਕਾ ਝਾਰਿ ॥**
**ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥ ੧ ॥**

ਰਾਮ., ਕਬੀਰ, ੩, ਸਫ਼ਾ ੯੭੭

ਵੇਖੋ **'ਆਂਬੁ'** III-੧੫

[ਸੰਸ. ਸ਼ਾਲਮਲ: (ਸ਼ਾਲ੍ਮਲ:) ਸ਼ਾਲੁ+ਮਲਚੁ : ਸਿੰਮਲ ਰੁਖ ; ਇਕ ਦੀਪ ; ਨਰਕ ਦਾ ਇਕ ਪ੍ਰਕਾਰ।
ਪ੍ਰਾ. ਸਿੰਬਲ (ਸਿੰਬਲ) : ਸਿੰਮਲ ਰੁਖ।]

**ਸੇਬਾਲੁ :** ਜਾਲਾ, ਕਾਈ। ੧੬੦੩

**ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥**

ਸਿਰੀ. (ਵਾਰ), ਮਹਲਾ ੪, ਪਉੜੀ ੭, ਸਫ਼ਾ ੮੫

**ਅਰਥ** : (ਹੇ ਪ੍ਰਭੂ !) ਤੂੰ ਆਪ ਹੀ (ਪਾਣੀ ਵਿਚ) ਜਾਲ ਵਛਾਉਂਦਾ ਹੈਂ ਅਤੇ ਆਪ ਹੀ (ਜਲ ਦੇ) ਵਿਚ ਜਾਲਾ ਹੈਂ।

[ਸੰਸ. ਸ਼ੇਵਲਮ੍ (ਸ਼ੇਵਲਮ੍) : ਪਾਣੀ ਵਿਚ ਪੈਦਾ ਹੋਣ ਵਾਲਾ ਹਰੇ ਰੰਗ ਦਾ ਇਕ ਪਦਾਰਥ, ਕਾਈ, ਜਾਲਾ।
ਸ਼ੈਵਾਲ (ਸ਼ੈਵਾਲ) : ਕਾਈ, ਜਾਲਾ।
ਪ੍ਰਾ. ਸੇਵਾਲ (ਸੇਵਾਲ) : ਜਾਲਾ, ਕਾਈ।]

**ਸੇਮ :** ਤੀਜਾ। ੧੬੦੪

**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥...੨ ॥**

ਗਉੜੀ (ਗੁਆ.), ਰਵਿਦਾਸ, ੨, ਸਫ਼ਾ ੩੪੫

**ਅਰਥ** : (ਪਰਮੇਸ਼ਰ ਦੀ) ਬਾਦਸ਼ਾਹਤ ਸਦਾ-ਸਦਾ ਸਥਿਰ ਰਹਿੰਦੀ ਹੈ। (ਉਥੇ) ਦੂਜਾ (ਜਾਂ) ਤੀਜਾ ਦਰਜਾ ਨਹੀਂ ਹੈ, (ਸਾਰੇ) ਇਕੋ ਜਿਹੇ ਹਨ।
**ਕਾਇਮੁ**- ਸਲਾਮਤ, ਸਥਿਰ। **ਦਾਇਮੁ**- ਸਦਾ। **ਦੋਮ**- ਦੁਵਮ, ਦੂਜਾ। **ਏਕ ਸੋ**- ਇਕੋ ਜਿਹੇ।
[ਫ਼ਾ. ਸਿਯੁਮ, ਸਿਵੁਮ : ਤੀਜਾ।]

**ਸੇਰ** : ਚਾਰ ਪਾਉ ਦਾ ਇਕ ਤੋਲ, ੧੯੦੫
ਇਕ ਮਣ ਦਾ ਚਾਲੀਵਾਂ ਹਿੱਸਾ।
**ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥**
**ਅਵਰ ਵਸਤੁ ਤੁਝ ਪਾਹਿ ਅਮਾਨ ॥ ੨ ॥**
ਆਸਾ, ਮਹਲਾ ੫, ੧੪, ਸਫ਼ਾ ੩੭੪
ਵੇਖੋ **'ਅਮਾਨ'** II-੨੯੭੨
[ਸੰਸ. ਸੇਰ: (ਸੇਰ:) : ਇਕ ਵਿਸ਼ੇਸ਼ ਤੋਲ, ਸੇਰ ਦਾ ਵੱਟਾ।
ਪ੍ਰਾ. ਸੇਰ (ਸੇਰ) : ਵਿਸ਼ੇਸ਼ ਤੋਲ।]

**ਸੇਰੁ** : ਵਿਸ਼ੇਸ਼ ਤੋਲ, ਸੇਰ। ੧੯੦੬
**ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥ ੨ ॥**
ਸੋਰਠਿ, ਕਬੀਰ, ੧੧, ਸਫ਼ਾ ੬੫੬
**ਅਰਥ** : (ਹੇ ਪ੍ਰਭੂ ! ਤੇਰੇ ਤੋਂ) ਅੱਧਾ ਸੇਰ ਦਾਲ ਮੰਗਦਾ ਹਾਂ। (ਇਤਨਾ ਅਨਾਜ) ਮੈਨੂੰ ਦੋਵੇਂ ਵੇਲੇ ਜੀਵਨ-ਆਧਾਰ ਦੇਵੇਗਾ (ਭਾਵ ਮੇਰੇ ਦੋ ਵੇਲੇ ਦੇ ਆਹਾਰ ਵਾਸਤੇ ਕਾਫ਼ੀ ਹੈ)।
[ਵੇਖੋ ੧੯੦੫]

**ਸੇਰੁ** : ਸ਼ੇਰ। ੧੯੦੭
**ਸਲੋਕੁ ਮ: ੨॥ ਚੰਗਿਆਈਂ ਆਲਕੁ ਕਰੇ ਬੁਰਿਆਈ ਹੋਇ ਸੇਰੁ ॥**
**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੧॥**
ਗੂਜਰੀ (ਵਾਰ), ਮਹਲਾ ੫, ਪਉੜੀ ੩, ਸਫ਼ਾ ੫੧੮
ਵੇਖੋ **'ਅਜੁ'** II-੨੧੯੬ ੳ
[ਫ਼ਾ. ਸ਼ੇਰ : ਬਾਘ, ਸਿੰਘ।]

**ਸੇਲ** : ਪੈਰ, ਖੁਰ। ੧੯੦੮
**ਨਾਮਾ ਪ੍ਰਣਵੈ ਸੇਲਮ ਸੇਲ ॥ ਗਊ ਦੁਹਾਈ ਬਛਰਾ ਮੇਲਿ ॥ ੧੯ ॥**
ਭੈਰਉ, ਨਾਮਦੇਉ, ੨, ਸਫ਼ਾ ੧੧੬੬
**ਅਰਥ** : ਨਾਮਦੇਵ ਨਿਮਰਤਾ ਸਹਿਤ ਕਹਿੰਦਾ ਹੈ ਕਿ (ਗਊ) ਦੇ ਪਿਛਲੇ ਪੈਰਾਂ (ਨੂੰ) ਰੱਸੀ ਨਾਲ ਬੰਨ੍ਹ ਲਿਆ ਅਤੇ ਵੱਛਾ ਛਡ ਕੇ ਗਊ ਚੋਅ ਲਈ।
**ਨੋਟ** : ਭਾਈ ਕਾਨ੍ਹ ਸਿੰਘ ਨਾਭਾ ਦਾ ਮੱਤ ਹੈ ਕਿ 'ਸੇਲਮ ਸੇਲ' ਸ਼ਬਦਾਂ ਵਿਚੋਂ 'ਸੇਲਮ' ਦਾ ਸੰਬੰਧ ਅਰਬੀ 'ਸਲਮ' ਨਾਲ ਹੈ, ਜਿਸ ਦਾ ਅਰਥ ਹੈ- ਬੰਨ੍ਹਣਾ। 'ਸੇਲ' ਸ਼ਬਦ ਫ਼ਾਰਸੀ ਦੇ 'ਸੁਲ' ਦਾ ਵਿਗੜਿਆ ਰੂਪ ਹੈ, ਜਿਸ ਦਾ ਅਰਥ ਹੈ- ਪੈਰ ਜਾਂ ਖੁਰ। ਦੋਹਾਂ ਪਦਾਂ ਦਾ ਸੰਯੁਕਤ ਅਰਥ ਹੈ- ਪੈਰਾਂ ਤੋਂ ਬੰਨ੍ਹਣਾ। ਪਸ਼ੂਆਂ (ਵਿਸ਼ੇਸ਼ ਤੌਰ 'ਤੇ ਗਊਆਂ) ਦਾ ਦੁਧ ਚੋਣ ਲਗਿਆਂ ਕਈ ਵਾਰੀ ਉਨ੍ਹਾਂ ਦੀਆਂ ਪਿਛਲੀਆਂ ਦੋਵੇਂ ਲੱਤਾਂ ਰਸੀ ਨਾਲ ਬੰਨ੍ਹ ਦਿੱਤੀਆਂ ਜਾਂਦੀਆਂ ਹਨ। ਜੇ ਇਨ੍ਹਾਂ ਸ਼ਬਦਾਂ ਨੂੰ ਸੰਸਕ੍ਰਿਤ ਮੂਲ ਦਾ ਮੰਨੀਏ, ਤਾਂ ਇਸ ਦਾ ਸੰਬੰਧ 'ਸ਼ੀਲ:' ਨਾਲ ਹੋਣਾ ਚਾਹੀਦਾ ਹੈ, ਜਿਸ ਦਾ ਇਕ ਰੂਪ 'ਸ਼ੀਲੰ' ਹੈ। ਜੋ ਗਊ ਦੁਧ ਦੇਣ ਲਗਿਆਂ ਹਿਲਦੀ ਜੁਲਦੀ ਨਹੀਂ ਹੈ, ਉਸ ਨੂੰ ਆਮ ਤੌਰ ਤੇ 'ਸੀਲ' ਪਸ਼ੂ ਮੰਨਿਆ ਜਾਂਦਾ ਹੈ। ਸੰਸਕ੍ਰਿਤ ਦਾ ਇਕ ਹੋਰ ਸ਼ਬਦ 'ਸੇਲ੍' ਹੈ, ਜਿਸ ਦਾ ਅਰਥ 'ਤੁਰਨਾ ਜਾਂ ਹਿਲਣਾ-ਜੁਲਣਾ' ਹੈ। ਦੋਹਾਂ ਸ਼ਬਦਾਂ ਦਾ ਅਰਥ 'ਤੁਰਨ-ਫਿਰਨ ਵਿਚ ਚੰਗੇ ਸੁਭਾਅ ਵਾਲੀ' ਬਣਦਾ ਹੈ। ਇਸ ਤਰ੍ਹਾਂ ਪੰਕਤੀ ਦਾ ਅਰਥ ਬਣੇਗਾ- ਨਾਮਦੇਵ ਕਹਿੰਦਾ ਹੈ ਕਿ (ਉਹ ਗਊ ਉਠ ਕੇ) ਅਸੀਲ (ਪਸ਼ੂ) ਵਾਂਗ ਤੁਰ ਪਈ।

**ਸੇਲ** : ਨੇਜ਼ਾ, ਬੱਲਮ। ੧੯੦੯
**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥**
ਸਲੋਕ, ਕਬੀਰ, ੧੮੩, ਸਫ਼ਾ ੧੩੭੪
**ਅਰਥ** : ਕਬੀਰ ਆਖਦਾ ਹੈ ਕਿ ਸ਼ਬਦ ਰੂਪ ਨੇਜ਼ੇ ਦੀ ਸੱਟ ਸੁਖਦਾਈ ਹੈ, (ਜਿਸ ਦੇ) ਲਗਣ ਨਾਲ (ਪ੍ਰੀਤਵਾਨ ਮਨੁੱਖ) ਹੌਕੇ ਲੈਂਦਾ ਹੈ। (ਜੋ ਵਿਅਕਤੀ) ਸ਼ਬਦ ਦੀ ਚੋਟ ਸਹਾਰਦਾ ਹੈ, ਮੈਂ ਉਸ ਗੁਰੂ ਦਾ ਸੇਵਕ ਹਾਂ।
**ਸੁਹੇਲੀ**- ਸੁਖਦਾਈ। **ਉਸਾਸ**- ਡੂੰਘੇ ਸਾਹ, ਹੌਕੇ।
[ਸੰਸ. ਸ਼ਲ੍ਯਮ੍ (ਸ਼ਲ੍ਯਮ੍) ਸ਼ਲ੍+ਯਤ੍ : ਬਰਛੀ, ਨੇਜ਼ਾ ; ਤੀਰ ; ਕੰਡਾ ; ਕਠਿਨਾਈ, ਕਸ਼ਟ ; ਪਾਪ, ਅਪਰਾਧ ; ਜ਼ਹਿਰ ; ਹੱਡੀ।
ਪ੍ਰਾ. ਸੇਲ (ਸੇਲ) : ਬਰਛੀ, ਨੇਜ਼ਾ ਆਦਿ।]

**ਸੇਵ** : ਸੇਵਯ, ਪੂਜਣ-ਯੋਗ। ੧੯੧੦
**ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥**
ਜਪੁ, ਮਹਲਾ ੧, ੨੬, ਸਫ਼ਾ ੬
**ਅਰਥ** : (ਕੁਦਰਤ ਦੀ ਅਨੰਤਤਾ ਦਾ) ਰਾਕਸ਼ ਵਰਣਨ ਕਰਦੇ ਹਨ, ਦੇਵਤੇ ਆਖਦੇ ਹਨ। ਦੇਵ-ਸਰੂਪ ਮਨੁੱਖ ਬਿਆਨ ਕਰਦੇ ਹਨ, ਪੂਜਣ-ਯੋਗ ਰਿਸ਼ੀ-ਮੁਨੀ (ਵੀ) ਵਰਣਨ ਕਰਦੇ ਹਨ।
[ਸੰਸ. ਸੇਵ੍ਯ (ਸੇਵ੍ਯ) ਸੇਵ੍+ਯਤ੍ : ਸੇਵਾ ਕਰਨ ਯੋਗ, ਪੂਜਣ-ਯੋਗ ; ਵਰਤੋਂ ਵਿਚ ਲਿਆਉਣ ਯੋਗ ; ਦੇਖ-ਭਾਲ ਕਰਨ ਯੋਗ।
ਅਪ. ਸੇਵ (ਸੇਵ) : ਸੇਵਾ ਕਰਨ ਯੋਗ।]

**ਸੇਵ** : ਸੇਵਾ। ੧੯੧੧
**ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥ ੩ ॥**
ਸਿਰੀ., ਮਹਲਾ ੧, ੩੩, ਸਫ਼ਾ ੨੫-੨੬
**ਅਰਥ** : ਸੇਵਾ ਕੀਤਿਆਂ (ਵਡਾ) ਸੁਖ ਮਿਲਦਾ ਹੈ। (ਇਹ) ਸਾਰੀ ਦੁਨੀਆ ਤਾਂ ਅਸਥਿਰ ਹੈ।
[ਸੰਸ. ਸੇਵ (ਸੇਵ) : ਸੇਵਾ ਕਰਨਾ, ਸੇਵਾ ਵਿਚ ਹਾਜ਼ਰ ਰਹਿਣਾ, ਸਨਮਾਨ

ਕਰਨਾ, ਆਗਿਆ ਮੰਨਣਾ ; ਪਿਛਾ ਕਰਨਾ, ਅਨੁਸਰਣ ਕਰਨਾ ; ਉਪਭੋਗ ਕਰਨਾ, ਸਰੀਰਿਕ ਸੁਖ ਭੋਗਣਾ ; ਪਿਆਰ ਕਰਨਾ ; ਸਹਾਰਾ ਲੈਣਾ ; ਪਹਿਰਾ ਦੇਣਾ।

सेवनम् (ਸੇਵਨਮ੍) सेव्+ल्युट् : ਸੇਵਾ ਕਰਨਾ, ਹਾਜ਼ਰੀ ਵਿਚ ਖੜੋਤੇ ਰਹਿਣਾ, ਪੂਜਾ ਕਰਨਾ, ਅਭਿਆਸ ਕਰਨਾ, ਅਨੁਸਰਣ ਕਰਨਾ ; ਉਪਭੋਗ ਕਰਨਾ ; ਸੇਵਾ।

सेवा (ਸੇਵਾ) सेव्+अङ्+टाप् : ਟਹਿਲ, ਖ਼ਿਦਮਤ ; ਪੂਜਾ, ਸਨਮਾਨ, ਭਗਤੀ ਭਾਵ, ਅਭਿਆਸ ; ਆਸਰਾ ਲੈਣਾ ; ਚਾਪਲੂਸੀ।

ਪ੍ਰਾ. सेव (ਸੇਵ) : ਆਰਾਧਨਾ ਕਰਨਾ, ਆਸਰਾ ਲੈਣਾ ; ਉਪਭੋਗ ਕਰਨਾ। सेवा (ਸੇਵਾ) : ਆਰਾਧਨਾ, ਭਜਨ, ਭਗਤੀ ; ਆਸਰਾ।]

**ਸੇਵ :** ਭਗਤੀ ਵਿਚ। ੧੬੧੨

**ਪਾਰਬ੍ਰਹਮ ਪੂਰਨ ਗੁਰਦੇਵ ॥**
**ਕਰਿ ਕਿਰਪਾ ਲਾਗਉ ਤੇਰੀ ਸੇਵ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੩੯, ਸਫ਼ਾ ੧੯੩

**ਅਰਥ** : ਹੇ ਸਰਬ-ਵਿਆਪਕ ਗੁਰਦੇਵ ਪ੍ਰਭੂ ! ਕ੍ਰਿਪਾ ਕਰ ਕਿ (ਮੈਂ) ਤੇਰੀ ਭਗਤੀ ਵਿਚ ਲਗ ਜਾਵਾਂ।

[ਵੇਖੋ ੧੬੧੧]

**ਸੇਵ :** ਸਿਮਰਨ। ੧੬੧੩

**ਆਵਾ ਗਵਨੁ ਮਿਟੈ ਪ੍ਰਭ ਸੇਵ ॥**
**ਆਪੁ ਤਿਆਗਿ ਸਰਨਿ ਗੁਰਦੇਵ ॥...੪ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੮

**ਅਰਥ** : ਅਹੰਕਾਰ ਛੱਡ ਕੇ ਅਤੇ ਗੁਰੂ ਦੀ ਸ਼ਰਨ ਵਿਚ ਰਹਿ ਕੇ ਪ੍ਰਭੂ ਦਾ ਸਿਮਰਨ ਕਰਨ ਨਾਲ ਆਉਣ-ਜਾਣ ਦਾ ਸਿਲਸਿਲਾ ਰੁਕ ਜਾਂਦਾ ਹੈ।

[ਵੇਖੋ ੧੬੧੧]

**ਸੇਵ :** ਪੂਜਾ। ੧੬੧੪

**ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥ ੩ ॥**

ਗਉੜੀ, ਕਬੀਰ, ੬, ਸਫ਼ਾ ੩੨੪

**ਅਰਥ** : (ਅਗਿਆਨੀ ਲੋਕ ਧਾਰਮਿਕ) ਕਰਮ-ਕਾਂਡ ਕਰਦਿਆਂ ਅਹੰਕਾਰ ਵਿਚ ਬੱਝੇ ਹੋਏ ਹਨ। (ਸਾਰੇ) ਇਕੱਠੇ ਹੋ ਕੇ ਪੱਥਰ ਦੀ ਪੂਜਾ ਕਰਦੇ ਹਨ। **ਅਹੰਮੇਵ**- ਅਹੰਕਾਰ ਵਿਚ। **ਕਰਹੀ**- ਕਰਦੇ ਹਨ।

**ਭਾਵ** : ਧਾਰਮਿਕ ਕਰਮ-ਕਾਂਡ, ਜਿਸ ਨੂੰ ਲੋਕ ਮੁਕਤੀ ਦਾ ਸਾਧਨ ਸਮਝਦੇ ਹਨ, ਵਾਸਤਵ ਵਿਚ ਬੰਧਨ ਦਾ ਕਾਰਨ ਹੈ। ਮਾਨਵ ਮਨ ਉਪਰ ਅਗਿਆਨ ਦਾ ਇਤਨਾ ਪ੍ਰਬਲ ਪ੍ਰਭਾਵ ਹੈ ਕਿ ਲੋਕ ਸਾਮੂਹਿਕ ਤੌਰ ਤੇ ਪੱਥਰਾਂ ਦੀ ਪੂਜਾ ਕਰਦੇ ਹਨ, ਪਰ ਕੋਈ ਵੀ ਵਿਅਕਤੀ ਇਹ ਨਹੀਂ ਵਿਚਾਰਦਾ ਕਿ ਪੱਥਰ ਦੀ ਪੂਜਾ ਨਿਰਰਥਕ ਹੈ।

[ਵੇਖੋ ੧੬੧੧]

**ਸੇਵ :** ਮਿਹਨਤ। ੧੬੧੫

**ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ ॥**
**ਮਤਿ ਥੋੜੀ ਸੇਵ ਗਵਾਈਐ ॥**

ਆਸਾ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੪੬੮

**ਅਰਥ** : ਜੇ ਕਰ ਪੂਰਬਲੇ (ਚੰਗੇ ਕਰਮਾਂ ਕਾਰਨ) ਮਸਤਕ ਉਤੇ ਲਿਖਿਆ ਹੋਵੇ, ਤਾਂ ਹੀ ਉਨ੍ਹਾਂ (ਭਾਵ ਗੁਰਮੁਖਾਂ) ਦੀ ਚਰਨ-ਧੂੜੀ ਪ੍ਰਾਪਤ ਹੁੰਦੀ ਹੈ। (ਆਪਣੀ) ਤੁਛ ਬੁਧੀ ਨਾਲ (ਤਾਂ ਕੀਤੀ ਹੋਈ) ਮਿਹਨਤ ਵੀ ਵਿਅਰਥ ਗੰਵਾ ਲਈਦੀ ਹੈ।

[ਵੇਖੋ ੧੬੧੧]

**ਸੇਵ :** ਮੁਹਤਾਜੀ। ੧੬੧੬

**ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥**
**ਤਿ ਨਰ ਦੁਲੀਚੇ ਬਹਹਿ ਤਿ ਨਰ ਉਥਪਿ ਬਿਥਪਹਿ ॥**

ਸਵ., ਮਹਲੇ ੩ ਕੇ, ਜਾਲਪ ੨, ਸਫ਼ਾ ੧੩੯੪

ਵੇਖੋ 'ਉਥਪਿ' I-੨੩੫

[ਵੇਖੋ ੧੬੧੧]

**ਸੇਵਉ :** ਸੇਵਾ ਕਰਾਂ। ੧੬੧੭

**ਤੁਝ ਬਿਨੁ ਕੋਇ ਨ ਦੇਖਉ ਮੀਤੁ ॥**
**ਕਿਸੁ ਸੇਵਉ ਕਿਸੁ ਦੇਵਉ ਚੀਤੁ ॥...੫ ॥**

ਗਉੜੀ ਗੁਆ. (ਅਸ.), ਮਹਲਾ ੧, ੧, ਸਫ਼ਾ ੨੨੧

**ਅਰਥ** : (ਹੇ ਪ੍ਰਭੂ ! ਇਸ ਜਗਤ ਵਿਚ) ਤੇਰੇ ਬਿਨਾ ਮੈਂ ਹੋਰ ਕੋਈ ਮਿੱਤਰ ਨਹੀਂ ਵੇਖਦਾ। (ਇਸ ਲਈ ਹੋਰ) ਕਿਸ ਦੀ ਸੇਵਾ ਕਰਾਂ ? ਕਿਸ ਨੂੰ ਆਪਣਾ ਮਨ ਦੇਵਾਂ ?

[ਵੇਖੋ ੧੬੧੧]

**ਸੇਵਉ :** ਆਰਾਧਨਾ ਕਰਾਂ। ੧੬੧੮

**ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥**
**ਅਨਦਿਨੁ ਅਨਦੁ ਹੋਵੈ ਮਨਿ ਮੇਰੈ**
**ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥ ੧ ॥ ਰਹਾਉ ॥**

ਬਿਲਾ., ਮਹਲਾ ੩, ੬, ਸਫ਼ਾ ੭੯੮

**ਅਰਥ** : ਹੇ ਜਗਤ ਦੇ ਮਾਲਿਕ ! ਮੈਂ ਤੇਰੀ ਆਰਾਧਨਾ ਕਰਾਂ, ਹੋਰ ਕੋਈ ਧੰਦਾ ਨਾ ਰਹੇ। ਮੇਰੇ ਮਨ ਨੂੰ ਹਰ ਰੋਜ਼ ਆਨੰਦ ਮਿਲੇ, (ਮੈਂ) ਗੁਰੂ ਉਪਦੇਸ਼ ਦੁਆਰਾ ਤੇਰਾ ਕ੍ਰਿਪਾ ਕਰਨ ਵਾਲਾ ਨਾਮ ਮੰਗਦਾ ਹਾਂ।

[ਵੇਖੋ ੧੬੧੧]

**ਸੇਵਉ :** ਸਿਮਰਨ ਕਰਦਾ ਹਾਂ। ੧੬੧੯

**ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥**

**ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥ ੧ ॥**

ਸਾਰਗ, ਮਹਲਾ ੫, ੩੦, ਸਫ਼ਾ ੧੨੧੦

**ਅਰਥ** : (ਮੈਂ) ਹਰੀ ਦਾ ਸਿਮਰਨ ਕਰਦਾ ਹਾਂ, ਹਰੀ ਨੂੰ ਹਿਰਦੇ ਵਿਚ ਵਸਾਉਂਦਾ ਹਾਂ, (ਕਿਉਂਕਿ ਮੈਂ) ਸਤਿ-ਸਰੂਪ ਹਰੀ ਦਾ ਸੰਗ ਪਾਇਆ ਹੈ। (ਮੈਨੂੰ) ਮਨ ਨੂੰ ਚੰਗਾ ਲਗਣ ਵਾਲਾ ਅਜਿਹਾ ਪਿਆਰਾ ਪ੍ਰਾਪਤ ਹੋਇਆ ਹੈ, (ਜਿਸ ਤੋਂ) ਮੂੰਹ-ਮੰਗੇ ਸੁਖ ਮਿਲ ਗਏ ਹਨ।
[ਵੇਖੋ ੧੯੧੧]

## ਸੇਵਈ : ਪੂਜਦੀ ਹੈ। ੧੯੨੦

**ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥**
**ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥ ੨ ॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

**ਅਰਥ** : ਮੈਨੂੰ ਕੰਜੂਸ ਨੂੰ ਕੋਈ ਜਾਣਦਾ ਨਹੀਂ ਸੀ, ਹੁਣ ਸਾਰੇ ਜਗਤ ਵਿਚ ਪ੍ਰਸਿੱਧ ਹੋ ਗਿਆ ਹਾਂ। (ਕਦੇ ਮੈਨੂੰ) ਕਿਸੇ ਦੇ ਕੋਲ ਬੈਠਣ ਨੂੰ ਨਹੀਂ ਮਿਲਦਾ ਸੀ, (ਪਰ ਹੁਣ) ਸਾਰੀ (ਦੁਨੀਆ) ਚਰਨ ਪੂਜਦੀ ਹੈ।
**ਕਿਰਪਨ**- ਕੰਜੂਸ। **ਪ੍ਰਗਟਈ**- ਪ੍ਰਸਿੱਧ ਹੋ ਗਿਆ। **ਬੈਠਨੋ**- ਬੈਠਣ ਨੂੰ।
[ਵੇਖੋ ੧੯੧੧]

## ਸੇਵਸਾ : ਸੇਵਾ ਕਰਾਂਗੀ। ੧੯੨੧

**ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥**

ਰਾਮ. (ਓਅੰ.), ਮਹਲਾ ੧, ੩੧, ਸਫ਼ਾ ੯੩੪

**ਅਰਥ** : ਜਿਸ ਨੇ ਨਾਮ ਦਿੱਤਾ ਹੈ, (ਮੈਂ) ਉਸ ਦੀ ਸੇਵਾ ਕਰਾਂਗੀ, ਉਸੇ ਤੋਂ ਸਦਕੇ ਜਾਵਾਂਗੀ।
[ਵੇਖੋ ੧੯੧੧]

## ਸੇਵਹ : ਸੇਵਾ ਕਰਦਾ ਹਾਂ। ੧੯੨੨

**ਉਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥**
**ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥ ੧ ॥**

ਵਡ. (ਛੰਤ), ਮਹਲਾ ੪, ੧, ਸਫ਼ਾ ੫੭੨

**ਅਰਥ** : (ਮੈਂ) ਉਠਦਾ ਬਹਿੰਦਾ ਸਤਿਗੁਰੂ ਦੀ ਸੇਵਾ ਕਰਦਾ ਹਾਂ, ਜਿਸ ਦੀ ਸੇਵਾ ਕਰਨ ਨਾਲ ਸ਼ਾਂਤੀ ਮਿਲੀ ਹੈ। ਮੇਰੇ ਮਨ ਵਿਚ, ਮੇਰੇ ਦਿਲ ਅੰਦਰ ਸਤਿਗੁਰੂ ਨੇ (ਪ੍ਰਭੂ ਦੀ) ਪ੍ਰੀਤ ਪੈਦਾ ਕੀਤੀ ਹੈ।
[ਵੇਖੋ ੧੯੧੧]

## ਸੇਵਹ : ਸੇਵਾ ਕਰੀਏ। ੧੯੨੩

**ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ**
**ਹਮ ਹਰਿ ਮੀਠ ਲਗਾਇਬਾ ॥...੪ ॥**

ਜੈਤ., ਮਹਲਾ ੪, ੪, ਸਫ਼ਾ ੬੯੭

**ਅਰਥ** : ਹੇ ਹਰੀ ! (ਸਾਨੂੰ) ਨਿਰਮਲ ਬੁਧੀ ਦੇ, (ਅਸੀਂ) ਗੁਰੂ-ਸੰਤ ਦੇ ਚਰਨਾਂ ਦੀ ਸੇਵਾ ਕਰੀਏ, (ਉਹ) ਸਾਨੂੰ ਪਰਮੇਸ਼ਰ (ਦਾ ਨਾਮ) ਮਿਠਾ ਲਗਾਏਗਾ।
**ਬਿਮਲ**- ਨਿਰਮਲ। **ਲਗਾਇਬਾ**- ਲਗਾਏਗਾ।
[ਵੇਖੋ ੧੯੧੧]

## ਸੇਵਹਿ : ਸੇਵਾ ਕਰਦੇ ਹਨ। ੧੯੨੪

**ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰ ਧਾਰਿ ॥**
**ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥ ੩ ॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ** : (ਜੀਵ) ਸਤਿਗੁਰੂ ਦੀ ਸੇਵਾ ਕਰਦੇ ਹਨ, (ਤਾਂ ਹੀ) ਬਚ ਜਾਂਦੇ ਹਨ, (ਕਿਉਂਕਿ ਉਹ) ਪਰਮੇਸ਼ਰ ਨੂੰ ਆਪਣੇ ਹਿਰਦੇ ਵਿਚ ਵਸਾਈ ਰਖਦੇ ਹਨ। (ਗੁਰੂ ਦੀ) ਕ੍ਰਿਪਾ ਨਾਲ ਸਚੇ ਸ਼ਬਦ ਦੀ ਵਿਚਾਰ ਦੁਆਰਾ ਪਰਮੇਸ਼ਰ ਨੂੰ ਪ੍ਰਾਪਤ ਕਰੀਦਾ ਹੈ।
[ਵੇਖੋ ੧੯੧੧]

## ਸੇਵਹਿ : ਸੇਵਾ ਕਰਦਾ ਹੈਂ। ੧੯੨੫

**ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ॥**
**ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ ॥ ੨ ॥**

ਮਾਰੂ, ਮਹਲਾ ੫, ੧੦, ਸਫ਼ਾ ੧੦੦੧

**ਅਰਥ** : (ਹੇ ਮਨੁੱਖ !) ਧਰਤੀ ਨੂੰ ਆਸਰਾ ਦੇਣ ਵਾਲੇ (ਪ੍ਰਭੂ) ਨੂੰ ਛਡ ਕੇ (ਤੂੰ) ਛੋਟੀ ਕੁਲ ਵਾਲੀ ਮਾਇਆ ਦੀ ਸੇਵਾ ਕਰਦਾ ਹੈਂ, ਮੈਂ ਮੈਂ ਕਰਦਿਆਂ (ਤੇਰੀ ਉਮਰ) ਬੀਤੀ ਜਾ ਰਹੀ ਹੈ। ਹੇ ਅਗਿਆਨੀ ! (ਤੂੰ) ਮਨ ਦੇ ਪਿਛੇ ਚਲ ਕੇ ਫ਼ਜ਼ੂਲ ਕੰਮ ਕਰਦਾ ਹੈਂ ਅਤੇ ਅੰਨ੍ਹਾ ਅਖਵਾਉਂਦਾ ਹੈਂ।
**ਧਰਣੀਧਰੁ**- ਧਰਤੀ ਦਾ ਆਸਰਾ, ਪ੍ਰਭੂ। **ਬਿਹਾਵਥ**- ਬੀਤੀ ਜਾ ਰਹੀ ਹੈ।
[ਵੇਖੋ ੧੯੧੧]

## ਸੇਵਹਿ : ਸੇਵਾ ਕਰ ਰਿਹਾ ਹੈਂ। ੧੯੨੬

**ਮਃ ੫ ॥ ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥**
**ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੪, ਸਫ਼ਾ ੧੦੯੫

ਵੇਖੋ 'ਸਾਉ' IV-੧੨੪੫

[ਵੇਖੋ ੧੯੧੧]

## ਸੇਵਹਿ : ਅਨੁਸਰਣ ਕਰਦੇ ਹਨ। ੧੯੨੭

**ਸਲੋਕ ਮਃ ੩ ॥...**
**ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੪, ਸਫ਼ਾ ੧੨੪੬

**ਅਰਥ** : ਅਗਿਆਨੀ ਮੂਰਖ (ਮਾਇਆ ਦੇ) ਤਿੰਨ ਗੁਣਾਂ ਦਾ ਅਨੁਸਰਣ ਕਰਦੇ ਹਨ, (ਕਿਉਂਕਿ ਉਹ) ਮਾਇਆ ਦਾ ਹੀ ਉਪਭੋਗ ਕਰਦੇ ਹਨ।
[ਵੇਖੋ ੧੯੧੧]

**ਸੇਵਹਿ :** ਜਪਦੇ ਹਨ। ੧੬੨੮

**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥**

ਸਵ., ਮਹਲੇ ਦੂਜੇ ਕੇ, ਕਲ੍ਹ ੨, ਸਫ਼ਾ ੧੩੯੧

ਵੇਖੋ **'ਸਬਦੁ (ਸਾਰੁ)'** IV-੬੬

[ਵੇਖੋ ੧੬੧੧]

**ਸੇਵਹੀ :** ਸੇਵਾ ਕਰਦੀ। ੧੬੨੯

**ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ ॥...੩ ॥**

ਬਿਲਾ. (ਛੰਤ), ਮਹਲਾ ੫, ੪, ਸਫ਼ਾ ੮੪੮

**ਅਰਥ :** (ਹੇ ਜੀਵ-ਇਸਤ੍ਰੀ ! ਤੂੰ) ਭਗਤੀ ਨਾਲ ਪਿਆਰ ਕਰਨ ਵਾਲੇ ਪਰਮੇਸ਼ਰ ਦੀ ਸੇਵਾ ਨਹੀਂ ਕਰਦੀ, (ਤੇਰੇ) ਸਰੀਰ ਨੂੰ (ਕਾਮ ਆਦਿ) ਕਾਂਵਾਂ ਨੇ ਖਾ ਜਾਣਾ ਹੈ।

**ਕਾਕ**- ਕਾਗ, ਕਾਂ। **ਗ੍ਰਸਨਾ**- ਖਾ ਜਾਣਾ ਹੈ।

[ਵੇਖੋ ੧੬੧੧]

**ਸੇਵਹੁ :** ਸਿਮਰੋ। ੧੬੩੦

**ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ**
**ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੧੩੧੭

**ਅਰਥ :** (ਹੇ ਭਾਈ !) ਮੋਹ ਲੈਣ ਵਾਲੇ, ਦਿਲਕਸ਼, ਜਗਤ ਨੂੰ ਆਕ੍ਰਸ਼ਿਤ ਕਰਨ ਵਾਲੇ (ਪਰਮੇਸ਼ਰ), ਜਿਸ ਨੇ ਸੰਸਾਰ ਬਣਾ ਕੇ ਸਾਰਾ ਕੁਝ ਆਪਣੇ ਅਧੀਨ ਰਖਿਆ ਹੈ, ਨੂੰ ਸਾਰੇ ਸਿਮਰੋ।

[ਵੇਖੋ ੧੬੧੧]

**ਸੇਵਹੁ :** ਸੇਵਾ ਕਰੋ। ੧੬੩੧

**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥ ੪ ॥**

ਗਉੜੀ (ਮਾਲਾ), ਮਹਲਾ ੫, ੧੬੪, ਸਫ਼ਾ ੨੧੬

**ਅਰਥ :** (ਹੇ ਭਾਈ !) ਗੁਰੂ ਦੀ ਸੇਵਾ ਕਰੋ ਅਤੇ ਨਾਮ ਜਪੋ, ਮਨ ਤੋਂ ਅਹੰਕਾਰ ਦੂਰ ਕਰ ਦਿਓ।

[ਵੇਖੋ ੧੬੧੧]

**ਸੇਵਹੁ :** ਖ਼ੁਸ਼ਾਮਦ ਕਰਦੇ ਹੋ। ੧੬੩੨

**ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ**
**ਤਉ ਲਾਜ ਲੋਨੁ ਹੋਇ ਜਾਈਐ ॥ ੧ ॥**

ਸਾਰਗ, ਮਹਲਾ ੫, ੪੯, ਸਫ਼ਾ ੧੨੧੪

**ਅਰਥ :** (ਹੇ ਭਰਾਓ !) ਉਸ (ਪ੍ਰਭੂ) ਨੂੰ ਛਡ ਕੇ ਜੇ ਮਨੁੱਖਾਂ ਦੀ ਖ਼ੁਸ਼ਾਮਦ ਕਰਦੇ ਹੋ, (ਇੰਵ) ਤਾਂ ਅੱਖਾਂ ਸ਼ਰਮ ਨਾਲ (ਨੀਵੀਆਂ ਹੋ) ਜਾਂਦੀਆਂ ਹਨ।

**ਤਉ**- ਤਾਂ। ਲਾਜ- ਸ਼ਰਮ। **ਲੋਨੁ**- ਅੱਖਾਂ।

[ਵੇਖੋ ੧੬੧੧]

**ਸੇਵਕੰ :** ਸੇਵਕ। ੧੬੩੩

**ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥**
**ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥**

ਸਲੋਕ (ਸਹਸ.), ਮਹਲਾ ੫, ੨੨, ਸਫ਼ਾ ੧੩੫੬

ਵੇਖੋ **'ਸਮਰਥੰ'** IV-੩੫੮

[ਸੰਸ. सेवक (ਸੇਵਕ) सेव्+ण्वुल् : ਸੇਵਾ ਕਰਨ ਵਾਲਾ, ਪੂਜਾ ਕਰਨ ਵਾਲਾ ; ਆਸ਼੍ਰਿਤ, ਦਾਸ।
सेवकः (ਸੇਵਕ:) : ਟਹਿਲੀਆ, ਸੇਵਕ, ਦਾਸ ; ਭਗਤ, ਪੂਜਕ ; ਦਰਜ਼ੀ ; ਬੋਰਾ, ਥੈਲਾ।
ਪ੍ਰਾ. सेवय (ਸੇਵਯ) : ਸੇਵਕ, ਦਾਸ, ਨੌਕਰ।]

**ਸੇਵਕ :** ਮੰਨਣ ਵਾਲੇ। ੧੬੩੪

**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥**

ਜਪੁ, ਮਹਲਾ ੧, ੩੫, ਸਫ਼ਾ ੭

ਵੇਖੋ **'ਸੁਰਤੀ'** V-੧੨੫੯

[ਵੇਖੋ ੧੬੩੩]

**ਸੇਵਕ :** ਪੂਜਾ ਕਰਨ ਵਾਲੇ। ੧੬੩੫

**ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥**
**ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥ ੬ ॥**

ਸਿਰੀ. (ਅਸ.), ਮਹਲਾ ੧, ੭, ਸਫ਼ਾ ੫੭

**ਅਰਥ :** ਮੁਨੀ ਲੋਕ, ਪੂਜਾ ਕਰਨ ਵਾਲੇ, ਸਾਧਨਾ ਕਰਨ ਵਾਲੇ (ਉਹੋ ਹਨ, ਜੋ) ਗੁਣਾਂ ਦੇ ਭੰਡਾਰ (ਪਰਮੇਸ਼ਰ ਦੇ) ਨਾਮ ਵਿਚ ਰੰਗੇ ਹੋਏ ਹਨ। (ਜੋ) ਸੱਚ ਵਿਚ ਰੰਗੇ ਹੋਏ ਹਨ, ਉਹ (ਜੀਵਨ-ਖੇਡ) ਜਿੱਤ ਗਏ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

**ਸਾਧਿਕਾ**- ਸਾਧਕ। **ਗੁਣਤਾਸੁ**- ਗੁਣਾਂ ਦਾ ਭੰਡਾਰ। **ਜਿਣਿ ਗਏ**- ਜਿੱਤ ਗਏ।

[ਵੇਖੋ ੧੬੩੩]

**ਸੇਵਕ :** ਸੇਵਿਕਾ। ੧੬੩੬

**ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥...੩ ॥**

ਮਾਝ (ਅਸ.), ਮਹਲਾ ੫, ੩੫, ਸਫ਼ਾ ੧੩੦

**ਅਰਥ :** (ਹੇ ਅਕਾਲ-ਪੁਰਖ !) ਅੱਠੇ ਪਹਿਰ ਹਵਾ ਤੇਰਾ ਸਿਮਰਨ ਕਰਦੀ ਹੈ। ਧਰਤੀ ਤੇਰੇ ਚਰਨਾਂ ਦੀ ਸੇਵਿਕਾ ਹੈ, ਦਾਸੀ ਹੈ।

**ਜਾਪੇ**- ਸਿਮਰਨ ਕਰਦੀ ਹੈ। **ਪਾਇਕ**- ਦਾਸੀ।

[ਵੇਖੋ ੧੬੩੩]

**ਸੇਵਕ :** ਸੇਵਕ ਦੀ। ੧੬੩੭

**ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ ਸੇਵਕ ਘਾਲ ॥...੩ ॥**

ਗਉੜੀ (ਗੁਆ.), ਮਹਲਾ ੫, ੭੭, ਸਫ਼ਾ ੧੭੮

**ਅਰਥ** : ਜਦੋਂ ਮੇਰੇ ਪਰਮੇਸ਼ਰ ਮਿਹਰਬਾਨ ਹੋ ਗਏ, ਤਾਂ ਸੇਵਕ ਦੀ ਮਿਹਨਤ ਸਫਲ ਹੋ ਗਈ।
[ਵੇਖੋ ੧੬੩੩]

**ਸੇਵਕ** : ਦਾਸਾਂ ਨੂੰ। ੧੬੩੮

**ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ ॥...੪ ॥**
ਗਉੜੀ (ਗੁਆ.), ਮਹਲਾ ੫, ੯੫, ਸਫ਼ਾ ੧੯੪
**ਅਰਥ** : (ਪਰਮੇਸ਼ਰ) ਸਵੈ-ਨਿਰਭਰ ਅਤੇ ਪੂਰਾ ਸ਼ਹਿਨਸ਼ਾਹ ਹੈ। ਪ੍ਰਭੂ ਦੇ ਦਾਸਾਂ ਨੂੰ (ਉਸ ਉਤੇ) ਅਟਲ ਭਰੋਸਾ ਹੈ।
**ਬੇਮੁਹਤਾਜੁ**- ਸਵੈ-ਨਿਰਭਰ। **ਵੇਸਾਹੁ**- ਵਿਸ਼ਵਾਸ, ਭਰੋਸਾ।
[ਵੇਖੋ ੧੬੩੩]

**ਸੇਵਕ** : ਅਨੁਯਾਈ। ੧੬੩੯

**ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥**
**ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥...੩ ॥**
ਵਡ. (ਛੰਤ), ਮਹਲਾ ੫, ੧, ਸਫ਼ਾ ੫੭੭
**ਅਰਥ** : (ਸਾਡਾ) ਮਨ ਠੰਢਾ ਹੋ ਗਿਆ ਹੈ, ਭੜਕੀ ਹੋਈ (ਤ੍ਰਿਸ਼ਨਾ-ਅਗਨੀ) ਸ਼ਾਂਤ ਹੋ ਗਈ ਹੈ, (ਅਸਾਂ) ਨਾਮ ਦਾ ਵਡਾ ਭੰਡਾਰ ਪ੍ਰਾਪਤ ਕੀਤਾ ਹੈ। (ਗੁਰੂ ਦੇ) ਸਾਰੇ ਅਨੁਯਾਈ ਸਿਖ (ਮਿਲ ਕੇ ਨਾਮ ਰੂਪ) ਖ਼ਜ਼ਾਨੇ ਨੂੰ ਵਰਤਣ (ਭਾਵ ਜਪਣ ਅਤੇ ਜਪਾਉਣ) ਲਗ ਪਏ ਹਨ। ਮੈਂ ਆਪਣੇ ਸਤਿਗੁਰੂ ਦੇ ਕੁਰਬਾਨ ਜਾਂਦਾ ਹਾਂ।
**ਡੰਝਾ**- ਭੜਕੀ ਹੋਈ (ਤ੍ਰਿਸ਼ਨਾ-ਅਗਨੀ)। **ਭੁੰਚਣ**- ਵਰਤਣ ਲਗ ਪਏ।
[ਵੇਖੋ ੧੬੩੩]

**ਸੇਵਕ** : ਸੇਵਕ (ਭਾਵ ਭਗਤ ਜਨ)। ੧੬੪੦

**ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥**
**ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥**
ਸੋਰਠਿ, ਮਹਲਾ ੫, ੯੩, ਸਫ਼ਾ ੬੩੧
ਵੇਖੋ **'ਸਿਰਪਾਉ'** IV-੨੪੫੨
[ਵੇਖੋ ੧੬੩੩]

**ਸੇਵਕ** : ਨੌਕਰ। ੧੬੪੧

**ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥**
ਜੈਤ. (ਵਾਰ), ਮਹਲਾ ੫, ਪਉੜੀ ੩, ਸਫ਼ਾ ੭੦੬
**ਅਰਥ** : ਦੇਣਹਾਰ ਪਰਮੇਸ਼ਰ ਨੇ ਪੁੱਤਰ, ਇਸਤਰੀ, ਮਿੱਤਰ ਅਤੇ ਨੌਕਰ ਦਿੱਤੇ ਹੋਏ ਹਨ।
**ਸੁਤ**- ਪੁੱਤਰ। **ਬਨਿਤਾ**- ਇਸਤਰੀ।
[ਵੇਖੋ ੧੬੩੩]

**ਸੇਵਕਾ** : ਸੇਵਕਾਂ। ੧੬੪੨

**ਆਪਨਿਆ ਸੇਵਕਾ ਕੀ ਆਪਿ ਪੈਜ ਰਖੈ**
**ਆਪਨਿਆ ਭਗਤਾ ਕੀ ਪੈਰੀ ਪਾਵੈ ॥...੧੭ ॥**
ਬਿਹਾ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੫੫੫
**ਅਰਥ** : (ਪਰਮੇਸ਼ਰ) ਆਪਣੇ ਸੇਵਕਾਂ ਦੀ ਆਪ ਲਾਜ ਰਖਦਾ ਹੈ, (ਲੋਕਾਂ ਨੂੰ) ਆਪਣੇ ਭਗਤਾਂ ਦੇ ਚਰਨੀਂ ਪਾਉਂਦਾ ਹੈ।
[ਵੇਖੋ ੧੬੩੩]

**ਸੇਵਕਾ** : ਸੇਵਾ ਕਰਨ ਵਾਲੇ, ਸੇਵਕ। ੧੬੪੩

**ਜਿਤਨੇ ਭਗਤ ਹਰਿ ਸੇਵਕਾ**
**ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥...੪ ॥**
ਸੂਹੀ, ਮਹਲਾ ੪, ੮, ਸਫ਼ਾ ੭੩੩
**ਅਰਥ** : (ਹੇ ਭਾਈ !) ਜਿਤਨੇ ਵੀ ਹਰੀ ਦੀ ਸੇਵਾ ਕਰਨ ਵਾਲੇ ਭਗਤ (ਜਨ) ਹਨ, ਅਠਾਹਠ ਤੀਰਥ ਉਨ੍ਹਾਂ ਦੇ ਮੱਥੇ ਉਤੇ ਤਿਲਕ ਲਗਾਂਦੇ ਹਨ।
[ਵੇਖੋ ੧੬੩੩]

**ਸੇਵਕਾ** : ਸੇਵਕਾਂ ਤੋਂ। ੧੬੪੪

**ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥ ੩ ॥**
ਸੂਹੀ, ਮਹਲਾ ੫, ੪੭, ਸਫ਼ਾ ੭੪੭
**ਅਰਥ** : (ਹੇ ਪ੍ਰਭੂ) ਮੈਂ ਤੇਰੇ (ਅਜਿਹੇ) ਸੇਵਕਾਂ ਤੋਂ ਬਲਿਹਾਰ ਹਾਂ, ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਪਿਆਰਾ ਲਗਦਾ ਹੈ।
[ਵੇਖੋ ੧੬੩੩]

**ਸੇਵਕਾਇ** : ਸੇਵਿਕਾਵਾਂ। ੧੬੪੫

**ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥..੨ ॥**
ਭੈਰਉ (ਅਸ.), ਮਹਲਾ ੫, ੫, ਸਫ਼ਾ ੧੧੫੬
ਵੇਖੋ **'ਸਿਹਜਾਇ'** IV-੨੦੯੮
['ਸੇਵਕ' ਦਾ ਇਸਤ੍ਰੀ ਲਿੰਗ 'ਸੇਵਿਕਾ' ਵੇਖੋ ੧੬੩੩]

**ਸੇਵਕਾਣੁ** : ਸੇਵਕ। ੧੬੪੬

**ਜਨ ਨਾਨਕੁ ਤਿਸ ਕੇ ਚਰਨ ਪਖਾਲੈ**
**ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥ ੪ ॥**
ਗੋਂਡ, ਮਹਲਾ ੪, ੪, ਸਫ਼ਾ ੮੬੧
**ਅਰਥ** : ਦਾਸ ਨਾਨਕ ਉਸ ਦੇ ਚਰਨ ਧੋਵੇਗਾ, ਜੋ ਵਿਅਕਤੀ ਛੋਟੀ ਜਾਤਿ (ਵਿਚ ਜਨਮ ਲੈ ਕੇ ਵੀ) ਪਰਮੇਸ਼ਰ ਦਾ ਸੇਵਕ ਹੈ।
**ਪਖਾਲੈ**- ਧੋਵੇਗਾ।
[ਵੇਖੋ ੧੬੩੩]

**ਸੇਵਕਿ** : ਸੇਵਿਕਾ। ੧੬੪੭

**ਮਃ ੩ ॥...ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ ॥...੨ ॥**

ਬਿਲਾ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੫੪

**ਅਰਥ** : ਲਛਮੀ ਉਸ ਦੀ ਸੇਵਿਕਾ ਹੋ ਜਾਂਦੀ ਹੈ, (ਜਿਸ ਵਿਅਕਤੀ ਦੇ) ਹਿਰਦੇ ਵਿਚ ਹਰੀ-ਨਾਮ ਦੇ ਸਿਮਰਨ ਦਾ ਆਨੰਦ ਹੈ।

ਕਵਲਾ- ਲਛਮੀ।

[ਵੇਖੋ ੧੬੩੩]

**ਸੇਵਕਿ** : ਮਾਇਆ ਰੂਪ ਦਾਸੀ। ੧੬੪੮

**ਜਬ ਉਸ ਕਉ ਕੋਈ ਮਨਿ ਪਰਹਰੈ ॥**
**ਤਬ ਓਹ ਸੇਵਕਿ ਸੇਵਾ ਕਰੈ ॥ ੨ ॥**

ਰਾਮ., ਮਹਲਾ ੫, ੨੯, ਸਫ਼ਾ ੮੯੨

**ਅਰਥ** : ਜਦੋਂ ਉਸ ਨੂੰ ਕੋਈ (ਮਨੁੱਖ) ਮਨ ਤੋਂ ਤਿਆਗ ਦੇਂਦਾ ਹੈ, ਤਦੋਂ ਉਹ ਮਾਇਆ ਰੂਪ ਦਾਸੀ (ਉਸ ਦੀ) ਸੇਵਾ ਕਰਦੀ ਹੈ।

**ਮਨਿ**- ਮਨ ਤੋਂ। **ਪਰਹਰੈ**- ਤਿਆਗ ਦੇਂਦਾ ਹੈ।

[ਵੇਖੋ ੧੬੩੩]

**ਸੇਵਕਿ** : ਸੇਵਕ ਨੇ। ੧੬੪੯

**ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥**

ਸਵ., ਮਹਲੇ ੪ ਕੇ, ਮਥੁਰਾ ੪੯, ਸਫ਼ਾ ੧੪੦੪

**ਅਰਥ** : (ਹੇ ਗੁਰੂ ਰਾਮਦਾਸ ! ਤੁਸੀਂ) ਵਡੇ ਦਾਨੀ ਹੋ, ਅਤਿਅੰਤ ਮਹਾਬਲੀ ਹੋ, ਸੇਵਕ ਨੇ, ਦਾਸ ਨੇ ਇਹ ਸੱਚ ਆਖਿਆ ਹੈ।

**ਦਾਨਿ**- ਦਾਨੀ। **ਬਡੌ**- ਵਡੇ। **ਅਤਿਵੰਤੁ**- ਅਤਿਅੰਤ। **ਤਥੁ**- ਸੱਚ।

[ਵੇਖੋ ੧੬੩੩]

**ਸੇਵਕੀ** : ਸੇਵਾ-ਭਾਵ ਨਾਲ। ੧੬੫੦

**ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ॥...੪ ॥**

ਵਡ. (ਘੋੜੀਆ), ਮਹਲਾ ੪, ੬, ਸਫ਼ਾ ੫੭੬

**ਅਰਥ** : (ਜਿਸ ਨੇ) ਪਰਮੇਸ਼ਰ ਦੇ ਸਰਬ-ਵਿਆਪਕ ਨਾਮ (ਦੇ ਜਪ) ਰੂਪ ਆਨੰਦਮਈ ਗੀਤ ਗਾਏ ਹਨ, (ਉਹ) ਸੇਵਕ ਸੇਵਾ-ਭਾਵ ਨਾਲ ਪ੍ਰਭੂ ਦੀ ਸੇਵਾ ਕਰਦਾ ਹੈ।

[ਵੇਖੋ ੧੬੩੩]

**ਸੇਵਕੁ** : ਸੇਵਾ ਕਰਨ ਵਾਲਾ, ਸੇਵਕ। ੧੬੫੧

**ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿਧਾਰਿ ॥**
**ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥...੩॥**

ਸਿਰੀ., ਮਹਲਾ ੩, ੩੯, ਸਫ਼ਾ ੨੮

ਵੇਖੋ **'ਸਉਪੇ'** III-੧੬੨੪

[ਵੇਖੋ ੧੬੩੩]

**ਸੇਵਕੁ** : ਭਗਤ। ੧੬੫੨

**ਹਰਿ ਕਾ ਸੇਵਕੁ ਸਦ ਹੀ ਮੁਕਤਾ ॥**
**ਜੋ ਕਿਛੁ ਕਰੈ ਸੋਈ ਭਲ ਜਨ ਕੈ**
**ਅਤਿ ਨਿਰਮਲ ਦਾਸ ਕੀ ਜੁਗਤਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੭੧, ਸਫ਼ਾ ੩੮੮

**ਅਰਥ** : ਪਰਮੇਸ਼ਰ ਦਾ ਭਗਤ ਸਦਾ ਹੀ (ਮਾਇਆ ਦੇ ਮੋਹ ਤੋਂ) ਅਲੇਪ ਹੈ। (ਅਜਿਹੇ) ਸੇਵਕ ਦੀ ਜੀਵਨ-ਮਰਯਾਦਾ ਬਹੁਤ ਪਵਿੱਤਰ ਹੁੰਦੀ ਹੈ, (ਪ੍ਰਭੂ) ਜੋ ਕੁਝ ਕਰਦਾ ਹੈ, ਸੇਵਕ ਲਈ ਉਹ ਭਲਾ (ਹੀ) ਹੁੰਦਾ ਹੈ।

[ਵੇਖੋ ੧੬੩੩]

**ਸੇਵਕੁ** : ਜੀਵਾਤਮਾ। ੧੬੫੩

**ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥**
**ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥**

ਗੂਜਰੀ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੫੨੪

**ਅਰਥ** : ਪ੍ਰਭੂ ਅਤੇ ਜੀਵਾਤਮਾ ਇਕ ਹਨ, (ਜਿਸ ਨੂੰ) ਇਕੋ ਨਜ਼ਰ ਆਉਂਦੇ ਹਨ, ਨਾਨਕ ਆਖਦਾ ਹੈ ਕਿ ਗੁਰੂ ਦੀ ਕ੍ਰਿਪਾ ਨਾਲ (ਉਹ) ਪਰਮੇਸ਼ਰ ਵਿਚ ਲੀਨ ਹੋ ਜਾਂਦਾ ਹੈ।

**ਦ੍ਰਿਸਟਾਇਆ**- ਨਜ਼ਰ ਆਉਂਦਾ।

[ਵੇਖੋ ੧੬੩੩]

**ਸੇਵਕੋ** : ਸੇਵਕ। ੧੬੫੪

**ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥**
**ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥...੩ ॥**

ਸਿਰੀ., ਮਹਲਾ ੫, ੭੫, ਸਫ਼ਾ ੪੩-੪੪

**ਅਰਥ** : ਹੇ ਪ੍ਰਭੂ ! ਮੈਂ ਸੇਵਕ (ਤੁਹਾਡੇ ਤੋਂ ਉਨ੍ਹਾਂ ਦੀ) ਸੇਵਾ ਮੰਗਦਾ ਹਾਂ, (ਜੋ ਜੀਵ-ਇਸਤ੍ਰੀਆਂ ਤੂੰ) ਆਪਣੀ ਸੇਵਾ ਵਿਚ ਲਾਈਆਂ ਹਨ। ਗੁਰੂ ਦਾ ਸੰਗ ਅਤੇ ਸੇਵਾ ਮੈਂ ਤੇਰੀ ਕ੍ਰਿਪਾ ਨਾਲ ਪ੍ਰਾਪਤ ਕਰ ਸਕਦਾ ਹਾਂ।

[ਵੇਖੋ ੧੬੩੩]

**ਸੇਵਕੋ** : ਸੇਵਕ ਬਣ ਜਾਂਦਾ ਹੈ। ੧੬੫੫

**ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥**
**ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥ ੪ ॥**

ਆਸਾ, ਮਹਲਾ ੫, ੧੧੯, ਸਫ਼ਾ ੪੦੦

**ਅਰਥ** : ਨਾਨਕ (ਆਖਦਾ ਹੈ ਕਿ) ਗੁਰੂ ਦੀ ਸੇਵਾ ਕੀਤਿਆਂ (ਮਨੁੱਖ) ਪਰਮੇਸ਼ਰ ਦਾ ਗ਼ੁਲਾਮ ਅਤੇ ਸੇਵਕ ਬਣ ਜਾਂਦਾ ਹੈ। (ਉਸ ਲਈ) ਨਾ ਕੋਈ ਦੁਸ਼ਮਣ, ਨਾ ਵੈਰੀ, ਨਾ ਹੀ ਕੋਈ ਬੁਰਾ ਰਹਿ ਜਾਂਦਾ ਹੈ।

[ਵੇਖੋ ੧੬੩੩]

**ਸੇਵਕੋ** : ਉਹ ਸੇਵਕ। ੧੬੫੬

**ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥...੮ ॥**

ਆਸਾ (ਛੰਤ), ਮਹਲਾ ੪, ੯, ਸਫ਼ਾ ੪੪੪

**ਅਰਥ** : ਉਹ ਸੇਵਕ ਗੁਰੂ ਦੀ ਸੇਵਾ ਕਰਨ ਵਿਚ ਲਗਿਆ ਹੈ, ਜਿਸ ਨੇ (ਆਪਣਾ) ਮਨ ਅਤੇ ਸਰੀਰ ਅਰਪਨ ਕਰ ਕੇ (ਗੁਰੂ ਦੇ ਅਗੇ) ਭੇਟ ਕਰ ਦਿੱਤਾ ਹੈ।

[ਵੇਖੋ ੧੬੩੩]

**ਸੇਵੰਤ** : ਸੇਵਾ ਕਰਦੇ ਹਨ। ੧੬੫੭

**ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥**

ਸਲੋਕ (ਸਹਸ.), ਮਹਲਾ ੫, ੭, ਸਫ਼ਾ ੧੩੫੪

**ਅਰਥ** : (ਮੌਤ ਨੂੰ ਟਾਲਣ ਦੇ) ਬਥੇਰੇ ਯਤਨ ਕਰਨ ਵਾਲਾ ਬਲਸ਼ਾਲੀ ਮਨੁੱਖ (ਵੀ), ਜਿਸ ਦੀ ਚਾਰੇ ਦਿਸ਼ਾਵਾਂ ਦੇ ਸੂਰਮੇ ਸੇਵਾ ਕਰਦੇ ਹਨ (ਪਰਮੇਸ਼ਰ ਦੀ ਅਗਿਆ ਵਿਚ ਆਈ ਮੌਤ ਨੂੰ ਨਹੀਂ ਟਾਲ ਸਕਦਾ)।

**ਕਰਤਾ**- ਕਰਨ ਵਾਲਾ। **ਬਲਵੰਤ ਕਾਰੀ**- ਬਲਸ਼ਾਲੀ। **ਸੂਰਾ**- ਸੂਰਮੇ। **ਚਤੁਰ ਦਿਸਹ**- ਚਾਰੇ ਦਿਸ਼ਾਵਾਂ ਦੇ।

[ਵੇਖੋ ੧੬੧੧]

**ਸੇਵੰਤ** : ਸੇਵਾ ਕਰਦੇ ਆਏ ਹਨ। ੧੬੫੮

**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥...੨**

ਸਵ., ਮਹਲੇ ੪ ਕੇ, ਸਲ੍ਯ ੨, ਸਫ਼ਾ ੧੪੦੬

**ਅਰਥ** : (ਹੇ ਗੁਰੂ ਰਾਮਦਾਸ !) ਦੇਵਤੇ, ਮਨੁੱਖ, ਸਾਧਕ, ਸਿੱਧੀ-ਪ੍ਰਾਪਤ ਵਿਅਕਤੀ ਅਤੇ ਸਿਖ ਆਦਿ-ਕਾਲ ਤੋਂ (ਹੀ ਤੇਰੀ) ਸੇਵਾ ਕਰਦੇ ਆਏ ਹਨ।

**ਸਾਧਿਕ**- ਸਾਧਨਾ ਕਰਨ ਵਾਲੇ। **ਧੁਰਹ ਧੁਰੁ**- ਆਦਿ-ਕਾਲ ਤੋਂ।

[ਵੇਖੋ ੧੬੧੧]

**ਸੇਵਤ** : ਸਿਮਰਦਿਆਂ। ੧੬੫੯

**ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥...੧ ॥**

ਗੌੜੀ (ਮਾਲਵਾ), ਮਹਲਾ ੫, ੧੫੯, ਸਫ਼ਾ ੨੧੪

**ਅਰਥ** : (ਹੇ ਮਨੁੱਖ !) ਮੌਤ ਸਦਾ ਤੇਰੇ ਨਾਲ ਵਸਦੀ ਹੈ, (ਇਸ ਲਈ ਪ੍ਰਭੂ ਦਾ ਨਾਮ) ਸਿਮਰਦਿਆਂ-ਸਿਮਰਦਿਆਂ ਸਦਾ ਸਿਮਰਦਾ ਰਹਿ।

[ਵੇਖੋ ੧੬੧੧]

**ਸੇਵਤ** : ਪੂਜਣ-ਯੋਗ। ੧੬੬੦

**ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥**
**ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥ ੧ ॥**

ਬਿਲਾ., ਮਹਲਾ ੫, ੮੧, ਸਫ਼ਾ ੮੨੦

ਵੇਖੋ 'ਸਾਧ (ਸੇਵਉ)' IV-੧੬੭੬

[ਸੰਸ. सेवित (ਸੇਵਿਤ) सेव्+क्त : ਜਿਸ ਦੀ ਸੇਵਾ ਕੀਤੀ ਗਈ ਹੋਵੇ, ਪੂਜਣ-ਯੋਗ ਆਦਿ।
ਪ੍ਰਾ. सेविय (ਸੇਵਿਯ) : ਜਿਸ ਦੀ ਸੇਵਾ ਕੀਤੀ ਗਈ ਹੋਵੇ।]

**ਸੇਵਤ** : ਸੇਵਾ ਕਰਦਿਆਂ। ੧੬੬੧

**ਤਿਸੁ ਸੇਵਤ ਮਨਿ ਆਲਸੁ ਕਰੈ ॥**
**ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥ ੭ ॥**

ਰਾਮ. (ਅਸ.), ਮਹਲਾ ੫, ੭, ਸਫ਼ਾ ੯੧੩

**ਅਰਥ** : ਉਸ ਦੀ ਸੇਵਾ ਕਰਦਿਆਂ (ਮਨੁੱਖ) ਸੁਸਤੀ ਕਰਦਾ ਹੈ, ਜਿਸ ਨੂੰ ਭੁਲਣ ਨਾਲ ਇਕ ਪਲ ਵੀ ਗੁਜ਼ਾਰਾ ਨਹੀਂ ਹੋ ਸਕਦਾ।

[ਵੇਖੋ ੧੬੧੧]

**ਸੇਵਤੋਊ** : ਸੇਵਤ ਹੀ, ਸੇਵਾ ਕਰਨ ਨਾਲ। ੧੬੬੨

**ਅਗਮ ਅਗੰਮਾ ਕਵਨ ਮਹਿੰਮਾ ਮਨ ਜੀਵੈ ਸੁਨਿ ਸੋਊ ॥**
**ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ॥ ੧ ॥**

ਦੇਵ., ਮਹਲਾ ੫, ੩੩, ਸਫ਼ਾ ੫੩੫

**ਅਰਥ** : ਪਰਮੇਸ਼ਰ ਅਪਹੁੰਚ ਹੈ, (ਮਨ-ਬੁਧੀ ਤੋਂ) ਦੂਰ ਹੈ, (ਉਸ ਦੀ) ਵਡਿਆਈ ਕੌਣ ਕਰੇ ? (ਉਸ ਦੀ) ਸ਼ੋਭਾ ਸੁਣ ਕੇ ਮੇਰਾ ਮਨ ਜਿਊਂਦਾ ਹੈ। ਚਾਰੇ ਆਸ਼ਰਮਾਂ ਅਤੇ ਚਾਰੇ ਵਰਣਾਂ (ਦੇ ਲੋਕ ਉਸ ਦੀ) ਸੇਵਾ ਕਰਨ ਨਾਲ ਮੁਕਤ ਹੋ ਗਏ ਹਨ।

**ਅਗੰਮਾ**- ਅਪਹੁੰਚ। **ਮਹਿੰਮਾ**- ਵਡਿਆਈ। **ਬਰੰਨਾ**- ਵਰਣਾਂ।

[ਵੇਖੋ ੧੬੧੧]

**ਸੇਵਦਾ** : ਸੇਵਾ ਕਰਦਾ ਹੈ। ੧੬੬੩

**ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥**
**ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥...੪ ॥**

ਸਿਰੀ., ਮਹਲਾ ੧, ੧੯, ਸਫ਼ਾ ੨੧

**ਅਰਥ** : ਇਸ ਸੰਸਾਰ ਵਿਚ (ਅਸੀਂ) ਧੰਦਿਆਂ ਨੂੰ ਪਿਟਦੇ ਹਾਂ, (ਪਰਲੋਕ ਵਿਚ) ਸੱਚ ਦੀ ਲਿਖਤ ਪ੍ਰਵਾਨ ਹੁੰਦੀ ਹੈ। ਗੁਰੂ (ਆਪਣੇ) ਮਿੱਤਰ ਪ੍ਰਭੂ ਦੀ ਸੇਵਾ ਕਰਦਾ ਹੈ, ਗੁਰੂ ਦੀ (ਇਹ) ਘਾਲ ਸ੍ਰੇਸ਼ਠ ਹੈ।

**ਧੰਧੁ ਪਿਟਾਈਐ**- ਧੰਦਿਆਂ ਨੂੰ ਪਿਟਦੇ ਹਾਂ।

[ਵੇਖੋ ੧੬੧੧]

**ਸੇਵਦਾਰ** : ਪੂਜਾ ਕਰਨ ਵਾਲਾ। ੧੬੬੪

**ਚਰਨ ਸਤਿ ਸਤਿ ਪਰਸਨਹਾਰ ॥ ਪੂਜਾ ਸਤਿ ਸਤਿ ਸੇਵਦਾਰ ॥...੧ ॥**

ਗਉੜੀ (ਸੁਖ.), ਮਹਲਾ ੫, ੧੭, ਸਫ਼ਾ ੨੮੫

**ਅਰਥ** : ਅਕਾਲ-ਪੁਰਖ ਦੇ ਚਰਨ ਸਦੀਵੀ ਹਨ, (ਇਨ੍ਹਾਂ ਨੂੰ) ਛੂਹਣ

ਵਾਲਾ (ਵੀ) ਅਮਰ ਹੋ ਜਾਂਦਾ ਹੈ। (ਪ੍ਰਭੂ ਦੀ) ਪੂਜਾ ਅਟਲ ਹੈ, ਪੂਜਾ ਕਰਨ ਵਾਲਾ (ਵੀ) ਅਬਿਨਾਸ਼ੀ ਹੋ ਜਾਂਦਾ ਹੈ।

**ਨੋਟ** : 'ਸੇਵਦਾਰ' ਜਾਂ 'ਸੇਵਾਦਾਰ' ਸ਼ਬਦ ਸੰਸਕ੍ਰਿਤ ਦੇ 'ਸੇਵ' ਜਾਂ 'ਸੇਵਾ' ਪਦਾਂ ਨਾਲ ਫ਼ਾਰਸੀ ਦਾ ਪ੍ਰਤਯਯ 'ਦਾਰ' ਸੰਯੁਕਤ ਹੋਣ ਤੋਂ ਬਣੇ ਹਨ। 'ਦਾਰ' ਫ਼ਾਰਸੀ ਜ਼ੁਬਾਨ ਦਾ ਇਕ ਪ੍ਰਤਯਯ ਹੈ, ਜੋ ਸ਼ਬਦਾਂ ਨਾਲ ਮਿਲ ਕੇ ਭਾਵ ਪ੍ਰਗਟ ਕਰਦਾ ਹੈ, ਜਿਵੇਂ- ਸਰਦਾਰ, ਖ਼ਬਰਦਾਰ, ਜ਼ਿਮੀਂਦਾਰ ਆਦਿ। ਇਸ ਤਰ੍ਹਾਂ 'ਸੇਵਦਾਰ' ਸ਼ਬਦ ਵਿਚ ਦੋ ਭਾਸ਼ਾਵਾਂ ਦਾ ਸੁੰਦਰ ਸੰਗਮ ਹੈ।

**ਸੇਵਦਾਰੁ** : ਸੇਵਾ ਕਰਨ ਵਾਲਾ। ੧੬੬੫

**ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥**

ਰਾਮ. (ਵਾਰ), ਮਹਲਾ ੫, ਪਉੜੀ ੧੧, ਸਫ਼ਾ ੯੬੨

**ਅਰਥ** : (ਹੇ ਪ੍ਰਭੂ !) ਮੈਂ ਉਸ ਜਸ-ਗਾਇਕ ਦੇ ਬਲਿਹਾਰ ਹਾਂ, ਜੋ ਤੇਰੀ ਸੇਵਾ ਕਰਨ ਵਾਲਾ ਹੈ।

[ਵੇਖੋ ੧੬੬੪]

**ਸੇਵਦੀ** : ਸੇਵਾ ਕਰਦੀ ਹੈ। ੧੬੬੬

**ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥**
**ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥ ੨ ॥**

ਮਾਰੂ, ਮਹਲਾ ੩, ੪, ਸਫ਼ਾ ੯੯੪

**ਅਰਥ** : ਇਕੋ (ਪ੍ਰਭੂ) ਅਬਿਨਾਸ਼ੀ ਹੈ, ਸਾਰੀ (ਦੁਨੀਆ) ਸੇਵਾ ਕਰਦੀ ਹੈ, ਧੁਰ ਤੋਂ ਲਿਖੇ ਮੁਕੱਦਰ ਰਾਹੀਂ (ਉਸ ਨਾਲ) ਮਿਲਾਪ ਹੁੰਦਾ ਹੈ। (ਜੋ ਵਿਅਕਤੀ) ਗੁਰੂ ਦੁਆਰਾ ਮਿਲਦੇ ਹਨ, ਉਹ ਵਿਛੜਦੇ ਨਹੀਂ ਹਨ, ਉਸ ਪਰਮਾਤਮਾ ਨੂੰ ਪਾ ਲੈਂਦੇ ਹਨ।

[ਵੇਖੋ ੧੬੧੧]

**ਸੇਵਦੇ** : ਸੇਵਾ ਕਰਦੇ ਹਨ। ੧੬੬੭

**ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥**
**ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥ ੩ ॥**

ਸਿਰੀ., ਮਹਲਾ ੩, ੪੩, ਸਫ਼ਾ ੩੦

**ਅਰਥ** : ਲਾਲਚੀ ਬੰਦੇ (ਉਂਞ ਤਾਂ) ਵੇਦਾਂ ਨੂੰ ਉਚੀ ਆਵਾਜ਼ ਨਾਲ ਪੜ੍ਹਦੇ ਹਨ, (ਪਰ ਰੱਬ ਨੂੰ ਛਡ ਕੇ) ਹੋਰਾਂ ਦੀ ਸੇਵਾ ਕਰਦੇ ਹਨ। (ਉਹ ਮਾਇਆ ਦੀ) ਜ਼ਹਿਰ ਵਿਚ ਸੜ ਕੇ ਮਰ ਜਾਂਦੇ ਹਨ, ਨਾ ਇਸ ਕਿਨਾਰੇ ਲਗਦੇ ਹਨ, ਨਾ ਉਸ ਕਿਨਾਰੇ (ਭਾਵ ਉਨ੍ਹਾਂ ਨੂੰ ਨਾ ਮਾਇਆ ਮਿਲਦੀ ਹੈ, ਨਾ ਹੀ ਪ੍ਰਭੂ)। **ਅਨ ਕਉ**- ਹੋਰਾਂ ਦੀ। **ਪਚਿ**- ਸੜ ਕੇ।

[ਵੇਖੋ ੧੬੧੧]

**ਸੇਵਦੇ** : ਸਿਮਰਦੇ ਹਨ। ੧੬੬੮

**ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥**

ਮਾਝ (ਬਾਰਹ.), ਮਹਲਾ ੫, ੧੪, ਸਫ਼ਾ ੧੩੬

**ਅਰਥ** : (ਗੁਰਮੁਖ ਲੋਕ) ਪਾਰਬ੍ਰਹਮ ਪਰਮੇਸ਼ਰ ਦਾ ਨਾਮ ਸਿਮਰਦੇ ਹਨ ਅਤੇ ਮਨ ਵਿਚ ਇਕ ਪ੍ਰਭੂ ਨੂੰ ਵਸਾਂਦੇ ਹਨ।

[ਵੇਖੋ ੧੬੧੧]

**ਸੇਵਦੇ** : ਪੂਜਾ ਕਰਦੇ ਹਨ। ੧੬੬੯

**ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥**

ਗਉੜੀ (ਵਾਰ), ਮਹਲਾ ੪, ਪਉੜੀ ੨੯, ਸਫ਼ਾ ੩੧੫

**ਅਰਥ** : ਪਰਮਾਤਮਾ ਤੋਂ ਛੁਟ (ਜੋ ਵਿਅਕਤੀ ਕਿਸੇ) ਦੂਜੇ (ਦੇਵ) ਦੀ ਪੂਜਾ ਕਰਦੇ ਹਨ, ਉਹ ਬੋਟ (ਭਾਵ ਨਿਆਸਰੇ) ਹੋ ਕੇ ਮਰਦੇ ਹਨ। ਬੁਟੁ- ਬੋਟ, ਨਵ-ਜਨਮਿਆ ਪੰਛੀ , ਜਿਸ ਦੇ ਖੰਭ ਨਾ ਨਿਕਲੇ ਹੋਣ।

[ਵੇਖੋ ੧੬੧੧]

**ਸੇਵੰਨਿ** : ਸਿਮਰਨ ਕਰਦੇ ਹਨ। ੧੬੭੦

**ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥**
**ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨ੍ਹਿ ॥ ੨੫ ॥**

ਸੂਹੀ, ਮਹਲਾ ੩, ੩, ਸਫ਼ਾ ੭੫੬

**ਅਰਥ** : ਉਹ ਭਰਾ ਹਨ, ਉਹੋ ਮਿੱਤਰ ਹਨ, ਜੋ ਪਰਮੇਸ਼ਰ ਦਾ ਸਿਮਰਨ ਕਰਦੇ ਹਨ। ਦੁਰਗੁਣ ਵਿਕ ਜਾਣ (ਭਾਵ ਦੂਰ ਹੋ ਜਾਣ) ਕਰ ਕੇ ਉਹ ਪ੍ਰਫੁਲਿਤ ਹੁੰਦੇ ਹਨ, (ਸਦਾ ਦੂਜਿਆਂ ਨਾਲ) ਗੁਣਾਂ ਦੀ ਸਾਂਝ ਕਰਦੇ ਹਨ। **ਅਵਗਣ**- ਦੁਰਗੁਣ। **ਵਿਕਣਿ**- ਵਿਕ ਜਾਣ। **ਪਲ੍ਹਰਨਿ**- ਪ੍ਰਫੁਲਿਤ ਹੁੰਦੇ ਹਨ।

[ਵੇਖੋ ੧੬੧੧]

**ਸੇਵਨਿ** : ਸੇਵਾ ਕਰਦੇ ਹਨ। ੧੬੭੧

**ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥...੪ ॥**

ਵਡ. (ਛੰਤ), ਮਹਲਾ ੩, ੩, ਸਫ਼ਾ ੫੬੯

**ਅਰਥ** : ਹੇ ਮੇਰੇ ਮਨ ! ਉਹ ਵਿਅਕਤੀ ਬਹੁਤ ਭਾਗਸ਼ਾਲੀ ਹਨ, (ਜੋ) ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ।

[ਵੇਖੋ ੧੬੧੧]

**ਸੇਵਨਿ** : ਸਿਮਰਨ ਕਰਦੇ ਹਨ। ੧੬੭੨

**ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥...੧੬ ॥**

ਮਾਰੂ (ਸੋਲ.), ਮਹਲਾ ੩, ੧੨ ਸਫ਼ਾ ੧੦੫੬

**ਅਰਥ** : (ਹੇ ਵਾਹਿਗੁਰੂ !) ਤੇਰੇ ਦਰਬਾਰ ਵਿਚ (ਉਹ) ਭਗਤ ਸਚੇ ਹਨ, (ਜੋ) ਪ੍ਰੇਮ ਸਹਿਤ ਸ਼ਬਦ ਰਾਹੀਂ ਪਿਆਰੇ ਦਾ ਸਿਮਰਨ ਕਰਦੇ ਹਨ।

[ਵੇਖੋ ੧੬੧੧]

**ਸੇਵਨ੍ਹਿ** : ਸਿਮਰਨ ਕਰਦੇ ਹਨ। ੧੬੭੩

**ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ॥**
**ਸਾਹਿਬੁ ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੫੧੨

**ਅਰਥ** : ਜਗਤ ਵਿਚ ਉਹ (ਮਨੁੱਖ) ਪੂਰੇ ਹਨ, ਜਿਨ੍ਹਾਂ ਤੋਂ (ਪਰਮੇਸ਼ਰ) ਹੁਕਮ ਮਨਵਾਉਂਦਾ ਹੈ। (ਉਹ) ਪੂਰੇ ਸ਼ਬਦ ਨੂੰ ਵਿਚਾਰ ਕੇ ਆਪਣੇ ਮਾਲਿਕ ਦਾ ਸਿਮਰਨ ਕਰਦੇ ਹਨ।
[ਵੇਖੋ ੧੬੧੧]

## ਸੇਵਨ੍ਹੀ : ਸੇਵਾ ਕਰਦੇ ਹਨ। ੧੬੭੪

**ਸਲੋਕ ਮ: ੩ ॥....**
**ਦੂਜੇ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥**
**ਜਿਨਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ ॥**
ਸਾਰੰਗ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੧੨੪੯
ਵੇਖੋ **'ਸਮਾਇ'** IV-੩੮੪
[ਵੇਖੋ ੧੬੧੧]

## ਸੇਵੜੀ : ਸੇਵਾ। ੧੬੭੫

**ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥...੨੧ ॥**
ਸਿਰੀ.., ਮਹਲਾ ੫, ੨੯, ਸਫ਼ਾ ੭੪
**ਅਰਥ** : ਮੈਂ ਯੁਗਾਂ-ਯੁਗਾਂ ਤੋਂ ਪਰਮੇਸ਼ਰ ਦੀ ਸੇਵਾ ਕਰਦਾ ਰਿਹਾ ਹਾਂ। ਗੁਰੂ ਨੇ ਮੇਰੀ (ਮੋਹ ਦੀ) ਫਾਹੀ ਕਟ ਦਿੱਤੀ ਹੈ।
**ਮਿਹਡੀ**- ਮੇਰੀ। **ਜੇਵੜੀ**- ਫਾਹੀ।
[ਵੇਖੋ ੧੬੧੧]

## ਸੇਵਾ : ਖ਼ਿਦਮਤ। ੧੬੭੬

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥...੨ ॥**
ਗਉੜੀ, ਮਹਲਾ ੧, ੪, ਸਫ਼ਾ ੧੨
**ਅਰਥ** : (ਹੇ ਅਕਾਲ-ਪੁਰਖ ! ਮੈਂ ਕਿਸੇ) ਜਪ, ਤਪ, ਪਰਹੇਜ਼ਗਾਰੀ ਅਤੇ ਧਰਮ ਨੂੰ ਸਾਧਿਆ ਨਹੀਂ ਹੈ। ਹੇ ਹਰੀ ਰਾਜੇ ! (ਮੈਂ) ਸੰਤ-ਜਨਾਂ ਦੀ ਖ਼ਿਦਮਤ ਕਰਨ (ਦਾ ਮਹਾਤਮ ਵੀ) ਨਹੀਂ ਸਮਝਿਆ ਹੈ।
[ਵੇਖੋ ੧੬੧੧]

## ਸੇਵਾ : ਖ਼ੁਸ਼ਾਮਦ। ੧੬੭੭

**ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥**
**ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ**
**ਅਨਦਿਨੁ ਦੁਖਿ ਵਿਹਾਣੀ ॥...੧ ॥**
ਸਿਰੀ., ਮਹਲਾ ੩, ੪੫, ਸਫ਼ਾ ੩੧
**ਅਰਥ** : (ਜੋ ਵਿਅਕਤੀ) ਨਾਮ-ਅਮ੍ਰਿਤ ਤਿਆਗ ਕੇ (ਮਾਇਆ ਰੂਪ) ਜ਼ਹਿਰ ਦੇ ਲਾਲਚ ਵਿਚ ਲਗੇ ਹੋਏ ਹਨ ਅਤੇ ਬਿਗਾਨਿਆਂ ਦੀ ਖ਼ੁਸ਼ਾਮਦ ਕਰਦੇ ਹਨ। (ਉਹ) ਆਪਣਾ ਧਰਮ ਛਡ ਦੇਂਦੇ ਹਨ, ਪਰ ਸਮਝਦੇ ਨਹੀਂ, (ਉਨ੍ਹਾਂ ਦੀ ਉਮਰ) ਹਰ ਦਿਨ ਦੁਖ ਵਿਚ ਬੀਤਦੀ ਹੈ।
**ਵਿਡਾਣੀ**- ਬਿਗਾਨੀ। **ਵਿਹਾਣੀ**- ਬੀਤਦੀ ਹੈ।
[ਵੇਖੋ ੧੬੧੧]

## ਸੇਵਾ : ਭਗਤੀ। ੧੬੭੮

**ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥**
ਸਿਰੀ. (ਵਾਰ), ਮਹਲਾ ੪, ਪਉੜੀ ੧੦, ਸਫ਼ਾ ੮੬
**ਅਰਥ** : ਪਰਮੇਸ਼ਰ ਦੀ ਭਗਤੀ ਫਲਦਾਇਕ ਹੈ, ਗੁਰੂ ਦੇ ਉਪਦੇਸ਼ ਦੁਆਰਾ (ਪਰਮਾਤਮਾ ਇਸ ਨੂੰ) ਸਿਰੇ ਚੜ੍ਹਾਉਂਦਾ ਹੈ।
[ਵੇਖੋ ੧੬੧੧]

## ਸੇਵਾ : ਸਿਮਰਨ। ੧੬੭੯

**ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥ ੩ ॥**
ਗਉੜੀ, ਮਹਲਾ ੫, ੧੫੮, ਸਫ਼ਾ ੧੯੭
**ਅਰਥ** : ਪਰਮੇਸ਼ਰ ਨੂੰ ਭੁਲਣ ਨਾਲ ਬਹੁਤੇ ਦੁਖ ਅਤੇ ਰੋਗ ਲਗਦੇ ਹਨ। ਪ੍ਰਭੂ ਦਾ ਸਿਮਰਨ ਕਰਨ ਨਾਲ ਜਮ ਨੇੜੇ ਨਹੀਂ ਆਉਂਦਾ।
[ਵੇਖੋ ੧੬੧੧]

## ਸੇਵਾ : ਆਦਰ। ੧੬੮੦

**ਸਾਧਸੰਗਿ ਧਰਮ ਰਾਇ ਕਰੇ ਸੇਵਾ ॥**
**ਸਾਧ ਕੈ ਸੰਗਿ ਸੋਭਾ ਸੁਰਦੇਵਾ ॥...੫ ॥**
ਗਉੜੀ (ਸੁਖ.), ਮਹਲਾ ੫, ੭, ਸਫ਼ਾ ੨੭੧
**ਅਰਥ** : ਸਾਧਸੰਗ ਵਿਚ (ਜਾਣ ਨਾਲ) ਧਰਮ ਰਾਜ (ਵੀ) ਆਦਰ ਕਰਦਾ ਹੈ। ਸਾਧੂ ਦੇ ਸੰਗ ਵਿਚ (ਗਿਆਂ) ਸੁਰਗ ਦੇ ਦੇਵਤਿਆਂ ਵਾਲੀ ਸ਼ੋਭਾ ਮਿਲਦੀ ਹੈ।
[ਵੇਖੋ ੧੬੧੧]

## ਸੇਵਿ : ਸੇਵਾ ਕਰ। ੧੬੮੧

**ਮਨ ਰੇ ਹਉਮੈ ਛੋਡਿ ਗੁਮਾਨੁ ॥**
**ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥ ੧ ॥ ਰਹਾਉ ॥**
ਸਿਰੀ., ਮਹਲਾ ੧, ੧੯, ਸਫ਼ਾ ੨੧
ਵੇਖੋ **'ਸਰਵਰੁ'** IV-੯੧੪
[ਵੇਖੋ ੧੬੧੧]

## ਸੇਵਿ : ਸੇਵਾ ਕਰ ਕੇ। ੧੬੮੨

**ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥ ੨ ॥**
ਸਿਰੀ., ਮਹਲਾ ੩, ੪੫, ਸਫ਼ਾ ੩੧
**ਅਰਥ** : (ਗੁਰਮੁਖਾਂ ਨੂੰ) ਸਤਿਗੁਰੂ ਦੀ ਸੇਵਾ ਕਰ ਕੇ ਸੁਖ ਪ੍ਰਾਪਤ ਹੋ ਗਿਆ, (ਉਨ੍ਹਾਂ ਨੇ ਆਪਣੀ) ਆਤਮਾ ਪਰਮਾਤਮਾ ਵਿਚ ਲੀਨ ਕਰ ਦਿੱਤੀ।
[ਵੇਖੋ ੧੬੧੧]

**ਸੇਵਿ** : ਸਿਮਰਨ ਕਰ ਕੇ। ੧੯੮੩

**ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥**
**ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥...੨ ॥**

ਗਉੜੀ (ਗੁਆ.), ਮਹਲਾ ੩, ੨੯, ਸਫ਼ਾ ੧੫੯

**ਅਰਥ** : ਜਿਸ (ਮਨੁੱਖ) ਨੇ ਗੁਰੂ ਦੇ ਉਪਦੇਸ਼ ਦੁਆਰਾ ਸਰਬ-ਵਿਆਪਕ ਪਰਮੇਸ਼ਰ ਨੂੰ (ਆਪਣੇ) ਹਿਰਦੇ ਵਿਚ ਪਛਾਣ ਲਿਆ ਹੈ, (ਉਹ) ਜਗਤ ਦੇ ਜੀਵਨ (ਪ੍ਰਭੂ) ਦਾ ਸਿਮਰਨ ਕਰ ਕੇ ਚਾਰੇ ਜੁਗਾਂ ਵਿਚ (ਭਾਵ ਸਦਾ ਲਈ) ਪ੍ਰਗਟ ਹੋ ਗਿਆ ਹੈ।

[ਵੇਖੋ ੧੯੧੧]

**ਸੇਵਿਓ** : ਸੇਵਾ ਕੀਤੀ ਹੈ। ੧੯੮੪

**ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥**
**ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥...੧ ॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ** : ਜਿਨ੍ਹਾਂ ਵਿਅਕਤੀਆਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਹੈ, ਉਹ ਚੌਹਾਂ ਜੁਗਾਂ ਵਿਚ ਦੁਖੀ ਹੋਏ ਹਨ। (ਉਹ) ਅਭਿਮਾਨ ਅਤੇ ਅਹੰਕਾਰ ਵਿਚ ਠਗੇ ਗਏ ਹਨ, (ਉਨ੍ਹਾਂ ਨੇ ਹਿਰਦੇ ਰੂਪ) ਘਰ ਵਿਚ ਵਿਦਮਾਨ ਪਰਮੇਸ਼ਰ ਨੂੰ ਸਮਝਿਆ ਨਹੀਂ ਹੈ।

[ਵੇਖੋ ੧੯੧੧]

**ਸੇਵਿਓ** : ਸਿਮਰਨ ਕੀਤਾ। ੧੯੮੫

**ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥**
**ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥ ੧ ॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ** : ਸਤਿਗੁਰੂ ਦੁਆਰਾ ਧਿਕਾਰਿਆਂ ਨੂੰ (ਕੁਝ ਪ੍ਰਾਪਤ ਨਹੀਂ ਹੁੰਦਾ ਹੈ), ਉਹ ਸੰਸਾਰ ਵਿਚ ਮੰਗ ਕੇ ਥੱਕ ਜਾਂਦੇ ਹਨ। (ਉਨ੍ਹਾਂ ਨੇ) ਸੱਚੇ ਸ਼ਬਦ ਦਾ ਸਿਮਰਨ ਨਹੀਂ ਕੀਤਾ ਹੈ, ਜੋ ਸਾਰੇ ਕੰਮ ਸਵਾਰਣ ਵਾਲਾ ਹੈ।

**ਫਿਟਕਿਆ**- ਧਿਕਾਰਿਆਂ ਨੂੰ।

[ਵੇਖੋ ੧੯੧੧]

**ਸੇਵਿਅਉ** : ਸੇਵਿਆ (ਭਾਵ ਸੇਵਾ ਕੀਤੀ)। ੧੯੮੬

**ਗੁਰੁ ਅਮਰਦਾਸੁ ਜਿਨ੍ ਸੇਵਿਅਉ ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥ ੩ ॥**

ਸਵ., ਮਹਲੇ ੩ ਕੇ, ਕੀਰਤ ੩, ਸਫ਼ਾ ੧੩੯੫

**ਅਰਥ** : ਜਿਨ੍ਹਾਂ ਵਿਅਕਤੀਆਂ ਨੇ ਗੁਰੂ ਅਮਰਦਾਸ ਜੀ ਦੀ ਸੇਵਾ ਕੀਤੀ ਹੈ, ਉਨ੍ਹਾਂ ਦਾ ਦੁਖ ਅਤੇ ਗ਼ਰੀਬੀ ਦੂਰ ਹੋ ਗਈ ਹੈ।

**ਦਰਿਦ੍ਰੁ**- ਗ਼ਰੀਬੀ। **ਪਰਹਰਿ ਪਰੈ**- ਦੂਰ ਹੋ ਗਈ ਹੈ।

[ਵੇਖੋ ੧੯੧੧]

**ਸੇਵਿਆ** : ਸੇਵਾ ਕੀਤੀ। ੧੯੮੭

**ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥**

ਸਲੋਕ (ਵਧੀਕ), ਮਹਲਾ ੩, ੧੧, ਸਫ਼ਾ ੧੪੧੩

**ਅਰਥ** : ਜਿਨ੍ਹਾਂ ਨੇ ਏਕਾਗਰ ਮਨ ਨਾਲ ਸਤਿਗੁਰੂ ਦੀ ਸੇਵਾ ਕੀਤੀ ਹੈ, ਮੈਂ ਉਨ੍ਹਾਂ ਵਿਅਕਤੀਆਂ ਦੇ ਪੈਰੀਂ ਪੈਂਦਾ ਹਾਂ।

[ਵੇਖੋ ੧੯੧੧]

**ਸੇਵਿਆ** : ਸਿਮਰਿਆ, ਆਰਾਧਿਆ। ੧੯੮੮

**ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥**

ਸਲੋਕ (ਵਧੀਕ), ਮਹਲਾ ੩, ੩੭, ਸਫ਼ਾ ੧੪੧੭

**ਅਰਥ** : ਜਿਨ੍ਹਾਂ ਨੇ ਹਰੀ-ਪ੍ਰਭੂ ਨੂੰ ਆਰਾਧਿਆ ਹੈ, ਦਾਸ ਨਾਨਕ (ਉਨ੍ਹਾਂ ਦੇ) ਸਦਾ ਕੁਰਬਾਨ ਜਾਂਦਾ ਹੈ।

[ਵੇਖੋ ੧੯੧੧]

**ਸੇਵਿਐ** : ਸੇਵਾ ਕਰਨ ਨਾਲ। ੧੯੮੯

**ਨਾਨਕ ਸਾਚੇ ਕਉ ਸਚੁ ਜਾਣੁ ॥**
**ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੫, ਸਫ਼ਾ ੧੫

**ਅਰਥ** : (ਹੇ ਭਾਈ !) ਨਾਨਕ (ਆਖਦਾ ਹੈ ਕਿ) ਸਦਾ ਕਾਇਮ ਰਹਿਣ ਵਾਲੇ ਪਰਮੇਸ਼ਰ ਨੂੰ ਹੀ ਅਬਿਨਾਸ਼ੀ ਸਮਝਣਾ ਚਾਹੀਦਾ ਹੈ, ਜਿਸ ਦੀ ਸੇਵਾ ਕਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ। (ਹੇ ਪ੍ਰਭੂ !) ਤੇਰੀ ਦਰਗਾਹ ਵਿਚ (ਸੇਵਕਾਂ ਨੂੰ) ਸਨਮਾਨ ਮਿਲਦਾ ਹੈ।

[ਵੇਖੋ ੧੯੧੧]

**ਸੇਵਿਹੁ** : ਸੇਵਾ ਕਰਿਓ। ੧੯੯੦

**ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥**

ਗਉੜੀ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੩੨੧

**ਅਰਥ** : ਹੇ ਮਨ ! ਉਸੇ ਦੀ ਸੇਵਾ ਕਰਿਓ, ਜੋ ਦਾਤਾ ਬਖ਼ਸ਼ਣਹਾਰ ਹੈ।

[ਵੇਖੋ ੧੯੧੧]

**ਸੇਵੀ** : ਸੇਵਾ ਕਰਦਾ ਹਾਂ। ੧੯੯੧

**ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥**
**ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥..੧ ॥**

ਸਿਰੀ., ਮਹਲਾ ੩, ੩੪, ਸਫ਼ਾ ੨੬

**ਅਰਥ** : ਮੈਂ ਆਪਣੇ ਸਤਿਗੁਰੂ ਦੀ ਏਕਾਗਰ ਮਨ ਅਤੇ ਚਿਤ ਕਰ ਕੇ ਪ੍ਰੇਮ ਨਾਲ ਸੇਵਾ ਕਰਦਾ ਹਾਂ। ਸਤਿਗੁਰੂ (ਉਸ ਲਈ) ਮਨੋ-ਕਾਮਨਾਵਾਂ ਪੂਰੀਆਂ ਕਰਨ ਵਾਲਾ ਤੀਰਥ ਹੈ, ਜਿਸ ਨੂੰ (ਉਹ ਆਪ) ਸਮਝਾ ਦੇਂਦਾ ਹੈ।

[ਵੇਖੋ ੧੯੧੧]

**ਸੇਵੀ** : ਸੇਵਾ ਕਰਾਂ। ੧੬੯੨
**ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥**
**ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥...੧ ॥**
ਸਿਰੀ., ਮਹਲਾ ੩, ੫੪, ਸਫ਼ਾ ੩੪
**ਅਰਥ** : ਮੈਂ ਸਤਿਗੁਰੂ ਨੂੰ ਜਾ ਕੇ ਪੁਛਾਂਗਾ, ਕਿ ਕਿਸ ਦੀ ਸੇਵਾ ਕਰਾਂ ਅਤੇ ਕਿਹੜਾ ਜਪ ਕਰਾਂ ? ਮੈਂ ਅੰਦਰੋਂ ਅਹੰਕਾਰ ਦੂਰ ਕਰ ਕੇ, ਸਤਿਗੁਰੂ ਦਾ ਭਾਣਾ ਮੰਨਾਂਗਾ।
[ਵੇਖੋ ੧੬੧੧]

**ਸੇਵੀ** : ਸਿਮਰਨ ਕਰਨ ਨਾਲ। ੧੬੯੩
**ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥**
ਗਉੜੀ (ਵਾਰ), ਮਹਲਾ ੪, ਪਉੜੀ ੧੯, ਸਫ਼ਾ ੩੧੧
**ਅਰਥ** : ਸਦੀਵੀ ਸਤਾ ਵਾਲੇ ਪ੍ਰਭੂ ਦਾ ਸਿਮਰਨ ਕਰਨ ਨਾਲ ਸੱਚ ਮਨ ਵਿਚ ਵਸ ਜਾਂਦਾ ਹੈ, ਸਦਾ ਕਾਇਮ ਰਹਿਣ ਵਾਲਾ ਸਤਿ-ਸਰੂਪ ਪਰਮੇਸ਼ਰ (ਸਾਡੀ) ਰਾਖੀ ਕਰਨ ਵਾਲਾ ਹੈ।
[ਵੇਖੋ ੧੬੧੧]

**ਸੇਵੀਅਹਿ** : ਸੇਵਾ ਹੁੰਦੀ ਹੈ। ੧੬੯੪
**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥**
ਸਲੋਕ, ਕਬੀਰ, ੧੯੨, ਸਫ਼ਾ ੧੩੭੪
ਵੇਖੋ **'ਸਾਰਖੇ'** IV-੧੮੪੫
[ਵੇਖੋ ੧੬੧੧]

**ਸੇਵੀਅਲੇ** : ਸਿਮਰਿਆ ਜਾਵੇ। ੧੬੯੫
**ਤਾ ਤੇ ਸੇਵੀਅਲੇ ਰਾਮਨਾ ॥**
**ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥ ੧ ॥ ਰਹਾਉ ॥**
ਆਸਾ, ਕਬੀਰ, ੫, ਸਫ਼ਾ ੪੭੬
**ਅਰਥ** : ਜਿਸ (ਮਨੁੱਖ) ਦੀ ਪ੍ਰੀਤ ਜੀਭ ਤੋਂ ਪਰਮੇਸ਼ਰ ਦਾ ਨਾਮ ਜਪਣ ਨਾਲ ਹੈ, ਉਸ ਨੂੰ ਜਮ ਕੀ ਕਰ ਲਵੇਗਾ ? ਇਸ ਲਈ ਪ੍ਰਭੂ ਦਾ ਨਾਮ ਸਿਮਰਿਆ ਜਾਵੇ।
**ਰਾਮਨਾ**- ਪ੍ਰਭੂ ਦਾ ਨਾਮ। **ਜਮਨਾ**- ਜਮ।
[ਵੇਖੋ ੧੬੧੧]

**ਸੇਵੀਐ** : ਸੇਵਾ ਕਰਨੀ ਚਾਹੀਦੀ ਹੈ। ੧੬੯੬
**ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ**
**ਅਵਰ ਵਿਸਰਿ ਸਭ ਜਾਇ ॥...ਰਹਾਉ ॥**
ਗੂਜਰੀ, ਮਹਲਾ ੩, ੩, ਸਫ਼ਾ ੪੯੦
**ਅਰਥ** : ਹੇ ਮਨ ! ਅਜਿਹੇ ਸਤਿਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ, ਜਿਸ ਦੀ ਸੇਵਾ ਕਰਨ ਨਾਲ (ਹਿਰਦੇ ਵਿਚ) ਸ੍ਰਿਸ਼ਟੀ ਦੇ ਪਾਲਣਹਾਰ ਦੀ ਪ੍ਰੀਤ ਪੈਦਾ ਹੋਵੇ ਅਤੇ ਹੋਰ (ਸਾਰੇ ਦੁਨਿਆਵੀ ਜੰਜਾਲ) ਭੁਲ ਜਾਣ।
[ਵੇਖੋ ੧੬੧੧]

**ਸੇਵੀਐ** : ਯਾਦ ਰਖੀਏ। ੧੬੯੭
**ਸਲੋਕੁ ਮਃ ੩ ॥...ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥**
**ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥...੧ ॥**
ਗੂਜਰੀ (ਵਾਰ), ਮਹਲਾ ੩, ਪਉੜੀ ੨, ਸਫ਼ਾ ੫੦੯
**ਅਰਥ** : ਜੋ (ਪ੍ਰਭੂ) ਸਾਰਿਆਂ ਵਿਚ ਲੀਨ ਰਹਿੰਦਾ ਹੈ, ਹਮੇਸ਼ਾ ਉਸ ਨੂੰ ਯਾਦ ਰਖੀਏ। ਹੋਰ ਦੂਜਾ, ਜੋ ਜਨਮ ਲੈਂਦਾ ਅਤੇ ਮਰ ਜਾਂਦਾ ਹੈ, (ਉਸ ਨੂੰ) ਕਿਉਂ (ਵਾਰ-ਵਾਰ) ਯਾਦ ਕਰੀਏ ?
[ਵੇਖੋ ੧੬੧੧]

**ਸੇਵੀਐ** : ਸਿਮਰ ਸਕੀਦਾ। ੧੬੯੮
**ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ ॥**
**ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥**
ਫੁਨਹੇ, ਮਹਲਾ ੫, ੧੯, ਸਫ਼ਾ ੧੩੬੩
**ਅਰਥ** : (ਮਾਇਆ ਦੇ) ਝੂਠੇ ਪਿਆਰ ਵਿਚ ਖ਼ਵਾਰ ਹੋਈਦਾ ਹੈ, ਅਪਵਿੱਤਰ ਵਿਅਕਤੀਆਂ ਨੂੰ (ਵੀ) ਪਵਿੱਤਰ ਕਰਨ ਵਾਲੇ ਨਿਰਮਲ (ਪਰਮੇਸ਼ਰ) ਨੂੰ ਕਦੇ ਨਹੀਂ ਸਿਮਰ ਸਕੀਦਾ। (ਇਸ ਤਰ੍ਹਾਂ ਜੀਵਨ ਦੀ) ਬੇੜੀ ਕਦੋਂ ਤਕ ਚਲਾ ਸਕੀਦੀ ਹੈ ?
**ਪਾਵਨ**- ਪਵਿੱਤਰ। **ਪਤਿਤ**- ਅਪਵਿੱਤਰ। **ਕਹਾਂ ਲਗੁ**- ਕਦੋਂ ਤਕ। **ਖੇਵੀਐ**- ਬੇੜੀ ਚਲਾ ਸਕੀਦੀ ਹੈ ?
[ਵੇਖੋ ੧੬੧੧]

**ਸੇਵੀਐ** : ਸੇਵਾ ਹਾਸਿਲ ਹੈ। ੧੬੯੯
**ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥**
**ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥**
ਸਲੋਕ, ਵਧੀਕ, ਮਹਲਾ ੧, ੨੫, ਸਫ਼ਾ ੧੪੧੨
**ਅਰਥ** : ਫ਼ੌਜ ਇਕੱਤਰ ਕੀਤੀ ਹੋਈ ਹੈ, ਅੰਦਰ (ਬਹੁਤ) ਸ਼ਕਤੀ ਹੈ, (ਦੈਵੀ-) ਇਖ਼ਤਿਆਰ (ਵੀ) ਹੈ। (ਅਜਿਹੀ) ਵਾਨਰ-ਸੈਨਾ ਦੀ ਸੇਵਾ ਹਾਸਿਲ ਹੈ, (ਜਿਸ ਦੇ) ਮਨ ਅਤੇ ਤਨ ਵਿਚ ਜੁਝਣ ਦੀ ਬੇਅੰਤ (ਸ਼ਕਤੀ) ਹੈ, (ਫਿਰ ਵੀ) ਸ੍ਰੀ ਰਾਮ ਦੁਖੀ ਹੁੰਦਾ ਹੈ।
**ਝੁਰੈ**- ਦੁਖੀ ਹੁੰਦਾ ਹੈ। **ਦਲ ਮੇਲਵੈ**- ਫ਼ੌਜ ਇਕੱਤਰ ਕੀਤੀ ਹੋਈ ਹੈ।
[ਵੇਖੋ ੧੬੧੧]

**ਸੇਵੀਜੈ** : ਸੇਵਾ ਕਰਦਾ ਹੈ। ੧੭੦੦
**ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥...੩ ॥**
ਸੂਹੀ (ਛੰਤ), ਮਹਲਾ ੫, ੧, ਸਫ਼ਾ ੭੭੭

**ਅਰਥ** : (ਹੇ ਭਾਈ ! ਉਹ ਮਨੁੱਖ) ਗੁਰੂ ਦੀ ਸੇਵਾ ਕਰਦਾ ਹੈ ਅਤੇ (ਨਾਮ ਰੂਪ) ਅੰਮ੍ਰਿਤ ਪੀਂਦਾ ਹੈ, ਜਿਸ ਦਾ ਧਿਆਨ (ਪਰਮੇਸ਼ਰ) ਸਹਿਜ ਵਿਚ ਲਾ ਦੇਂਦਾ ਹੈ।
[ਵੇਖੋ ੧੯੧੧]

**ਸੇਵੀਲੇ** : ਸਿਮਰਨ ਕੀਤਾ ਹੈ। ੧੭੦੧

**ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥**
**ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥ ੧ ॥ ਰਹਾਉ ॥**
ਮਲਾਰ, ਨਾਮਦੇਵ, ੧, ਸਫ਼ਾ ੧੨੯੨

**ਅਰਥ** : ਮੈਂ ਸ੍ਰਿਸ਼ਟੀ ਦੇ ਪਾਲਣਹਾਰ, ਕੁਲ-ਰਹਿਤ, ਮੈਲ-ਰਹਿਤ, ਸਭ ਦੇ ਸ਼ਾਸਕ ਪ੍ਰਭੂ ਦਾ ਸਿਮਰਨ ਕੀਤਾ ਹੈ। (ਹੇ ਪ੍ਰਭੂ ! ਸਾਨੂੰ) ਭਗਤੀ ਦਾ ਦਾਨ ਦੇ, (ਤੇਰੇ) ਸੰਤ-ਜਨ (ਇਹ ਦਾਨ ਤੇਰੇ ਤੋਂ) ਮੰਗਦੇ ਹਨ।
**ਅਕੁਲ**- ਕੁਲ-ਰਹਿਤ। **ਨਿਰੰਜਨ**- ਮੈਲ-ਰਹਿਤ।
[ਵੇਖੋ ੧੯੧੧]

**ਸੇਵੇ** : ਸੇਵਾ ਕਰਦਾ ਹੈ। ੧੭੦੨

**ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥**
**ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥ ੩ ॥**
ਸਿਰੀ., ਮਹਲਾ ੧, ੧੮, ਸਫ਼ਾ ੨੧

**ਅਰਥ** : (ਜੋ ਮਨੁੱਖ) ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹੈ, ਮੈਂ ਸਦਾ ਉਸ ਦੇ ਬਲਿਹਾਰ ਹਾਂ। (ਉਸ ਦੇ) ਮੂੰਹ ਵਿਚ ਪਰਮੇਸ਼ਰ ਦੇ ਨਾਮ ਦਾ ਨਿਵਾਸ ਹੋ ਜਾਂਦਾ ਹੈ, (ਉਸ ਨੂੰ) ਰੱਬ ਦੇ ਦਰ ਤੇ ਲਿਜਾ ਕੇ ਸਨਮਾਨਿਆ ਜਾਂਦਾ ਹੈ।
**ਤਾਸੁ**- ਉਸ ਦੇ। **ਖੜਿ**- ਲਿਜਾ ਕੇ। **ਪੈਨਾਈਐ**- ਸਿਰੋਪਾ ਦਿੱਤਾ ਜਾਂਦਾ ਹੈ, ਸਨਮਾਨਿਆ ਜਾਂਦਾ ਹੈ।
[ਵੇਖੋ ੧੯੧੧]

**ਸੇਵੇ** : (ਬਿਨਾ) ਸੇਵਾ ਕੀਤੇ। ੧੭੦੩

**ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥ ੭ ॥**
ਮਾਝ (ਅਸ.), ਮਹਲਾ ੩, ੮, ਸਫ਼ਾ ੧੧੪

**ਅਰਥ** : ਬਿਨਾ ਸੱਚੇ ਗੁਰੂ ਦੀ ਸੇਵਾ ਕੀਤੇ (ਮਨੁੱਖ) ਸੁਖ ਨਹੀਂ ਪਾਉਂਦਾ, (ਹੋਰ-ਹੋਰ ਕਰਮ ਕਰ ਕੇ) ਦੁਖ ਹੀ ਦੁਖ ਸੰਚਿਤ ਕਰਦਾ ਹੈ।
**ਕਮਾਵਣਿਆ**- ਕਮਾਉਂਦਾ ਹੈ (ਭਾਵ ਸੰਚਿਤ ਕਰਦਾ ਹੈ)।
[ਵੇਖੋ ੧੯੧੧]

**ਸੇਵੇ** : ਸੇਵਾ ਕਰੇ। ੧੭੦੪

**ਸਤਿਗੁਰੁ ਸੇਵੇ ਤਾ ਮਲੁ ਜਾਏ ॥**
**ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥...੪ ॥**
ਮਾਝ (ਅਸ.), ਮਹਲਾ ੩, ੧੨, ਸਫ਼ਾ ੧੧੬

**ਅਰਥ** : (ਜੇ ਕੋਈ) ਸਤਿਗੁਰੂ ਦੀ ਸੇਵਾ ਕਰੇ, ਤਾਂ (ਉਸ ਦੇ ਮਨ ਦੀ) ਮੈਲ ਦੂਰ ਹੁੰਦੀ ਹੈ। ਉਹ ਜਿਊਂਦਿਆਂ ਮਰ ਜਾਂਦਾ ਹੈ ਅਤੇ ਪਰਮੇਸ਼ਰ ਨਾਲ ਲਿਵ ਲਾਉਂਦਾ ਹੈ।
[ਵੇਖੋ ੧੯੧੧]

**ਸੇਵੇ** : ਪੂਜੇ। ੧੭੦੫

**ਮਨ ਕੀ ਮਨ ਹੀ ਮਾਹਿ ਰਹੀ ॥**
**ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥ ੧ ॥ ਰਹਾਉ ॥**
ਸੋਰਠਿ, ਮਹਲਾ ੯, ੨, ਸਫ਼ਾ ੬੩੧

**ਅਰਥ** : (ਹੇ ਭਾਈ ! ਮਾਇਆ ਵਿਚ ਲਗ ਕੇ) ਮਨ ਦੀ (ਵਿਚਾਰ) ਮਨ ਵਿਚ ਹੀ ਰਹਿ ਗਈ। ਨਾ ਹਰੀ ਦਾ ਭਜਨ ਕੀਤਾ, ਨਾ ਤੀਰਥ ਪੂਜੇ, (ਅਚਾਨਕ) ਕਾਲ ਨੇ ਆ ਕੇ ਬੋਦੀ ਪਕੜ ਲਈ।
**ਚੋਟੀ**- ਬੋਦੀ। **ਕਾਲਿ**- ਕਾਲ ਨੇ। **ਗਹੀ**- ਪਕੜ ਲਈ।
[ਵੇਖੋ ੧੯੧੧]

**ਸੇਵੇ** : ਸੇਵਾ ਕਰ ਰਹੀ ਹੈ। ੧੭੦੬

**ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥**
ਰਾਮ. (ਵਾਰ), ਸਤਾ ਬਲਵੰਡ, ੩, ਸਫ਼ਾ ੯੬੭
ਵੇਖੋ **'ਉਮਤਿ'** I-੫੩੭
[ਵੇਖੋ ੧੯੧੧]

**ਸੇਵੇ (ਕੀ)** : ਸਿਮਰਨ ਕਰਨ ਦੀ। ੧੭੦੭

**ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ**
**ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥**
ਬਿਲਾ. (ਵਾਰ), ਮਹਲਾ ੪, ਪਉੜੀ ੬, ਸਫ਼ਾ ੮੫੧

**ਅਰਥ** : ਹੇ ਪਰਮੇਸ਼ਰ ਦੇ ਭਗਤੋ ! ਪ੍ਰਭੂ ਦੇ ਸਿਮਰਨ ਕਰਨ ਦੀ ਅਜਿਹੀ ਮਹਾਨਤਾ ਹੈ ਕਿ ਇਸ ਨੇ (ਭਗਤ ਦੀ) ਦੇਹੀ ਰੂਪ ਨਗਰੀ ਵਿਚੋਂ ਸਾਰੇ ਵੈਰੀ ਅਤੇ ਦੁਸ਼ਮਣ ਮਾਰ ਕੇ ਬਾਹਰ ਕਢ ਦਿੱਤੇ ਹਨ।
[ਵੇਖੋ ੧੯੧੧]

**ਸੇਵੇਦੇ** : ਸਿਮਰਨ ਕਰਦਿਆਂ। ੧੭੦੮

**ਮਃ ੫ ॥ ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥**
**ਮੁਦਤਿ ਪਈ ਚਿਰਾਣੀਆ ਫਿਰਿ ਕੜੂ ਆਵੈ ਰੁਤਿ ॥ ੩ ॥**
ਮਾਰੂ (ਵਾਰ), ਮਹਲਾ ੫, ਪਉੜੀ ੫, ਸਫ਼ਾ ੧੦੯੫-੯੬

**ਅਰਥ** : ਹੇ ਭੋਲੇ-ਭਾਲੇ ਜੀਵ ! (ਪਰਮੇਸ਼ਰ ਦਾ) ਸਿਮਰਨ ਕਰਦਿਆਂ (ਤੂੰ) ਆਲਸ ਕਰਦਾ ਹੈਂ। (ਜ਼ਰਾ ਸੋਚ) ਲੰਬੀ ਮੁੱਦਤ ਪਿਛੋਂ (ਮਾਨਵ-ਜੀਵਨ ਮਿਲਿਆ ਹੈ), ਫਿਰ (ਪਤਾ ਨਹੀਂ) ਇਹ ਰੁਤ ਕਦੋਂ ਆਵੇਗੀ ?
**ਭੋਰੇ ਭੋਰੇ ਰੂਹੜੇ**- ਹੇ ਭੋਲੇ-ਭਾਲੇ ਜੀਵ। **ਆਲਕੁ**- ਆਲਸ। **ਮੁਦਤਿ**- ਸਮਾਂ। **ਚਿਰਾਣੀਆ**- ਲੰਬੀ। **ਕੜੂ**- ਕਦੋਂ।
[ਵੇਖੋ ੧੯੧੧]

**ਸੇਵੈ** : ਸੇਵਾ ਵਿਚ। ੧੭੦੯

**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥...੨ ॥**

ਸਿਰੀ., ਮਹਲਾ ੪, ੬੬, ਸਫ਼ਾ ੪੦

**ਅਰਥ** : ਸਤਿਗੁਰੂ ਦੀ ਸੇਵਾ ਵਿਚ ਲਗਣ ਨਾਲ (ਉਹ ਸਿਖ ਦੇ ਹਿਰਦੇ ਵਿਚ) ਗਿਆਨ ਦਾ ਚਾਨਣ ਕਰ ਕੇ (ਉਸ ਨੂੰ ਨਾਮ ਰੂਪ) ਰਤਨ ਕਢ ਕੇ ਦੇਂਦਾ ਹੈ।

[ਵੇਖੋ ੧੬੧੧]

**ਸੇਵੈ** : ਸੇਵਾ ਕਰਦਾ ਹੈ। ੧੭੧੦

**ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥...੫ ॥**

ਮਾਝ (ਅਸ.), ਮਹਲਾ ੩, ੧੭, ਸਫ਼ਾ ੧੧੯

**ਅਰਥ** : (ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ ਵਿਅਕਤੀ ਸ਼ੋਭਨੀਕ ਹੁੰਦਾ ਹੈ। (ਉਸ ਦਾ) ਅੰਤਰ-ਮਨ ਨਾਮ ਰੂਪ ਅਮ੍ਰਿਤ ਵਿਚ ਮੋਹਿਆ ਜਾਂਦਾ ਹੈ।

[ਵੇਖੋ ੧੬੧੧]

**ਸੇਵੈ** : ਸਿਮਰਦਾ ਹੈ। ੧੭੧੧

**ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥ ੧ ॥**

ਮਾਝ, ਮਹਲਾ ੫, ੫੦, ਸਫ਼ਾ ੧੦੯

**ਅਰਥ** : ਜੋ (ਵਿਅਕਤੀ) ਪ੍ਰਭੂ ਨੂੰ ਹਮੇਸ਼ਾ ਸਿਮਰਦਾ ਹੈ, ਉਹ ਗੁਰੂ ਨੂੰ ਮਿਲ ਕੇ ਅਟਲ ਹੋ ਗਿਆ ਕਿਹਾ ਜਾ ਸਕਦਾ ਹੈ।

[ਵੇਖੋ ੧੬੧੧]

**ਸੇਵੈ** : ਪੂਜਦਾ ਹੈ। ੧੭੧੨

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧**

ਰਾਮ., ਮਹਲਾ ੫, ੯, ਸਫ਼ਾ ੮੮੫

**ਅਰਥ** : (ਇਕੋ ਪ੍ਰਭੂ ਨੂੰ) ਕੋਈ ਰਾਮ-ਰਾਮ ਉਚਾਰਦਾ ਹੈ ਅਤੇ ਕੋਈ ਖੁਦਾ ਕਹਿੰਦਾ ਹੈ। ਕੋਈ ਗੁਸਾਈਂ ਕਹਿ ਕੇ ਪੂਜਦਾ ਹੈ ਅਤੇ ਕੋਈ ਅੱਲਾਹ (ਕਹਿ ਕੇ ਉਸ ਦੀ ਬੰਦਗੀ ਕਰਦਾ ਹੈ)।

[ਵੇਖੋ ੧੬੧੧]

**ਸੇਵੈ** : ਸੇਵਾ ਕੀਤੇ (ਬਿਨਾ)। ੧੭੧੩

**ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥**
**ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥ ੬ ॥**

ਆਸਾ (ਅਸ.), ਮਹਲਾ ੧, ੧੮, ਸਫ਼ਾ ੪੨੦

**ਅਰਥ** : (ਜੋ ਵਿਅਕਤੀ) ਅਕਾਲ-ਪੁਰਖ ਦਾ ਨਾਮ ਨਹੀਂ ਲੈਂਦਾ, ਉਹ ਜੰਮਦਾ ਅਤੇ ਮਰਦਾ, ਭਟਕਦਾ (ਹੀ) ਰਹਿੰਦਾ ਹੈ। (ਪਰ) ਗੁਰੂ ਦੀ ਸੇਵਾ ਕੀਤੇ ਬਿਨਾ, ਪਰਮੇਸ਼ਰ (ਦੇ ਨਾਮ ਦੀ) ਕਦਰ ਨਹੀਂ ਪੈ ਸਕਦੀ (ਅਰਥਾਤ ਨਾਮ ਦੀ ਕਦਰ ਸਤਿਗੁਰੂ ਹੀ ਦੱਸ ਸਕਦਾ ਹੈ)।

[ਵੇਖੋ ੧੬੧੧]

**ਸੇਵੈ** : ਸੇਵਾ ਕਰ ਰਹੀ ਹੈ। ੧੭੧੪

**ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥**
**ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥...॥ ੪ ॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੨੬

**ਅਰਥ** : (ਪ੍ਰਭੂ ਦੀ ਸੇਵਾ ਵਿਚ ਲਗੀ) ਜਿਤਨੀ ਕੁ (ਸ੍ਰਿਸ਼ਟੀ) ਪਰਮੇਸ਼ਰ ਨੇ ਗਿਆਤ ਕਰਾਈ ਹੈ, ਉਤਨੀ (ਮੇਰੀ) ਜੀਭ ਨੇ ਕਹਿ ਦਿੱਤੀ ਹੈ। (ਹੋਰ) ਜਿਸ ਨੂੰ ਮੈਂ ਜਾਣਦਾ ਨਹੀਂ ਹਾਂ, (ਪਰ) ਸੇਵਾ ਕਰ ਰਹੀ ਹੈ, ਉਹ ਗਿਣੀ ਨਹੀਂ ਜਾ ਸਕਦੀ।

**ਜੇਤੀ**- ਜਿਤਨੀ। **ਤੇਤ**- ਉਤਨੀ। **ਭਨੀ**- ਕਹਿ ਦਿੱਤੀ ਹੈ। **ਅਨਜਾਨਤ**- ਅਗਿਆਤ। **ਗਨੀ**- ਗਿਣੀ ਜਾ ਸਕਦੀ।

[ਵੇਖੋ ੧੬੧੧]

**ਸੇਵੈ** : ਸੇਵਾ ਕਰੇ। ੧੭੧੫

**ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥**
**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥ ੩ ॥**

ਧਨਾ., ਮਹਲਾ ੫, ੮, ਸਫ਼ਾ ੬੭੨

ਵੇਖੋ **'ਸਰਬ (ਮਨੋਰਥ)'** IV-੮੨੨

[ਵੇਖੋ ੧੬੧੧]

**ਸੈ** : ਸੈਂਕੜੇ। ੧੭੧੬

ਮ: ੧॥.....

**ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥...॥੨॥**

ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬

ਵੇਖੋ **'ਸਕਤਾ'** III-੧੮੬੭

[ਸੰਸ. ਸ਼ਤਮ੍ (ਸ਼ਤਮ੍) : ਸੌ ਦੀ ਸੰਖਿਆ, ਕੋਈ ਵਡੀ ਸੰਖਿਆ।
ਪ੍ਰਾ. ਸਙ (ਸਇ), ਸਯ (ਸਯ) : ਸੌ ਦੀ ਸੰਖਿਆ।]

**ਸੈ** : ਸੌ ਵਾਰ। ੧੭੧੭

**ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥**
**ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੦

ਵੇਖੋ **'ਸੁਭ (ਦਿਸਟਿ)'** V-੧੧੨੯

[ਵੇਖੋ ੧੭੧੬]

**ਸੈ** : ਹੈ। ੧੭੧੮

**ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥ ੫ ॥**

ਪ੍ਰਭਾਤੀ, ਮਹਲਾ ੧, ੧੩, ੧੩੩੧

**ਅਰਥ** : ਹੇ ਅਕਾਲ-ਪੁਰਖ ! ਨਾਨਕ (ਦੀ ਤੇਰੇ ਨਾਲ ਅਜਿਹੀ ਪ੍ਰੀਤ ਹੈ) ਜਿਵੇਂ ਮੱਛੀ ਦੀ ਜਲ ਨਾਲ ਹੈ, (ਜੇ) ਤੈਨੂੰ ਚੰਗਾ ਲਗੇ ਤਾਂ (ਇਹ) ਪ੍ਰੀਤ (ਮੇਰੇ ਹਿਰਦੇ ਵਿਚ) ਟਿਕਈ ਰਖ।

[ਵੇਖੋ ੧]

**ਸੈ** : ਤੋਂ। ੧੭੧੯

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥ ੩ ॥**

ਬਿਲਾ. ਗੋਂਡ, ਨਾਮਦੇਵ, ੬, ਸਫ਼ਾ ੮੭੪

**ਅਰਥ** : (ਜੋ) ਵਿਅਕਤੀ ਪਾਰਬਤੀ (ਦੇਵੀ) ਦੀ ਪੂਜਾ ਕਰਦਾ ਹੈ, ਉਹ ਪੁਰਖ ਤੋਂ ਨਾਰੀ ਬਣ ਕੇ ਜਨਮ ਲੈਂਦਾ ਹੈ।

**ਮਹਾ ਮਾਈ**- ਪਾਰਬਤੀ। **ਨਰ**- ਪੁਰਖ। **ਨਾਰਿ**- ਨਾਰੀ, ਇਸਤ੍ਰੀ। **ਹੋਇ**- ਬਣ ਕੇ। **ਅਉਤਰੈ**- ਜਨਮ ਲੈਂਦਾ ਹੈ।

[ਵੇਖੋ ੧੫੪੫]

**ਸੈ (ਸਭਸੈ)** : ਦਾ, ਦੀ, ਦੇ ਆਦਿ। ੧੭੨੦

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**

ਆਸਾ (ਵਾਰ), ਮਹਲਾ ੧, ਪਉੜੀ ੧, ਸਫ਼ਾ ੪੬੩

**ਅਰਥ** : (ਹੇ ਕਰਤਾਰ !) ਤੂੰ ਸਾਰਿਆਂ ਦੀ (ਅੰਦਰੂਨੀ ਹਾਲਤ) ਜਾਣਨ ਵਾਲਾ ਹੈਂ, ਇਹ ਜਾਨ ਅਤੇ ਸਰੀਰ ਦੇ ਕੇ (ਫਿਰ) ਲੈ ਲੈਂਦਾ ਹੈਂ।

**ਜਾਣੋਈ**- ਜਾਣਨ ਵਾਲਾ। **ਕਵਾਉ**- ਸਰੀਰ।

[ਵੇਖੋ ੧੫੪੫]

**ਸੈਆਨੀ** : ਸਮਝਦਾਰ। ੧੭੨੧

**ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥**
**ਮੈ ਬਿਗਰਿਓ ਬਿਗਰੈ ਮਤਿ ਅਉਰਾ ॥ ੧ ॥ ਰਹਾਉ ॥**

ਬਿਲਾ., ਕਬੀਰ, ੨, ਸਫ਼ਾ ੮੫੫

**ਅਰਥ** : ਹੇ ਮੇਰੇ ਬੁਜ਼ੁਰਗੋ ! ਮੈਂ ਕਮਲਾ ਹਾਂ, ਸਾਰੀ ਲੋਕਾਈ ਸਮਝਦਾਰ ਹੈ, (ਸਿਰਫ਼) ਮੈਂ (ਹੀ) ਝੱਲਾ ਹਾਂ। ਮੈਂ ਤਾਂ ਵਿਗੜ ਗਿਆ ਹਾਂ, (ਹੇ ਲੋਕੋ ! ਆਪਣਾ ਧਿਆਨ ਰਖੋ) ਮਤੇ ਕੋਈ ਹੋਰ ਨਾ ਵਿਗੜ ਜਾਏ।

**ਬਉਰਾ**- ਕਮਲਾ। **ਖਲਕ**- ਲੋਕਾਈ। **ਅਉਰਾ**- ਹੋਰ।

[ਸੰਸ. ਸਜ਼ਾਨ (ਸਗਯ੍ਾਨ) : ਜਾਣਕਾਰ, ਸੂਝਵਾਨ, ਸਿਆਣਾ।
ਪ੍ਰਾ. ਸਯਾਣ (ਸਯਾਣ) : ਜਾਣਕਾਰ, ਸਿਆਣਾ, ਅਕਲਮੰਦ, ਗਿਆਨਵਾਨ। ਸੰਜਾਣਯ (ਸੰਜਾਣਯ) : ਜਾਣਕਾਰ, ਵਿਦਵਾਨ। ਪ੍ਰਾਕ੍ਰਿਤ 'ਸਯਾਣ' ਦਾ ਪੰਜਾਬੀ ਰੂਪ 'ਸਿਆਣਾ' ਹੈ ਅਤੇ 'ਸਿਆਣਾ' ਦਾ ਇਸਤ੍ਰੀ ਲਿੰਗ 'ਸਿਆਣੀ' ਹੈ।]

**ਸੈਇ** : ਸੌ ਦੀ ਸੰਖਿਆ। ੧੭੨੨

**ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥...॥੧॥**

ਭੈਰਉ, ਕਬੀਰ, ੧੫, ਸਫ਼ਾ ੧੧੬੧

ਵੇਖੋ **'ਸਤਰਿ (ਸੈਇ)'** III-੨੭੧੬

[ਵੇਖੋ ੧੭੧੬]

**ਸੈਸਾਰ** : ਸੰਸਾਰ, ਜਗਤ। ੧੭੨੩

**ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ ॥...੧ ॥**

ਕਾਨੜਾ, ਮਹਲਾ ੫, ੪੧, ਸਫ਼ਾ ੧੩੦੬

**ਅਰਥ** : ਜਗਤ ਵਿਕਾਰਾਂ ਦੀ ਮੈਲ ਦਾ ਸਮੁੰਦਰ ਹੈ, (ਇਥੇ) ਮੋਹ ਅਤੇ ਮਾਣ ਨਾਲ ਅੰਨ੍ਹੇ ਹੋਏ (ਜੀਵ) ਭ੍ਰਿਸ਼ਟ ਹੋ ਗਏ ਹਨ।

**ਗਾਰ**- ਮੈਲ। **ਪਤਿਤ**- ਭ੍ਰਿਸ਼ਟ। **ਅੰਧ**- ਅੰਨ੍ਹਾ।

**ਭਾਵ** : ਉਪਰੋਕਤ ਪੰਕਤੀ ਨੂੰ ਜੇ ਗੁਰਮਤਿ ਦੇ ਸਿਧਾਂਤਿਕ ਦਾਇਰੇ ਵਿਚ ਨਾ ਵਿਚਾਰਿਆ ਜਾਵੇ, ਤਾਂ ਇਹ ਭੁਲੇਖਾ ਪੈ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੰਸਾਰ ਨੂੰ ਪਾਪਾਂ ਦਾ ਘਰ ਕਿਹਾ ਗਿਆ ਹੈ। ਗੁਰਮਤਿ ਦਾ ਨਿਸ਼ਚਾ ਹੈ ਕਿ ਸੰਸਾਰ ਪਾਰਬ੍ਰਹਮ ਵਿਚੋਂ ਉਤਪੰਨ ਹੋ ਕੇ ਉਸੇ ਵਿਚ ਸਮਾ ਜਾਂਦਾ ਹੈ। ਸੱਚੇ ਦਾ ਸਿਰਜਿਆ ਇਹ ਸੰਸਾਰ ਆਪਣੇ ਵਾਸਤਵਿਕ ਰੂਪ ਵਿਚ ਸਤਿ-ਸਰੂਪ ਪਰਮੇਸ਼ਰ ਨਾਲ ਅਭਿੰਨ ਹੈ। ਸਦਾ ਨਿਰਮਲ ਪਰਮੇਸ਼ਰ ਵਿਚੋਂ ਨਾ ਮੈਲ ਜਨਮ ਲੈ ਸਕਦੀ ਹੈ ਅਤੇ ਨਾ ਹੀ ਉਸ ਵਿਚ ਸਮਾ ਸਕਦੀ ਹੈ। ਇਸ ਪੰਕਤੀ ਤੋਂ ਕੇਵਲ ਇਹ ਭਾਵ ਗ੍ਰਹਿਣ ਕਰਨਾ ਚਾਹੀਦਾ ਹੈ ਕਿ ਜਦੋਂ ਮਨੁੱਖ ਅਗਿਆਨ ਕਾਰਨ ਮੋਹ, ਮਾਣ ਆਦਿ ਵਿਚ ਲਿਪਤ ਹੁੰਦਾ ਹੈ, ਤਾਂ ਉਸ ਦੇ ਸੰਪਰਕ ਵਿਚ ਆਉਣ ਵਾਲਾ ਸੰਸਾਰ ਵਿਕਾਰਾਂ ਦਾ ਘਰ ਨਜ਼ਰ ਆਉਂਦਾ ਹੈ।

[ਸੰਸ. ਸੰਸਾਰ: (ਸੰਸਾਰ:) ਸਮ੍+ਸ੍ਰ+ਘਞ੍ : ਮਾਰਗ ; ਸੰਸਾਰਿਕ ਜੀਵਨ-ਚੱਕਰ ; ਧਰਮ-ਨਿਰਪੇਖ ਜੀਵਨ ; ਲੌਕਿਕ-ਜ਼ਿੰਦਗੀ , ਸੰਸਾਰਿਕ ਜੀਵਨ ; ਦੁਨੀਆ ; ਆਵਾਗਮਨ, ਜਨਮ-ਪਰੰਪਰਾ।
ਪ੍ਰਾ. ਸੰਸਾਰ (ਸੰਸਾਰ) : ਆਵਾਗਮਨ ; ਜਗਤ, ਵਿਸ਼ਵ।]

**ਸੈਸਾਰੜਾ** : ਸੰਸਾਰ। ੧੭੨੪

**ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥**

ਸਿਰੀ., ਮਹਲਾ ੫, ੨੯, ਸਫ਼ਾ ੭੪

**ਅਰਥ** : (ਜਦੋਂ ਸਤਿਗੁਰੂ) ਸੱਚ ਦੀ ਬੇੜੀ ਵਿਚ ਬਿਠਾ ਦੇਂਦਾ ਹੈ, ਤਾਂ ਸਾਰਾ ਸੰਸਾਰ (ਵਿਸ਼ਿਆਂ ਤੋਂ) ਖ਼ਲਾਸ ਹੋ ਜਾਂਦਾ ਹੈ।

[ਵੇਖੋ ੧੭੨੩]

**ਸੈਂਸਾਰਾ** : ਸੰਸਾਰ। ੧੭੨੫

**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**
**ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥...੨ ॥**

ਸੋਰਠਿ, ਮਹਲਾ ੩, ੬, ਸਫ਼ਾ ੬੦੨

**ਅਰਥ** : ਹੇ ਭਾਈ ! ਇਹ ਪਰਿਵਾਰ (ਭਾਵ ਪਰਿਵਾਰਿਕ ਖਲਜਗਣ) ਜੀਵ ਵਾਸਤੇ ਸਭ ਬੰਧਨ ਹੀ ਹੈ, (ਫਿਰ ਵੀ) ਸੰਸਾਰ (ਇਸ ਦੇ) ਭਰਮ ਵਿਚ ਭੁਲਿਆ ਹੋਇਆ ਹੈ। ਇਹ ਬੰਧਨ ਗੁਰੂ ਤੋਂ ਬਿਨਾ ਦੂਰ ਨਹੀਂ ਹੁੰਦੇ, ਗੁਰੂ ਦੀ ਸਿਖਿਆ ਰਾਹੀਂ (ਗ੍ਰਿਹਸਤੀ ਨੂੰ ਵੀ) ਮੁਕਤੀ ਦਾ ਦਰ (ਮਿਲਦਾ ਹੈ)।
[ਵੇਖੋ ੧੭੨੩]

**ਸੈਸਾਰਾ** : ਜਗਤ ਵਿਚ। ੧੭੨੬

**ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥**
**ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥ ੫**

ਮਾਰੂ (ਅਸ.), ਮਹਲਾ ੧, ੧, ਸਫ਼ਾ ੧੦੦੯

**ਅਰਥ** : ਗੁਰੂ ਦੀ ਸਿਖਿਆ ਦੁਆਰਾ ਵਿਚਾਰਿਆ ਹੈ ਕਿ ਸੰਸਾਰ ਵਿਚ ਨਾਮ (ਜਪਣ) ਦਾ (ਹੀ) ਲਾਭ ਹੈ। ਮਾਇਆ ਦੇ ਪਿਆਰ ਵਿਚ ਕਰਮ ਕਰਨ ਨਾਲ ਜਗਤ ਵਿਚ ਸਦਾ ਹੀ ਘਾਟਾ ਪੈਂਦਾ ਹੈ।
[ਵੇਖੋ ੧੭੨੩]

**ਸੈਸਾਰਿ** : ਸੰਸਾਰ ਵਿਚ। ੧੭੨੭

**ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥**
**ਰਾਮ ਨਾਮੁ ਸੁਪਨੈ ਨਹੀ ਚੇਤਿਆ**
**ਹਰਿ ਸਿਉ ਕਦੇ ਨ ਲਾਗੈ ਪਿਆਰੁ ॥ ੧ ॥ ਰਹਾਉ ॥**

ਭੈਰਉ, ਮਹਲਾ ੩, ੧੯, ਸਫ਼ਾ ੧੧੩੨

**ਅਰਥ** : ਸੰਸਾਰ ਵਿਚ ਮਨਮੁਖ ਦਾ ਜੀਵਨ ਫਟਕਾਰ ਯੋਗ ਹੈ। (ਉਸ ਨੇ) ਸੁਪਨੇ ਵਿਚ ਵੀ ਪਰਮਾਤਮਾ ਦਾ ਨਾਮ ਯਾਦ ਨਹੀਂ ਕੀਤਾ ਹੈ ਅਤੇ ਪ੍ਰਭੂ ਨਾਲ (ਉਸ ਦਾ) ਕਦੇ ਪਿਆਰ ਨਹੀਂ ਲਗਦਾ ਹੈ।
**ਧ੍ਰਿਗੁ**- ਫਟਕਾਰ ਯੋਗ।
[ਵੇਖੋ ੧੭੨੩]

**ਸੈਸਾਰੀ** : ਸੰਸਾਰੀਆਂ ਨੂੰ। ੧੭੨੮

**ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੧੪੫

**ਅਰਥ** : ਜਿਨ੍ਹਾਂ ਨੇ ਝੂਠ ਬੋਲ-ਬੋਲ ਕੇ (ਮਾਇਆ ਦਾ) ਜ਼ਹਿਰ ਖਾਧਾ ਹੈ, (ਉਨ੍ਹਾਂ) ਸੰਸਾਰੀਆਂ ਨੂੰ (ਪ੍ਰਭੂ ਨੇ) ਆਪ ਹੀ ਜ਼ਲੀਲ ਕੀਤਾ ਹੈ।
[ਵੇਖੋ ੧੭੨੩]

**ਸੈਸਾਰੀ** : ਸੰਸਾਰ ਵਿਚ ਲਿਪਤ। ੧੭੨੯

**ਕਵਨ ਸੁ ਮੁਕਤੀ ਕਵਨ ਸੁ ਨਰਕਾ ॥**
**ਕਵਨੁ ਸੈਸਾਰੀ ਕਵਨੁ ਸੁ ਭਗਤਾ ॥...੬ ॥**

ਮਾਰੂ (ਸੋਲ.), ਮਹਲਾ ੫, ੧੦, ਸਫ਼ਾ ੧੦੮੧

ਵੇਖੋ **'ਸੁਰਤਾ'** V-੧੨੪੦

[ਵੇਖੋ ੧੭੨੩]

**ਸੈਸਾਰੀਆ** : ਦੁਨੀਆਦਾਰਾਂ ਦਾ। ੧੭੩੦

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥**

ਮਾਝ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੧੪੫

**ਅਰਥ** : ਭਗਤਾਂ ਅਤੇ ਦੁਨੀਆਦਾਰਾਂ ਦਾ ਕਦੇ (ਆਪਸੀ) ਮੇਲ ਨਹੀਂ ਹੋਇਆ ਹੈ।
[ਵੇਖੋ ੧੭੨੩]

**ਸੈਸਾਰੁ** : ਸੰਸਾਰ। ੧੭੩੧

**ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥**
**ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥**

ਤਿਲੰਗ, ਮਹਲਾ ੪, ੨, ਸਫ਼ਾ ੭੨੩

**ਅਰਥ** : ਸੰਸਾਰ ਅਜਿਹਾ (ਦਿਲਕਸ਼) ਤਮਾਸ਼ਾ ਹੈ ਕਿ (ਇਥੇ ਆ ਕੇ ਜੀਵ) ਹਰੀ ਦੇ ਨਾਮ ਨੂੰ ਯਾਦ ਨਹੀਂ ਕਰਦਾ। ਹੇ ਮੇਰੇ ਮਨ ! ਪਰਮੇਸ਼ਰ ਦਾ ਨਾਮ ਜਪਿਆ ਕਰ, (ਕਿਉਂਕਿ ਇਹ) ਸਾਰਾ (ਪਸਾਰਾ) ਝੂਠ ਹੈ, (ਜੋ) ਪਲ ਵਿਚ ਨਸ਼ਟ ਹੋ ਜਾਂਦਾ ਹੈ।
[ਵੇਖੋ ੧੭੨੩]

**ਸੈਸਾਰੁ** : ਜਗਤ ਦੇ ਲੋਕ, ਦੁਨੀਆ। ੧੭੩੨

**ਸਲੋਕੁ ਮਃ ੩ ॥...**
**ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥**
**ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥...੧ ॥**

ਸੂਹੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੭੮੬

**ਅਰਥ** : (ਜਿਸ ਜੀਵ-ਇਸਤ੍ਰੀ ਨੂੰ ਸਤਿਗੁਰੂ ਮਿਲਦਾ ਹੈ, ਉਹ ਮਾਇਆ ਦੀ) ਚੰਚਲਤਾ ਵਾਲਾ ਲਿਬਾਸ ਪੂਰੀ ਤਰ੍ਹਾਂ ਉਤਾਰ ਦੇਂਦੀ ਹੈ ਅਤੇ ਗਲ ਵਿਚ ਖਿਮਾ ਦਾ ਸ਼ਿੰਗਾਰ ਪਹਿਨ ਲੈਂਦੀ ਹੈ। (ਉਹ) ਲੋਕ ਅਤੇ ਪਰਲੋਕ ਵਿਚ ਬਹੁਤ ਸਨਮਾਨ ਹਾਸਿਲ ਕਰਦੀ ਹੈ, ਸਾਰੀ ਦੁਨੀਆ ਉਸ ਦੀ ਪੂਜਾ ਕਰਦੀ ਹੈ।
[ਵੇਖੋ ੧੭੨੩]

**ਸੈਸਾਰੇ** : ਸੰਸਾਰ ਵਿਚ। ੧੭੩੩

**ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥**
**ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥...੧ ॥**

ਵਡ. (ਛੰਤ), ਮਹਲਾ ੩, ੪, ਸਫ਼ਾ ੫੭੦

**ਅਰਥ** : ਜਿਸ ਨੂੰ ਪ੍ਰਭੂ ਆਪ ਸਮਝ ਦੇਂਦਾ ਹੈ, ਉਹ ਗੁਣਵਾਨ ਗੁਣਾਂ ਵਿਚ ਲੀਨ ਹੋ ਜਾਂਦਾ ਹੈ, ਸੰਸਾਰ ਵਿਚ (ਉਸ ਵਾਸਤੇ) ਭਗਤੀ ਦਾ ਲਾਭ ਹੈ। ਭਗਤੀ ਤੋਂ ਬਿਨਾ ਸੁਖ ਪ੍ਰਾਪਤ ਨਹੀਂ ਹੁੰਦਾ ਹੈ, (ਮਨਮੁਖ ਨੇ) ਦ੍ਵੈਤ-ਭਾਵ ਵਿਚ ਫਸ ਕੇ ਇੱਜ਼ਤ ਗੰਵਾ ਲਈ ਹੈ, ਗੁਰੂ ਦੀ ਮੱਤ ਦੁਆਰਾ ਨਾਮ (ਜੀਵਨ ਦਾ) ਸਹਾਰਾ ਬਣ ਜਾਂਦਾ ਹੈ।
[ਵੇਖੋ ੧੭੨੩]

**ਸੈਸਾਰੈ :** ਸੰਸਾਰ ਦੇ। ੧੭੩੪

**ਮਃ ੩ ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ ॥**
**ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥...੨ ॥**

ਰਾਮ. (ਵਾਰ), ਮਹਲਾ ੩, ਪਉੜੀ ੮, ਸਫ਼ਾ ੯੫੦

**ਅਰਥ** : (ਜੋ ਵਿਅਕਤੀ) ਹਰੀ ਦੀ ਭਗਤੀ ਤੋਂ ਬਿਨਾ (ਧਾਰਮਿਕ) ਅਡੰਬਰ ਕਰਦੇ ਹਨ, ਉਹ ਰੋਜ਼ ਜਨਮ ਲੈਂਦੇ ਅਤੇ ਦੁਖ ਸਹਿੰਦੇ ਹਨ। (ਉਹ) ਸੰਸਾਰ ਦੇ ਵਿਚ ਵਡਿਆਈ ਪ੍ਰਾਪਤ ਨਹੀਂ ਕਰ ਸਕਦੇ, ਅਗੇ (ਉਨ੍ਹਾਂ ਨਾਲ ਪ੍ਰਭੂ) ਜੋ ਕਰਦਾ ਹੈ, ਉਹ ਕਰਤਾਰ (ਆਪ ਹੀ) ਜਾਣਦਾ ਹੈ।
[ਵੇਖੋ ੧੭੨੩]

**ਸੈਣ :** ਪਿਆਰਾ, ਮਿੱਤਰ। ੧੭੩੫

**ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥**
**ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥...॥੧॥**

ਮਾਝ (ਦਿਨ ਰੈਣਿ), ਮਹਲਾ ੫, ੧, ਸਫ਼ਾ ੧੩੬

ਵੇਖੋ **'ਸਜਣੁ (ਸੈਣ)'** III-੨੧੩੫

[ਸੰਸ. ਸ੍ਨਿਹ੍ (ਸੁਨਿਹ੍) : ਪਿਆਰ ਕਰਨਾ, ਦਿਆਲੂ ਹੋਣਾ, ਪਿਆਰਾ ਹੋਣਾ। ਪ੍ਰਾ. ਸਿਣਿਜ੍ਝ (ਸਿਣਿਜੁਝ) : ਸਨੇਹ-ਯੁਕਤ, ਪਿਆਰਾ ; ਆਦਰ।]

**ਸੈਣਹ :** ਸੌਣਾ। ੧੭੩੬

**ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ ॥**
**ਮੁਕਤੇ ਰਮਣ ਗੋਬਿੰਦਹ ਨਾਨਕ ਲਬਧ੍ਯੰ ਬਡ ਭਾਗਣਹ ॥**

ਗਾਥਾ, ਮਹਲਾ ੫, ੧੨, ਸਫ਼ਾ ੧੩੬੦

**ਅਰਥ** : (ਉਨ੍ਹਾਂ) ਘਰਾਂ ਵਿਚ ਸੌਣਾ ਸੁਹਾਵਣਾ ਹੈ, ਜਿਨ੍ਹਾਂ ਵਿਚ ਪਰਮੇਸ਼ਰ ਦੀ ਉਸਤਤ ਗਾਈ ਜਾਂਦੀ ਹੈ। (ਉਹ ਵਿਅਕਤੀ) ਮੁਕਤ ਹਨ, (ਜੋ) ਪ੍ਰਭੂ ਦਾ ਸਿਮਰਨ ਕਰਦੇ ਹਨ। ਨਾਨਕ (ਆਖਦਾ ਹੈ ਕਿ ਇਹ ਸਿਮਰਨ) ਵਡੇ ਭਾਗਾਂ ਨਾਲ ਮਿਲਦਾ ਹੈ।
**ਜੇਣ ਮਧ੍ਯ**- ਜਿਨ੍ਹਾਂ ਵਿਚ। **ਮੁਕਤੇ**- ਮੁਕਤ ਹਨ। **ਰਮਣ**- ਸਿਮਰਨ ਕਰਦੇ ਹਨ। **ਲਬਧ੍ਯੰ**- ਮਿਲਦਾ ਹੈ।
[ਵੇਖੋ ੧੩੧੨]

**ਸੈਣੀ :** ਮਿੱਤਰ। ੧੭੩੭

**ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ**
**ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥...੨ ॥**

ਗਉੜੀ (ਮਾਝ), ਮਹਲਾ ੪, ੬੭, ਸਫ਼ਾ ੧੭੪

**ਅਰਥ** : ਹੇ ਮੇਰੇ ਗੋਬਿੰਦ ! ਮੈਂ ਸੰਤ ਜਨਾਂ ਨੂੰ ਮਿਲ ਕੇ ਹਰੀ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ, (ਜੋ) ਮੇਰਾ ਅਸਲ ਸਜਣ-ਮਿੱਤਰ ਹੈ ਜੀ।
[ਵੇਖੋ ੧੭੩੫]

**ਸੈਣੁ :** ਇਕ ਭਗਤ। ੧੭੩੮

**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ**
**ਰਵਿਦਾਸੁ ਚਮਿਆਰੁ ਚਮਈਆ ॥**
**ਜੋ ਜੋ ਮਿਲੈ ਸਾਧੂ ਜਨ ਸੰਗਤਿ**
**ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥ ੨ ॥**

ਬਿਲਾ. (ਅਸ.), ਮਹਲਾ ੪, ੨, ਸਫ਼ਾ ੮੩੫

ਵੇਖੋ **'ਅਉਜਾਤਿ'** I-੧੩੯੨

**ਸੈਣ (ਭਗਤ)** : 'ਗੁਰੂ ਗ੍ਰੰਥ ਵਿਸ਼ਵ ਕੋਸ਼' ਵਿਚ ਦੱਸਿਆ ਗਿਆ ਹੈ ਕਿ ਸੈਣ ਮੱਧ-ਯੁਗ ਵਿਚ ਹੋਇਆ ਇਕ ਭਗਤ ਸੀ, ਜੋ ਨਾਈ ਦਾ ਕੰਮ ਕਰਦਾ ਸੀ। ਇਸ ਭਗਤ ਦੇ ਜੀਵਨ ਨਾਲ ਸੰਬੰਧਿਤ ਦੋ ਕਹਾਣੀਆਂ ਮਿਲਦੀਆਂ ਹਨ। ਇਕ ਕਥਾ ਅਨੁਸਾਰ ਉਹ ਬਿਦਰ ਦੇ ਰਾਜੇ ਦੀ ਨੌਕਰੀ ਕਰਦਾ ਸੀ। ਇਕ ਦਿਨ ਉਹ ਪ੍ਰਭੂ ਦੇ ਸਿਮਰਨ ਵਿਚ ਇਤਨਾ ਲੀਨ ਹੋ ਗਿਆ ਕਿ ਰਾਜੇ ਦੀ ਸੇਵਾ ਵਿਚ ਸਮੇਂ ਸਿਰ ਨਾ ਪੁਜ ਸਕਿਆ। ਰਾਜੇ ਦੇ ਬੁਲਾਵੇ ਤੇ ਉਹ ਜਲਦੀ ਨਾਲ ਮਹਿਲ ਵਿਚ ਪੁਜਾ। ਹਜਾਮਤ ਕਰਨ ਸਮੇਂ ਰਾਜੇ ਨੂੰ ਪਹਿਲਾਂ ਸ਼ੀਸ਼ੇ ਵਿਚੋਂ ਅਤੇ ਫਿਰ ਤੇਲ ਦੀ ਕਟੋਰੀ ਵਿਚੋਂ ਪ੍ਰਭੂ ਦੇ ਦਰਸ਼ਨ ਹੋਏ। ਰਾਜੇ ਨੂੰ ਗਿਆਨ ਹੋ ਗਿਆ ਕਿ ਸੈਣ ਪਰਮੇਸ਼ਰ ਨਾਲ ਇਕਮਿਕ ਹੋਇਆ ਸਾਧਕ ਹੈ। ਸੈਣ ਦੀ ਸੰਗਤ ਕਾਰਨ ਰਾਜਾ ਵੀ ਪਰਮੇਸ਼ਰ ਦਾ ਭਗਤ ਹੋ ਗਿਆ। ਕਿਹਾ ਜਾਂਦਾ ਹੈ ਕਿ ਸੈਣ ਮਰਾਠਵਾੜੇ ਦੇ ਮਹਾਨ ਸੰਤ ਗਿਆਨੇਸ਼ਵਰ ਦਾ ਚੇਲਾ ਸੀ। ਭਗਵਾਨ ਵਿਠਲ ਦੀ ਉਸਤਤ ਵਿਚ ਸੈਣ ਦੇ ਉਚਾਰਨ ਕੀਤੇ ਅਨੇਕਾਂ ਮਰਾਠੀ ਅਭੰਗ ਮਿਲਦੇ ਹਨ।

ਦੂਜੀ ਕਹਾਣੀ ਅਨੁਸਾਰ ਉਹ ਸਵਾਮੀ ਰਾਮਾਨੰਦ ਦਾ ਸ਼ਿਸ਼ ਸੀ ਅਤੇ ਬਾਂਧਵਗੜ੍ਹ (ਰੀਵਾ) ਦੇ ਰਾਜੇ ਰਾਜਾ ਰਾਮ ਦੀ ਸੇਵਾ ਕਰਦਾ ਸੀ। ਇਕ ਵਾਰ ਉਹ ਸਤਿਸੰਗ ਵਿਚ ਇਤਨਾ ਮਗਨ ਹੋਇਆ ਕਿ ਰਾਜੇ ਦੀ ਸੇਵਾ ਵਿਚ ਨਾ ਪੁਜ ਸਕਿਆ। ਪਰ ਭਗਵਾਨ ਨੇ ਸੈਣ ਦਾ ਰੂਪ ਧਾਰਨ ਕਰ ਕੇ ਰਾਜੇ ਦੀ ਸੇਵਾ ਕੀਤੀ। ਦੂਜੇ ਦਿਨ ਸੈਣ ਨੇ ਆਪਣੀ ਭੁਲ ਵਾਸਤੇ ਰਾਜੇ ਤੋਂ ਮੁਆਫ਼ੀ ਮੰਗੀ, ਤਾਂ ਰਾਜੇ ਨੂੰ ਸਮਝ ਆ ਗਈ ਕਿ ਸੈਣ ਪਰਮੇਸ਼ਰ ਤਕ ਪਹੁੰਚਿਆ ਹੋਇਆ ਭਗਤ ਹੈ।

ਸਿੱਖ ਸਾਹਿਤ ਇਸ ਤਥ ਦੀ ਪੁਸ਼ਟੀ ਕਰਦਾ ਹੈ ਕਿ ਭਗਤ ਸੈਣ ਰਾਮਾਨੰਦ ਜੀ ਦਾ ਸ਼ਿਸ਼ ਸੀ। ਗੁਰੂ ਗ੍ਰੰਥ ਸਾਹਿਬ ਵਿਚ ਸੈਣ ਦਾ ਉਚਾਰਨ ਕੀਤਾ ਹੋਇਆ ਕੇਵਲ ਇਕ ਸ਼ਬਦ ਹੈ, ਜੋ ਰਾਗ ਧਨਾਸਰੀ ਵਿਚ ਅੰਕਿਤ ਹੈ ਅਤੇ ਇਹ ਸ਼ਬਦ ਰੋਜ਼ਾਨਾ ਗਾਈ ਜਾਣ ਵਾਲੀ ਆਰਤੀ ਦਾ ਹਿੱਸਾ ਹੈ। ਇਸ ਦਾ ਪਾਠ ਇਸ ਪ੍ਰਕਾਰ ਹੈ-

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥ ੧ ॥**
**ਮੰਗਲਾ ਹਰਿ ਮੰਗਲਾ ॥**
**ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ ਰਹਾਉ ॥**
**ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨੁ ਕਮਲਾ ਪਾਤੀ ॥ ੨ ॥**
**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥ ੩ ॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥**

ਗੁਰੂ ਗ੍ਰੰਥ ਸਾਹਿਬ ਅੰਦਰ ਕਈ ਹੋਰ ਬਾਣੀ-ਕਰਤਾ ਮਹਾਪੁਰਖਾਂ ਦੇ ਉਚਾਰਨ ਕੀਤੇ ਪਦਿਆਂ ਵਿਚ ਵੀ ਭਗਤ ਸੈਣ ਦੇ ਨਾਮ ਦਾ ਉਲੇਖ ਹੋਇਆ ਹੈ।

**ਸੈਣੁ** : ਪਿਆਰਾ। ੧੭੩੯

**ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥**
**ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥ ੨ ॥**

ਸੂਹੀ (ਅਸ.), ਮਹਲਾ ੫, ੪, ਸਫ਼ਾ ੭੬੧

ਵੇਖੋ **'ਸੁਖੇ'** V-੫੯੧

[ਵੇਖੋ ੧੭੩੫]

**ਸੈਤਾਨਿ** : ਸ਼ੈਤਾਨ ਨੇ। ੧੭੪੦

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥**
**ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥**

ਸਲੋਕ, ਫਰੀਦ, ੧੫, ਸਫ਼ਾ ੧੩੭੮

**ਅਰਥ** : ਫ਼ਰੀਦ ਆਖਦਾ ਹੈ ਕਿ ਕੂਕਦਿਆਂ, ਪੁਕਾਰ ਕਰਦਿਆਂ, ਹਰ ਵੇਲੇ ਸਮਝਾਂਦਿਆਂ (ਵੀ), ਜਿਨ੍ਹਾਂ (ਵਿਅਕਤੀਆਂ) ਨੂੰ ਸ਼ੈਤਾਨ ਨੇ ਵਿਗਾੜ ਦਿੱਤਾ ਹੈ, ਉਹ ਮਨ ਨੂੰ (ਸੰਸਾਰਿਕ) ਸੁਖਾਂ ਵਲੋਂ ਕਿਵੇਂ ਮੋੜ ਸਕਦੇ ਹਨ ? **ਚਾਂਗੇਦਿਆ**- ਚੰਘਾੜਦਿਆਂ, ਪੁਕਾਰ ਕਰਦਿਆਂ। **ਮਤੀ ਦੇਦਿਆ**- ਸਮਝਾਂਦਿਆਂ। **ਕਿਤ**- ਕਿਵੇਂ। **ਫੇਰਹਿ ਚਿਤ**- ਮਨ ਨੂੰ ਮੋੜ ਸਕਦੇ ਹਨ।

**ਸ਼ੈਤਾਨ (SATAN)** : 'ਸ਼ੈਤਾਨ' ਸ਼ਬਦ ਸਾਡੇ ਤਕ ਅਰਬੀ ਭਾਸ਼ਾ ਰਾਹੀਂ ਪਹੁੰਚਿਆ ਹੈ। ਇਸ ਸ਼ਬਦ ਦਾ ਪ੍ਰਯੋਗ ਬਾਈਬਲ ਦੇ ਪੁਰਾਣੇ ਭਾਗ (Old Testament) ਵਿਚ ਵੀ ਹੋਇਆ ਹੈ। ਬਾਈਬਲ ਵਿਚ Satan ਸ਼ਬਦ ਦੇ ਆਉਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਸ ਦੇ ਉਦਗਮ ਦਾ ਸੰਬੰਧ ਇਬਰਾਨੀ (Hebrew) ਭਾਸ਼ਾ ਨਾਲ ਹੈ। 'ਸ਼ੈਤਾਨ' ਦਾ ਸ਼ਾਬਦਿਕ ਅਰਥ 'ਵਿਰੋਧਤਾ ਕਰਨ ਵਾਲਾ' ਹੈ, ਪਰ ਧਰਮ-ਸ਼ਾਸਤ੍ਰ ਵਿਚ ਇਸ ਪਦ ਦਾ ਅਰਥ 'ਅਛਾਈ ਦਾ ਵਿਰੋਧ ਕਰਨ ਵਾਲਾ ਫ਼ਰਿਸ਼ਤਾ' ਬਣ ਜਾਂਦਾ ਹੈ। ਜਲਾਵਤਨੀ ਤੋਂ ਪਹਿਲਾਂ ਯਹੂਦੀਆਂ ਦੀ ਇਹ ਧਾਰਨਾ ਸੀ ਕਿ ਅਛਾਈ ਅਤੇ ਬੁਰਾਈ ਦਾ ਮੂਲ-ਸੋਮਾ ਯਾਹਵੇ ਆਪ ਹੈ। ਉਹ ਬੁਰਾਈ ਦੇ ਕੰਮ ਦੁਸ਼-ਆਤਮਾਵਾਂ ਰਾਹੀਂ ਕਰਵਾਉਂਦਾ ਹੈ। 'ਈਸਾਈਆ' (Isaiah) ਪੋਥੀ ਵਿਚ ਯਹੋਵਾਹ ਕਹਿੰਦਾ ਹੈ "ਮੈਂ ਸ਼ਾਂਤੀ ਭੀ ਬਣਾਈ ਹੈ ਅਤੇ ਬੁਰਾਈ ਵੀ।" ਬਾਅਦ ਵਿਚ ਚਿੰਤਕਾਂ ਨੇ ਵਿਚਾਰਿਆ ਕਿ ਬੁਰਾਈ ਨੂੰ ਪਰਮੇਸ਼ਰ ਨਾਲ ਸੰਬੰਧਿਤ ਕਰਨਾ ਉਸ ਦੀ ਪਵਿੱਤਰਤਾ ਦੇ ਵਿਚਾਰ ਲਈ ਘਾਤਕ ਹੈ, ਇਸ ਕਾਰਨ ਬੁਰਾਈ ਨੂੰ ਦੁਸ਼-ਆਤਮਾਵਾਂ ਨਾਲ ਸੰਬੰਧਿਤ ਕਰ ਦਿੱਤਾ ਗਿਆ। ਅਸਲ ਵਿਚ ਰੱਬ ਦੀ ਏਕਤਾ ਦਾ ਵਿਚਾਰ ਵਿਕਸਿਤ ਹੋਣ ਪਿਛੋਂ ਪੁਰਾਣੇ ਦੇਵੀ-ਦੇਵਤਿਆਂ ਨੂੰ ਬੁਰੀਆਂ ਆਤਮਾਵਾਂ ਦਾ ਰੂਪ ਦੇ ਦਿੱਤਾ ਗਿਆ, ਕਿਉਂਕਿ ਉਨ੍ਹਾਂ ਦੀ ਪੂਜਾ ਪੈਗ਼ੰਬਰਾਂ ਦੀ ਸਿਖਿਆ ਦੇ ਉਲਟ ਸੀ ਅਤੇ ਉਨ੍ਹਾਂ ਨੂੰ ਧਰਮ-ਵਿਰੋਧੀ ਸ਼ਕਤੀਆਂ ਦੇ ਰੂਪ ਵਿਚ ਪੇਸ਼ ਕੀਤਾ ਜਾਣਾ ਸੁਭਾਵਿਕ ਸੀ। ਇਨ੍ਹਾਂ ਸਾਰੀਆਂ ਦੁਸ਼-ਆਤਮਾਵਾਂ ਦਾ ਸਰਦਾਰ 'ਸ਼ੈਤਾਨ' ਨੂੰ ਮੰਨਿਆ ਗਿਆ, ਜਿਵੇਂ ਸਾਰੇ ਚੰਗੇ ਫ਼ਰਿਸ਼ਤਿਆਂ ਦਾ ਮੁਖੀ ਪਰਮੇਸ਼ਰ ਆਪ ਹੈ। ਸ਼ੈਤਾਨ ਨੂੰ ਪਰਮੇਸ਼ਰ ਦੀ ਸਿਰਜਨਾ ਮੰਨ ਕੇ ਰੱਬ ਦੀ ਸਰਬ-ਸ਼ਕਤੀਮਾਨਤਾ ਨੂੰ ਬਣਾਈ ਰਖਿਆ ਗਿਆ ਹੈ। ਸਾਮੀ ਧਰਮ ਗ੍ਰੰਥ ਕਹਿੰਦੇ ਹਨ ਕਿ 'ਸ਼ੈਤਾਨ' ਫ਼ਰਿਸ਼ਤਿਆਂ ਵਿਚੋਂ ਇਕ ਅਹੰਕਾਰ-ਗ੍ਰਸਤ ਫ਼ਰਿਸ਼ਤਾ ਹੈ, ਜੋ ਸੀਮਿਤ ਅਵਧੀ ਅਰਥਾਤ ਕਿਆਮਤ ਤਕ ਕ੍ਰਿਆਸ਼ੀਲ ਰਹਿ ਕੇ ਮਨੁੱਖਾਂ ਨੂੰ ਬਦੀ ਵਲ ਪ੍ਰੇਰਿਤ ਕਰਨ ਦਾ ਕੰਮ ਕਰਦਾ ਹੈ। ਇੰਞ ਉਸ ਨੂੰ ਰੱਬ ਦੇ ਅਧੀਨ ਰਖਣ ਦਾ ਯਤਨ ਕੀਤਾ ਗਿਆ ਹੈ। ਸਾਮੀ ਧਰਮਾਂ ਦਾ ਦ੍ਰਿਸ਼ਟੀਕੋਣ ਹੈ ਕਿ ਭਾਵੇਂ ਵੇਖਣ ਨੂੰ ਸ਼ੈਤਾਨ ਰੱਬ ਦਾ ਵਿਰੋਧੀ ਨਜ਼ਰ ਆਉਂਦਾ ਹੈ, ਪਰ ਵਾਸਤਵ ਵਿਚ ਉਹ ਪਰਮੇਸ਼ਰ ਦਾ ਦਿੱਤਾ ਕੰਮ ਕਰ ਰਿਹਾ ਹੈ।

Old testament ਵਿਚ 'ਸ਼ੈਤਾਨ' (Satan) ਸ਼ਬਦ ਤਿੰਨ ਵਾਰ ਆਇਆ ਹੈ, ਹਾਲਾਕਿ ਸ਼ੈਤਾਨੀ ਤਾਕਤਾਂ ਦਾ ਵਿਆਪਕ ਜ਼ਿਕਰ ਆਉਂਦਾ ਹੈ। Job ਨਾਮ ਦੀ ਪੋਥੀ ਵਿਚ ਉਸ ਨੂੰ ਹੋਰ ਫ਼ਰਿਸ਼ਤਿਆਂ ਵਾਂਗ ਰੱਬ ਦਾ ਪੁੱਤਰ ਆਖਿਆ ਗਿਆ ਹੈ, ਜੋ ਰੱਬ ਦੀ ਆਗਿਆ ਨਾਲ ਮਨੁੱਖਾਂ ਨੂੰ ਬੁਰਾਈ ਵਾਸਤੇ ਪ੍ਰੇਰਦਾ ਹੈ। 'ਜ਼ਕਰੀਆ' ਪੋਥੀ ਵਿਚ ਉਹ ਪੈਗ਼ੰਬਰ ਯਹੋਸ਼ੁਆ (Joshua) ਦਾ ਵਿਰੋਧ ਕਰਦਾ ਵਿਖਾਇਆ ਗਿਆ ਹੈ। ਤੀਜੀ ਵਾਰ 1 Chronicles, 21[1] ਵਿਚ 'ਸ਼ੈਤਾਨ' ਨੂੰ ਬੁਰਾਈ ਦਾ ਕਾਰਨ ਦੱਸਿਆ ਗਿਆ ਹੈ। Azazel ਇਕ ਹੋਰ 'ਸ਼ੈਤਾਨ' ਦੇਵਤਾ ਹੈ। ਇਸ ਤੋਂ ਇਲਾਵਾ Old Testament ਵਿਚ Se'frim, Shedim, Lilith, Aluqa, Rahab, Leviathan ਆਦਿ ਹੋਰ ਕਈ ਬੁਰਾਈ ਦੇ ਦੇਵਤਿਆਂ ਦਾ ਵਰਣਨ ਮਿਲਦਾ ਹੈ।

ਭਾਵੇਂ ਈਸਾਈ ਧਰਮ ਦੀ ਸ਼ੁਰੂਆਤ ਸਮੇਂ ਫ਼ਰਿਸ਼ਤਿਆਂ ਸੰਬੰਧੀ ਕੋਈ ਵਿਸ਼ੇਸ਼ ਸਿਧਾਂਤ ਨਹੀਂ ਸੀ, ਫਿਰ ਵੀ ਇਹ ਮੰਨਿਆ ਜਾਂਦਾ ਸੀ ਕਿ ਫ਼ਰਿਸ਼ਤੇ ਪਰਮੇਸ਼ਰ ਦੀ ਆਗਿਆ ਦਾ ਪਾਲਣ ਕਰਦੇ ਹਨ। ਈਸਾਈ ਵਿਦਵਾਨਾਂ ਦਾ ਕਹਿਣਾ ਹੈ ਕਿ 'ਸ਼ੈਤਾਨ' ਰੱਬ ਦੇ ਹੁਕਮ ਦੀ ਅਵਗਿਆ ਕਰਦਾ ਹੈ। ਭਾਵੇਂ ਦੂਜੇ ਫ਼ਰਿਸ਼ਤਿਆਂ ਵਾਂਗ ਹੀ ਉਸ ਨੂੰ ਵੀ ਪਰਮੇਸ਼ਰ ਨੇ ਸਿਰਜਿਆ ਹੈ, ਫਿਰ ਵੀ ਉਹ ਉਸ ਚੰਗਿਆਈ ਦਾ ਵਿਰੋਧ ਕਰਦਾ ਹੈ, ਜਿਸ ਦਾ ਮੂਲ ਪਰਮੇਸ਼ਰ ਆਪ ਹੈ। 'ਸ਼ੈਤਾਨ' ਮਨੁੱਖ ਨੂੰ ਦੇਵੀ ਦੇਵਤਿਆਂ ਦੀ ਪੂਜਾ ਵਲ ਪ੍ਰੇਰਿਤ ਕਰਦਾ ਹੈ ਅਤੇ ਬਲੀ ਦੁਆਰਾ ਲਹੂ ਪੀਣ ਲਈ ਉਤਾਵਲਾ ਰਹਿੰਦਾ ਹੈ। ਮਨੁੱਖ ਉਤੇ 'ਸ਼ੈਤਾਨ' ਦੀ ਬਹੁਤ ਤਕੜੀ ਪਕੜ ਹੈ। ਜਦੋਂ ਕੋਈ ਬਪਤਿਸਮਾ ਲੈਕੇ ਈਸਾਈ ਧਰਮ ਵਿਚ ਸ਼ਾਮਿਲ ਹੋ ਜਾਂਦਾ ਹੈ ਤਾਂ ਸ਼ੈਤਾਨੀ ਤਾਕਤਾਂ ਤੋਂ ਉਸ ਦੀ ਰਖਿਆ ਫ਼ਰਿਸ਼ਤਾ ਕਰਦਾ ਹੈ। ਜੋ ਵਿਅਕਤੀ ਬਪਤਿਸਮੇ ਦੇ ਆਦਰਸ਼ ਤੋਂ ਡਿਗ ਪੈਂਦਾ ਹੈ, ਉਹ 'ਸ਼ੈਤਾਨ' ਦੀ ਗ੍ਰਿਫਤ ਵਿਚ ਆ ਜਾਂਦਾ ਹੈ।

'ਸ਼ੈਤਾਨ' ਸੰਬੰਧੀ ਇਸਲਾਮ ਦੀ ਮੂਲ-ਧਾਰਨਾ ਯਹੂਦੀ ਅਤੇ ਈਸਾਈ ਵਿਸ਼ਵਾਸਾਂ ਤੋਂ ਆਈ ਹੈ। ਇਸ ਕਾਰਨ 'ਸ਼ੈਤਾਨ' ਬਾਰੇ ਕੁਰਾਨ ਦੀਆਂ ਕਥਾਵਾਂ ਦਾ ਮੁਖ ਸ੍ਰੋਤ ਬਾਈਬਲ ਦੀਆਂ ਕਹਾਣੀਆਂ ਹੀ ਹਨ। ਕੁਰਾਨ ਵਿਚ ਗ਼ੈਬੀ ਆਤਮਾਵਾਂ 'ਤੇ ਆਧਾਰਿਤ ਤਿੰਨ ਤਰ੍ਹਾਂ ਦੀ ਮਖ਼ਲੂਕ ਦੱਸੀ ਗਈ ਹੈ- ੧. ਫ਼ਰਿਸ਼ਤੇ- ਇਹ ਅੱਲਾਹ ਦੇ ਸੇਵਕ ਹਨ, ਜਿਵੇਂ ਜਬਰਾਈਲ, ਅਜ਼ਰਾਈਲ, ਮਿਕਾਈਲ ਆਦਿ। ਇਨ੍ਹਾਂ ਨੂੰ 'ਮਲਕ' ਵੀ ਕਿਹਾ ਜਾਂਦਾ ਹੈ। ਇਹ ਰੱਬ ਦੇ ਹੁਕਮ ਦੀ ਪਾਲਣਾ ਅਤੇ ਨੇਕੀ ਨੂੰ ਪ੍ਰਵਾਹਿਤ ਕਰਦੇ ਹਨ। ਇਨ੍ਹਾਂ ਦਾ ਭੋਜਨ ਅੱਲਾਹ ਦੀ ਯਾਦ ਹੈ। ੨. 'ਸ਼ੈਤਾਨ' ਅਤੇ ਉਸ ਦੇ ਦੂਤ- ਇਹ ਝੂਠੇ ਦੇਵਤਿਆਂ ਦਾ ਰੂਪ ਧਾਰਨ ਕਰ ਕੇ ਲੋਕਾਂ ਨੂੰ ਧਰਮ ਦੇ ਰਸਤੇ ਤੋਂ ਹਟਾਉਂਦੇ ਹਨ, ਜਿਵੇਂ ਹਾਰੂਤ, ਮਾਰੂਤ ਆਦਿ। 'ਸ਼ੈਤਾਨ' ਫ਼ਰਿਸ਼ਤੇ ਦਾ ਰੂਪ ਧਾਰਨ ਕਰ ਕੇ ਕਈ ਵਾਰੀ ਪੈਗ਼ੰਬਰ ਨੂੰ ਵੀ ਗੁਮਰਾਹ ਕਰ ਦੇਂਦਾ ਹੈ। ੩. ਜਿੰਨ- ਇਹ ਮਨੁੱਖਾਂ ਅਤੇ ਫ਼ਰਿਸ਼ਤਿਆਂ ਦੇ ਵਿਚਕਾਰ ਇਕ ਹੋਰ ਮਖ਼ਲੂਕ ਹੈ, ਜਿਸ ਵਿਚੋਂ ਕੁਝ

ਵਿਸ਼ਵਾਸੀ ਅਤੇ ਕੁਝ ਅਵਿਸ਼ਵਾਸੀ ਮੰਨੇ ਜਾਂਦੇ ਹਨ। ਇਹ ਤਿੰਨੇ ਤਰ੍ਹਾਂ ਦੀ ਮਖ਼ਲੂਕ ਇਕੋ ਅਸਲੇ ਭਾਵ ਅਗਨੀ ਤੋਂ ਨਿਰਮਿਤ ਹੈ, ਜਦੋਂ ਕਿ ਮਨੁੱਖ ਮਿੱਟੀ ਤੋਂ ਬਣਿਆ ਹੋਇਆ ਹੈ।

ਫ਼ਰਿਸ਼ਤੇ ਹੋਣ ਦੇ ਬਾਵਜੂਦ 'ਸ਼ੈਤਾਨ' ਅਤੇ ਉਸ ਦੇ ਸਾਥੀ ਬਦੀ ਵਿਚ ਫਸ ਕੇ 'ਸ਼ੈਤਾਨ' ਕਿਵੇਂ ਬਣੇ ? ਇਸ ਸੰਬੰਧੀ ਇਕ ਕਹਾਣੀ ਹੈ। ਧਰਤੀ ਉਤੇ ਆਦਿ ਮਨੁੱਖਾਂ ਨੇ ਪਵਿੱਤਰਤਾ ਦਾ ਤਿਆਗ ਕਰ ਕੇ ਹਰ ਕਿਸਮ ਦੇ ਅਪਰਾਧ ਦਾ ਰਸਤਾ ਧਾਰਨ ਕਰ ਲਿਆ। ਫ਼ਰਿਸ਼ਤਿਆਂ ਨੇ ਜੰਨਤ ਵਿਚੋਂ ਮਾਨਵ ਦੇ ਇਸ ਭਿਆਨਕ ਸਰੂਪ ਨੂੰ ਵੇਖਿਆ ਅਤੇ ਉਹ ਅੱਲਾਹ ਦੀ ਉਦਾਰਤਾ ਉਤੇ ਹੈਰਾਨ ਹੋਏ। ਅੱਲਾਹ ਨੇ ਉਨ੍ਹਾਂ ਨੂੰ ਕਿਹਾ "ਹੋਰ ਉਦਾਰ ਚਿੱਤ ਬਣੋ, ਜੇ ਤੁਸੀਂ ਕ੍ਰੋਧ ਦਾ ਸ਼ਿਕਾਰ ਹੋ ਗਏ ਤਾਂ ਮਨੁੱਖਾਂ ਵਰਗੇ ਪਾਪੀ ਹੋ ਜਾਓਗੇ"। ਫ਼ਰਿਸ਼ਤਿਆਂ ਨੇ ਕਿਹਾ ਕਿ ਉਹ ਅਜਿਹੇ ਕਦੇ ਵੀ ਨਹੀਂ ਹੋ ਸਕਦੇ। ਅੱਲਾਹ ਨੇ ਪ੍ਰੀਖਿਆ ਵਾਸਤੇ ਦੋ ਬਹੁਤ ਪਵਿੱਤਰ ਫ਼ਰਿਸ਼ਤਿਆਂ ਹਾਰੂਤ ਅਤੇ ਮਾਰੂਤ ਨੂੰ ਧਰਤੀ 'ਤੇ ਭੇਜਿਆ। ਅੱਲਾਹ ਨੇ ਕਿਹਾ ਕਿ ਤੁਸੀਂ ਆਪਣੀ ਇੱਛਾ ਅਨੁਸਾਰ ਧਰਤੀ ਉਤੇ ਵਿਚਰੋ, ਪਰ ਦੇਵਤਿਆਂ ਦੀ ਪੂਜਾ, ਵਿਭਚਾਰ, ਚੋਰੀ, ਸ਼ਰਾਬ ਅਤੇ ਕਤਲ ਤੋਂ ਪ੍ਰਹੇਜ਼ ਕਰਨਾ। ਉਹ ਧਰਤੀ ਉਤੇ ਭਲੀ ਪ੍ਰਕਾਰ ਰਹਿ ਰਹੇ ਸਨ, ਕਿ ਇਕ ਦਿਨ ਉਨ੍ਹਾਂ ਦੀ ਮੁਲਾਕਾਤ ਇਕ ਸੁੰਦਰ ਇਸਤ੍ਰੀ ਨਾਲ ਹੋਈ, ਜਿਸ ਨੇ ਉਨ੍ਹਾਂ ਨੂੰ ਆਪਣੇ ਰੂਪ-ਜਾਲ ਵਿਚ ਫਸਾ ਲਿਆ। ਉਸ ਸੁੰਦਰੀ ਦੀ ਪ੍ਰੇਰਨਾ ਤੇ ਉਨ੍ਹਾਂ ਨੇ ਮੂਰਤੀ ਦੀ ਪੂਜਾ ਕੀਤੀ ਅਤੇ ਸ਼ਰਾਬ ਦਾ ਸੇਵਨ ਕਰ ਕੇ ਨਸ਼ੇ ਦੀ ਹਾਲਤ ਵਿਚ ਇਕ ਭਿਖਾਰੀ ਦਾ ਕਤਲ ਕਰ ਦਿੱਤਾ। ਉਸ ਸਜ਼ਾ ਦੇ ਫਲਸਰੂਪ ਉਹ ਹਮੇਸ਼ਾ ਬੁਰਾਈ ਦੀ ਪ੍ਰੇਰਨਾ ਕਰਦੇ ਹਨ।

ਇਕ ਹੋਰ ਕਹਾਣੀ ਅਨੁਸਾਰ ਅੱਲਾਹ ਨੇ ਮਿੱਟੀ ਤੋਂ ਆਦਿ ਮਾਨਵ 'ਆਦਮ' ਦੀ ਸਿਰਜਨਾ ਕੀਤੀ ਅਤੇ ਸਾਰੇ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ ਕਿ ਉਹ 'ਆਦਮ' ਨੂੰ ਸਜਦਾ ਕਰਨ। ਹੋਰ ਸਾਰੇ ਫ਼ਰਿਸ਼ਤਿਆਂ ਨੇ ਅੱਲਾਹ ਦੇ ਹੁਕਮ ਦੀ ਪਾਲਣਾ ਕੀਤੀ, ਪਰ ਇਕ ਫ਼ਰਿਸ਼ਤੇ ਇਬਲੀਸ ਨੇ ਇਹ ਕਹਿ ਕੇ ਇਨਕਾਰ ਕੀਤਾ ਕਿ 'ਆਦਮ' ਮਿੱਟੀ ਤੋਂ ਬਣਿਆ ਹੈ, ਜਦੋਂ ਕਿ ਫ਼ਰਿਸ਼ਤੇ ਅਗ ਤੋਂ ਬਣੇ ਹਨ। ਅਗ ਮਿੱਟੀ ਨਾਲੋਂ ਉਤਮ ਹੈ। ਉਤਮ ਫ਼ਰਿਸ਼ਤਾ ਤੁਛ ਮਨੁੱਖ ਨੂੰ ਕਿਉਂ ਪ੍ਰਣਾਮ ਕਰੇ ? ਇਸ ਅਵਗਿਆ ਕਾਰਨ ਪਹਿਲਾਂ ਇਬਲੀਸ ਨੂੰ ਮੌਤ ਦੀ ਸਜ਼ਾ ਸੁਣਾਈ ਗਈ, ਪਰ ਫਿਰ ਮੁਆਫ਼ ਕਰ ਕੇ ਉਸ ਨੂੰ ਕਿਆਮਤ ਤਕ ਜੀਣ ਦੀ ਮੁਹਲਤ ਦਿੱਤੀ ਗਈ। ਕਿਆਮਤ ਵਾਲੇ ਦਿਨ ਉਸ ਦੀ ਮੌਤ ਹੋ ਜਾਵੇਗੀ। ਉਸ ਨੂੰ ਅਦਨ ਵਿਚੋਂ ਕਢ ਦਿੱਤਾ ਗਿਆ। ਉਸ ਦਿਨ ਤੋਂ ਉਹ ਨਿਰੰਤਰ ਮਨੁੱਖ ਦਾ ਅਹਿੱਤ ਕਰਨ ਵਿਚ ਲਗਿਆ ਹੋਇਆ ਹੈ। ਜੰਨਤ ਵਿਚ ਰਹਿੰਦਿਆਂ 'ਆਦਮ' ਅਤੇ ਉਸ ਦੀ ਸੰਗਿਣੀ 'ਹਵਾਹ' (Eve) ਨੇ ਇਬਲੀਸ ਦੇ ਗੁਮਰਾਹ ਕਰਨ 'ਤੇ ਹੀ ਵਰਜਿਤ ਫਲ ਖਾਣ ਦਾ ਅਪਰਾਧ ਕੀਤਾ ਸੀ, ਜਿਸ ਕਾਰਨ ਆਦਮ ਨੂੰ ਸਵਰਗ ਵਿਚੋਂ ਕਢ ਕੇ ਧਰਤੀ ਉਤੇ ਭੇਜ ਦਿੱਤਾ ਗਿਆ। ਉਸ ਦਿਨ ਤੋਂ ਹੀ ਮਨੁੱਖ ਦੇ ਚਿੱਤ ਵਿਚ ਪਾਪ ਸਥਿਤ ਹੋ ਗਿਆ ਹੈ, ਜਿਸ ਤੋਂ ਛੁਟਕਾਰਾ ਪੈਗ਼ੰਬਰ ਦੁਆਰਾ ਨਿਰਧਾਰਿਤ ਮਾਰਗ ਦਾ ਅਨੁਸਰਣ ਕਰਨ ਨਾਲ ਹੀ ਹੋ ਸਕਦਾ ਹੈ। ਮਨੁੱਖ ਦੇ ਜੀਵਨ ਉਤੇ ਸ਼ੈਤਾਨ ਦਾ ਇਤਨਾ ਪ੍ਰਬਲ ਪ੍ਰਭਾਵ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਹਨ "ਮਰੀਅਮ ਅਤੇ ਉਸ ਦੇ ਪੁੱਤਰ ਤੋਂ ਸਿਵਾ ਕੋਈ ਇਕ ਵੀ ਮਨੁੱਖ ਦਾ ਅਜਿਹਾ ਪੁੱਤਰ ਨਹੀਂ ਹੈ, ਜਿਸ ਦੇ ਜਨਮ ਸਮੇਂ ਉਸ ਨੂੰ 'ਸ਼ੈਤਾਨ' ਨੇ ਛੂਹਿਆ ਨਾ ਹੋਵੇ, ਇਸ ਕਾਰਨ ਬੱਚਾ ਜਨਮ ਸਮੇਂ ਜ਼ੋਰ ਨਾਲ ਰੋਂਦਾ ਹੈ। ਨਾ ਹੀ ਕੋਈ ਅਜਿਹਾ ਮਨੁੱਖ ਹੈ, ਜਿਸ ਦੇ ਸਿਰ ਤੇ 'ਸ਼ੈਤਾਨ' ਨੂੰ ਤਾਇਨਾਤ ਨਾ ਕੀਤਾ ਗਿਆ ਹੋਵੇ"।

'ਸ਼ੈਤਾਨ' ਦੇ ਸਮਾਨਾਂਤਰ ਭਾਰਤੀ ਧਰਮਾਂ ਵਿਚ 'ਅਸੁਰ' ਦੀ ਹੋਂਦ ਸਿਰਜੀ ਗਈ ਹੈ। ਪਰ 'ਅਸੁਰ' ਉਨ੍ਹਾਂ ਨਸਲਾਂ ਦੇ ਲੋਕਾਂ ਨੂੰ ਕਿਹਾ ਜਾਂਦਾ ਰਿਹਾ ਹੈ, ਜੋ ਆਰੀਆ ਲੋਕਾਂ ਦੇ ਵਿਰੋਧੀ ਸਨ। ਉਹ ਆਪਣੇ ਵਿਰੋਧੀ ਆਰੀਆ ਲੋਕਾਂ ਦੇ ਧਾਰਮਿਕ ਸਮਾਗਮਾਂ ਅਤੇ ਅਧਿਆਤਮਕ ਸਾਧਨਾ ਵਿਚ ਵਿਘਨ ਪੈਦਾ ਕਰਦੇ ਸਨ। ਕਈ ਵਿਦਵਾਨ 'ਮਾਇਆ' ਨੂੰ 'ਸ਼ੈਤਾਨ' ਦਾ ਪ੍ਰਤਿਰੂਪ ਕਹਿੰਦੇ ਹਨ, ਪਰ ਹਕੀਕਤਨ ਭਾਰਤੀ ਧਰਮ-ਸ਼ਾਸਤ੍ਰ ਵਿਚ 'ਸ਼ੈਤਾਨ' ਦੇ ਬਿੰਬ ਨੂੰ ਗ੍ਰਹਿਣ ਕਰਨ ਵਾਲੀ ਕੋਈ ਹੋਂਦ ਨਹੀਂ ਹੈ।

ਸਿਖ ਧਰਮ ਕਰਣ-ਕਾਰਣ ਕੇਵਲ ਇਕ ਪਰਮੇਸ਼ਰ ਨੂੰ ਮੰਨਦਾ ਹੈ। ਉਸ ਦੇ ਹੁਕਮ ਦਾ ਕੋਈ ਵਿਰੋਧ ਨਹੀਂ ਕਰ ਸਕਦਾ, ਨਾ ਉਸ ਦਾ ਕੋਈ ਸ਼ਰੀਕ ਹੋ ਸਕਦਾ ਹੈ। ਚੰਗਾ-ਮੰਦਾ ਸਭ ਉਸ ਦੀ ਆਗਿਆ ਅਨੁਸਾਰ ਹੁੰਦਾ ਹੈ। ਵਾਸਤਵ ਵਿਚ ਸਿਖ ਧਰਮ ਅੰਦਰ ਇਕ ਪਰਮ-ਸੱਤਾ ਦੀ ਸਰਬ-ਸ਼ਕਤੀਮਾਨਤਾ ਦਾ ਵਿਚਾਰ ਇਤਨਾ ਪ੍ਰਚੰਡ ਹੈ ਕਿ ਉਸ ਦੇ ਹੁੰਦਿਆਂ ਕਿਸੇ ਦੇਵ-ਅਦੇਵ, ਸੁਰ-ਅਸੁਰ, ਫ਼ਰਿਸ਼ਤੇ ਅਤੇ ਸ਼ੈਤਾਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। 'ਸ਼ੈਤਾਨ' ਸ਼ਬਦ ਪੰਜਾਬੀ ਭਾਸ਼ਾ ਵਿਚ ਕੇਵਲ ਸ਼ਰਾਰਤ ਕਰਨ ਵਾਲੇ ਵਿਅਕਤੀ ਲਈ ਵਰਤਿਆ ਜਾਂਦਾ ਹੈ, ਕਿਸੇ ਅਲੌਕਿਕ ਹਸਤੀ ਵਾਸਤੇ ਨਹੀਂ।

[ਅ. ਸ਼ੈਤਾਨ : ਖ਼ੁਦਾ ਦਾ ਦੁਸ਼ਮਣ, ਮਾਨਵ-ਜਾਤੀ ਦਾ ਵੈਰੀ, ਇਬਲੀਸ, ਆਕੀ ; ਸੱਪ ਆਦਿ।]

## ਸੈਤਾਨਿਆ : ਸ਼ੈਤਾਨ ਦੇ ਪ੍ਰਭਾਵ ਵਿਚ। ੧੭੪੧

**ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥**

ਜੈਤ. (ਵਾਰ), ਮਹਲਾ ੫, ਪਉੜੀ ੯, ਸਫ਼ਾ ੭੦੮

**ਅਰਥ** : ਪੂਰੇ ਗੁਰੂ ਦੇਵ (ਦੀ ਸ਼ਰਨ) ਤੋਂ ਬਿਨਾ (ਮਨੁੱਖ) ਸ਼ੈਤਾਨ ਦੇ ਪ੍ਰਭਾਵ ਵਿਚ (ਹੀ) ਵਿਚਰਦਾ ਹੈ।

[ਵੇਖੋ ੧੭੪੦]

## ਸੈਤਾਨੀ : ਸ਼ਰਾਰਤ। ੧੭੪੨

**ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ ॥**
**ਛੋਡਿ ਕਤੇਬ ਕਰੈ ਸੈਤਾਨੀ ॥ ...੩ ॥**

ਭੈਰਉ, ਕਬੀਰ, ੧੫, ਸਫ਼ਾ ੧੧੬੧

**ਅਰਥ** : ਜਿਸ (ਮਨੁੱਖ) ਦੇ ਦਿਲ ਵਿਚ ਖਲਬਲੀ ਹੈ, (ਉਸ ਦੇ) ਚੇਹਰੇ ਦਾ ਰੰਗ ਪੀਲਾ ਹੋ (ਹੀ) ਜਾਂਦਾ ਹੈ। (ਅਜਿਹਾ ਵਿਅਕਤੀ) ਧਰਮ-ਗ੍ਰੰਥਾਂ (ਦੀ ਸਿਖਿਆ) ਨੂੰ ਛੱਡ ਕੇ ਸ਼ਰਾਰਤ(ਾਂ) ਕਰਦਾ ਹੈ।

ਖਲਹਲੁ- ਖਲਬਲੀ। ਜਰਦ- ਜ਼ਰਦ, ਪੀਲਾ। ਰੂ- ਚੇਹਰਾ। ਬਾਨੀ- ਰੰਗ।

[ਅ. ਸ਼ੈਤਨਤ : ਸ਼ੈਤਾਨੀ, ਸ਼ਰਾਰਤ, ਉਪਦ੍ਰਵ ; ਚੰਚਲਤਾ, ਸ਼ੋਖ਼ੀ ; ਬਦੀ ; ਦੁਸ਼ਟਤਾ, ਕਮੀਨਗੀ।]

**ਸੈਤਾਨੀ :** ਸ਼ੈਤਾਨਾਂ ਨੂੰ, ਕੁਰਾਹੀਆਂ ਨੂੰ। ੧੭੪੩
**ਸਲੋਕੁ ਮਃ ੧ ॥.. .ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥...**
ਮਾਝ (ਵਾਰ), ਮਹਲਾ ੧, ਪਉੜੀ, ੨੬, ਸਫ਼ਾ ੧੫੦
ਵੇਖੋ **'ਸਿਰਖੁਥੇ'** IV-੨੪੦੪
[ਵੇਖੋ ੧੭੪੦]

**ਸੈਤਾਨੁ :** ਇਬਲੀਸ। ੧੭੪੪
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥**
ਤਿਲੰਗ, ਮਹਲਾ ੧, ੫, ਸਫ਼ਾ ੭੨੨
ਵੇਖੋ **'ਅਗਦ'** II-੧੯੧੨
**ਨੋਟ :** ਰਿਵਾਇਤ ਅਨੁਸਾਰ ਇਸ ਪੰਕਤੀ ਨਾਲ ਸੰਬੰਧਿਤ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਉਚਾਰਨ ਕੀਤਾ, ਜਦੋਂ ੧੫੨੧ ਈਸਵੀ ਵਿਚ ਬਾਬਰ ਦੀ ਸੈਨਾ ਨੇ ਸੈਦਪੁਰ (ਐਮਨਾਬਾਦ) ਉਤੇ ਹਮਲਾ ਕੀਤਾ ਸੀ। ਇਹ ਵੀ ਮਨੌਤ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਰਾਹੀਂ ਹਮਲੇ ਤੋਂ ਪਹਿਲਾਂ ਹੀ ਉਸ ਨਗਰ ਦੀ ਹੋਣ ਵਾਲੀ ਦੁਰਗਤੀ ਸੰਬੰਧੀ ਭਵਿਖ ਬਚਨ ਕਹੇ ਸਨ।
[ਵੇਖੋ ੧੭੪੦]

**ਸੈਤਾਨੁ :** ਸ਼ੈਤਾਨ ਦੇ ਰਾਹ ਤੇ ਚਲਣ ਵਾਲਾ ਵਿਅਕਤੀ। ੧੭੪੫
**ਤੀਹ ਕਰਿ ਰਖੇ ਪੰਜਿ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥**
**ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥...੪॥**
ਸਿਰੀ., ਮਹਲਾ ੧, ੨੨, ਸਫ਼ਾ ੨੪
ਵੇਖੋ **'ਸੰਜਿਆਹੀ'** III-੧੩੩੬
[ਵੇਖੋ ੧੭੪੦]

**ਸੈਤਾਨੁ :** ਸ਼ੈਤਾਨ ਵਲ (ਲਿਜਾਂਦੀਆਂ ਹਨ)। ੧੭੪੬
**ਸਲੋਕ ਮਃ ੧ ॥...ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ ੧ ॥**
ਸਾਰੰਗ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੧੨੪੫
ਵੇਖੋ **'ਅਕਲੀ'** I-੧੭੦੮
[ਵੇਖੋ ੧੭੪੦]

**ਸੈਨ :** ਪਿਆਰ ਕਰਨ ਵਾਲੇ। ੧੭੪੭
**ਬਿਰਧਿ ਭਇਆ ਊਪਰਿ ਸਾਕ ਸੈਨ ॥**
**ਮੁਖਿ ਅਪਿਆਉ ਬੈਠ ਕਉ ਦੈਨ ॥ ...੧ ॥**
ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੬-੬੭
**ਅਰਥ :** (ਜਦੋਂ ਮਨੁੱਖ) ਬੁਢਾ ਹੋ ਗਿਆ ਤਾਂ, ਸਿਰ ਉਤੇ (ਸੇਵਾ ਕਰਨ ਲਈ) ਪਿਆਰ ਕਰਨ ਵਾਲੇ ਰਿਸ਼ਤੇਦਾਰ (ਖੜੋਤੇ) ਹਨ। (ਉਹ) ਬੈਠਿਆਂ (ਹੀ ਉਸ ਦੇ) ਮੂੰਹ ਵਿਚ ਚੰਗਾ ਭੋਜਨ ਪਾਉਂਦੇ ਹਨ।
**ਅਪਿਆਉ-** ਚੰਗਾ ਭੋਜਨ। **ਦੈਨ-** ਦੇਂਦੇ ਹਨ, ਪਾਉਂਦੇ ਹਨ।
[ਵੇਖੋ ੧੭੩੫]

**ਸੈਨ :** ਮਾਲਿਕ ਵਾਲੇ, ਸੇਵਕ। ੧੭੪੮
**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥**
ਗਉੜੀ, ਕਬੀਰ, ੩੭, ਸਫ਼ਾ ੪੮੪
**ਅਰਥ :** ਜੇ ਮਨੁੱਖ ਮਨ ਤੋਂ ਕਠੋਰ ਹੋਵੇ, (ਪਰ) ਕਾਸ਼ੀ ਵਿਚ ਜਾ ਕੇ ਸਰੀਰ ਤਿਆਗੇ, (ਤਾਂ ਉਹ) ਨਰਕ ਤੋਂ ਬਚ ਨਹੀਂ ਸਕੇਗਾ। ਪਰਮੇਸ਼ਰ ਦਾ ਭਗਤ ਜੇ ਮਗਹਰ ਵਿਚ ਪ੍ਰਾਣ ਤਿਆਗ ਦੇਵੇ, ਤਾਂ ਵੀ (ਆਪਣੇ) ਸਾਰੇ ਸੇਵਕ ਤਾਰ ਲੈਂਦਾ ਹੈ।
**ਮਨਹੁ-** ਮਨ ਤੋਂ। **ਹਾੜੰਬੈ-** ਮਗਹਰ ਦੇ ਇਲਾਕੇ ਵਿਚ। **ਨ ਬਾਂਚਿਆ ਜਾਈ-** ਬਚ ਨਹੀਂ ਸਕੇਗਾ।
[ਸੰਸ. ਸੇਨ (ਸੇਨ) : ਪ੍ਰਭੂ ਵਾਲਾ, ਜਿਸ ਦਾ ਕੋਈ ਮਾਲਿਕ ਹੋਵੇ।]

**ਸੈਨ :** ਸ਼ਰਧਾਲੂ। ੧੭੪੯
**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥**
ਸਵ., ਮਹਲੇ ੫ ਕੇ, ਗਯੰਦ ੬, ਸਫ਼ਾ ੧੪੦੨
**ਅਰਥ :** (ਹੇ ਗੁਰੂ ਰਾਮਦਾਸ !) ਤੇਰੇ ਕਮਲ ਵਰਗੇ ਨੇਤ੍ਰ ਹਨ, (ਬਹੁਤ) ਮਿਠੇ ਬਚਨ ਹਨ, (ਤੇਰੇ) ਨਾਲ ਕਰੋੜਾਂ ਸ਼ਰਧਾਲੂ ਸ਼ੋਭਾਇਮਾਨ ਹੁੰਦੇ ਹਨ, (ਮੇਰੇ ਲਈ ਤੂੰ ਉਹ ਸ਼੍ਰੀ ਕ੍ਰਿਸ਼ਨ ਹੈਂ) ਜਿਸ ਨੂੰ ਯਸ਼ੋਧਾ ਮਾਂ ਆਖਦੀ ਸੀ "(ਆਉ ਲਾਲ !) ਜੀ ਦਹੀਂ-ਚਾਵਲ ਖਾ ਲਓ।"
**ਨੈਨ-** ਨੇਤ੍ਰ। **ਮਧੁਰ-** ਮਿਠੇ। **ਬੈਨ-** ਬਚਨ। **ਕੋਟਿ-** ਕਰੋੜਾਂ। **ਮਾ-** ਮਾਂ। **ਜਸੋਦ-** ਸ਼੍ਰੀ ਕ੍ਰਿਸ਼ਣ ਦੀ ਪਾਲ੍ਕ ਮਾਤਾ ਯਸ਼ੋਧਾ। **ਭਾਤੁ-** ਚਾਵਲ।
[ਵੇਖੋ ੧੭੪੮]

**ਸੈਨ :** ਸੌਣਾ। ੧੭੫੦
**ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥**
**ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥ ੨ ॥**
ਕਾਨੜਾ, ਮਹਲਾ ੫, ੪੨, ਸਫ਼ਾ ੧੩੦੬
**ਅਰਥ :** ਨਾਨਕ (ਆਖਦਾ ਹੈ ਕਿ) ਮੋਤੀ, ਹੀਰੇ ਆਦਿ ਅਨੇਕਾਂ ਭੋਗ-ਪਦਾਰਥ ਨਾਮ ਤੋਂ ਬਿਨਾ (ਸਭ) ਤਿਆਗਣ-ਯੋਗ ਹਨ। ਹੇ ਸਹੇਲੀ ! (ਜੇ) ਪਿਆਰਾ ਨਾਲ ਹੋਵੇ, ਤਾਂ ਰੁਖੀ ਰੋਟੀ (ਖਾਣ) ਅਤੇ ਜ਼ਮੀਨ ਉਤੇ ਸੌਣ ਨਾਲ (ਵੀ ਉਮਰ) ਸੁਖ ਵਿਚ ਬੀਤਦੀ ਹੈ।
[ਸੰਸ. ਸ਼ਯਨਮ੍ (ਸ਼ਯਨਮ੍) ਸ਼ੀ+ਲ੍ਯੁਟ੍ : ਸੌਣਾ, ਲੇਟਣਾ ; ਬਿਸਤਰਾ, ਸੇਜ।
ਸ਼ਯਥ (ਸ਼ਯਥ) : ਸੁਤਾ ਹੋਇਆ।
ਸ਼ਯਤਿ (ਸ਼ਯਤਿ) : ਸੌਣ ਵਾਲਾ : ਸੁਤਾ ਹੋਇਆ, ਲੇਟਿਆ ਹੋਇਆ।
ਪ੍ਰਾ. ਸਯਣ (ਸਯਣ) : ਬਿਸਤਰਾ, ਬਿਛੌਣਾ ; ਨੀਂਦ, ਸੌਣਾ।]

**ਸੈਨਾ** : ਹੇ ਪਿਆਰੇ ! ੧੭੫੧

**ਨਾਮੁ ਜਪਹੁ ਮੇਰੇ ਸਾਜਨ ਸੈਨਾ ॥**
**ਨਾਮ ਬਿਨਾ ਮੈ ਅਵਰੁ ਨ ਕੋਈ**
**ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ ੧ ॥ ਰਹਾਉ ॥**

ਆਸਾ, ਮਹਲਾ ੪, ੫੬, ਸਫ਼ਾ ੩੬੬

**ਅਰਥ** : ਹੇ ਮੇਰੇ ਪਿਆਰੇ ਮਿੱਤਰੋ ! ਨਾਮ ਦਾ ਜਾਪ ਕਰੋ। (ਪਰਮੇਸ਼ਰ ਦੇ) ਨਾਮ ਤੋਂ ਬਿਨਾ ਮੇਰਾ ਹੋਰ ਕੋਈ (ਸਹਾਰਾ) ਨਹੀਂ ਹੈ, ਹਰੀ ਦਾ ਨਾਮ ਚੰਗੀ ਤਕਦੀਰ ਨਾਲ ਗੁਰੂ ਪਾਸੋਂ ਪ੍ਰਾਪਤ ਕਰੀਦਾ ਹੈ।
[ਵੇਖੋ ੧੭੩੫]

**ਸੈਨਾ** : ਫ਼ੌਜ। ੧੭੫੨

**ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥**
**ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥...੨ ॥**

ਭੈਰਉ (ਅਸ.), ਮਹਲਾ ੫, ੪, ਸਫ਼ਾ ੧੧੫੫-੫੬

ਵੇਖੋ **'ਸੁਖੈਨਾ'** V-੬੦੧

[ਸੰਸ. ਸੇਨਾ (ਸੇਨਾ) ਸਿ+ਨ+ਟਾਪ੍ : ਫ਼ੌਜ, ਲਸ਼ਕਰ।
ਪ੍ਰਾ. ਸੇਣਾ (ਸੇਣਾ) : ਲਸ਼ਕਰ, ਫ਼ੌਜ ; ਭਗਵਾਨ ਸੰਭਵ ਨਾਥ ਦੀ ਮਾਤਾ।]

**ਸੈਨਾ** : ਫ਼ੌਜ ਭਾਵ ਸੰਤ-ਸਮੂਹ। ੧੭੫੩

**ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿਮ੍ਰਤਾਹ ॥**

ਸਲੋਕ (ਸਹਸ.), ਮਹਲਾ ੫, ੨੯, ਸਫ਼ਾ ੧੩੫੬

ਵੇਖੋ **'ਸਾਧ (ਸਮੂਹ)'** IV-੧੬੭੫

[ਵੇਖੋ ੧੭੫੨]

**ਸੈਨਾਹ** : ਸੈਨਤਾਂ ਨਾਲ, ਇਸ਼ਾਰਿਆਂ ਨਾਲ। ੧੭੫੪

**ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥**
**ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥**

ਸਲੋਕ, ਕਬੀਰ, ੧੧੮, ਸਫ਼ਾ ੧੩੭੦

**ਅਰਥ** : ਕਬੀਰ ਆਖਦਾ ਹੈ ਕਿ ਆਤਮਾ ਨਿਕਲ ਗਿਆ, ਤਾਂ ਸਰੀਰ ਨੂੰ (ਮਿੱਟੀ ਵਿਚ) ਦਬਾ ਦਿੱਤਾ ਗਿਆ ਹੈ, (ਪਰ ਮਰਨ ਵੇਲੇ ਵੀ ਮਨੁੱਖ) ਸੈਣਤਾਂ ਨਾਲ ਸਮਝਾਉਂਦਾ ਹੈ। (ਵੇਖੋ) ਅਜੇ ਵੀ ਨਜ਼ਰ ਦੀ ਕੰਗਾਲੀ ਨੂੰ ਜੀਵ ਛਡਦਾ ਨਹੀਂ ਹੈ।

**ਹੰਸੁ**- ਆਤਮਾ। **ਉਡਿਓ**- ਉਡ ਗਿਆ, ਨਿਕਲ ਗਿਆ। **ਗਾਡਿਓ**- ਦਬਾ ਦਿੱਤਾ। **ਸੋਝਾਈ**- ਸਮਝਾਉਂਦਾ ਹੈ। **ਅਜਹੂ**- ਅਜੇ ਵੀ। **ਜੀਉ**- ਜੀਵ। **ਰੰਕਾਈ**- ਕੰਗਾਲੀ। **ਨੈਨਾਹ**- ਨਜ਼ਰ ਦੀ।

**ਭਾਵ** : ਮਨੁੱਖ ਜਾਣਦਾ ਹੈ ਕਿ ਜੀਵਾਤਮਾ ਦੇ ਸਰੀਰ ਤੋਂ ਵਿਜੋਗ ਨਾਲ ਇਸ ਸਰੀਰ ਨੇ ਮਿੱਟੀ ਹੋ ਜਾਣਾ ਹੈ। ਧਨ-ਦੌਲਤ ਅਤੇ ਰਿਸ਼ਤੇਦਾਰਾਂ ਨਾਲੋਂ ਸਦੀਵੀ ਵਿਛੋੜਾ ਪੈ ਜਾਣਾ ਹੈ। ਫਿਰ ਵੀ ਮੌਤ ਕਿਨਾਰੇ ਪੁਜਿਆ ਹੋਇਆ ਮਨੁੱਖ ਜਦੋਂ ਕੁਝ ਬੋਲ ਨਹੀਂ ਸਕਦਾ, ਤਾਂ ਇਸ਼ਾਰਿਆਂ ਨਾਲ ਕੁਝ ਸਮਝਾਉਣ ਦਾ ਯਤਨ ਕਰਦਾ ਹੈ। ਉਸ ਦੀ ਕੰਗਾਲ ਨਜ਼ਰ, ਜਿਸ ਨੇ ਸਾਰਾ ਜੀਵਨ ਕੁਦਰਤ ਵਿਚੋਂ ਕਾਦਿਰ ਦੇ ਦੀਦਾਰ ਨਾ ਕਰ ਕੇ ਸਦਾ ਤੁਛ ਚੀਜ਼ਾਂ ਨੂੰ ਵੇਖਿਆ ਹੈ, ਹੁਣ ਭੀ ਤੁਛਤਾ ਦਾ ਸ਼ਿਕਾਰ ਹੋਈ ਹੈ।

[ਸੰਸ. ਸਂਨਤਿ: (ਸਨ੍ਨਤਿ:) ਸਮ੍+ਨਮ੍+ਕ੍ਤਿਨ੍ : ਅਭਿਵਾਦਨ, ਸਾਦਰ ਪ੍ਰਣਾਮ, ਸਨਮਾਨ ; ਨਿਮਰਤਾ ; ਧੁਨੀ ; ਕ੍ਰਿਪਾ-ਦ੍ਰਿਸ਼ਟੀ।]

**ਸੈਨੁ** : ਪਿਆਰਾ। ੧੭੫੫

**ਸਿਫਤਿ ਸਲਾਹਣੁ ਸਹਜ ਅਨੰਦ ॥ ਸਖਾ ਸੈਨੁ ਪ੍ਰੇਮੁ ਗੋਬਿੰਦ ॥...੩ ॥**

ਆਸਾ, ਮਹਲਾ ੧, ੧੧, ਸਫ਼ਾ ੩੫੨

**ਅਰਥ** : (ਪ੍ਰਭੂ ਦੀ) ਵਡਿਆਈ ਅਤੇ ਪ੍ਰਸ਼ੰਸਾ ਕਰਨ ਨਾਲ ਅਡੋਲਤਾ ਦਾ ਸੁਖ ਮਿਲਦਾ ਹੈ। (ਵਡਿਆਈ ਕਰਨ ਵਾਲਾ ਮਨੁੱਖ) ਪਰਮੇਸ਼ਰ ਦੇ ਪ੍ਰੇਮ ਨੂੰ (ਆਪਣਾ) ਪਿਆਰਾ ਮਿੱਤਰ ਬਣਾਉਂਦਾ ਹੈ।
[ਵੇਖੋ ੧੭੩੫]

**ਸੈਨੁ** : ਨਾਈ ਜਾਤੀ ਨਾਲ ਸੰਬੰਧਿਤ ਇਕ ਭਗਤ, ੧੭੫੬
ਜਿਸ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ।

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ ੩ ॥**

ਆਸਾ, ਮਹਲਾ ੫, ੨, ਸਫ਼ਾ ੪੮੭

ਵੇਖੋ **'ਸੁਨਿਆ'** V-੧੦੨੦

**ਨੋਟ** : ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਭਗਤ ਧੰਨੇ ਦੀ ਅਧਿਆਤਮਕ ਸਾਧਨਾ ਸੰਬੰਧੀ ਉਚਾਰਨ ਕੀਤਾ ਹੋਇਆ ਹੈ। ਧੰਨੇ ਦੀ ਭਗਤੀ ਸੰਬੰਧੀ ਜੋ ਰਿਵਾਇਤ ਜਨ-ਸਾਧਾਰਨ ਵਿਚ ਪ੍ਰਚਲਿਤ ਰਹੀ ਹੈ, ਉਸ ਅਨੁਸਾਰ ਧੰਨੇ ਨੇ ਸੱਚੀ ਸ਼ਰਧਾ ਨਾਲ ਪੱਥਰ ਦੀ ਮੂਰਤੀ ਵਿਚੋਂ ਪਰਮੇਸ਼ਰ ਦੀ ਪ੍ਰਾਪਤੀ ਕੀਤੀ ਸੀ। ਗੁਰੂ ਅਰਜਨ ਦੇਵ ਜੀ ਨੇ ਨਾਮਦੇਵ, ਕਬੀਰ, ਰਵਿਦਾਸ, ਸੈਨ ਆਦਿ ਭਗਤਾਂ ਦਾ ਪ੍ਰਮਾਣ ਦੇ ਕੇ ਦੱਸਿਆ ਹੈ ਕਿ ਧੰਨੇ ਨੇ ਵੀ ਇਨ੍ਹਾਂ ਸਾਰੇ ਭਗਤਾਂ ਵਾਂਗ ਨਿਰਾਕਾਰ ਪ੍ਰਭੂ ਦੀ ਭਗਤੀ ਕਰ ਕੇ ਉਸ ਦੀ ਪ੍ਰਾਪਤੀ ਕੀਤੀ ਸੀ। ਵਾਸਤਵ ਵਿਚ ਗੁਰੂ ਜੀ ਨੇ ਉਸ ਦੇ ਬੁਤ-ਪੂਜ ਹੋਣ ਦੀ ਮਨੌਤ ਦਾ ਖੰਡਣ ਕੀਤਾ ਹੈ।
[ਵੇਖੋ ੧੭੩੮]

**ਸੈਭੰ** : ਜੋ ਆਪ ਉਤਪੰਨ ਹੋਇਆ ਹੈ ੧੭੫੭
(ਅਰਥਾਤ ਜਿਸ ਨੂੰ ਕਿਸੇ ਪੈਦਾ ਨਹੀਂ ਕੀਤਾ)।

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਜਪੁ, ਮਹਲਾ ੧, ਸਫ਼ਾ ੧

**ਅਰਥ** : ਪਰਮਾਤਮਾ ਇਕ ਹੈ, (ਉਸ ਦਾ) ਨਾਮ ਸਤਿ ਹੈ, (ਉਹ) ਕਰਤਾਰ ਹੈ, ਸਰਬ-ਵਿਆਪਕ ਹੈ, ਡਰ-ਮੁਕਤ ਹੈ, ਵੈਰ-ਰਹਿਤ ਹੈ, (ਉਸ ਦਾ) ਸਰੂਪ ਕਾਲ-ਰਹਿਤ ਹੈ, ਜਨਮ-ਰਹਿਤ ਹੈ, ਆਪ ਉਤਪੰਨ ਹੋਇਆ ਹੈ, (ਉਸ ਨੂੰ) ਗੁਰੂ ਦੀ ਕ੍ਰਿਪਾ ਨਾਲ (ਜਾਣਿਆ ਜਾ ਸਕਦਾ ਹੈ)।

**ਨੋਟ** : 'ਸੈਭੰ' ਸ਼ਬਦ ਕੇਵਲ ੩੩ ਵਾਰੀ ਪੂਰੇ ਮੂਲ-ਮੰਤਰ ਵਿਚ ਹੀ ਆਇਆ ਹੈ। ਇਸ ਦਾ ਇਕ ਹੋਰ ਰੂਪ 'ਸੰਭਉ' ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ੮ ਵਾਰੀ ਉਪਲਬਧ ਹੁੰਦਾ ਹੈ।
[ਸੰਸ. स्वयंभू (ਸ੍ਵਯੰਭੂ) : ਆਪਣੇ ਆਪ ਤੋਂ ਪੈਦਾ ਹੋਣ ਵਾਲਾ।
ਪ੍ਰਾ. सयंभू (ਸਯੰਭੂ) : ਅਨਾਦਿ, ਸਰਵੱਗ।]

**ਸੈਲੰ** : ਪਹਾੜ। ੧੨੫੮

**ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥**
**ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥**

ਸਲੋਕ (ਸਹਸ.), ਮਹਲਾ ੫, ੫੫, ਸਫ਼ਾ ੧੩੫੯
ਵੇਖੋ **'ਸਾਗਰੰ'** IV-੧੪੧੦

[ਸੰਸ. शैल: (ਸ਼ੈਲ:) शिला+अण् : ਪਰਬਤ, ਪਹਾੜ ; ਚਟਾਨ, ਬਹੁਤ ਭਾਰੀ ਪੱਥਰ।
ਪ੍ਰਾ. सेल (ਸੇਲ) : ਪਹਾੜ ; ਪੱਥਰ ਆਦਿ।]

**ਸੈਲ** : ਪੱਥਰ, ਚਟਾਨ। ੧੨੫੯

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

ਗੂਜਰੀ, ਮਹਲਾ ੫, ੫, ਸਫ਼ਾ ੧੦
ਵੇਖੋ **'ਆਹਰਿ'** III-੧੨੮

[ਵੇਖੋ ੧੨੫੮]

**ਸੈਲ** : ਪਹਾੜ। ੧੨੬੦

**ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥ ੬ ॥**

ਮਾਰੂ (ਸੋਲ.), ਮਹਲਾ ੧, ੨, ਸਫ਼ਾ ੧੦੨੧

**ਅਰਥ** : (ਉਸ ਪ੍ਰਭੂ ਨੇ) ਸਾਰੇ ਪਹਾੜ ਬਣਾਏ ਹਨ, (ਫਿਰ ਆਪਣੇ ਵਿਚ) ਲੀਨ ਕਰ ਲਏ ਹਨ, ਉਸ ਅਦ੍ਰਿਸ਼ਟ ਨੂੰ ਵੇਖਿਆ ਨਹੀਂ ਜਾ ਸਕਦਾ।
**ਭਾਵ** : ਪਰਮੇਸ਼ਰ, ਜਿਸ ਨੇ ਦੂਰੋਂ ਨਜ਼ਰ ਆਉਣ ਵਾਲੇ ਦ੍ਰਿਸ਼ਟਮਾਨ, ਸਥੂਲ ਪਰਬਤ ਬਣਾਏ ਹਨ, ਆਪ ਸੂਖਮ ਹੈ, ਅਦ੍ਰਿਸ਼ਟ ਹੈ, ਪਰ ਵਡੀਆਂ-ਵਡੀਆਂ ਸਥੂਲ ਚੀਜ਼ਾਂ ਨੂੰ ਆਪਣੇ ਨਿਰਾਕਾਰ ਸਰੂਪ ਵਿਚ ਲੀਨ ਕਰ ਲੈਂਦਾ ਹੈ।
[ਵੇਖੋ ੧੨੫੮]

**ਸੈਲ** : ਸੈਰ। ੧੨੬੧

**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥ ੩ ॥**

ਗਉੜੀ (ਗੁਆ.), ਰਵਿਦਾਸ, ੨, ਸਫ਼ਾ ੩੪੫
ਵੇਖੋ **'ਅਟਕਾਵੈ'** II-੨੧੨੫ ਸ

[ਅ. ਸੈਰ : ਪ੍ਰਯਟਨ, ਘੁੰਮਣਾ ਫਿਰਨਾ, ਹਵਾਖੋਰੀ, ਸੈਰ-ਸਪਾਟਾ ਆਦਿ।]

**ਸੈਲ** : ਪੱਥਰ ਵਾਂਗ ਅਚੇਤਨ। ੧੨੬੨

**ਕਈ ਜਨਮ ਸੈਲ ਗਿਰਿ ਕਰਿਆ ॥**
**ਕਈ ਜਨਮ ਗਰਭ ਹਿਰਿ ਖਰਿਆ ॥...੨ ॥**

ਗਉੜੀ (ਗੁਆ.), ਮਹਲਾ ੫, ੭੨, ਸਫ਼ਾ ੧੭੬

**ਅਰਥ** : (ਹੇ ਮਨੁੱਖ ! ਤੈਨੂੰ ਪਰਮੇਸ਼ਰ ਨੇ) ਕਈ ਜਨਮ ਪੱਥਰ ਵਾਂਗ ਅਚੇਤਨ ਅਤੇ ਪਹਾੜ ਵਾਂਗ ਅਹਿਲ ਬਣਾਇਆ ਸੀ। ਕਈ ਜਨਮ ਤੂੰ ਗਰਭ ਵਿਚ ਹੀ ਨਸ਼ਟ ਹੋ ਗਿਆ ਸੀ।
**ਗਿਰਿ**- ਪਹਾੜ। **ਹਿਰਿ ਖਰਿਆ**- ਨਸ਼ਟ ਹੋ ਗਿਆ।
[ਵੇਖੋ ੧੨੫੮]

**ਸੈਲ** : ਪਹਾੜ ਵਰਗਾ ਅਟਲ। ੧੨੬੩

**ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥...੪ ॥**

ਸੋਰਠਿ, ਕਬੀਰ, ੬, ਸਫ਼ਾ ੬੫੫

**ਅਰਥ** : ਜੋ (ਵਿਅਕਤੀ) ਜੀਵਨ ਅਤੇ ਮਰਨ ਨੂੰ ਜਾਣ ਲੈਂਦਾ ਹੈ, ਉਹ ਪਰਮ ਮਨੁੱਖ ਪਹਾੜ ਵਰਗੇ ਅਟਲ ਸੁਖ ਨੂੰ ਮਾਣਦਾ ਹੈ।
**ਪੰਚ**- ਸ੍ਰੇਸ਼ਠ, ਪਰਮ ਮਨੁੱਖ।
[ਵੇਖੋ ੧੨੫੮]

**ਸੈਲ (ਆਥਿ ਸੈਲ)** : ਧਨ ਦਾ ਢੇਰ। ੧੨੬੪

**ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥**

ਰਾਮ. (ਓਅੰ.), ਮਹਲਾ ੧, ੧੪, ਸਫ਼ਾ ੯੩੧

**ਅਰਥ** : ਧਨ ਦਾ ਢੇਰ ਕਮੀਨੇ ਦੇ ਘਰ ਵਿਚ (ਵੀ) ਹੋ ਸਕਦਾ ਹੈ, ਜਿਸ ਦੇ ਅਗੇ, ਧਨ ਵੇਖ ਕੇ, (ਅਮੀਰ ਅਤੇ ਗ਼ਰੀਬ) ਦੋਵੇਂ ਝੁਕ ਜਾਂਦੇ ਹਨ।
**ਆਥਿ**- ਅਰਥ, ਧਨ। **ਦੋਇ**- ਦੋਵੇਂ।
[ਵੇਖੋ ੧੨੫੮]

**ਸੈਲ (ਜੁਗ)** : ਪੱਥਰ ਕਾਲ, ਆਦਿ ਕਾਲ ਜਦੋਂ ਮਨੁੱਖ ਧਾਤਾਂ ਦੀ ਵਰਤੋਂ ਨਹੀਂ ਜਾਣਦਾ ਸੀ।। ੧੨੬੫

**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥**

ਰਾਮ. (ਓਅੰ.), ਮਹਲਾ ੧, ੧, ਸਫ਼ਾ ੯੨੯

**ਅਰਥ** : ਪਾਰਬ੍ਰਹਮ ਤੋਂ ਪੱਥਰ ਕਾਲ ਹੋਇਆ ਸੀ। (ਇਸ ਜੜ੍ਹ ਯੁਗ ਤੋਂ ਬਾਅਦ ਗਿਆਨਮਈ ਯੁਗ ਆਇਆ, ਤਾਂ) ਪਾਰਬ੍ਰਹਮ ਤੋਂ (ਹੀ) ਵੇਦ ਨਿਰਮਿਤ ਹੋਏ ਸਨ।
**ਓਅੰਕਾਰਿ**- ਪਾਰਬ੍ਰਹਮ ਤੋਂ। **ਬੇਦ ਨਿਰਮਏ**- ਨਿਰਮਿਤ ਹੋਏ।
[ਵੇਖੋ ੧੨੫੮]

**ਸੈਲ (ਲੋਅ)** : ਪੱਥਰ-ਲੋਕ (ਭਾਵ ਜੀਵਨ-ਰਹਿਤ ਧਰਤੀਆਂ)। ੧੨੬੬

ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥

ਸਵ., ਮਹਲੇ ੩ ਕੇ, ਕਲ੍ ੨, ਸਫ਼ਾ ੧੩੯੩

**ਅਰਥ** : ਸੂਰਜ ਅਤੇ ਚੰਦਰਮਾ (ਉਸੇ) ਨਾਮ (ਨੂੰ ਜਪਣ) ਲਈ ਉਮੰਗ ਰਖਦੇ ਹਨ, ਜਿਸ ਨੇ ਪੱਥਰ-ਲੋਕਾਂ ਨੂੰ ਵੀ ਉਧਾਰ ਲਿਆ ਹੈ।

**ਸਸੀਅਰੁ**- ਚੰਦਰਮਾ। **ਅਰੁ**- ਅਤੇ। **ਸੂਰੁ**- ਸੂਰਜ। **ਉਲਾਸਹਿ**- ਉਮੰਗ ਰਖਦੇ ਹਨ। **ਉਧਰਿਆ**- ਉਧਾਰ ਲਿਆ।

[ਵੇਖੋ ੧੭੫੮]

**ਸੈਲਾ** : ਮੂਰਤੀ। ੧੭੬੭

**ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥...੩ ॥**

ਰਾਮ. (ਅਸ.), ਮਹਲਾ ੧, ੪, ਸਫ਼ਾ ੯੦੪

**ਅਰਥ** : (ਹੇ ਪੁਜਾਰੀ ! ਤੂੰ) ਨਹਾਂਦਾ-ਧੋਂਦਾ ਹੈ, ਮੂਰਤੀ ਨੂੰ ਪੂਜਦਾ ਹੈਂ। (ਪਰ) ਪਰਮੇਸ਼ਰ (ਦੇ ਨਾਮ) ਵਿਚ ਲੀਨ ਹੋਏ ਬਿਨਾ ਤੂੰ ਮੈਲਾ ਹੀ ਮੈਲਾ ਹੈਂ (ਭਾਵ ਵਿਕਾਰਾਂ ਨਾਲ ਪੂਰੀ ਤਰ੍ਹਾਂ ਮਲੀਨ ਹੋਇਆ ਹੈਂ)।

[ਵੇਖੋ ੧੭੫੮]

**ਸੈਲੁ** : ਪਹਾੜ ਜਿਤਨੇ ਭਾਵ ਬਹੁਤ। ੧੭੬੮

**ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥..੧ ॥**

ਗਉੜੀ (ਗੁਆ.), ਮਹਲਾ ੫, ੭੭, ਸਫ਼ਾ ੧੭੮

ਵੇਖੋ '**ਸੁਖ (ਸੈਲੁ)**' V-੪੪੩

[ਵੇਖੋ ੧੭੫੮]

**ਸੈਲੁ** : ਪੱਥਰ ਵਾਂਗ ਕਠੋਰ-ਚਿੱਤ। ੧੭੬੯

**ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥**
**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥ ੭ ॥**

ਆਸਾ (ਅਸ.), ਮਹਲਾ ੧, ੧੫, ਸਫ਼ਾ ੪੧੯

**ਅਰਥ** : ਮਨ ਪਿਛੇ ਚਲਣ ਵਾਲਾ ਵਿਅਕਤੀ ਪੱਥਰ ਵਾਂਗ ਕਠੋਰ-ਚਿੱਤ ਹੈ, ਉਸ ਦਾ ਰਸ-ਹੀਣ ਜੀਵਨ ਫਟਕਾਰ-ਯੋਗ ਹੈ। (ਪੱਥਰ ਨੂੰ) ਪਾਣੀ ਵਿਚ ਭਾਵੇਂ ਕਿਤਨਾ ਹੀ ਰਖ ਲਈਏ, ਉਹ ਅੰਦਰੋਂ ਸੁਕਾ ਰਹਿੰਦਾ ਹੈ।

**ਫੀਕਾ**- ਰਸ-ਹੀਣ। **ਅਭ ਅੰਤਰਿ**- ਅੰਦਰੋਂ। **ਸੂਕਾ**- ਸੁਕਾ।

**ਭਾਵ** : ਮਨਮੁਖ ਵਿਅਕਤੀ ਦਾ ਚਿੱਤ ਪੱਥਰ ਵਾਂਗ ਕਠੋਰ ਹੁੰਦਾ ਹੈ। ਜਿਵੇਂ ਪੱਥਰ ਦੇ ਅੰਦਰ ਪਾਣੀ ਦਾ ਅਸਰ ਨਹੀਂ ਹੁੰਦਾ, ਇਸੇ ਤਰ੍ਹਾਂ ਮਨਮੁਖ ਦੇ ਮਨ ਉਤੇ ਭਲੀ ਸੰਗਤ ਅਤੇ ਭਲੇ ਉਪਦੇਸ਼ ਦਾ ਕੋਈ ਪ੍ਰਭਾਵ ਨਹੀਂ ਪੈਂਦਾ।

[ਵੇਖੋ ੧੭੫੮]

**ਸੋ** : ਉਹ। ੧੭੭੦

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥**

ਜਪੁ, ਮਹਲਾ ੧, ੫, ਸਫ਼ਾ ੨

**ਅਰਥ** : (ਹੇ ਸਤਿਗੁਰੂ ! ਅਜਿਹੀ ਸਮਝ ਦਿਓ ਕਿ ਜੋ) ਇਕੋ (ਪ੍ਰਭੂ) ਸਾਰਿਆਂ ਜੀਵਾਂ ਨੂੰ ਦੇਣ ਵਾਲਾ ਹੈ, ਉਹ ਮੈਨੂੰ ਭੁਲ ਨਾ ਜਾਵੇ।

[ਵੇਖੋ ੧੫੭]

**ਸੋ** : ਉਹੋ ਕੁਝ। ੧੭੭੧

**ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥ ੩ ॥**

ਸਿਰੀ., ਮਹਲਾ ੧, ੧੧, ਸਫ਼ਾ ੧੮

**ਅਰਥ** : ਜੋ ਉਸ (ਮਾਲਿਕ) ਦੀ ਰਜ਼ਾ ਹੈ, ਉਹੋ ਕੁਝ ਹੁੰਦਾ ਹੈ, ਹੋਰ ਕੁਝ ਨਹੀਂ ਕੀਤਾ ਜਾ ਸਕਦਾ।

[ਵੇਖੋ ੧੫੭]

**ਸੋ** : ਉਹ ਵਿਅਕਤੀ। ੧੭੭੨

**ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥ ੪ ॥**

ਸਿਰੀ., ਮਹਲਾ ੧, ੧੪, ਸਫ਼ਾ ੧੯

**ਅਰਥ** : ਨਾਨਕ (ਆਖਦਾ ਹੈ ਕਿ ਜੋ ਗੁਰਮਤਿ ਗ੍ਰਹਿਣ ਕਰਦਾ ਹੈ, ਪਰਮੇਸ਼ਰ ਦੇ) ਦਰ 'ਤੇ (ਉਹ) ਉਤਮ ਮੰਨਿਆ ਜਾਂਦਾ ਹੈ, ਉਹ ਵਿਅਕਤੀ (ਪਰਮੇਸ਼ਰ ਦੇ) ਦਰਬਾਰ ਵਿਚ ਸਨਮਾਨਿਤ ਹੁੰਦਾ ਹੈ।

**ਪੈਧਾ ਜਾਇ**- ਪਹਿਨਾਇਆ ਜਾਂਦਾ ਹੈ, ਸਨਮਾਨਿਤ ਹੁੰਦਾ ਹੈ।

[ਵੇਖੋ ੧੫੭]

**ਸੋ (ਦਿਨੁ)** : ਉਹ ਦਿਨ (ਭਾਵ ਮੌਤ ਦਾ ਦਿਨ)। ੧੭੭੩

**ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥**
**ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥**

ਸਿਰੀ., ਮਹਲਾ ੫, ੯੭, ਸਫ਼ਾ ੫੦

ਵੇਖੋ '**ਆਇਓਇ**' III-੩੦

[ਵੇਖੋ ੧੫੭]

**ਸੋ** : ਉਸ (ਪ੍ਰਭੂ) ਦਾ। ੧੭੭੪

**ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ ॥...੩ ॥**

ਸੋਰਠਿ, ਕਬੀਰ, ੬, ਸਫ਼ਾ ੬੫੫

**ਅਰਥ** : (ਮੈਂ) ਮੰਗਤੇ ਨੇ ਦੇਣਹਾਰ (ਮਾਲਿਕ) ਨੂੰ ਪਾ ਲਿਆ ਹੈ। ਉਸ ਦਾ ਦਿੱਤਾ ਹੋਇਆ, (ਮੇਰੇ ਤੋਂ) ਖਾਇਆ ਨਹੀਂ ਜਾ ਸਕਦਾ।

**ਜਾਚਕ**- ਮੰਗਤਾ। **ਸੋ ਦੀਆ**- ਉਸ ਦਾ ਦਿੱਤਾ।

[ਵੇਖੋ ੧੫੭]

**ਸੋ** : ਸੀ। ੧੭੭੫

**ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥**
**ਕਵਨ ਮੂਲ ਤੇ ਕਿਆ ਪ੍ਰਗਟਾਇਆ ॥...੨ ॥**

ਭੈਰਉ, ਮਹਲਾ ੫, ੩੮, ਸਫ਼ਾ ੧੧੪੬

**ਅਰਥ** : ਜਦੋਂ ਇਹ ਜੀਵ ਪਹਿਲਾਂ ਨਹੀਂ ਸੀ, ਤਦੋਂ ਇਸ ਨੂੰ ਕਿਸ ਨੇ ਉਤਪੰਨ ਕੀਤਾ ਸੀ (ਭਾਵ ਇਸ ਨੂੰ ਪੈਦਾ ਕਰਨ ਵਾਲਾ ਕੇਵਲ ਪਰਮੇਸ਼ਰ ਹੈ। ਉਸ ਨੇ) ਕਿਹੜੇ ਮੁਢ ਤੋਂ ਕੀ ਪ੍ਰਗਟ ਕਰ ਦਿੱਤਾ ਹੈ (ਭਾਵ ਰਕਤ-ਬੂੰਦ ਤੋਂ ਕੈਸਾ ਸੁੰਦਰ ਸਰੀਰ ਨਿਰਮਿਤ ਕੀਤਾ ਹੈ) ?

**ਉਪਾਇਆ**- ਉਤਪੰਨ ਕੀਤਾ। **ਕਵਨ**- ਕਿਹੜੇ। **ਕਿਆ**- ਕੀ।

[ਵੇਖੋ ੧]

**ਸੋ** : ਵਰਗਾ। ੧੭੭੬

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥**

ਸਲੋਕ, ਕਬੀਰ, ੨੪੨, ਸਫ਼ਾ ੧੩੭੭

**ਅਰਥ** : ਹਰੀ (-ਨਾਮ) ਵਰਗਾ (ਅਨਮੋਲ) ਹੀਰਾ ਛਡ ਕੇ (ਜੋ ਮਨੁੱਖ) ਹੋਰ (ਸੁਖਾਂ) ਦੀ ਆਸ ਕਰਦੇ ਹਨ। ਰਵਿਦਾਸ ਭਗਤ (ਇਹ) ਸੱਚ ਆਖਦਾ ਹੈ ਕਿ ਉਹ (ਜ਼ਰੂਰ ਹੀ) ਨਰਕ ਵਿਚ ਜਾਣਗੇ।

**ਆਨ ਕੀ**- ਹੋਰ ਦੀ। **ਦੋਜਕ**- ਨਰਕ। **ਭਾਖੈ**- ਕਹਿੰਦਾ ਹੈ।

[ਵੇਖੋ ੧੫੭]

**ਸੋਉ** : ਸੌਂ ਜਾ। ੧੭੭੭

**ਸਭ ਮਹਿ ਵਰਤੈ ਏਕੁ ਅਨੰਤਾ ॥**
**ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥...੨ ॥**

ਗਉੜੀ (ਗੁਆ.), ਮਹਲਾ ੫, ੭੧, ਸਫ਼ਾ ੧੭੬

**ਅਰਥ** : ਇਕੋ ਬੇਅੰਤ (ਪ੍ਰਭੂ) ਸਾਰਿਆਂ ਵਿਚ ਵਿਆਪਕ ਹੈ। ਇਸ ਲਈ ਤੂੰ ਬੇਫ਼ਿਕਰ ਹੋ ਕੇ ਸੁਖ ਨਾਲ ਸੌਂ ਜਾ।

**ਅਨੰਤਾ**- ਬੇਅੰਤ। **ਹੋਇ ਅਚਿੰਤਾ**- ਬੇਫ਼ਿਕਰ ਹੋ ਕੇ।

**ਭਾਵ** : ਸਾਰਿਆਂ ਦਾ ਰਾਖਾ ਪਰਮੇਸ਼ਰ ਸਭ ਥਾਂਵਾਂ ਅਤੇ ਸਭ ਜੀਵਾਂ ਵਿਚ ਵਿਆਪਕ ਹੈ, ਇਸ ਲਈ ਮਨੁੱਖ ਨੂੰ ਚਿੰਤਾ ਤੋਂ ਮੁਕਤ ਰਹਿਣਾ ਚਾਹੀਦਾ ਹੈ। ਸਭ ਦੀ ਚਿੰਤਾ ਕਰਨ ਵਾਲਾ ਪਰਮੇਸ਼ਰ ਹਰ ਸਮੇਂ ਆਪ ਸਾਰਿਆਂ ਦੀ ਸਰਬ-ਭਾਂਤ ਸੰਭਾਲ ਕਰਦਾ ਹੈ।

[ਵੇਖੋ ੧੭੫੦]

**ਸੋਊ** : ਉਹ ਵਿਅਕਤੀ। ੧੭੭੮

**ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥**

ਗਉੜੀ (ਬਾ. ਅ.), ਮਹਲਾ ੫, ੩, ਸਫ਼ਾ ੨੫੦

ਵੇਖੋ **'ਸੁਨਾਯੰ'** V-੯੯੬

**ਨੋਟ** : 'ਸੋਊ' ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੨੧ ਵਾਰ ਆਇਆ ਹੈ, ਜਿਸ ਵਿਚੋਂ ੧੩ ਵਾਰ ਕੇਵਲ ਗੁਰੂ ਅਰਜਨ ਦੇਵ ਜੀ ਦੀ ਗਉੜੀ ਰਾਗ ਵਿਚ ਉਚਾਰਨ ਕੀਤੀ 'ਬਾਵਨ ਅਖਰੀ' ਵਿਚ ਆਇਆ ਹੈ।

[ਵੇਖੋ ੧੮੧੦]

**ਸੋਊ** : ਉਹ ਪ੍ਰਭੂ। ੧੭੭੯

**ਕਕਾ ਕਾਰਨ ਕਰਤਾ ਸੋਊ ॥ ਲਿਖਿਓ ਲੇਖੁ ਨ ਮੇਟਤ ਕੋਊ ॥**

ਗਉੜੀ (ਬਾ. ਅ.), ਮਹਲਾ ੫, ੧੭, ਸਫ਼ਾ ੨੫੩

**ਅਰਥ** : ਕੱਕੇ ਅੱਖਰ (ਰਾਹੀਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-) (ਜਗਤ ਦਾ) ਕਾਰਨ ਅਤੇ ਰਚਨਹਾਰ ਉਹ ਪ੍ਰਭੂ ਹੈ। (ਉਸ ਦਾ) ਲਿਖਿਆ ਲੇਖ ਕੋਈ ਮਿਟਾ ਨਹੀਂ ਸਕਦਾ।

[ਵੇਖੋ ੧੮੧੦]

**ਸੋਊ** : ਉਹੋ ਕੁਝ। ੧੭੮੦

**ਉਆ ਕਾ ਅੰਤੁ ਨ ਜਾਨੈ ਕੋਊ ॥ ਜੋ ਜੋ ਕਰੈ ਸੋਊ ਫੁਨਿ ਹੋਊ ॥**

ਗਉੜੀ (ਬਾ. ਅ.), ਮਹਲਾ ੫, ੮, ਸਫ਼ਾ ੨੫੧

**ਅਰਥ** : ਉਸ (ਅਕਾਲ-ਪੁਰਖ) ਦਾ ਅੰਤ ਕੋਈ ਨਹੀਂ ਜਾਣਦਾ ਹੈ। ਜੋ ਜੋ ਉਹ ਕਰਦਾ ਹੈ, ਉਹੋ ਫਿਰ-ਫਿਰ ਹੁੰਦਾ ਹੈ।

**ਉਆ ਕਾ**- ਉਸ ਦਾ। **ਕੋਊ**- ਕੋਈ। **ਫੁਨਿ**- ਫਿਰ। **ਹੋਊ**- ਹੁੰਦਾ ਹੈ।

**ਭਾਵ** : ਆਮ ਤੌਰ 'ਤੇ ਪੰਕਤੀ ਦੇ ਅਰਥ ਕਰਨ ਲਗਿਆਂ ਟੀਕਾਕਾਰ 'ਫੁਨਿ' ਸ਼ਬਦ ਨੂੰ ਗੈਰ-ਉਪਯੋਗੀ ਸਮਝ ਕੇ ਇਸ ਦੇ ਅਰਥ ਨੂੰ ਨਜ਼ਰੰਦਾਜ਼ ਕਰ ਜਾਂਦੇ ਹਨ। ਉਂਞ ਇਹ ਸ਼ਬਦ ਅਵਾਂਛਿਤ ਨਹੀਂ ਹੈ। ਪ੍ਰਭੂ ਦੀ ਇੱਛਾ ਅਨੁਸਾਰ ਕੁਦਰਤ ਵਿਚ ਹਰ ਕਰਮ ਵਾਰ-ਵਾਰ ਪ੍ਰਵਾਹਿਤ ਹੁੰਦਾ ਹੈ। ਇਕੋ ਕਰਮ ਦੇ ਵਾਰ-ਵਾਰ ਪ੍ਰਵਾਹਿਤ ਹੋਣ ਨੂੰ ਦਰਸਾਉਣ ਵਾਸਤੇ 'ਫੁਨਿ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

[ਵੇਖੋ ੧੮੧੦]

**ਸੋਊ** : ਸੋਊਂ, ਸੌਂਦਾ ਹਾਂ। ੧੭੮੧

**ਯਯਾ ਜਾਰਉ ਦੁਰਮਤਿ ਦੋਊ ॥ ਤਿਸਹਿ ਤਿਆਗਿ ਸੁਖ ਸਹਜੇ ਸੋਊ ॥**

ਗਉੜੀ (ਬਾ. ਅ.), ਮਹਲਾ ੫, ੧੪, ਸਫ਼ਾ ੨੫੩

**ਅਰਥ** : ਯਯੇ ਅੱਖਰ (ਰਾਹੀਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ- ਮੈਂ ਆਪਣੇ ਅੰਤਹਕਰਣ ਵਿਚੋਂ) ਖੋਟੀ ਮੱਤ ਅਤੇ ਦ੍ਵੈਤ-ਭਾਵ ਸਾੜ ਦੇਂਦਾ ਹਾਂ। ਇਨ੍ਹਾਂ ਨੂੰ ਤਿਆਗ ਕੇ ਹੁਣ ਅਡੋਲਤਾ ਦੇ ਆਨੰਦ ਵਿਚ ਸੌਂਦਾ ਹਾਂ (ਭਾਵ ਬੇਫ਼ਿਕਰ ਹੋ ਗਿਆ ਹਾਂ)।

**ਜਾਰਉ**- ਸਾੜ ਦੇਂਦਾ ਹਾਂ। **ਦੁਰਮਤਿ**- ਖੋਟੀ ਮੱਤ। **ਦੋਊ**- ਦ੍ਵੈਤ-ਭਾਵ।

[ਵੇਖੋ ੧੭੫੦]

**ਸੋਊ** : ਉਸੇ ਨੂੰ। ੧੭੮੨

**ਸੋਊ ਸੋਊ ਜਪਿ ਦਿਨ ਰਾਤੀ ॥ ਰੇ ਜੀਅ ਚਲੈ ਤੁਹਾਰੈ ਸਾਥੀ ॥**

ਗਉੜੀ (ਬਾ. ਅ.), ਮਹਲਾ ੫, ੫੦, ਸਫ਼ਾ ੨੬੦

**ਅਰਥ** : ਹੇ ਮਨ ! ਦਿਨ ਰਾਤ ਉਸੇ ਨੂੰ, ਉਸੇ ਨੂੰ ਜਪ। (ਉਹ) ਤੇਰੇ ਨਾਲ ਜਾਵੇਗਾ।

**ਰੇ ਜੀਅ**- ਹੇ ਮਨ। **ਤੁਹਾਰੈ**- ਤੇਰੇ। **ਸਾਥੀ**- ਨਾਲ।

[ਵੇਖੋ ੧੮੧੦]

**ਸੋਆ** : ਉਸ (ਪ੍ਰਭੂ) ਨੂੰ। ੧੭੮੩

**ਸਿਮਰਹਿ ਖੰਡ ਦੀਪ ਸਭਿ ਲੋਆ ॥**
**ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥...੨ ॥**

ਮਾਰੂ (ਸੋਲ.), ਮਹਲਾ ੫, ੮, ਸਫ਼ਾ ੧੦੭੯

**ਅਰਥ** : ਸਾਰੇ ਖੰਡ, ਟਾਪੂ, ਲੋਕ, ਪਾਤਾਲ ਅਤੇ ਪੁਰੀਆਂ ਉਸ ਸਦੀਵੀ ਪਰਮੇਸ਼ਰ (ਦੇ ਨਾਮ) ਨੂੰ ਸਿਮਰਦੇ ਹਨ।

[ਵੇਖੋ ੧੯੧੦]

**ਸੋਇ** : ਉਹ। ੧੭੮੪

**ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥**

ਜਪੁ, ਮਹਲਾ ੧, ੫, ਸਫ਼ਾ ੨

**ਅਰਥ** : (ਪਰਮੇਸ਼ਰ ਨੂੰ ਮੂਰਤੀ ਵਾਂਗ) ਸਥਾਪਤ ਨਹੀਂ ਕੀਤਾ ਜਾ ਸਕਦਾ, ਨਾ ਬਣਾਇਆ ਜਾ ਸਕਦਾ ਹੈ। ਉਹ ਮੈਲ-ਰਹਿਤ ਪ੍ਰਭੂ ਆਪਣੇ ਆਪ ਤੋਂ (ਪ੍ਰਕਾਸ਼ਮਾਨ) ਹੈ।

[ਵੇਖੋ ੧੯੧੦]

**ਸੋਇ** : ਉਹੋ ਹੀ। ੧੭੮੫

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥**

ਜਪੁ, ਮਹਲਾ ੧, ੩੩, ਸਫ਼ਾ ੭

**ਅਰਥ** : ਜਿਸ (ਪ੍ਰਭੂ) ਦੇ ਵਸ ਵਿਚ ਸ਼ਕਤੀ ਹੈ, ਉਹ ਹੀ (ਸੰਸਾਰ ਨੂੰ) ਬਣਾ ਕੇ (ਉਸ ਦੀ) ਸੰਭਾਲ ਕਰਦਾ ਹੈ। ਨਾਨਕ (ਆਖਦਾ ਹੈ ਕਿ ਕੋਈ ਮਨੁੱਖ ਆਪਣੀ ਮਰਜ਼ੀ ਨਾਲ) ਚੰਗਾ ਜਾਂ ਮੰਦਾ ਨਹੀਂ ਹੈ।

[ਵੇਖੋ ੧੯੧੦]

**ਸੋਇ** : ਉਸ ਨਾਲ। ੧੭੮੬

**ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥**
**ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥ ੧ ॥**

ਗਉੜੀ (ਮਾਝ), ਮਹਲਾ ੫, ੧੭੨, ਸਫ਼ਾ ੨੧੮

**ਅਰਥ** : (ਹੇ ਜਿੰਦੇ ! ਹਰੀ-ਨਾਮ ਦੇ ਸਾਹਮਣੇ) ਹੋਰ ਸਾਰੇ (ਪਦਾਰਥਕ) ਸਵਾਦ ਫਿਕੇ ਹਨ, (ਇਨ੍ਹਾਂ ਨਾਲ) ਸਰੀਰ ਅਤੇ ਮਨ ਬੇ-ਸਵਾਦਾ ਹੋ ਜਾਂਦਾ ਹੈ। ਪਰਮੇਸ਼ਰ (ਦੇ ਨਾਮ) ਤੋਂ ਛੁਟ (ਮਨੁੱਖ) ਜੋ (ਵੀ) ਕਰਦਾ ਹੈ, ਉਸ ਨਾਲ ਜੀਵਨ ਲਾਅਨਤ-ਯੋਗ ਹੋ ਜਾਂਦਾ ਹੈ।

**ਸਾਦ**- ਸਵਾਦ। **ਫਿਕਾ**- ਬੇ-ਸਵਾਦਾ। **ਫਿਟੁ**- ਲਾਅਨਤ-ਯੋਗ।

[ਵੇਖੋ ੧੯੧੦]

**ਸੋਇ** : ਖ਼ਬਰ। ੧੭੮੭

**ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥**
**ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥ ੩ ॥**

ਸਿਰੀ., ਮਹਲਾ ੧, ੩, ੨੪, ਸਫ਼ਾ ੨੩

ਵੇਖੋ **'ਸੁਣੇਹੀ'** V-੯੨੪

[ਵੇਖੋ ੧੨੪੨]

**ਸੋਇ** : ਸ਼ੋਭਾ। ੧੭੮੮

**ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥**
**ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥ ੧ ॥**

ਸਿਰੀ., ਮਹਲਾ ੩, ੩੬, ਸਫ਼ਾ ੨੭

**ਅਰਥ** : ਜਿਸ ਦੇ ਹਿਰਦੇ ਵਿਚ ਪਰਮੇਸ਼ਰ ਵਸਦਾ ਹੈ, (ਉਸ) ਸੱਚੇ ਮਨੁੱਖ (ਦੀ) ਸ਼ੋਭਾ ਵੀ ਸੱਚੀ ਹੁੰਦੀ ਹੈ। ਜੋ ਪਰਮੇਸ਼ਰ ਨੂੰ ਮਿਲ ਜਾਂਦੇ ਹਨ, ਉਹ ਕਦੇ (ਉਸ ਨਾਲੋਂ) ਟੁਟਦੇ ਨਹੀਂ ਹਨ, ਉਨ੍ਹਾਂ ਦਾ ਨਿਵਾਸ ਆਪਣੇ ਹਿਰਦੇ ਘਰ ਵਿਚ ਹੋ ਜਾਂਦਾ ਹੈ।

[ਵੇਖੋ ੨੬੧]

**ਸੋਇ** : ਸ਼ੋਭਾ (ਭਾਵ ਪ੍ਰਸਿੱਧੀ)। ੧੭੮੯

**ਸਲੋਕੁ ਮਃ ੧ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩

ਵੇਖੋ **'ਸਦੀਐ'** III-੨੩੬੦

[ਵੇਖੋ ੨੬੧]

**ਸੋਇ** : (ਝੂਠੀ) ਸ਼ੁਹਰਤ। ੧੭੯੦

**ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥**

ਰਾਮ. (ਵਾਰ), ਮਹਲਾ ੫, ਪਉੜੀ ੧੫, ਸਫ਼ਾ ੯੬੪

**ਅਰਥ** : (ਸਤਿਸੰਗ ਦੁਆਰਾ ਮੇਰੀ) ਖੋਟੀ ਮੱਤ, ਪਾਪ ਅਤੇ ਝੂਠੀ ਸ਼ੁਹਰਤ ਨਸ਼ਟ ਹੋ ਗਈ ਹੈ।

**ਬਿਨਠੀ**- ਨਸ਼ਟ ਹੋ ਗਈ। **ਦੁਰਮਤਿ**- ਖੋਟੀ ਮੱਤ। **ਦੁਰਤੁ**- ਪਾਪ।

[ਵੇਖੋ ੨੬੧]

**ਸੋਇ** : ਮਹਿਮਾ, ਗੁਣ-ਗਾਇਨ। ੧੭੯੧

**ਸਲੋਕ ਮਃ ੫ ॥**
**ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥**
**ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥ ੧ ॥**

ਰਾਮ. (ਵਾਰ), ਮਹਲਾ ੫, ਪਉੜੀ ੧੭, ਸਫ਼ਾ ੯੬੪

ਵੇਖੋ **'ਸੁਣੰਦੜੀ'** V-੭੩੭

[ਵੇਖੋ ੨੬੧]

**ਸੋਇ** : ਖ਼ਬਰ (ਭਾਵ ਛੂਹ)। ੧੭੯੨

**ਸਲੋਕੁ ਮਃ ੧ ॥....ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥**

**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧ ॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੮

**ਅਰਥ** : ਨਾਨਕ (ਆਖਦਾ ਹੈ ਕਿ ਸਰੀਰ ਰੂਪ ਵਸਤੂ ਨੂੰ ਪ੍ਰਭੂ-ਪ੍ਰੇਮ ਵਿਚ ਰੰਗਣ ਵਾਸਤੇ) ਪਰਮੇਸ਼ਰ ਦੇ ਡਰ ਰੂਪ ਖੁੰਬ 'ਤੇ ਚਾੜ੍ਹਿਆ ਜਾਵੇ. (ਫਿਰ ਇਸ ਨੂੰ) ਮਿਹਨਤ (ਭਾਵ ਅਧਿਆਤਮਕ ਸਾਧਨਾ) ਦੀ ਪਾਹ ਦਿੱਤੀ ਜਾਵੇ, ਜੇ (ਸਾਧਕ ਆਪਣੇ ਸਰੀਰ ਨੂੰ) ਭਗਤੀ ਵਿਚ ਰੰਗ ਲਵੇ, ਝੂਠ ਦੀ ਰਤਾ ਵੀ ਖ਼ਬਰ (ਭਾਵ ਛੂਹ) ਨਹੀਂ ਲਗਦੀ ਹੈ।

**ਖੁੰਬਿ**- ਖੁੰਬ ਉਤੇ, ਧੋਬੀ ਦਾ ਇਕ ਵਿਸ਼ੇਸ਼ ਬਰਤਨ। **ਪਾਹੁ**- ਕਪੜੇ ਰੰਗਣ ਲਈ ਵਰਤੀ ਜਾਂਦੀ 'ਪਾਣ'। **ਰਪੈ**- ਰੰਗ ਲਵੇ। **ਕੂੜੈ**- ਝੂਠ ਦੀ।

[ਵੇਖੋ ੧੨੪੨]

## ਸੋਇ : ਸੌਣਾ। ੧੨੯੩

**ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ ॥**
**ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥ ੨ ॥**

ਸਾਰਗ, ਮਹਲਾ ੫, ੬੭, ਸਫ਼ਾ ੧੨੧੭

**ਅਰਥ** : (ਮਾਇਆ ਤੋਂ) ਉਦਾਸੀਨ ਮਨੁੱਖ ਦਾ ਸੌਣਾ, ਜਾਗਣਾ, ਉਠਣਾ ਅਤੇ ਬੈਠਣਾ (ਸਭ ਕਰਮ) ਚਿੰਤਾ-ਰਹਿਤ ਹੁੰਦਾ ਹੈ, ਚਿੰਤਾ ਮੁਕਤ ਹੀ (ਉਹ) ਹਸਦਾ ਹੈ। ਨਾਨਕ (ਆਖਦਾ ਹੈ ਕਿ) ਜਿਸ ਮਾਇਆ ਨੇ (ਸਾਰਾ) ਸੰਸਾਰ ਠਗਿਆ ਹੋਇਆ ਹੈ, ਉਹ ਪਰਮੇਸ਼ਰ ਦੇ ਸੰਤਾਂ ਨੇ ਠਗ ਲਈ ਹੈ।

**ਬੈਸਨੁ**- ਬੈਠਣਾ। **ਬੈਰਾਗੀ**- ਵੈਰਾਗਵਾਨ, (ਮਾਇਆ ਤੋਂ) ਉਦਾਸੀਨ। **ਠਾਗੀ**- ਠਗ ਲਈ।

[ਵੇਖੋ ੧੭੫੦]

## ਸੋਇ : ਸੌਂਦਾ ਹਾਂ। ੧੨੯੪

**ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹ ਕਹਾਂ ਪ੍ਰਭੁ ਤੂੰ ਵਰਤੰਤਾ ॥ ੨ ॥**

ਭੈਰਉ, ਮਹਲਾ ੫, ੨, ਸਫ਼ਾ ੧੧੩੬

**ਅਰਥ** : (ਮੈਂ) ਚਿੰਤਾ-ਮੁਕਤ ਹੋ ਕੇ ਸੌਂਦਾ ਹਾਂ ਅਤੇ ਬੇਫ਼ਿਕਰ ਉਠਦਾ ਹਾਂ। ਹੇ ਪ੍ਰਭੂ ! ਜਿਧਰ-ਕਿਧਰ ਤੂੰ ਹੀ ਵਰਤਦਾ (ਨਜ਼ਰ ਆਉਂਦਾ) ਹੈਂ।

[ਵੇਖੋ ੧੭੫੦]

## ਸੋਇ : ਸੌਂਦਿਆਂ। ੧੨੯੫

**ਜਾਗੁ ਸੋਇ ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥ ੭ ॥**

ਰਾਮ. (ਅਸ.), ਕਬੀਰ, ੯, ਸਫ਼ਾ ੯੭੧

**ਅਰਥ** : (ਹੇ ਮਨੁੱਖ !) ਜਾਗਦਿਆਂ, ਸੌਂਦਿਆਂ (ਪ੍ਰਭੂ ਦੇ) ਸਿਮਰਨ ਦਾ ਰਸ ਮਾਣ ਲੈ। ਪਰਮਾਤਮਾ ਦੀ ਯਾਦ ਸੰਜੋਗਾਂ (ਭਾਵ ਭਾਗਾਂ) ਨਾਲ ਪ੍ਰਾਪਤ ਹੁੰਦੀ ਹੈ।

[ਵੇਖੋ ੧੭੫੦]

## ਸੋਇ (ਕੈ) : ਸੌਂ ਕੇ। ੧੨੯੬

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ ੧ ॥**

ਗਉੜੀ (ਬੈਰਾ.), ਮਹਲਾ ੧, ੧੮, ਸਫ਼ਾ ੧੫੬

**ਅਰਥ** : (ਹੇ ਭਾਈ ! ਤੂੰ) ਰਾਤ ਸੌਂ ਕੇ ਗੰਵਾ ਦਿੱਤੀ ਹੈ ਅਤੇ ਦਿਨ ਖਾ (ਪੀ) ਕੇ ਬਰਬਾਦ ਕੀਤਾ ਹੈ। (ਤੇਰਾ ਇਹ) ਹੀਰੇ ਵਰਗਾ (ਮਨੁੱਖਾ) ਜਨਮ ਹੈ, (ਜੋ) ਕੌਡੀਆਂ ਪਿਛੇ ਨਸ਼ਟ ਹੋ ਰਿਹਾ ਹੈ।

[ਵੇਖੋ ੧੭੫੦]

## ਸੋਇ (ਰਹੇ) : ਸੁਤੇ ਰਹਿ ਗਏ। ੧੨੯੭

**ਬਾਵਰ ਸੋਇ ਰਹੇ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੪੨, ਸਫ਼ਾ ੪੦੬

**ਅਰਥ** : ਝੱਲੇ ਮਨੁੱਖ (ਮਾਇਆ ਦੀ ਨੀਂਦ ਵਿਚ ਹੀ) ਸੁਤੇ ਰਹਿ ਗਏ।

**ਬਾਵਰ**- ਬਾਵਰੇ, ਕਮਲੇ, ਝੱਲੇ।

[ਵੇਖੋ ੧੭੫੦]

## ਸੋਇਓ : ਸੁਤਾ ਪਿਆ। ੧੨੯੮

**ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥**
**ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥ ੩ ॥**

ਗਉੜੀ (ਮਾਲਾ), ਮਹਲਾ ੫, ੧੬੦, ਸਫ਼ਾ ੨੧੫

**ਅਰਥ** : (ਹੇ ਸਖੀ !) ਕਰਤਾਰ ਨੇ ਜੋ ਕੁਝ ਸਬੱਬ ਬਣਾਇਆ ਹੈ, (ਉਹ) ਮੇਰੇ ਮਨ ਨੂੰ ਬੁਰਾ ਨਹੀਂ ਲਗਿਆ ਹੈ। ਸਾਧ ਸੰਗਤ ਵਿਚ ਸੰਤ ਜਨਾਂ ਦੀ ਕ੍ਰਿਪਾ ਨਾਲ ਮੇਰਾ ਸੁਤਾ ਹੋਇਆ ਮਨ ਜਾਗ ਪਿਆ ਹੈ।

[ਵੇਖੋ ੧੭੫੦]

## ਸੋਇਓ : ਸੌਂ ਰਿਹਾ ਹੈ। ੧੨੯੯

**ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥**
**ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥ ੧ ॥**

ਆਸਾ (ਪੜ.), ਮਹਲਾ ੫, ੧੫੨, ਸਫ਼ਾ ੪੦੮

**ਅਰਥ** : ਮਾਇਆ ਦੇ ਨਸ਼ੇ ਕਾਰਨ (ਮਨ) ਵਿਕਾਰਾਂ ਵਿਚ ਸੌਂ ਰਿਹਾ ਹੈ, (ਅਗਿਆਨਮਈ ਨੀਂਦ ਕਾਰਨ ਇਸ ਨੂੰ) ਅਸਲੀਅਤ ਸਮਝ ਨਹੀਂ ਆਉਂਦੀ ਹੈ। (ਜਦੋਂ) ਕਾਲ ਨੇ ਵਾਲਾਂ ਤੋਂ ਫੜ ਕੇ ਉਠਾ ਲਿਆ, ਤਾਂ ਹੀ ਘਰ ਜਾਂਦਾ ਹੈ (ਭਾਵ ਇਸ ਦੀ ਵਿਸ਼ੈ-ਭਟਕਣਾ ਮੁਕਦੀ ਹੈ)।

**ਬਿਕਾਰ**- ਵਿਕਾਰ। **ਮਾਦਿ**- ਨਸ਼ੇ ਵਿਚ। **ਪਕਰਿ**- ਫੜ ਕੇ। **ਜਮਿ**- ਜਮ ਨੇ। **ਉਠਾਰਿਓ**- ਉਠਾ ਲਿਆ।

[ਵੇਖੋ ੧੭੫੦]

**ਸੋਇਓ** : ਸੁਤਾ ਹੈ ਭਾਵ ਲੀਨ ਹੈ। ੧੮੦੦

**ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ ॥**
**ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ ॥ ੧ ॥**

ਸਾਰਗ, ਮਹਲਾ ੫, ੮, ਸਫ਼ਾ ੧੨੦੪

**ਅਰਥ** : ਗੁਰੂ ਨੇ (ਜਿਸ ਦੇ) ਫ਼ਿਕਰ ਦੂਰ ਕਰ ਦਿੱਤੇ ਹਨ, (ਉਹ) ਸੁਖ ਵਿਚ ਲੀਨ ਹੈ ਅਤੇ ਸਹਿਜ ਵਿਚ ਟਿਕ ਗਿਆ ਹੈ। (ਉਹ) ਜੋ ਚਾਹੁੰਦਾ ਸੀ, ਪਰਮੇਸ਼ਰ ਨੇ ਉਹੋ ਕੁਝ ਕੀਤਾ ਹੈ, (ਉਸ ਨੇ) ਮਨ-ਇੱਛਿਤ ਫਲ ਪ੍ਰਾਪਤ ਕਰ ਲਏ ਹਨ।

**ਸਮਾਇਓ**- ਟਿਕ ਗਿਆ ਹੈ। **ਸਹਸਾ**- ਫ਼ਿਕਰ। **ਗੁਰਹਿ**- ਗੁਰੂ ਨੇ। **ਚਾਹਤ**- ਚਾਹੁੰਦਾ ਸੀ। **ਬਾਂਛਤ**- ਇੱਛਿਤ।

[ਵੇਖੋ ੧੭੫੦]

**ਸੋਇਆ** : ਸੌਂ ਗਿਆ। ੧੮੦੧

**ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥**
**ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥...੩ ॥**

ਸਿਰੀ., ਮਹਲਾ ੫, ੭੪, ਸਫ਼ਾ ੪੩

**ਅਰਥ** : (ਜੀਵਨ-ਰਾਤ ਦਾ) ਪਹਿਲਾ ਪਹਿਰ (ਸੰਸਾਰਿਕ) ਧੰਦਿਆਂ ਵਿਚ ਚਲਾ ਗਿਆ, ਦੂਜੇ ਪਹਿਰ ਵਿਚ ਗੂੜ੍ਹੀ ਨੀਂਦ ਸੌਂ ਗਿਆ। ਤੀਜੇ ਪਹਿਰ ਵਿਚ ਵਿਸ਼ੇ ਭੋਗਦਾ ਰਿਹਾ ਅਤੇ ਚੌਥੇ ਪਹਿਰ ਵਿਚ ਸਵੇਰ ਹੋ ਗਈ (ਭਾਵ ਜੀਵਨ ਦਾ ਅੰਤ ਆ ਗਿਆ)।

**ਧੰਧੈ**- ਧੰਦਿਆਂ ਵਿਚ। **ਝਾਖ ਝਖਾਇਆ**- ਵਿਸ਼ੇ ਭੋਗਦਾ ਰਿਹਾ। **ਭੋਰੁ**- ਸਵੇਰ ਸਮਾਂ।

[ਵੇਖੋ ੧੭੫੦]

**ਸੋਇਆ** : ਸੁਤਾ ਹੋਇਆ ਹੈ। ੧੮੦੨

**ਰਸਨਾ ਸੋਈ ਲੋਭਿ ਮੀਠੈ ਸਾਦਿ ॥**
**ਮਨੁ ਸੋਇਆ ਮਾਇਆ ਬਿਸਮਾਦਿ ॥ ੧ ॥**

ਗਉੜੀ (ਗੁਆ.), ਮਹਲਾ ੫, ੮੯, ਸਫ਼ਾ ੧੮੨

**ਅਰਥ** : (ਮਨੁੱਖ ਦੀ) ਜੀਭ ਮਿਠੇ ਸਵਾਦਾਂ ਦੇ ਲਾਲਚ ਵਿਚ ਸੁਤੀ (ਭਾਵ ਲੀਨ) ਹੋਈ ਹੈ। ਮਨ ਮਾਇਆ ਦੇ ਕੌਤਕਾਂ ਵਿਚ ਸੁਤਾ ਹੋਇਆ ਹੈ।

**ਸਾਦਿ**- ਸਵਾਦਾਂ ਵਿਚ। **ਬਿਸਮਾਦਿ**- ਕੌਤਕਾਂ ਵਿਚ।

[ਵੇਖੋ ੧੭੫੦]

**ਸੋਇਆ** : ਸੁਤਾ ਪਿਆ। ੧੮੦੩

**ਗੁਰ ਪਰਸਾਦਿ ਨਾਮਿ ਮਨੁ ਲਾਗਾ ॥**
**ਜਨਮ ਜਨਮ ਕਾ ਸੋਇਆ ਜਾਗਾ ॥ ...੧ ॥**

ਗਉੜੀ (ਗੁਆ.), ਮਹਲਾ ੫, ੯੬, ਸਫ਼ਾ ੧੮੪

**ਅਰਥ** : ਗੁਰੂ ਦੀ ਕ੍ਰਿਪਾ ਨਾਲ ਮਨ ਨਾਮ ਵਿਚ ਲਗ ਗਿਆ ਹੈ। (ਇੰਵ) ਜਨਮ-ਜਨਮਾਂਤਰ ਤੋਂ ਸੁਤਾ ਪਿਆ (ਮਨ) ਜਾਗ ਗਿਆ ਹੈ।

[ਵੇਖੋ ੧੭੫੦]

**ਸੋਇਆ** : ਸੁਤਾ ਹੋਇਆ ਹੈਂ। ੧੮੦੪

**ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥**
**ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥...੨ ॥**

ਬਿਹਾ. (ਛੰਤ), ਮਹਲਾ ੫, ੬, ਸਫ਼ਾ ੫੪੮

**ਅਰਥ** : (ਹੇ ਧਰਤੀ ਦੇ) ਸ਼ਹਿਨਸ਼ਾਹ ! ਤੂੰ ਕਿਉਂ (ਅਗਿਆਨ ਦੀ) ਗੂੜ੍ਹੀ ਨੀਂਦ ਵਿਚ ਸੁਤਾ ਹੋਇਆ ਹੈਂ ? ਹੇ ਰਾਮ ! (ਇਹ) ਜਾਗਦਾ ਕਿਉਂ ਨਹੀਂ ਹੈ ? ਮਾਇਆ ਦਾ ਰੋਣਾ ਝੂਠਾ ਹੈ, ਹੇ ਰਾਮ ! ਕਿਤਨੇ ਹੀ ਜੀਵ (ਮਾਇਆ ਲਈ) ਵਿਰਲਾਪ ਕਰਦੇ ਹਨ।

**ਰਾਜਨ**- ਹੇ ਸ਼ਹਿਨਸ਼ਾਹ। **ਕਤ**- ਕਿਉਂ। **ਰੁਦਨੁ**- ਰੋਣਾ। **ਕੇਤੇ**- ਕਿਤਨੇ ਹੀ। **ਬਿਲਲਾਹੀ**- ਵਿਰਲਾਪ ਕਰਦੇ ਹਨ।

[ਵੇਖੋ ੧੭੫੦]

**ਸੋਇਆ** : ਸੁਤਾ ਰਹਿੰਦਾ ਹੈ। ੧੮੦੫

**ਬੁਰੇ ਕਾਮ ਕਉ ਊਠਿ ਖਲੋਇਆ ॥**
**ਨਾਮ ਕੀ ਬੇਲਾ ਪੈ ਪੈ ਸੋਇਆ ॥ ੧ ॥**

ਸੂਹੀ, ਮਹਲਾ ੫, ੮, ਸਫ਼ਾ ੭੩੮

**ਅਰਥ** : (ਮਨੁੱਖ) ਮੰਦਾ ਕਰਮ ਕਰਨ ਲਈ ਉਠ ਖੜੋਂਦਾ ਹੈ। (ਪਰ ਜਦੋਂ) ਨਾਮ ਜਪਣ ਦਾ ਵੇਲਾ ਹੁੰਦਾ ਹੈ, ਤਾਂ (ਮੰਜੇ) ਤੇ ਪਿਆ ਸੁਤਾ ਰਹਿੰਦਾ ਹੈ।

[ਵੇਖੋ ੧੭੫੦]

**ਸੋਇਆ** : ਗੁਪਤ ਵਸਦਾ ਹੈ। ੧੮੦੬

**ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥**
**ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥......੧॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

ਵੇਖੋ **'ਸਕੰਦਾ'** III-੧੮੫੬

[ਵੇਖੋ ੧੭੫੦]

**ਸੋਇੰਨ** : ਸੋਨੇ ਦੀਆਂ। ੧੮੦੭

**ਮਃ ੫ ॥ ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥...੩ ॥**

ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨

ਵੇਖੋ **'ਸੀਤਲ'** V-੯੦

[ਸੰਸ. ਸੁਵਰ੍ਣਮ੍ (ਸੁਵਰ੍ਣਮ੍) : ਸੋਨਾ ; ਸੋਨੇ ਦਾ ਸਿੱਕਾ ; ਧਨ ਆਦਿ।
ਸੌਵਰ੍ਣ (ਸੌਵਰ੍ਣ) : ਸੁਨਹਿਰੀ ; ਸੋਨੇ ਦਾ ਬਣਿਆ।
ਪ੍ਰਾ. ਸੁਵਨ੍ਨ (ਸੁਵਨ੍ਨ) : ਸੋਨੇ ਦਾ ਬਣਿਆ ਹੋਇਆ।]

**ਸੋਇਨ** : ਸੋਨੇ ਦੇ। ੧੮੦੮
**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**ਸੇ ਅਸਥਲ ਸੋਇਨ ਚਉਬਾਰੇ ॥...੧ ॥**
ਮਾਝ, ਮਹਲਾ ੫, ੩੭, ਸਫ਼ਾ ੧੦੫
ਵੇਖੋ **'ਅਸਥਲ'** I-੧੪੭੬
[ਵੇਖੋ ੧੮੦੭]

**ਸੋਇਨਾ** : ਸੌਂਦਾ ਹੈ (ਭਾਵ ਲੀਨ ਰਹਿੰਦਾ ਹੈ)। ੧੮੦੯
**ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥ ੩ ॥**
ਆਸਾ, ਮਹਲਾ ੫, ੧੪੪, ਸਫ਼ਾ ੪੦੭
ਵੇਖੋ **'ਸੁਖਿ (ਸੁਖਿ)'** V-੫੫੪
[ਵੇਖੋ ੧੭੫੦]

**ਸੋਈ** : ਉਹੀ (ਪ੍ਰਭੂ)। ੧੮੧੦
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**
ਜਪੁ, ਮਹਲਾ ੧, ੨੧, ਸਫ਼ਾ ੪
ਵੇਖੋ **'ਸਾਜੇ'** IV-੧੫੫੧

**ਨੋਟ** : 'ਸੋਈ' ਸ਼ਬਦ ਦਾ ਮੂਲ ਨਿਰਧਾਰਿਤ ਕਰਨਾ ਇਕ ਜਟਿਲ ਕੰਮ ਹੈ। ਹਿੰਦੀ-ਕੋਸ਼ਕਾਰਾਂ ਦਾ ਅਨੁਸਰਣ ਕਰਦਿਆਂ 'ਮਹਾਨ ਕੋਸ਼' ਵਿਚ ਇਸ ਦਾ ਸੰਬੰਧ ਸੰਸਕ੍ਰਿਤ 'ਸਰਵ' ਅਤੇ 'ਵਹੀ' ਨਾਲ ਸਿੱਧ ਕੀਤਾ ਹੈ। ਪਰ 'ਸਰਵ' ਦਾ 'ਸੋਈ' ਬਣ ਜਾਣਾ ਅਸੁਭਾਵਿਕ ਹੈ। ਜਾਪਦਾ ਹੈ ਕਿ 'ਸੋਈ' ਸ਼ਬਦ ਸੰਸਕ੍ਰਿਤ 'ਸ' ਅਤੇ ਲੋਕ-ਬੋਲੀ ਦੇ 'ਵਹੀ' ਸ਼ਬਦਾਂ ਦੇ ਸੰਜੋਗ ਤੋਂ ਬਣਿਆ ਹੈ। ਸੰਸਕ੍ਰਿਤ ਵਿਚ 'ਸ' ਦਾ ਇਕ ਅਰਥ 'ਉਹੀ' ਹੈ ਅਤੇ 'ਵਹੀ' ਦਾ ਅਰਥ ਵੀ 'ਉਹੀ' ਹੈ।

**ਸੋਈ** : ਉਹੀ (ਵਿਅਕਤੀ)। ੧੮੧੧
**ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥**
**ਜੋ ਸਾਹਿਬ ਤੇਰੈ ਮਨਿ ਭਾਵੈ ॥...॥ ੨ ॥**
ਮਾਝ, ਮਹਲਾ ੫, ੨੦, ਸਫ਼ਾ ੧੦੦

**ਅਰਥ** : ਹੇ ਮਾਲਿਕ ! ਸਦਜੀਵਨ ਦੇਣ ਵਾਲਾ ਤੇਰਾ ਨਾਮ ਉਹੀ (ਵਿਅਕਤੀ) ਗਾਉਂਦਾ ਹੈ, ਜੋ ਤੇਰੇ ਮਨ ਨੂੰ ਚੰਗਾ ਲਗਦਾ ਹੈ।
[ਵੇਖੋ ੧੮੧੦]

**ਸੋਈ** : ਉਹੋ ਕੰਮ। ੧੮੧੨
**ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥...੧ ॥**
ਮਾਝ, ਮਹਲਾ ੫, ੪੯, ਸਫ਼ਾ ੧੦੮

**ਅਰਥ** : ਜੋ ਆਪ ਕਰਾਏ (ਮੈਂ) ਉਹੋ ਕੰਮ ਕਰਨਾ ਹੈ। ਜਿਥੇ (ਪ੍ਰਭੂ) ਰਖੇ ਉਹੋ ਚੰਗੀ ਜਗਹ ਹੈ।
[ਵੇਖੋ ੧੮੧੦]

**ਸੋਈ** : ਉਸ (ਅਕਾਲ-ਪੁਰਖ) ਨੂੰ। ੧੮੧੩
**ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥**
**ਲੋਕ ਸਮਝਾਵਹੁ ਸੁਣੇ ਨ ਕੋਈ ॥...੪ ॥**
ਗਉੜੀ ਗੁਆ. (ਅਸ.), ਮਹਲਾ ੩, ੨, ਸਫ਼ਾ ੨੩੦
ਵੇਖੋ **'ਸਮਝਾਵਹੁ'** IV-੨੮੫
[ਵੇਖੋ ੧੮੧੦]

**ਸੋਈ** : ਉਸੇ ਦਾ। ੧੮੧੪
**ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥**
ਗਉੜੀ ਪੂਰਬੀ (ਸੋਹਿਲਾ), ਮਹਲਾ ੫, ੫, ਸਫ਼ਾ ੧੩

**ਅਰਥ** : (ਹੇ ਭਾਈ !) ਜਿਸ ਵਾਸਤੇ ਆਏ ਹੋ, ਉਸੇ ਦਾ ਵਾਪਾਰ ਕਰੋ, ਗੁਰੂ ਕ੍ਰਿਪਾ ਨਾਲ ਹੀ ਮਨ ਵਿਚ ਪਰਮੇਸ਼ਰ ਦਾ ਨਿਵਾਸ ਹੋ ਸਕਦਾ ਹੈ। ਸਹਿਜ ਦੇ ਸੁਖ ਵਿਚ ਸਥਿਤ ਹੋ ਕੇ ਆਪਣੇ (ਹੀ ਹਿਰਦੇ ਘਰ) ਵਿਚ ਪਰਮੇਸ਼ਰ ਦਾ ਮਹਿਲ ਪ੍ਰਾਪਤ ਕਰ ਲਓ, ਫਿਰ ਜਨਮ-ਮਰਨ ਦਾ ਚੱਕਰ ਨਹੀਂ ਹੋਵੇਗਾ।
**ਬਿਹਾਝਹੁ**- ਵਾਪਾਰ ਕਰੋ। **ਬਸੇਰਾ**- ਨਿਵਾਸ, ਵਾਸਾ। **ਨਿਜ ਘਰਿ**- ਹਿਰਦੇ ਘਰ ਵਿਚ। **ਬਹੁਰਿ**- ਫਿਰ। **ਫੇਰਾ**- ਜਨਮ-ਮਰਨ ਦਾ ਚੱਕਰ।
[ਵੇਖੋ ੧੮੧੦]

**ਸੋਈ** : ਸੁਤੀ ਹੋਈ। ੧੮੧੫
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥ ੨ ॥**
ਗਉੜੀ, ਮਹਲਾ ੫, ੧੧੯, ਸਫ਼ਾ ੨੦੪

**ਅਰਥ** : ਨਾਨਕ (ਆਖਦਾ ਹੈ ਕਿ) ਪਰਮਾਤਮਾ ਨੂੰ ਮਿਲ ਕੇ (ਅਗਿਆਨ ਦਾ) ਹਨੇਰਾ ਨਸ਼ਟ ਹੋ ਗਿਆ ਹੈ, (ਮੈਂ) ਕਈ ਜਨਮਾਂ ਤੋਂ (ਮਾਇਆ ਦੀ ਨੀਂਦ ਵਿਚ) ਸੁਤੀ ਹੋਈ ਜਾਗ ਪਈ ਹਾਂ।
[ਵੇਖੋ ੧੭੫੦]

**ਸੋਈ (ਹੈ)** : ਸੌਂ ਸਕੀਦਾ। ੧੮੧੬
**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥ ੧ ॥**
ਗਉੜੀ, ਕਬੀਰ ਜੀ, ੮, ਸਫ਼ਾ ੩੨੫

**ਅਰਥ** : (ਅਗਿਆਨ ਦੇ) ਹਨੇਰੇ ਵਿਚ ਸੁਖ-ਪੂਰਵਕ ਕਦੇ ਨਹੀਂ ਸੌਂ ਸਕੀਦਾ। ਰਾਜਾ ਅਤੇ ਕੰਗਾਲ ਦੋਵੇਂ ਇਕ ਸਮਾਨ ਰੋਂਦੇ ਹਨ।
**ਕਬਹਿ ਨ**- ਕਦੇ ਨਹੀਂ। **ਰੰਕੁ**- ਕੰਗਾਲ। **ਰੋਈ ਹੈ**- ਰੋਂਦੇ ਹਨ।
[ਵੇਖੋ ੧੭੫੦]

**ਸੋਈ :** ਸੁਤੀ ਰਹੀ। ੧੮੧੭

**ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥ ...੨ ॥**

ਦੇਵ., ਮਹਲਾ ੫, ੧, ਸਫ਼ਾ ੫੨੭

**ਅਰਥ** : (ਮੈਂ) ਸਾਰੀ ਰਾਤ (ਅਗਿਆਨ ਦੇ) ਹਨੇਰੇ ਵਿਚ ਸੁਤੀ ਰਹੀ, (ਪਰ) ਗੁਰੂ ਦੀ ਥੋੜ੍ਹੀ ਜਿਹੀ ਕ੍ਰਿਪਾ ਨਾਲ ਹੀ ਜਾਗ ਪਈ ਹਾਂ।

**ਰੈਣਿ**- ਰਾਤ। **ਅੰਧਿਆਰੀ**- ਹਨੇਰੇ ਵਿਚ। **ਕਿੰਚਤ**- ਥੋੜ੍ਹੀ ਜਿਹੀ।

[ਵੇਖੋ ੧੭੫੦]

**ਸੋਈ :** ਸ਼ੋਭਾ। ੧੮੧੮

**ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥ ੩ ॥**

ਸੂਹੀ, ਮਹਲਾ ੫, ੫੦, ਸਫ਼ਾ ੭੪੭

ਵੇਖੋ **'ਅਖਰੁ'** I-੧੭੬੦

[ਵੇਖੋ ੨੬੧]

**ਸੋਈ :** ਉਹੋ (ਭਾਵ ਪੁਰਾਤਨ ਕਾਲ ਵਾਲਾ)। ੧੮੧੯

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥**
**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥ ੧ ॥**

ਰਾਮ. (ਅਸ.), ਮਹਲਾ ੧, ੧, ਸਫ਼ਾ ੯੦੨

**ਅਰਥ** : ਉਹੋ (ਪੁਰਾਤਨ ਕਾਲ ਵਾਲਾ) ਚੰਦਰਮਾ ਚੜ੍ਹਦਾ ਹੈ, ਉਹੋ ਤਾਰੇ ਹਨ, ਉਹੋ ਸੂਰਜ ਚਮਕਦਾ ਹੈ। ਉਹੋ ਧਰਤੀ ਹੈ, ਉਹੋ ਹਵਾ ਝੁਲਦੀ ਹੈ, ਜੁਗ ਜੀਵਾਂ (ਦੇ ਹਿਰਦੇ) ਵਿਚ ਖੇਡ ਰਿਹਾ ਹੈ, ਕਿਸੇ (ਸਮੇਂ ਅਤੇ) ਸਥਾਨ ਨਾਲ ਇਸ ਦਾ ਸੰਬੰਧ ਕਿਵੇਂ ਹੈ ?

**ਸੇ**- ਉਹੋ। **ਦਿਨੀਅਰੁ**- ਸੂਰਜ। **ਤਪਤ ਰਹੈ**- ਚਮਕਦਾ ਹੈ। **ਝੁਲਾਰੇ**- ਝੁਲਦੀ ਹੈ। **ਜੀਅ**- ਜੀਵ। **ਥਾਵ**- ਸਥਾਨ।

**ਨੋਟ** : ਕਿਸੇ ਪੁਜਾਰੀ ਨੇ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਸਾਰੀ ਧਰਤੀ ਉਪਰ ਕਲਿਜੁਗ ਦਾ ਪ੍ਰਭਾਵ ਹੈ। ਕਲਿਜੁਗ ਦੇ ਪ੍ਰਭਾਵ ਕਾਰਨ ਧਰਮ-ਸਥਾਨਾਂ ਉਤੇ ਵੀ ਕੁਕ੍ਰਿਤ ਪ੍ਰਧਾਨ ਹੈ। ਮਨੁੱਖ ਦਾ ਇਸ ਵਿਚ ਕੋਈ ਦੋਸ਼ ਨਹੀਂ, ਬਲਕਿ ਸਮੇਂ ਦਾ ਦੋਸ਼ ਹੈ। ਗੁਰੂ ਜੀ ਨੇ ਕਿਹਾ ਕਿ ਸਮੇਂ ਵਿਚ ਕੋਈ ਪਰਿਵਰਤਨ ਨਹੀਂ ਆਇਆ। ਪਹਿਲਾਂ ਵਾਂਗ ਹੀ ਰਾਤ-ਦਿਨ ਦੀ ਖੇਡ ਜਾਰੀ ਹੈ। ਇਕੋ ਸਮੇਂ ਵਿਚ, ਇਕੋ ਸਥਾਨ ਤੇ ਰਹਿਣ ਵਾਲੇ ਮਨੁੱਖਾਂ ਦੀਆਂ ਪ੍ਰਵਿਰਤੀਆਂ ਵਖ-ਵਖ ਹਨ। ਜਿਸ ਦੇ ਹਿਰਦੇ ਵਿਚ ਸਤਿ ਹੈ, ਉਹ ਵਿਅਕਤੀ ਸਤਿਜੁਗੀ ਹੈ ਅਤੇ ਜਿਸ ਦੇ ਹਿਰਦੇ ਵਿਚ ਝੂਠ ਹੈ, ਉਹ ਵਿਅਕਤੀ ਕਲਿਜੁਗੀ ਹੈ। ਪਾਪ-ਕਰਮ ਦਾ ਬੋਲ-ਬਾਲਾ ਹੋਣ ਵਿਚ ਦੋਸ਼ ਮਨੁੱਖ ਦਾ ਹੈ, ਸਮੇਂ ਦਾ ਨਹੀਂ। ਸਮਾਂ ਇਕ-ਸਮਾਨ ਪ੍ਰਵਾਹਿਤ ਹੋ ਰਿਹਾ ਹੈ। ਆਪਣੇ ਬੁਰੇ ਵਿਚਾਰਾਂ ਦਾ ਦੋਸ਼ ਸਮੇਂ ਨੂੰ ਦੇਣਾ ਅਨੁਚਿਤ ਹੈ। ਦੋਸ਼ ਸਾਡੇ ਆਪਣੇ ਅੰਦਰ ਵਿਦਮਾਨ ਹੈ, ਯਥਾ-

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥**

ਆਸਾ (ਪਟੀ), ਮਹਲਾ ੧, ੨੧, ਸਫ਼ਾ ੩੩

[ਵੇਖੋ ੧੮੧੦]

**ਸੋਈਐ :** ਸੌਂ ਸਕੀਦਾ ਹੈ। ੧੮੨੦

**ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥**
**ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ॥ ੨ ॥**

ਦੇਵ., ਮਹਲਾ ੫, ੭, ਸਫ਼ਾ ੫੨੮

ਵੇਖੋ **'ਅਲੋਈਐ'** II-੩੨੧੪

[ਵੇਖੋ ੧੭੫੦]

**ਸੋਈਐ (ਹਾਂ) :** ਸੌਂਦੇ ਹਾਂ। ੧੮੨੧

**ਸਹਜਿ ਸੁਖਿ ਸੋਈਐ ਹਾਂ ॥ ਧੀਰਜ ਮਨਿ ਭਏ ਹਾਂ ॥**
**ਪ੍ਰਭ ਕੈ ਦਰਿ ਪਏ ਮੇਰੇ ਮਨਾ ॥ ੧ ॥ ਰਹਾਉ ॥**

ਆਸਾਵਰੀ, ਮਹਲਾ ੫, ੧੬੨, ਸਫ਼ਾ ੪੧੦

**ਅਰਥ** : ਹੇ ਮੇਰੇ ਮਨ ! ਅਕਾਲ-ਪੁਰਖ ਦੇ ਦਰਬਾਰ ਵਿਚ ਢਹਿ ਪੈਣ ਨਾਲ ਮਨ ਨੂੰ ਹੌਸਲਾ ਮਿਲ ਗਿਆ ਹੈ। (ਹੁਣ) ਅਡੋਲਤਾ ਦੇ ਆਨੰਦ ਵਿਚ ਸੌਂਦੇ ਹਾਂ (ਭਾਵ ਲੀਨ ਰਹਿੰਦੇ ਹਾਂ)।

[ਵੇਖੋ ੧੭੫੦]

**ਸੋਈਜੈ :** ਸੌਂਵੀਦਾ ਹੈ। ੧੮੨੨

**ਜਿਹ ਪ੍ਰਸਾਦਿ ਸੁਖ ਸੇਜ ਸੋਈਜੈ ॥**
**ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥...੨ ॥**

ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੬੯

**ਅਰਥ** : ਜਿਸ ਦੀ ਕ੍ਰਿਪਾ ਨਾਲ (ਸੋਹਣੀ) ਸੇਜ ਉਤੇ ਸੁਖ-ਪੂਰਵਕ ਸੌਂਵੀਦਾ ਹੈ। ਹੇ ਮਨ ! ਅੱਠੇ ਪਹਿਰ ਉਸ ਦਾ ਗੁਣ-ਗਾਇਨ ਕਰੋ।

[ਵੇਖੋ ੧੭੫੦]

**ਸੋਏ :** ਸੁਤੇ ਪਏ ਹਨ (ਭਾਵ ਮਗਨ ਹਨ)। ੧੮੨੩

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥...੧ ॥**

ਗਉੜੀ (ਗੁਆ.), ਮਹਲਾ ੫, ੮੯, ਸਫ਼ਾ ੧੮੨

**ਅਰਥ** : ਪਰਾਏ ਰੂਪ ਨੂੰ ਬੁਰੀ ਦ੍ਰਿਸ਼ਟੀ ਨਾਲ ਵੇਖਣ ਦੀ ਨੀਂਦ ਅੱਖਾਂ ਨੂੰ ਆਈ ਹੈ। ਦੂਜਿਆਂ ਦੀ ਨਿੰਦਾ ਦੀਆਂ ਗੱਲਾਂ ਸੁਣਨ ਵਿਚ ਕੰਨ ਸੁਤੇ ਪਏ (ਭਾਵ ਮਗਨ) ਹਨ।

**ਨੈਨਹੁ**- ਅੱਖਾਂ ਨੂੰ। **ਪਰ**- ਪਰਾਇਆ ਰੂਪ।

[ਵੇਖੋ ੧੭੫੦]

**ਸੋਏ :** ਸੌਂ ਗਏ (ਭਾਵ ਟਿਕ ਗਏ)। ੧੮੨੪

**ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥**
**ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥ ੩ ॥**

ਗਉੜੀ (ਮਾਲਾ), ਮਹਲਾ ੫, ੧੫੯, ਸਫ਼ਾ ੨੧੪

**ਅਰਥ** : ਜਦੋਂ ਤਕ ਮੇਰਾ-ਮੇਰਾ ਕਰਦੇ ਸਾਂ, ਤਦੋਂ ਤਕ ਜ਼ਹਿਰ ਨੇ ਘੇਰੇ ਹੋਏ ਸਾਂ। (ਜਦੋਂ ਆਪਣਾ) ਮਨ, ਸਰੀਰ ਅਤੇ ਬੁਧੀ ਮਾਲਿਕ ਨੂੰ ਸੌਂਪ ਦਿੱਤੇ, ਤਦੋਂ ਅਸੀਂ ਅਡੋਲਤਾ ਵਿਚ ਟਿਕ ਗਏ।
**ਜਉ ਲਉ**- ਜਦੋਂ ਤਕ। **ਮੇਰੋ**- ਮੇਰਾ। **ਬਿਖੁ**- ਜ਼ਹਿਰ।
[ਵੇਖੋ ੧੭੫੦]

**ਸੋਏ** : ਸੁਤਿਆਂ। ੧੮੨੫
**ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥**
**ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥ ੩ ॥**
ਬਸੰਤੁ (ਹਿੰਡੋਲ), ਮਹਲਾ ੫, ੧੯, ਸਫ਼ਾ ੧੧੮੫
ਵੇਖੋ **'ਉਠਿ'** I-੧੫੮
[ਵੇਖੋ ੧੭੫੦]

**ਸੋਸਿ** : ਸੋਖ (ਲੈ)। ੧੮੨੬
**ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੧ ॥**
ਮਾਰੂ, ਮਹਲਾ ੧, ੮, ਸਫ਼ਾ ੯੯੧
ਵੇਖੋ **'ਸਰੁ (ਸੂਰ ਸਰੁ)'** IV-੧੦੧੬
[ਵੇਖੋ ੩੭੦]

**ਸੋਹੰ** : ਮੈ ਉਹੋ ਹਾਂ (ਭਾਵ ਮੈਂ ਪਰਮੇਸ਼ਰ ਨਾਲ ਇਕ ਰੂਪ ਹਾਂ)। ੧੮੨੭
**ਸੋਹੰ ਸੋ ਜਾ ਕਉ ਹੈ ਜਾਪ ॥**
**ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ ੬ ॥**
ਭੈਰਉ (ਅਸ.), ਕਬੀਰ, ੧, ਸਫ਼ਾ ੧੧੬੨
**ਅਰਥ** : ਮੈਂ ਉਹੋ ਹਾਂ, ਜਿਸ ਦਾ ਜਾਪ ਕੀਤਾ ਜਾਂਦਾ ਹੈ। (ਉਹ) ਜਿਸ ਨੂੰ ਪਾਪ ਅਤੇ ਪੁੰਨ ਪ੍ਰਭਾਵਿਤ ਨਹੀਂ ਕਰਦਾ।
**ਜਾ ਕਉ**- ਜਿਸ ਦਾ। **ਲਿਪਤ**- ਪ੍ਰਭਾਵਿਤ। **ਅਰੁ**- ਅਤੇ।
['ਸੋਹੰ' ਪਦ 'ਸੋ' ਅਤੇ 'ਅਹਮ' ਦੋ ਸ਼ਬਦਾਂ ਦੀ ਸੰਧੀ ਤੋਂ ਬਣਿਆ ਹੈ। 'ਸੋ' ਦਾ ਅਰਥ ਅਸੀਂ ਪਿਛੇ 'ਉਹ' ਕਰ ਆਏ ਹਾਂ, ਜਿਸ ਦੀ ਵਿਉਤਪਤੀ ਇੰਦਰਾਜ਼ V-੧੫੭ ਦੇ ਹੇਠ ਵੇਖੀ ਜਾ ਸਕਦੀ ਹੈ। 'ਅਹਮ' ਪਦ ਦਾ ਅਰਥ 'ਮੈਂ' ਹੈ, ਇਸ ਦੇ ਸੰਸਕ੍ਰਿਤ ਰੂਪ ਵਾਸਤੇ ਵੇਖੋ ਇੰਦਰਾਜ਼ I-੧੫੭੫ ]

**ਸੋਹੰ** : ਮੈਂ ਉਹੋ ਹਾਂ। ੧੮੨੮
**ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥**
**ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥...੯ ॥**
ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦
**ਅਰਥ** : ਗੁਰੂ ਤੋਂ ਬਿਨਾ (ਹਿਰਦੇ ਵਿਚ ਪਰਮੇਸ਼ਰ ਦਾ) ਪ੍ਰੇਮ ਨਹੀਂ ਪੈਦਾ ਹੁੰਦਾ, ਨਾ ਹੀ ਮੈਂ-ਮੇਰੀ ਦੀ ਮੈਲ ਦੂਰ ਹੁੰਦੀ ਹੈ। ਸ਼ਬਦ ਨਾਲ (ਮਨ ਨੂੰ) ਵਿੰਨ੍ਹ ਕੇ (ਪਰਮੇਸ਼ਰ) ਪ੍ਰਤੀ ਵਿਸ਼ਵਾਸ ਪੈਦਾ ਹੁੰਦਾ ਹੈ ਅਤੇ 'ਮੈਂ ਉਹੋ ਹਾਂ' (ਇਸ) ਆਪੇ ਨੂੰ ਪਛਾਣ ਲਈਦਾ ਹੈ।
**ਭੇਦਿ**- ਵਿੰਨ੍ਹ ਕੇ। **ਪਤੀਆਇ**- ਵਿਸ਼ਵਾਸ ਹੁੰਦਾ ਹੈ।
[ਵੇਖੋ ੧੮੨੭]

**ਸੋਹੰ** : ਸ਼ੋਭਦੀ ਹੈ। ੧੮੨੯
**ਰਸਨਾ ਰਾਮ ਕਹਤ ਗੁਣ ਸੋਹੰ ॥**
**ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੩੭, ਸਫ਼ਾ ੧੨੧੧
ਵੇਖੋ **'ਓਪਾਇ'** I-੯੧੦
[ਵੇਖੋ ੨੬੧]

**ਸੋਹਹਿ** : ਸ਼ੋਭਦੇ ਹਨ। ੧੮੩੦
**ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥**
ਜਪੁ, ਮਹਲਾ ੧, ੧੬, ਸਫ਼ਾ ੩
**ਅਰਥ** : ਸ੍ਰੇਸ਼ਠ ਪੁਰਖ ਰਾਜਿਆਂ ਦੇ ਦਰਬਾਰਾਂ ਵਿਚ ਸ਼ੋਭਦੇ ਹਨ। (ਅਜਿਹੇ) ਉਤਮ ਪੁਰਖਾਂ ਦਾ ਧਿਆਨ (ਕੇਵਲ) ਇਕ ਗੁਰੂ ਵਲ ਲਗਿਆ ਰਹਿੰਦਾ ਹੈ।
**ਪੰਚੇ**- ਸ੍ਰੇਸ਼ਠ ਪੁਰਖ। **ਦਰਿ ਰਾਜਾਨੁ**- ਰਾਜਿਆਂ ਦੇ ਦਰਬਾਰਾਂ ਵਿਚ।
[ਵੇਖੋ ੨੬੧]

**ਸੋਹਹਿ** : ਸ਼ੋਭਨੀਕ ਹੋਇਆ ਹੈਂ। ੧੮੩੧
**ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥**
**ਤੂੰ ਆਪੇ ਨਦਰੀ ਜਗਤੁ ਪਰੋਵਹਿ ॥...੨ ॥**
ਮਾਝ, ਮਹਲਾ ੫, ੨੭, ਸਫ਼ਾ ੧੨੫
**ਅਰਥ** : (ਹੇ ਪ੍ਰਭੂ !) ਤੂੰ ਆਪ ਹੀ ਸ਼ੋਭਨੀਕ ਹੋਇਆ ਹੈਂ ਅਤੇ ਆਪ ਹੀ ਜਗਤ ਨੂੰ ਮੋਹਿਤ ਕਰਦਾ ਹੈਂ। ਤੂੰ ਆਪ ਹੀ ਜਗਤ ਨੂੰ ਆਪਣੀ ਨਿਗਾਹ ਰਾਹੀਂ (ਭਾਵ ਨਜ਼ਰ ਹੇਠ ਰਖ ਕੇ) ਇਕ ਮਰਯਾਦਾ ਵਿਚ ਬੰਨ੍ਹੀ ਰਖਦਾ ਹੈਂ।
[ਵੇਖੋ ੨੬੧]

**ਸੋਹਣਾ** : ਸੁੰਦਰ। ੧੮੩੨
**ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥**
**ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥...੨ ॥**
ਸਿਰੀ., ਮਹਲਾ ੧, ੯, ਸਫ਼ਾ ੧੭
**ਅਰਥ** : ਪਰਮੇਸ਼ਰ (ਆਪ ਇਕ) ਸੁੰਦਰ ਹਰਿਮੰਦਿਰ ਹੈ, ਜਿਸ ਵਿਚ ਰਤਨ ਅਤੇ ਲਾਲ ਹਨ। ਉਹ ਦੋਸ਼-ਰਹਿਤ ਮੋਤੀ, ਹੀਰਾ ਅਤੇ ਸੋਨੇ ਦਾ ਆਨੰਦਦਾਇਕ ਕਿਲ੍ਹਾ ਹੈ।

**ਨਿਰਮਲਾ**- ਮੈਲ-ਰਹਿਤ (ਭਾਵ ਦੋਸ਼-ਰਹਿਤ)। **ਕੰਚਨ ਕੋਟ**- ਸੋਨੇ ਦਾ ਕਿਲ੍ਹਾ। **ਰੀਸਾਲ**- ਰਸ ਦਾ ਘਰ (ਭਾਵ ਆਨੰਦਦਾਇਕ)।
[ਵੇਖੋ ੨੫੨]

**ਸੋਹਣੀ** : ਸੁੰਦਰ। ੧੮੩੩

**ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥**
**ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥... ੬ ॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

**ਅਰਥ** : ਜਿਸ ਦੇ ਮੱਥੇ ਉਤੇ (ਪ੍ਰਭੂ ਦੇ) ਪ੍ਰੇਮ ਦਾ ਟਿੱਕਾ ਹੈ, (ਉਹ) ਜੀਵ-ਇਸਤ੍ਰੀ (ਹੋਰ ਜੀਵ-ਇਸਤ੍ਰੀਆਂ) ਵਿਚੋਂ ਸੁੰਦਰ ਹੈ। ਸੋਹਣੀ ਸੁਰਤਿ ਉਸ ਲਈ (ਅਸਲ) ਸ਼ੋਭਾ ਹੈ ਅਤੇ ਉਹ ਸਦਾ-ਥਿਰ ਬੇਅੰਤ ਪਰਮੇਸ਼ਰ ਦੇ ਪ੍ਰੇਮ ਵਿਚ (ਵਿਚਰਦੀ) ਹੈ।
[ਵੇਖੋ ੨੫੨]

**ਸੋਹਣੀਐ** : ਹੇ ਸੁੰਦਰੀਏ ! ੧੮੩੪

**ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥**
**ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥ ੪ ॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦

**ਅਰਥ** : ਹੇ ਸੁੰਦਰੀਏ ! (ਜਮ ਕਿਸੇ ਦਾ) ਰੂਪ ਨਹੀਂ ਵੇਖਦਾ, ਹੁਕਮ ਵਿਚ ਕੰਮ ਕਰਨ ਦੀ (ਉਸ ਦੇ) ਸਿਰ ਉਤੇ ਪਾਬੰਦੀ ਹੈ। (ਜਮ) ਬੱਚੇ ਅਤੇ ਬੁਢੇ ਦੀ ਵੀ ਪਰਵਾਹ ਨਹੀਂ ਕਰਦੇ, (ਸਭ ਦਾ) ਪ੍ਰੇਮ-ਪਿਆਰ ਤੋੜ ਦੇਂਦੇ ਹਨ।
[ਵੇਖੋ ੨੫੨]

**ਸੋਹਣੇ** : ਸ਼ੋਭਦੇ ਹਨ। ੧੮੩੫

**ਮਃ ੩ ॥ ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥**
**ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥...੨ ॥**

ਵਡ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੫੯੧

**ਅਰਥ** : ਗੁਰੂ ਦਾ ਉਪਦੇਸ਼ ਗ੍ਰਹਿਣ ਕਰਨ ਵਾਲੇ ਵਿਅਕਤੀ ਗੁਰੂ ਦਾ ਸ਼ਬਦ ਕਮਾਂਦੇ ਹਨ ਅਤੇ ਹਮੇਸ਼ਾ (ਪ੍ਰਭੂ ਦੇ) ਦਰ ਉਤੇ ਸ਼ੋਭਦੇ ਹਨ। ਉਨ੍ਹਾਂ ਦੇ (ਹਿਰਦੇ) ਵਿਚ ਸਦਾ ਸੁਖ-ਸ਼ਾਂਤੀ ਹੁੰਦੀ ਹੈ ਅਤੇ (ਉਹ) ਪਰਮੇਸ਼ਰ ਦੇ ਦਰਬਾਰ ਵਿਚ ਵਡਿਆਈ ਪ੍ਰਾਪਤ ਕਰਦੇ ਹਨ।
[ਵੇਖੋ ੨੫੨]

**ਸੋਹਣੇ** : ਸੁੰਦਰ। ੧੮੩੬

**ਮਹਲਾ ੧ ॥ ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥**
**ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥ ੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੭੮੮

**ਅਰਥ** : (ਜੋ ਸਰੀਰ) ਚਿੱਟੇ ਮੋਤੀਆਂ (ਵਰਗੇ ਦੰਦਾਂ) ਅਤੇ ਸੁੰਦਰ ਅੱਖਾਂ ਨਾਲ ਜੜੇ ਹੋਏ ਹਨ, ਬੁਢਾਪਾ ਇਨ੍ਹਾਂ ਦਾ ਦੁਸ਼ਮਣ ਹੈ, ਕਿਉਂ ਜੁ ਬੁਢੇ ਹੋ ਕੇ (ਇਹ) ਸਰੀਰ ਮਰ ਜਾਂਦੇ ਹਨ।
**ਉਜਲ ਮੋਤੀ**- ਚਿੱਟੇ ਦੰਦ। **ਰਤਨਾ ਨਾਲਿ**- ਅੱਖਾਂ ਨਾਲ। **ਜੁੜੰਨਿ**- ਜੜੇ ਹੋਏ ਹਨ। **ਜਰੁ**- ਬੁਢਾਪਾ। **ਜਿ**- ਕਿਉਂ ਜੁ। **ਬੁਢੇ ਥੀਇ**- ਬੁਢੇ ਹੋ ਕੇ।
[ਵੇਖੋ ੨੫੨]

**ਸੋਹਣੇ** : ਚੰਗੇ ਲਗਦੇ ਹਨ। ੧੮੩੭

**ਮਃ ੩ ॥ ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥**
**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥...੨ ॥**

ਬਿਲਾ. (ਵਾਰ), ਮਹਲਾ ੪, ਪਉੜੀ ੧, ਸਫ਼ਾ ੮੪੯

**ਅਰਥ** : ਬਿਲਾਵਲ ਰਾਗ ਦਾ (ਗਾਇਨ) ਤਦੋਂ ਕਰਨਾ ਚਾਹੀਏ, ਜਦੋਂ ਮੂੰਹ ਵਿਚ (ਪਰਮੇਸ਼ਰ ਦਾ) ਨਾਮ ਹੋਵੇ। ਰਾਗ ਅਤੇ ਸੰਗੀਤ ਸ਼ਬਦ ਨਾਲ (ਹੀ) ਚੰਗੇ ਲਗਦੇ ਹਨ, ਜਿਸ ਕਰ ਕੇ ਧਿਆਨ ਅਡੋਲਤਾ ਵਿਚ ਟਿਕ ਜਾਂਦਾ ਹੈ।
[ਵੇਖੋ ੨੫੨]

**ਸੋਹਣੇ** : ਸੁੰਦਰ (ਭਾਵ ਸੁਖਦਾਈ)। ੧੮੩੮

**ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥**
**ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥...੬ ॥**

ਸਿਰੀ. (ਅਸ.), ਮਹਲਾ ੧, ੨੬, ਸਫ਼ਾ ੭੦

**ਅਰਥ** : (ਜੇ ਕਿਸੇ ਕੋਲ) ਸੱਤਾ-ਸੁਖ, ਜਾਗੀਰਦਾਰੀ ਅਤੇ ਚੌਧਰਾਂ ਹੋਣ, (ਪਦਾਰਥਕ) ਆਨੰਦ ਮਾਣਨ ਦੇ ਵਿਸਤ੍ਰਿਤ ਸਾਧਨ ਹੋਣ। ਰਮਣੀਕ ਅਤੇ ਸੁਖਦਾਈ ਬਾਗ਼-ਬਗ਼ੀਚੇ ਹੋਣ, ਅਮੋੜ ਹੁਕਮ ਚਲਦਾ ਹੋਵੇ (ਫਿਰ ਵੀ ਪਰਮਾਤਮਾ ਦੀ ਯਾਦ ਤੋਂ ਬਿਨਾ ਮਨੁੱਖ ਦਾ ਜੀਵਨ ਸੱਪ ਵਰਗਾ ਜ਼ਹਿਰੀਲਾ ਹੈ)।
**ਰਾਜ**- ਸੱਤਾ-ਸੁਖ। **ਮਿਲਕ**- ਜਾਗੀਰਦਾਰੀ। **ਸਿਕਦਾਰੀਆ**- ਚੌਧਰਾਂ। **ਬਿਸਥਾਰ**- ਵਿਸਤ੍ਰਿਤ। **ਅਫਾਰ**- ਅਮੋੜ।
[ਵੇਖੋ ੨੫੨]

**ਸੋਹਣੇ** : ਸੁੰਦਰ (ਭਾਵ ਚੰਗੇ ਜੀਵਨ ਵਾਲੇ)। ੧੮੩੯

**ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥...੩ ॥**

ਮਾਝ (ਅਸ.), ਮਹਲਾ ੫, ੩੮, ਸਫ਼ਾ ੧੩੨

**ਅਰਥ** : ਉਹੋ ਵਿਅਕਤੀ ਪਵਿੱਤਰ ਅਤੇ ਚੰਗੇ ਜੀਵਨ ਵਾਲੇ ਹਨ, ਜਿਨ੍ਹਾਂ ਦਾ ਬੈਠਣਾ-ਖੜੋਣਾ ਸਾਧ ਸੰਗਤ ਵਿਚ ਹੈ।
[ਵੇਖੋ ੨੫੨]

**ਸੋਹਣੇ** : ਸੋਹਣੇ (ਭਾਵ ਪਵਿੱਤਰ)। ੧੮੪੦

**ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ ॥**
**ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ ॥ ੩ ॥**

ਪ੍ਰਭਾਤੀ (ਅਸ.), ਮਹਲਾ ੩, ੨, ਸਫ਼ਾ ੧੩੪੬

**ਅਰਥ** : ਗੁਰੂ ਦੀ ਸਿਖਿਆ ਨਾਲ ਜਿਨ੍ਹਾਂ ਦੇ ਮੂੰਹ ਪਵਿੱਤਰ ਹੋਏ ਹਨ ਅਤੇ ਜਿਨ੍ਹਾਂ ਨੇ ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰ ਕੇ ਰਖਿਆ ਹੈ, ਉਨ੍ਹਾਂ ਨੂੰ ਲੋਕ-ਪਰਲੋਕ ਵਿਚ ਬਹੁਤ ਸੁਖ ਮਿਲਦਾ ਹੈ ਅਤੇ (ਉਹ) ਪਰਮੇਸ਼ਰ ਦਾ ਨਾਮ ਜਪ ਕੇ (ਭਵ-ਸਾਗਰ ਤੋਂ) ਪਾਰ ਹੋ ਜਾਂਦੇ ਹਨ।
[ਵੇਖੋ ੨੫੨]

**ਸੋਹੰਤ** : ਸ਼ੋਭਦੇ ਹਨ। ੧੮੪੧
**ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥**
**ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥...੪ ॥**
ਬਿਹਾ. (ਛੰਤ), ਮਹਲਾ ੫, ੬, ਸਫ਼ਾ ੫੪੬
**ਅਰਥ** : (ਜੋ) ਪਰਮਾਤਮਾ ਦਾ ਨਾਮ ਜਪਦਿਆਂ ਸ਼ੋਭਦੇ ਹਨ, ਉਨ੍ਹਾਂ ਦੀ ਮਹਿਮਾ ਕਿਤਨੀ ਕੁ ਵਰਣਨ ਕਰਾਂ। ਹੇ ਪ੍ਰਾਣਾਂ ਤੋਂ ਪਿਆਰੇ ਹਰੀ ! ਮੇਰਾ ਮਨ ਹਮੇਸ਼ਾ (ਤੇਰੇ) ਦਰਸ਼ਨਾਂ ਨੂੰ ਲੋਚਦਾ ਹੈ, (ਮੈਨੂੰ ਕਦੇ) ਭੁਲ ਨਾ ਜਾਵੀਂ।
**ਗਨਾ**- ਵਰਣਨ ਕਰਾਂ। **ਚਿਤਵੰਤਿ**- ਲੋਚਦਾ ਹੈ।
[ਵੇਖੋ ੨੫੨]

**ਸੋਹੰਤੀ** : ਸੋਹਣੀ ਲਗਦੀ ਹਾਂ। ੧੮੪੨
**ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥**
**ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥...॥੧॥**
ਆਸਾ (ਛੰਤ), ਮਹਲਾ ੫, ੧੨, ਸਫ਼ਾ ੪੬੦
ਵੇਖੋ **'ਆਲਸਾ'** III-੬੫੨
[ਵੇਖੋ ੨੫੨]

**ਸੋਹਤੀ** : ਸ਼ੋਭ ਰਹੀ ਹੈ। ੧੮੪੩
**ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥**
**ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥**
ਫੁਨਹੇ, ਮਹਲਾ ੫, ੯, ਸਫ਼ਾ ੧੩੬੨
**ਅਰਥ** : ਉਪਰ ਅਕਾਸ਼ ਵਿਚ (ਸੁਖਦਾਈ ਬੱਦਲ) ਬਣੇ ਹਨ, ਹੇਠਾਂ ਜ਼ਮੀਨ (ਹਰਿਆਲੀ ਨਾਲ) ਸ਼ੋਭ ਰਹੀ ਹੈ। ਦਸੇ ਦਿਸ਼ਾਵਾਂ ਵਿਚ ਬਿਜਲੀ ਚਮਕ ਰਹੀ ਹੈ, (ਜੋ ਮੇਰੇ ਉਦਾਸ) ਚਿਹਰੇ ਵਲ ਵੇਖਦੀ ਹੈ।
**ਤਲੈ**- ਹੇਠਾਂ। **ਧਰ**- ਧਰਤੀ। **ਬੀਜੁਲਿ**- ਬਿਜਲੀ। **ਜੋਹਤੀ**- ਵੇਖਦੀ ਹੈ।
[ਵੇਖੋ ੨੫੨]

**ਸੋਹੰਤੀਆ** : ਸੋਹਣੀ ਲਗਦੀ ਹੈ। ੧੮੪੪
**ਹਰਿ ਕੰਠਿ ਲਾਗੇ ਦਿਨ ਸਭਾਗੇ ਮਿਲਿ ਨਾਹ ਸੇਜ ਸੋਹੰਤੀਆ ॥**
ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨
**ਅਰਥ** : (ਅਸੀਂ) ਹਰੀ ਦੇ ਗਲ ਨਾਲ ਲਗ ਗਏ ਹਾਂ, (ਸਾਡੇ) ਦਿਨ ਭਾਗਾਂ ਵਾਲੇ ਹੋ ਗਏ ਹਨ, (ਹੁਣ) ਪਤੀ (ਪਰਮੇਸ਼ਰ) ਨਾਲ ਮਿਲ ਕੇ (ਮੇਰੀ ਹਿਰਦਾ ਰੂਪ) ਸੇਜ ਸੋਹਣੀ ਲਗਦੀ ਹੈ।
[ਵੇਖੋ ੨੫੨]

**ਸੋਹੰਤੇ** : ਸ਼ੋਭਦੇ ਹਨ। ੧੮੪੫
**ਪ੍ਰਭ ਕੀ ਦਰਗਹ ਸੋਭਾਵੰਤੇ ॥ ਸੇਵਕ ਸੇਵਿ ਸਦਾ ਸੋਹੰਤੇ ॥ ੧ ॥**
ਪ੍ਰਭਾਤੀ, ਮਹਲਾ ੫, ੫, ਸਫ਼ਾ ੧੩੩੯
**ਅਰਥ** : (ਨਾਮ ਜਪਣ ਵਾਲੇ) ਪਰਮੇਸ਼ਰ ਦੀ ਦਰਗਾਹ ਵਿਚ ਸ਼ੋਭਾ ਵਾਲੇ ਹੁੰਦੇ ਹਨ। ਸੇਵਕ ਸੇਵਾ ਕਰ ਕੇ ਹਮੇਸ਼ਾ ਹੀ ਸ਼ੋਭਦੇ ਹਨ।
[ਵੇਖੋ ੨੫੨]

**ਸੋਹੰਦੜੋ** : ਸ਼ੋਭ ਰਿਹਾ ਹੈ। ੧੮੪੬
**ਡਖਣਾ ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥**
**ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ ॥ ੧ ॥**
ਸਿਰੀ. (ਛੰਤ), ਮਹਲਾ ੫, ੨, ਸਫ਼ਾ ੮੦
**ਅਰਥ** : (ਉਹ ਪ੍ਰਭੂ) ਹਰ ਇਕ ਸਥਾਨ ਤੇ ਸ਼ੋਭ ਰਿਹਾ ਹੈ, (ਕਿਤੇ) ਕੋਈ ਦੂਜਾ ਨਜ਼ਰ ਨਹੀਂ ਆਉਂਦਾ ਹੈ। ਨਾਨਕ (ਆਖਦਾ ਹੈ ਕਿ) ਸਤਿਗੁਰੂ ਦੇ ਮਿਲਣ ਨਾਲ (ਮੇਰੇ ਵਿਵੇਕ ਦੇ ਬੰਦ) ਦਰਵਾਜ਼ੇ ਖੁਲ੍ਹ ਗਏ ਹਨ।
**ਹਭ**- ਸਭ। **ਠਾਇ**- ਸਥਾਨ। **ਡੂਜੜੋ**- ਦੂਜਾ। **ਖੁਲ੍ੜੇ**- ਖੁਲ੍ਹ ਗਏ। **ਕਪਾਟ**- ਦਰਵਾਜ਼ੇ। **ਭੇਟਤੇ**- ਮਿਲਣ ਨਾਲ।
[ਵੇਖੋ ੨੫੨]

**ਸੋਹੰਦੀ** : ਸੁੰਦਰ ਲਗਦੀ ਹੈ। ੧੮੪੭
**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥**
**ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥.....॥੩॥**
ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮
ਵੇਖੋ **'ਸਤਿ (ਸਤੇ)'** III-੨੨੩੯
[ਵੇਖੋ ੨੫੨]

**ਸੋਹੰਦੀਆਂ** : ਸ਼ੋਭਦੀਆਂ ਹਨ। ੧੮੪੮
**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥**
ਆਸਾ, ਫ਼ਰੀਦ, ੨, ਸਫ਼ਾ ੪੮੮
ਵੇਖੋ **'ਸੀਆਲੇ'** V-੧੨
[ਵੇਖੋ ੨੫੨]

**ਸੋਹੰਦੀਆ** : ਸ਼ੋਭਨੀਕ ਲਗਦੀਆਂ ਹਨ। ੧੮੪੯
**ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥**
**ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥**
ਮਾਝ (ਬਾਰਹ.), ਮਹਲਾ ੫, ੧੦, ਸਫ਼ਾ ੧੩੫

ਵੇਖੋ 'ਸਾਹਿਬਿ' IV-੧੩੨੬

[ਵੇਖੋ ੨੫੨]

**ਸੋਹਦੇ** : ਸ਼ੋਭਦੇ ਹਨ। ੧੮੫੦

**ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥**
**ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥ ੪ ॥**

ਗਉੜੀ (ਮਾਂਝ), ਮਹਲਾ ੫, ੧੬੯, ਸਫ਼ਾ ੨੧੮

**ਅਰਥ** : ਭਗਤ ਪਰਮੇਸ਼ਰ ਦੇ ਦਰਬਾਰ ਵਿਚ ਸ਼ੋਭਦੇ ਹਨ ਅਤੇ (ਨਾਮ ਜਪ ਕੇ) ਦਿਨ-ਰਾਤ ਆਨੰਦ ਕਰਦੇ ਹਨ। (ਉਹ) ਪਰਮੇਸ਼ਰ ਦੇ ਪਿਆਰ ਵਿਚ ਰੰਗੇ ਰਹਿੰਦੇ ਹਨ, ਨਾਨਕ ਦਾਸ ਉਨ੍ਹਾਂ ਦੇ ਸਦਕੇ ਜਾਂਦਾ ਹੈ।

[ਵੇਖੋ ੨੫੨]

**ਸੋਹਨ** : ਸੋਂਹਦਾ ਹੈ, ਸੁਸ਼ੋਭਿਤ ਹੈ। ੧੮੫੧

**ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥**
**ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ ॥...੨ ॥**

ਸਾਰਗ (ਛੰਤ), ਮਹਲਾ ੫, ੧, ਸਫ਼ਾ ੧੨੩੬-੩੭

ਵੇਖੋ 'ਸਾਧਹੁ' IV-੧੭੦੨

[ਵੇਖੋ ੨੫੨]

**ਸੋਹਨਾ** : ਸੁਸ਼ੋਭਿਤ ਹੈ। ੧੮੫੨

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ॥...੧ ॥**

ਬਿਹਾ. (ਛੰਤ), ਮਹਲਾ ੫, ੨, ਸਫ਼ਾ ੫੪੨

**ਅਰਥ** : ਪ੍ਰਾਣ ਦਾ ਆਸਰਾ ਸਰਬ-ਵਿਆਪਕ ਪਰਮੇਸ਼ਰ ਬਹੁਤ ਹੀ ਪਿਆਰਾ ਹੈ, ਮਨ ਨੂੰ ਮੋਹ ਲੈਣ ਵਾਲਾ ਹੈ, ਹਿਰਦੇ ਵਿਚ ਸੁਸ਼ੋਭਿਤ ਹੈ। (ਉਸ) ਅਪਰੰਪਰ, ਸਰਬ-ਵਿਆਪਕ, ਪਾਲਣਹਾਰ ਅਤੇ ਦਇਆਵਾਨ ਪਿਆਰੇ (ਪ੍ਰਭੂ) ਦੀ ਮਹਿਮਾ ਬਹੁਤ ਸੋਹਣੀ ਹੈ।

[ਵੇਖੋ ੨੫੨]

**ਸੋਹੰਨਿ** : ਸ਼ੋਭਦੇ ਹਨ, ਚੰਗੇ ਲਗਦੇ ਹਨ। ੧੮੫੩

**ਮਃ ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥**
**ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੪, ਸਫ਼ਾ ੩੦੧

**ਅਰਥ** : ਜਿਨ੍ਹਾਂ ਦੇ ਹਿਰਦੇ ਵਿਚ ਪਿਆਰੇ ਦੀ ਪ੍ਰੀਤ ਹੈ, (ਉਹ) ਜਿਵੇਂ (ਵੀ) ਬੋਲਦੇ ਹਨ, ਤਿਵੇਂ ਹੀ ਚੰਗੇ ਲਗਦੇ ਹਨ। ਨਾਨਕ (ਆਖਦਾ ਹੈ ਕਿ) ਜਿਸ ਪਿਆਰੇ ਨੇ ਪ੍ਰੀਤ ਲਾਈ ਹੈ, (ਉਹ) ਹਰੀ ਆਪ ਹੀ (ਸਭ ਕੁਝ) ਜਾਣਦਾ ਹੈ।

**ਪਿਰੰਮ ਕੀ**- ਪਿਆਰੇ ਦੀ। **ਪਿਰੰਨਿ**- ਪਿਆਰੇ ਨੇ।

[ਵੇਖੋ ੨੫੨]

**ਸੋਹੰਨਿ** : ਸ਼ੋਭਾਇਮਾਨ ਹੁੰਦੇ ਹਨ। ੧੮੫੪

**ਮਃ ੫ ॥ ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥**
**ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੨੮੪

**ਅਰਥ** : ਨਾਨਕ (ਆਖਦਾ ਹੈ ਕਿ) ਜੋ ਵਿਅਕਤੀ ਅਕਾਲ-ਪੁਰਖ ਨੂੰ ਚੰਗੇ ਲਗਦੇ ਹਨ, (ਉਹ) ਪਰਮੇਸ਼ਰ ਦੇ ਦਰਬਾਰ ਵਿਚ ਸ਼ੋਭਾਇਮਾਨ ਹੁੰਦੇ ਹਨ। ਉਨ੍ਹਾਂ ਦੇ ਮੱਥੇ ਉਤੇ ਰਤਨ, ਜਵਾਹਰ, ਲਾਲ ਅਤੇ ਹਰ ਪ੍ਰਕਾਰ ਦੀ ਮਣੀ (ਸ਼ੋਭਦੀ) ਹੈ।

**ਹਭੇ**- ਹਰ ਪ੍ਰਕਾਰ। **ਮਣੀ ਮਥੰਨਿ**- ਮੱਥੇ ਉਤੇ। **ਭਾਣਿਆ**- ਚੰਗੇ ਲਗਦੇ ਹਨ।

[ਵੇਖੋ ੨੫੨]

**ਸੋਹਨਿ** : ਸ਼ੋਭਨੀਕ ਹੁੰਦੇ ਹਨ। ੧੮੫੫

**ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥**

ਜਪੁ, ਮਹਲਾ ੧, ੩੪, ਸਫ਼ਾ ੭

**ਅਰਥ** : ਉਥੇ (ਪਰਮੇਸ਼ਰ ਦੇ ਦਰ ਤੇ) ਕਬੂਲ ਹੋ ਚੁਕੇ ਸ੍ਰੇਸ਼ਠ ਪੁਰਖ ਸ਼ੋਭਨੀਕ ਹੁੰਦੇ ਹਨ। ਅਕਾਲ-ਪੁਰਖ ਦੀ ਬਖਸ਼ਿਸ਼ ਨਾਲ (ਉਨ੍ਹਾਂ ਦੇ ਮੱਥੇ ਉਤੇ ਮਿਹਰ ਦਾ) ਦੈਵੀ-ਚਿੰਨ੍ਹ ਪੈ ਜਾਂਦਾ ਹੈ।

[ਵੇਖੋ ੨੫੨]

**ਸੋਹਨਿ** : ਸੋਹਣੇ ਲਗਦੇ ਹਨ। ੧੮੫੬

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**
**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥...੧ ॥**

ਗਉੜੀ (ਛੰਤ), ਮਹਲਾ ੫, ੨, ਸਫ਼ਾ ੨੪੮

**ਅਰਥ** : ਹੇ ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! ਤੇਰੇ ਉਚੇ ਮੰਦਿਰ ਅਤੇ ਵਿਸ਼ਾਲ ਮਹਿਲ ਹਨ। ਹੇ ਮੋਹਨ ! ਤੇਰੇ ਸੰਤ ਜਨ ਧਰਮ-ਸਥਾਨਾਂ ਵਿਚ ਤੇਰੇ ਦਰ ਤੇ ਬੈਠੇ ਸੋਹਣੇ ਲਗਦੇ ਹਨ।

[ਵੇਖੋ ੨੫੨]

**ਸੋਹਨਿਆ** : ਸੁਸ਼ੋਭਿਤ ਹੈਂ। ੧੮੫੭

**ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥**
**ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥...੨ ॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

ਵੇਖੋ 'ਸਬਲ' IV-੧੦੮

[ਵੇਖੋ ੨੫੨]

**ਸੋਹਨੀ** : ਸੁੰਦਰ (ਭਾਵ ਸ਼ਿੰਗਾਰੀ ਹੋਈ)। ੧੮੫੮

**ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥**
**ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥ ੧ ॥**

ਬਿਲਾ., ਮਹਲਾ ੫, ੮੮, ਸਫ਼ਾ ੮੨੧

ਵੇਖੋ 'ਉਰਝਿ' I-੫੭੬
[ਵੇਖੋ ੨੫੨]

**ਸੋਹਨੀ** : ਸੋਹਣੀ (ਭਾਵ ਚੰਗੇ ਰੂਪ ਵਾਲੀ)। ੧੮੫੯
**ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥**
**ਅਤਿ ਗਰਬੈ ਮੋਹਿ ਫਾਕੀ ਤੂੰ ॥ ੧ ॥ ਰਹਾਉ ॥**
ਆਸਾ, ਮਹਲਾ ੫, ੧੨, ਸਫ਼ਾ ੩੭੪
ਵੇਖੋ 'ਸੁਜਾਣਿ' V-੬੬੭
[ਵੇਖੋ ੨੫੨]

**ਸੋਹਾਂ** : ਚੰਗੀ ਲਗਦੀ ਹਾਂ। ੧੮੬੦
**ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥**
**ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥**
ਸਲੋਕ (ਵਧੀਕ), ਮਹਲਾ ੫, ੨, ਸਫ਼ਾ ੧੪੨੫
**ਅਰਥ** : ਮਾਲਿਕ ਤੋਂ ਦੂਰ ਰਖਣ ਵਾਲੇ ਰੇਸ਼ਮੀ ਕਪੜੇ (ਮੈਂ) ਅਗ ਨਾਲ ਸਾੜ ਦਿੱਤੇ ਹਨ। ਹੇ ਮਾਲਿਕ ! ਤੇਰੇ ਨਾਲ (ਰਹਿੰਦਿਆਂ ਮੈਂ) ਘੱਟੇ ਵਿਚ ਰੁਲਦੀ ਵੀ ਚੰਗੀ ਲਗਦੀ ਹਾਂ।
**ਧਣੀ ਵਿਹੂਣਾ**- ਮਾਲਿਕ ਤੋਂ ਵੰਚਿਤ (ਭਾਵ ਦੂਰ) ਰਖਣ ਵਾਲੇ। **ਪਾਟ ਪਟੰਬਰ**- ਰੇਸ਼ਮੀ ਵਸਤ੍ਰ। **ਭਾਹੀ ਸੇਤੀ**- ਅਗ ਨਾਲ। **ਲੁਡੰਦੜੀ**- ਲੁੜ੍ਹਕਦੀ, ਰੁਲਦੀ। **ਸਹ**- ਸ਼ਹੁ, ਮਾਲਿਕ।
**ਭਾਵ** : ਅਜਿਹੀ ਸ਼ਾਨੋ-ਸ਼ੌਕਤ, ਜੋ ਪ੍ਰਭੂ ਦੀ ਯਾਦ ਤੋਂ ਦੂਰ ਕਰਦੀ ਹੋਵੇ, ਤਿਆਗਣ-ਯੋਗ ਹੈ, ਪਰ ਅਜਿਹੀ ਸਾਦਗੀ, ਜਿਸ ਵਿਚ ਰਹਿ ਕੇ ਮਾਲਿਕ ਦਾ ਸੰਗ ਮਿਲ ਜਾਵੇ, ਗ੍ਰਹਿਣ ਕਰਨ ਯੋਗ ਹੈ।
[ਵੇਖੋ ੨੬੧]

**ਸੋਹਾ (ਹੇ)** : ਸ਼ੋਭਨੀਕ ਹੋਇਆ ਹੈ। ੧੮੬੧
ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥ ੧੬ ॥
ਮਾਰੂ (ਸੋਲ.), ਮਹਲਾ ੩, ੧੨ ਸਫ਼ਾ ੧੦੫੬
**ਅਰਥ** : ਨਾਨਕ (ਆਖਦਾ ਹੈ ਕਿ) ਵੈਰਾਗਵਾਨ ਮਨੁੱਖ ਨਾਮ ਵਿਚ ਲੀਨ ਹੋਏ ਹਨ, ਉਨ੍ਹਾਂ ਦਾ (ਹਰ) ਕੰਮ ਨਾਮ ਦੁਆਰਾ ਹੀ ਸ਼ੋਭਨੀਕ ਹੋਇਆ ਹੈ।
[ਵੇਖੋ ੨੬੧]

**ਸੋਹਾਇ** : ਸੋਹਣਾ ਲਗਦਾ ਹੈ। ੧੮੬੨
**ਰਾਮ ਜਨ ਗੁਰਮਤਿ ਰਾਮੁ ਬੋਲਾਇ ॥**
**ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥ ੧ ॥ ਰਹਾਉ ॥**
ਰਾਮ., ਮਹਲਾ ੪, ੨, ਸਫ਼ਾ ੮੮੧
**ਅਰਥ** : ਪਰਮੇਸ਼ਰ ਦਾ ਸੇਵਕ ਗੁਰੂ ਦੀ ਸਿਖਿਆ ਅਨੁਸਾਰ ਪਰਮੇਸ਼ਰ ਦਾ ਨਾਮ ਬੁਲਾਂਦਾ (ਭਾਵ ਜਪਾਂਦਾ) ਹੈ। ਜੋ-ਜੋ ਵਿਅਕਤੀ (ਰੱਬ ਦਾ ਨਾਮ) ਸੁਣਦਾ ਅਤੇ ਉਚਾਰਦਾ ਹੈ, ਉਹ (ਮਾਇਆ ਦੇ ਬੰਧਨਾਂ ਤੋਂ) ਆਜ਼ਾਦ ਹੋ ਜਾਂਦਾ ਹੈ ਅਤੇ ਪ੍ਰਭੂ ਦਾ ਨਾਮ ਜਪਦਾ ਹੋਇਆ ਸੋਹਣਾ ਲਗਦਾ ਹੈ।
[ਵੇਖੋ ੨੬੧]

**ਸੋਹਾਇਆ** : ਸ਼ੋਭਨੀਕ ਹੋਇਆ ਹੈ। ੧੮੬੩
**ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ**
**ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥...੩ ॥**
ਆਸਾ (ਛੰਤ), ਮਹਲਾ ੪, ੧੩, ਸਫ਼ਾ ੪੪੭
**ਅਰਥ** : (ਜੀਵ ਨੇ) ਧੁਰ ਦਰਗਾਹ ਤੋਂ ਮਰਨਾ ਲਿਖਾਇਆ ਹੈ, (ਪਰ) ਗੁਰੂ ਦੇ ਉਪਦੇਸ਼ ਦੁਆਰਾ (ਸਿੱਖ ਨਾਸ਼ਵੰਤ ਸੰਸਾਰ ਵਿਚ) ਸ਼ੋਭਨੀਕ ਹੋਇਆ ਹੈ, (ਕਿਉਂਕਿ) ਰੱਬ ਦੇ ਸੇਵਕ ਨਾਮ-ਸਿਮਰਨ ਦੇ ਧਿਆਨ ਵਿਚ (ਮਾਇਆ ਦੀਆਂ ਲਹਿਰਾਂ ਤੋਂ) ਬਚ ਗਏ ਹਨ।
[ਵੇਖੋ ੨੬੧]

**ਸੋਹਾਇਆ** : ਸ਼ੋਭਨੀਕ ਬਣਾਇਆ ਹੈ। ੧੮੬੪
ਆਸਾ ਮਹਲਾ ੪ ॥...
**ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ ਸੋਹਾਇਆ ॥...੧ ॥**
ਆਸਾ (ਛੰਤ), ਮਹਲਾ ੪, ੧੨, ਸਫ਼ਾ ੪੪੬
**ਅਰਥ** : (ਨਾਮ ਜਪਣ ਵਾਲੇ ਵਿਅਕਤੀ ਦੇ) ਮੱਥੇ ਉਤੇ ਪ੍ਰਭੂ-ਪਿਆਰ ਦੀ ਮਣੀ ਸਰਬ-ਭਾਂਤ ਉਜਾਗਰ ਹੋਈ ਹੈ, ਪਰਮੇਸ਼ਰ ਨੇ ਹਰੀ-ਨਾਮ ਦੁਆਰਾ (ਉਸ ਨੂੰ) ਸ਼ੋਭਨੀਕ ਬਣਾਇਆ ਹੈ।
**ਮਸਤਕਿ**- ਮਥੇ ਉਤੇ। **ਬਹੁ**- ਸਰਬ-ਭਾਂਤ। **ਪ੍ਰਗਟੀ**- ਉਜਾਗਰ ਹੋਈ ਹੈ।
[ਵੇਖੋ ੨੬੧]

**ਸੋਹਾਏ** : ਸ਼ੋਭਨੀਕ ਹੋ ਗਏ ਹਨ। ੧੮੬੫
**ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥**
**ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ ੧ ॥**
ਸੂਹੀ (ਛੰਤ), ਮਹਲਾ ੧, ੨, ਸਫ਼ਾ ੭੬੪
**ਅਰਥ** : ਮੇਰਾ ਮਨ ਟਿਕ ਗਿਆ ਹੈ, (ਪਾਰਬ੍ਰਹਮ) ਨਾਲ ਹਰ ਵੇਲੇ ਦਾ ਸੰਗ ਪ੍ਰਾਪਤ ਹੋ ਗਿਆ ਹੈ, ਹਿਰਦਾ-ਘਰ ਅਤੇ ਸਰੀਰ ਸ਼ੋਭਨੀਕ ਹੋ ਗਏ ਹਨ। (ਤਤ, ਵ੍ਰਿਤ ਆਦਿ) ਪੰਜ ਵਾਜਿਆਂ ਦੇ ਸੁਰ ਦਾ ਨਿਰੰਤਰ ਨਾਦ ਹੋ ਰਿਹਾ ਹੈ, ਸਾਡੇ (ਹਿਰਦੇ ਰੂਪ) ਘਰ ਵਿਚ ਸਜਣ (ਪ੍ਰਭੂ ਜੀ) ਆ ਗਏ ਹਨ।
[ਵੇਖੋ ੨੬੧]

**ਸੋਹਾਗ** : ਖੁਸ਼ਨਸੀਬ, ਭਾਗਸ਼ਾਲੀ। ੧੮੬੬
**ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥**
**ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥...੩ ॥**
ਵਡ., ਮਹਲਾ ੪, ੩, ਸਫ਼ਾ ੫੬੧
**ਅਰਥ** : ਮੈਂ ਪਤੀ ਵਾਲੀਆਂ ਖੁਸ਼ਨਸੀਬ ਇਸਤ੍ਰੀਆਂ ਨੂੰ ਜਾ ਕੇ ਪੁਛਦੀ ਹਾਂ ਕਿ ਤੁਸਾਂ ਮੇਰੇ ਪਿਆਰੇ ਪਰਮੇਸ਼ਰ ਨੂੰ ਕਿਵੇਂ ਪ੍ਰਾਪਤ ਕੀਤਾ ਹੈ ? (ਜਵਾਬ

ਹੈ ਕਿ) ਜਦੋਂ ਸਤਿ-ਸਰੂਪ ਪਿਆਰੇ ਨੇ ਮੇਰੇ ਉਪਰ ਕ੍ਰਿਪਾ-ਦ੍ਰਿਸ਼ਟੀ ਕੀਤੀ, ਤਾਂ ਮੈਂ ਮੇਰ-ਤੇਰ (ਦੇ ਵਿਚਾਰ) ਨੂੰ ਤਿਆਗ ਦਿੱਤਾ।
[ਵੇਖੋ ੨੭੫]

**ਸੋਹਾਗਉ** : ਪਤੀ ਦਾ ਮਿਲਾਪ। ੧੮੬੭

**ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥**
**ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥ ੨ ॥**

ਬਿਲਾ.. ਮਹਲਾ ੫, ੩੨, ਸਫ਼ਾ ੮੦੮

**ਅਰਥ** : (ਹੇ ਗੁਰੂ ! ਮੈਂ) ਬਹੁਤ-ਬਹੁਤ ਬੇਨਤੀ ਕਰਦਾ ਹਾਂ, ਇਹ ਜਿੰਦ ਭੇਟਾ ਕਰਦਾ ਹਾਂ। ਸਾਰਾ ਧਨ ਲਿਆ ਕੇ ਤੇਰੇ ਤੋਂ ਵਾਰ ਦਿੱਤਾ ਹੈ, (ਕ੍ਰਿਪਾ ਕਰੋ ਕਿ) ਪਲ ਭਰ ਲਈ ਪਿਆਰੇ ਪਤੀ ਦਾ ਮਿਲਾਪ ਹੋ ਜਾਵੇ।
**ਅਤਿ**- ਬਹੁਤ। **ਘਨੀ**- ਬਹੁਤ। **ਹੋਮਾਗਉ**- ਹੋਮ ਕਰਦਾ ਹਾਂ, ਭੇਟਾ ਕਰਦਾ ਹਾਂ। **ਅਰਥ**- ਧਨ। **ਆਨ**- ਲਿਆ ਕੇ। **ਨਿਮਖ**- ਪਲ ਭਰ।
[ਵੇਖੋ ੨੭੫]

**ਸੋਹਾਗਣਿ** : ਭਾਗਸ਼ਾਲੀ ਇਸਤ੍ਰੀ, (ਭਾਵ ਪ੍ਰਭੂ-ਪਤੀ ਵਾਲੀ)। ੧੮੬੮

**ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥ ੪ ॥**

ਮਾਝ (ਅਸ.), ਮਹਲਾ ੩, ੨੩, ਸਫ਼ਾ ੧੨੩

**ਅਰਥ** : ਸਤਿਗੁਰੂ ਦੀ ਸੇਵਾ ਕਰ ਕੇ (ਜੀਵ-ਇਸਤ੍ਰੀ) ਹਮੇਸ਼ਾ ਪ੍ਰਭੂ-ਪਤੀ ਵਾਲੀ ਬਣ ਜਾਂਦੀ ਹੈ ਅਤੇ (ਉਸ ਦੀ ਸੁਰਤਿ) ਸਚ ਦੇ ਉਪਦੇਸ਼ ਵਿਚ ਲੀਨ ਹੋ ਜਾਂਦੀ ਹੈ।
[ਵੇਖੋ ੨੭੫]

**ਸੋਹਾਗਣੀ** : ਭਾਗਸ਼ਾਲੀ। ੧੮੬੯

**ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥**
**ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥**

ਗਉੜੀ (ਬੈਰਾ.), ਮਹਲਾ ੧, ੧੯, ਸਫ਼ਾ ੧੫੭

**ਅਰਥ** : ਜੇ ਮੈਂ ਸਰਪਣੀ ਹੋਵਾਂ, ਤਾਂ ਧਰਤੀ ਉਤੇ ਵਸਾਂ (ਭਾਵ ਨਿਮਰਤਾ ਗ੍ਰਹਿਣ ਕਰਾਂ, ਮੇਰੇ ਹਿਰਦੇ ਵਿਚ ਜੇ) ਸ਼ਬਦ ਵਸ ਜਾਵੇ, (ਤਾਂ ਮੇਰਾ) ਡਰ ਦੂਰ ਹੋ ਜਾਵੇ। ਨਾਨਕ (ਆਖਦਾ ਹੈ ਕਿ) ਉਹ ਜੀਵ-ਇਸਤ੍ਰੀ ਸਦਾ ਭਾਗਸ਼ਾਲੀ ਹੈ, ਜਿਸ ਨੇ ਆਪਣੀ ਆਤਮਾ ਨੂੰ ਪਰਮ-ਆਤਮਾ ਵਿਚ ਲੀਨ ਕੀਤਾ ਹੈ।
[ਵੇਖੋ ੨੭੫]

**ਸੋਹਾਗਣੀ** : ਪ੍ਰਭੂ-ਪਤੀ ਵਾਲੀਆਂ। ੧੮੭੦

**ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥**
**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥...੩ ॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

**ਅਰਥ** : ਉਨ੍ਹਾਂ ਪ੍ਰਭੂ-ਪਤੀ ਵਾਲੀਆਂ ਜੀਵ-ਇਸਤ੍ਰੀਆਂ ਨੂੰ ਜਾ ਕੇ ਪੁਛੋ ਕਿ ਕਿਨ੍ਹਾਂ ਗੱਲਾਂ ਨਾਲ ਮਾਲਿਕ ਨੂੰ ਪਾਈਦਾ ਹੈ ? (ਉਹ ਕਹਿਣਗੀਆਂ ਕਿ) ਜੋ ਕੁਝ (ਪ੍ਰਭੂ) ਕਰਦਾ ਹੈ, ਉਹ ਚੰਗਾ ਕਰ ਕੇ ਮੰਨੀਏ ਅਤੇ ਚਾਲਾਕੀ ਅਥਵਾ ਸੀਨਾ-ਜ਼ੋਰੀ ਨੂੰ ਤਿਆਗ ਦੇਈਏ।
**ਕਿਨੀ ਬਾਤੀ**- ਕਿਨ੍ਹਾਂ ਗੱਲਾਂ ਨਾਲ। **ਹਿਕਮਤਿ**- ਚਾਲਾਕੀ।
[ਵੇਖੋ ੨੭੫]

**ਸੋਹਾਗਣੇ** : ਸੁਹਾਗਵੰਤੀ। ੧੮੭੧

**ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥**
**ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥**

ਫੁਨਹੇ, ਮਹਲਾ ੫, ੪, ਸਫ਼ਾ ੧੩੬੧

ਵੇਖੋ **'ਸੀਗਾਰੁ'** V-੬੦

[ਵੇਖੋ ੨੭੫]

**ਸੋਹਾਗਨਿ** : ਕੰਤ ਵਾਲੀ। ੧੮੭੨

**ਛੋਡਹਿ ਅੰਨੁ ਕਰਹਿ ਪਾਖੰਡ ॥**
**ਨਾ ਸੋਹਾਗਨਿ ਨਾ ਓਹਿ ਰੰਡ ॥...੩ ॥**

ਗੋਂਡ, ਕਬੀਰ, ੧੧, ਸਫ਼ਾ ੮੭੩

**ਅਰਥ** : ਜੋ (ਲੋਕ) ਅਨਾਜ (ਭਾਵ ਭੋਜਨ) ਦਾ ਤਿਆਗ ਕਰ ਕੇ ਪਾਖੰਡ ਕਰਦੇ ਹਨ। ਨਾ ਉਹ ਕੰਤ ਵਾਲੀ (ਇਸਤ੍ਰੀ ਵਾਂਗ) ਹਨ, ਨਾ ਹੀ ਵਿਧਵਾ ਵਾਂਗ ਹਨ।
[ਵੇਖੋ ੨੭੫]

**ਸੋਹਾਗਨਿ** : ਸੁਹਾਗਣ (ਭਾਵ ਪ੍ਰਭੂ-ਪਤੀ ਵਾਲੀ)। ੧੮੭੩

**ਕਹੁ ਨਾਨਕ ਜਉ ਪਿਰਹਿ ਸੀਗਾਰੀ ॥**
**ਥਿਰੁ ਸੋਹਾਗਨਿ ਸੰਗਿ ਭਤਾਰੀ ॥ ੪ ॥**

ਆਸਾ, ਮਹਲਾ ੫, ੭, ਸਫ਼ਾ ੩੭੨

ਵੇਖੋ **'ਸੀਗਾਰੀ'** V-੫੩

[ਵੇਖੋ ੨੭੫]

**ਸੋਹਾਗਨਿ** : ਪਤੀ ਵਾਲੀ ਬਣਾ ਕੇ। ੧੮੭੪

**ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥ ੧ ॥**

ਆਸਾ, ਮਹਲਾ ੫, ੯੫, ਸਫ਼ਾ ੩੯੪

**ਅਰਥ** : ਪ੍ਰੀਤਮ ਨੇ (ਮੈਨੂੰ) ਪਤੀ ਵਾਲੀ ਬਣਾ ਕੇ (ਦੈਵੀ-ਗੁਣਾਂ ਨਾਲ) ਸ਼ਿੰਗਾਰ ਦਿੱਤਾ ਹੈ। ਮੇਰੇ ਮਨ ਦੀ ਸਾਰੀ ਤਪਸ ਦੂਰ ਕਰ ਦਿੱਤੀ ਹੈ।
**ਪ੍ਰਿਅ**- ਪ੍ਰੀਤਮ ਨੇ। **ਤਪਤਿ**- ਤਪਸ। **ਹਰੀ**- ਦੂਰ ਕਰ ਦਿੱਤੀ ਹੈ।
[ਵੇਖੋ ੨੭੫]

**ਸੋਹਾਗਨਿ** : ਭਾਗਸ਼ਾਲੀ। ੧੮੭੫

**ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥...੧ ॥**

ਸੂਹੀ, ਮਹਲਾ ੫, ੩, ਸਫ਼ਾ ੭੩੭

**ਅਰਥ** : (ਉਹ ਜੀਵ-) ਇਸਤ੍ਰੀ ਭਾਗਸ਼ਾਲੀ ਹੈ, ਜੋ (ਕੁਦਰਤ ਵਿਚ ਵਸਦੇ) ਪਰਮੇਸ਼ਰ ਨੂੰ ਪਛਾਣ ਲੈਂਦੀ ਹੈ। (ਉਹ) ਅਭਿਮਾਨ ਨੂੰ ਤਿਆਗ ਕੇ (ਪਰਮੇਸ਼ਰ ਦੇ) ਹੁਕਮ ਨੂੰ ਮੰਨਦੀ ਹੈ।

[ਵੇਖੋ ੨੭੫]

**ਸੋਹਾਗਨਿ** : ਮਾਇਆ, ਦੌਲਤ। ੧੮੭੬

**ਸੋਹਾਗਨਿ ਕਿਰਪਨ ਕੀ ਪੂਤੀ ॥**
**ਸੇਵਕ ਤਜਿ ਜਗਤ ਸਿਉ ਸੂਤੀ ॥...੨ ॥**

ਗੋਂਡ, ਕਬੀਰ, ੮, ਸਫ਼ਾ ੮੭੨

**ਅਰਥ** : (ਇਹ) ਮਾਇਆ ਕੰਜੂਸਾਂ ਦੀ ਧੀ ਹੈ। (ਪਰਮੇਸ਼ਰ ਦੇ) ਸੇਵਕਾਂ ਨੂੰ ਛਡ ਕੇ (ਹੋਰ ਸਾਰੇ ਜਗਤ) ਨਾਲ ਸੁਤੀ (ਭਾਵ ਲਿਪਟੀ) ਹੋਈ ਹੈ।
**ਕਿਰਪਨ ਕੀ**- ਕੰਜੂਸ ਦੀ। **ਪੂਤੀ**- ਧੀ। **ਤਜਿ**- ਛਡ ਕੇ। **ਸੂਤੀ**- ਸੁਤੀ ਹੈ।

[ਵੇਖੋ ੨੭੫]

**ਸੋਹਾਗਵਤੀ** : ਪਤੀ-ਪਰਮੇਸ਼ਰ ਵਾਲੀ। ੧੮੭੭

**ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥ ੪ ॥**

ਸੂਹੀ, ਮਹਲਾ ੫, ੧੦, ਸਫ਼ਾ ੭੩੯

**ਅਰਥ** : ਹੇ ਸਖੀ ! (ਜਿਸ ਨੇ) ਅਭਿਮਾਨ, (ਆਪਣਾ) ਬਲ ਅਤੇ ਅਹੰਕਾਰਮਈ ਬੁਧੀ ਮਾਰ ਲਈ ਹੈ, ਨਾਨਕ (ਆਖਦਾ ਹੈ ਕਿ) ਉਹ (ਜੀਵ-ਇਸਤ੍ਰੀ) ਪਤੀ-ਪਰਮੇਸ਼ਰ ਵਾਲੀ ਹੈ, ਹੇ ਸਖੀ !
**ਨੋਟ** : 'ਸੋਹਾਗ' ਨਾਲ 'ਵਤ' ਪ੍ਰਤਯਯ ਲਗਣ ਤੋਂ 'ਸੋਹਾਗਵਤ' ਸ਼ਬਦ ਬਣਦਾ ਹੈ, ਇਸੇ ਦਾ ਇਸਤ੍ਰੀ ਲਿੰਗ 'ਸੋਹਾਗਵਤੀ' ਹੈ।

**ਸੋਹਾਗਾ** : ਸੌਭਾਗ। ੧੮੭੮

**ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥**
**ਸੂਖ ਸਹਜ ਮੇਰਾ ਧਨੁ ਸੋਹਾਗਾ ॥...੪ ॥**

ਆਸਾ, ਮਹਲਾ ੫, ੯੫, ਸਫ਼ਾ ੩੯੪

**ਅਰਥ** : ਜਦੋਂ ਪਿਆਰਾ ਸਜਣ (ਮੇਰੇ) ਮੱਥੇ ਲਗਿਆ, ਤਾਂ ਮੈਨੂੰ ਸੁਖ ਅਤੇ ਸਹਿਜ ਮਿਲ ਗਿਆ, ਮੇਰਾ ਸੌਭਾਗ ਪ੍ਰਸ਼ੰਸਾ-ਯੋਗ ਹੋ ਗਿਆ।

[ਵੇਖੋ ੨੭੫]

**ਸੋਹਾਗਾ** : ਇਕ ਖਾਰਾ ਪਦਾਰਥ, ਟੰਕਣ (borax)। ੧੮੭੯

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**

ਰਾਮ. (ਓਅੰ.), ਮਹਲਾ ੧, ੧੮, ਸਫ਼ਾ ੯੩੨

**ਅਰਥ** : ਕਾਮ ਅਤੇ ਕ੍ਰੋਧ ਸਰੀਰ ਨੂੰ (ਇਵੇਂ) ਗਾਲ (ਭਾਵ ਕਮਜ਼ੋਰ ਕਰ) ਦੇਂਦਾ ਹੈ, ਜਿਵੇਂ ਸੁਹਾਗਾ (ਕੁਠਾਲੀ ਵਿਚ ਪਏ) ਸੋਨੇ ਨੂੰ ਢਾਲ ਦੇਂਦਾ ਹੈ।
**ਗਾਲੈ**- ਗਾਲਦਾ ਹੈ, ਕਮਜ਼ੋਰ ਕਰਦਾ ਹੈ। **ਕੰਚਨ**- ਸੋਨੇ ਨੂੰ।
[ਸੰਸ. ਸੁਭਗ: (ਸੁਭਗ:) : ਸੁਹਾਗਾ, ਅਸ਼ੋਕ ਬ੍ਰਿਛ, ਚੰਪਕ ਆਦਿ।
ਪ੍ਰਾ. ਸੁਹਗ (ਸੁਹਗ) : ਇਕ ਵਿਸ਼ੇਸ਼ ਪਦਾਰਥ।]

**ਸੋਹਾਗੁ** : ਸੁਭਾਗ। ੧੮੮੦

**ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥**
**ਤਿਤੁ ਘਰਿ ਸਖੀਏ ਮੰਗਲੁ ਗਾਇਆ ॥...੧ ॥**

ਮਾਝ, ਮਹਲਾ ੫, ੧੧, ਸਫ਼ਾ ੯੭

ਵੇਖੋ **'ਸਿਗਾਰੀ'** IV-੨੧੫੫

[ਵੇਖੋ ੨੭੫]

**ਸੋਹਾਗੁ** : ਪਤੀ। ੧੮੮੧

**ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥...੩ ॥**

ਮਲਾਰ, ਮਹਲਾ ੧, ੨, ਸਫ਼ਾ ੧੨੫੪

**ਅਰਥ** : (ਜੋ ਜੀਵ-ਇਸਤ੍ਰੀ) ਦੁਰਗੁਣਾਂ ਨੂੰ ਤਿਆਗ ਕੇ ਵੈਰਾਗਵਾਨ ਹੋਈ ਹੈ, ਉਸ ਨੂੰ ਹਰੀ ਰੂਪ ਸ੍ਰੇਸ਼ਠ ਅਤੇ ਅਟਲ ਪਤੀ ਪ੍ਰਾਪਤ ਹੁੰਦਾ ਹੈ।
**ਅਵਗਣ**- ਦੁਰਗੁਣ। **ਬੈਰਾਗਨਿ**- ਵੈਰਾਗਵਾਨ। **ਅਸਥਿਰੁ**- ਸਥਿਰ, ਅਟਲ। **ਵਰੁ**- ਸ੍ਰੇਸ਼ਠ।

[ਵੇਖੋ ੨੭੫]

**ਸੋਹਾਗੋ** : ਪਤੀ। ੧੮੮੨

**ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥**
**ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥ ੪ ॥**

ਵਡ. (ਛੰਤ), ਮਹਲਾ ੩, ੧, ਸਫ਼ਾ ੫੬੮

ਵੇਖੋ **'ਸੁਹਾਏ'** V-੨੭੨

[ਵੇਖੋ ੨੭੫]

**ਸੋਹਿ** : ਸ਼ੋਭ ਰਿਹਾ ਹੈ। ੧੮੮੩

**ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥ ੩ ॥**

ਰਾਮ. (ਅਸ.), ਮਹਲਾ ੧, ੩, ਸਫ਼ਾ ੯੦੪

**ਅਰਥ** : ਮੂਰਖ ਜਮ ਮੇਰੇ ਨੇੜੇ ਨਹੀਂ ਆ ਸਕਦਾ। (ਕਿਉਂਕਿ ਮੇਰੇ) ਹਿਰਦੇ ਵਿਚ ਹਰੀ ਦਾ ਪਵਿੱਤਰ ਨਾਮ ਸ਼ੋਭ ਰਿਹਾ ਹੈ।
**ਜੰਦਾਰੁ**- ਮੂਰਖ। **ਮੋਹਿ**- ਮੈਨੂੰ, ਮੇਰੇ।

[ਵੇਖੋ ੨੬੧]

**ਸੋਹਿਓ :** ਸ਼ੋਭਨੀਕ ਹੋਇਆ ਹੈ। ੧੯੮੪

**ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥**
**ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥...੨ ॥**

ਆਸਾ, ਮਹਲਾ ੫, ੭, ਸਫ਼ਾ ੩੭੨

**ਅਰਥ** : ਹੁਣ ਮੇਰਾ ਸੁਭਾਗ ਸ਼ੋਭਨੀਕ ਹੋਇਆ ਹੈ। ਪਤੀ (-ਪਰਮੇਸ਼ਰ) ਮਿਲ ਗਿਆ ਹੈ, (ਉਸ ਨੇ) ਮੇਰਾ ਹਰ ਦੁਖ (ਚੰਗੀ ਤਰ੍ਹਾਂ) ਵੇਖ ਲਿਆ ਹੈ।
**ਕੰਤੁ**- ਪਤੀ-ਪਰਮੇਸ਼ਰ। **ਜੋਹਿਓ**- ਵੇਖ ਲਿਆ ਹੈ।
[ਵੇਖੋ ੨੬੧]

**ਸੋਹਿਅੜੇ :** ਸ਼ੋਭਨੀਕ ਹੋਏ ਹਨ, ਸ਼ੋਭਾਇਮਾਨ ਹੋਏ ਹਨ। ੧੯੮੫

**ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥**
**ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥...੨ ॥**

ਆਸਾ (ਛੰਤ), ਮਹਲਾ ੫, ੧, ਸਫ਼ਾ ੪੫੨

**ਅਰਥ** : ਹੇ ਰਾਮ ! ਮੇਰੇ (ਦਿਲ ਦੇ) ਸੁੰਦਰ ਦਰਵਾਜ਼ੇ (ਹੋਰ) ਸ਼ੋਭਨੀਕ ਹੋਏ ਹਨ, ਸ਼ੋਭਾਇਮਾਨ ਹੋਏ ਹਨ। ਹੇ ਰਾਮ ! ਮੇਰੇ ਪਿਆਰੇ ਸੰਤ (ਭਾਵ ਅਕਾਲ-ਪੁਰਖ ਅਜ ਮੇਰੇ ਘਰ) ਸੋਹਣੇ ਪਰਾਹੁਣੇ (ਬਣ ਕੇ ਆਏ) ਹਨ, ਮਹਿਮਾਨ (ਬਣ ਕੇ ਆਏ) ਹਨ।
**ਬੰਕ**- ਸੁੰਦਰ। **ਪਾਹੁਨੜੇ**- ਸੋਹਣੇ ਪਰਾਹੁਣੇ।
[ਵੇਖੋ ੨੬੧]

**ਸੋਹਿਆ :** ਸ਼ੋਭਨੀਕ ਹੋਇਆ ਹੈ। ੧੯੮੬

**ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥**
**ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ**
**ਗੁਣ ਮੰਗਲ ਹਰਿ ਗਾਇਆ ਰਾਮ ॥ ...੪ ॥**

ਸੂਹੀ (ਛੰਤ), ਮਹਲਾ ੫, ੭, ਸਫ਼ਾ ੭੮੨

ਅਰਥ : ਹੇ ਰਾਮ ! (ਮੈਂ ਜਗਤ ਦੇ) ਸ਼ਹਿਨਸ਼ਾਹ ਹਰੀ-ਪ੍ਰਭੂ ਦੇ (ਚਰਨ) ਸਪਰਸ਼ ਕੀਤੇ ਹਨ, ਮੇਰਾ (ਹਿਰਦਾ-) ਘਰ ਸੰਵਰ ਗਿਆ ਹੈ, (ਅੰਦਰ ਸੋਹਣਾ) ਬਾਗ਼ ਲਗ ਗਿਆ ਹੈ (ਭਾਵ ਹਿਰਦੇ ਵਿਚ ਆਨੰਦ ਟਿਕ ਗਿਆ ਹੈ) ਅਤੇ ਤਾਲਾਬ ਬਣ ਗਿਆ ਹੈ (ਭਾਵ ਹਿਰਦਾ ਨਾਮ-ਜਲ ਨਾਲ ਭਰਪੂਰ ਹੋ ਗਿਆ ਹੈ)। ਮੇਰਾ ਮਨ ਸ਼ੋਭਨੀਕ ਹੋਇਆ ਹੈ, ਸੱਜਣ ਅਤੇ ਮਿੱਤਰ (ਭਾਵ ਇੰਦ੍ਰੇ) ਰਸ-ਭਰਪੂਰ ਹੋਏ ਹਨ, ਹੇ ਰਾਮ ! ਮੈਂ ਪਰਮੇਸ਼ਰ ਦੇ ਕਲਿਆਣਮਈ ਗੁਣ ਗਾਏ ਹਨ।
**ਬਨਿਆ**- ਸੰਵਰ ਗਿਆ ਹੈ। **ਬਨੁ**- ਬਾਗ਼। **ਤਾਲੁ**- ਤਾਲਾਬ। **ਪਰਸੇ**- ਸਪਰਸ਼ ਕੀਤੇ। **ਸਰਸੇ**- ਰਸ-ਭਰਪੂਰ ਹੋਏ।
[ਵੇਖੋ ੨੬੧]

**ਸੋਹਿਆ :** ਫੱਬਿਆ ਹੈ। ੧੯੮੭

**ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥ ੧ ॥**

ਆਸਾ, ਮਹਲਾ ੫, ੫੨, ਸਫ਼ਾ ੩੮੪

ਵੇਖੋ '**ਸੁਰਿਜਨ**' V-੧੨੮੨
[ਵੇਖੋ ੨੬੧]

**ਸੋਹਿਆ :** ਸੋਹਣੇ (ਭਾਵ ਚੰਗੇ ਜੀਵਨ ਵਾਲੇ) ਹੋ ਗਏ ਹਨ। ੧੯੮੮

**ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥**
**ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥ ੨ ॥**

ਆਸਾ, ਮਹਲਾ ੫, ੯੬, ਸਫ਼ਾ ੩੯੪

**ਅਰਥ** : ਮਾਇਆ ਨੇ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਜੀ ਨੂੰ (ਵੀ) ਮੋਹ ਲਿਆ ਹੈ। (ਪਰ ਜੋ) ਮਨੁੱਖ ਗੁਰੂ ਦੀ ਸਿਖਿਆ ਦੁਆਰਾ ਨਾਮ ਵਿਚ ਲਗ ਗਏ ਹਨ, (ਉਹ) ਚੰਗੇ ਜੀਵਨ ਵਾਲੇ ਹੋ ਗਏ ਹਨ।
[ਵੇਖੋ ੨੬੧]

**ਸੋਹਿਨਾ :** ਹੇ ਸੁੰਦਰ ਪ੍ਰਭੂ ! ੧੯੮੯

**ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥ ੨ ॥**

ਆਸਾ, ਮਹਲਾ ੫, ੧੪੪, ਸਫ਼ਾ ੪੦੭

**ਅਰਥ** : ਹੇ ਸੁੰਦਰ ਪ੍ਰਭੂ ! ਸ੍ਰਿਸ਼ਟੀ ਦਾ ਮੂਲ-ਕਾਰਨ ਅਤੇ ਰਚਨਾ ਨੂੰ ਆਧਾਰ ਦੇਣ ਵਾਲਾ ਤੂੰ ਕੇਵਲ ਇਕੋ ਹੈਂ।
**ਧਾਰਨ ਧਰਨਾ**- ਰਚਨਾ ਦਾ ਆਧਾਰ।
[ਵੇਖੋ ੨੬੧]

**ਸੋਹਿਲੜਾ :** ਮੰਗਲ-ਗੀਤ। ੧੯੯੦

**ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥**
**ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥...੪ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ** : (ਹੇ ਸਖੀ !) ਸਾਡੇ (ਹਿਰਦੇ-) ਘਰ ਵਿਚ ਅਸਲ ਮੰਗਲ-ਗੀਤ (ਹੋ ਰਿਹਾ) ਹੈ, (ਕਿਉਂਕਿ) ਮਿੱਤਰ ਪ੍ਰਭੂ (ਹਿਰਦੇ ਵਿਚ) ਆ ਗਏ ਹਨ। (ਉਹ ਪਰਮੇਸ਼ਰ) ਪ੍ਰੇਮ ਵਿਚ ਲੀਨ ਹੋਏ (ਉਨ੍ਹਾਂ ਵਿਅਕਤੀਆਂ ਨੂੰ) ਮਾਣਦਾ ਹੈ, (ਜਿਨ੍ਹਾਂ ਨੇ) ਮਨ (ਪ੍ਰਭੂ ਨੂੰ) ਦਿੱਤਾ ਹੈ ਅਤੇ ਨਾਮ ਲਿਆ ਹੈ।
**ਆਇਅੜੇ**- ਆ ਗਏ। **ਮੀਤਾ**- ਮਿੱਤਰ। **ਰਾਵੇ**- ਮਾਣਦਾ ਹੈ। **ਰਾਤੜਿਆ**- ਲੀਨ ਹੋਏ। **ਲੀਅੜਾ**- (ਨਾਮ) ਲਿਆ। **ਦੀਤਾ**- ਦਿੱਤਾ।
**ਨੋਟ** : ਪ੍ਰਾਕ੍ਰਿਤ ਦੇ ਸ਼ਬਦ 'ਸੋਹਲ' ਅਤੇ 'ਸੋਹਿੱਲ' ਦੋਵੇਂ ਰੂਪ ਕਰ ਕੇ ਗੁਰਬਾਣੀ ਵਿਚ ਆਏ 'ਸੋਹਿਲਾ' ਦੇ ਸਮੀਪ ਹਨ। 'ਸੋਹਲ' ਅਤੇ 'ਸੋਹਿੱਲ' ਦੋਵੇਂ ਸੰਸਕ੍ਰਿਤ ਸ਼ਬਦ 'ਸ਼ੋਭਾਯੁਤ' ਦੇ ਅਰਥ 'ਸ਼ੋਭਾ-ਯੁਕਤ' ਨੂੰ ਪ੍ਰਤੀਪਾਦਿਤ ਕਰਦੇ ਹਨ। ਬਣਤਰ ਪਖੋਂ ਇਹ ਸ਼ਬਦ ਗੁਰਬਾਣੀ ਵਿਚ ਆਏ 'ਸੋਹਿਲਾ' ਪਦ ਦੇ ਬਹੁਤ ਨਜ਼ਦੀਕ ਹਨ। ਜੇ ਇਨ੍ਹਾਂ ਨੂੰ 'ਸੋਹਿਲਾ ਦਾ ਆਧਾਰ-ਸ਼ਬਦ ਮਿਥ ਲਿਆ ਜਾਵੇ, ਤਾਂ 'ਸੋਹਿਲਾ' ਦਾ ਅਰਥ 'ਸ਼ੋਭਾ-ਗੀਤ' ਬਣਦਾ ਹੈ। ਕੁਝ ਕੋਸ਼ਕਾਰਾਂ ਨੇ 'ਸੋਹਿਲਾ' ਦਾ ਸੰਬੰਧ 'ਸੋਹਰ' ਸ਼ਬਦ ਨਾਲ ਸਥਾਪਿਤ ਕੀਤਾ ਹੈ। 'ਸੋਹਰ' ਉਹ ਗੀਤ ਹੈ, ਜੋ ਸੰਤਾਨ-ਪ੍ਰਾਪਤੀ ਦੀ

ਖ਼ੁਸ਼ੀ ਵਿਚ ਗਾਇਆ ਜਾਂਦਾ ਹੈ। ਵਾਸਤਵ ਵਿਚ 'ਸੋਹਰ' ਅਤੇ 'ਸੋਹਲ' ਸ਼ਬਦਾਂ ਵਿਚ ਕੋਈ ਅੰਤਰ ਨਹੀਂ ਹੈ ਅਤੇ ਇਨ੍ਹਾਂ ਦਾ ਵਿਕਾਸ ਸੰਸਕ੍ਰਿਤ ਸ਼ਬਦ 'ਸ਼ੋਮਨ' ਤੋਂ ਹੀ ਹੋਇਆ ਹੈ। ਸੋ 'ਸੋਹਿਲਾ' ਦਾ ਅਰਥ ਹੈ- 'ਸ਼ੋਭਨੀਕ' ਅਵਸਰਾਂ 'ਤੇ ਗਾਇਆ ਜਾਣ ਵਾਲਾ ਗੀਤ। ਉਪਰੋਕਤ ਮੱਤ ਦੀ ਪੁਸ਼ਟੀ ਅਗਲੇ ਇੰਦਰਾਜ਼ ਵਿਚ ਦਰਸਾਏ ਗੁਰਬਾਣੀ ਦੇ ਇਸ ਪਦ ਤੋਂ ਭਲੀ-ਭਾਂਤ ਹੋ ਜਾਂਦੀ ਹੈ-

**ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥**

'ਸੋਹਿਲਾ' ਸ਼ਬਦ ਨੂੰ ਹੋਰ ਮੰਗਲਮਈ ਪ੍ਰਭਾਵ ਦੇਣ ਅਤੇ ਰਸਦਾਇਕ ਬਣਾਉਣ ਵਾਸਤੇ 'ਸੋਹਿਲੜਾ' ਲਿਖਿਆ ਗਿਆ ਹੈ।

**ਸੋਹਿਲੜੇ** : (ਸੰਤਾਨ ਪ੍ਰਾਪਤੀ ਸਮੇਂ ਗਾਏ ਜਾਣ ਵਾਲੇ) ਖ਼ੁਸ਼ੀ ਦੇ ਗੀਤ। ੧੯੯੧

**ਜਨਮੇ ਕਉ ਵਾਜਹਿ ਵਾਧਾਏ ॥ ਸੋਹਿਲੜੇ ਅਗਿਆਨੀ ਗਾਏ ॥**
**ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥ ੭ ॥**

ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੨

**ਅਰਥ** : (ਬੱਚੇ ਦੇ) ਜਨਮ ਲੈਣ ਤੇ ਵਾਜੇ ਵਜਦੇ ਹਨ, ਵਧਾਈਆਂ ਮਿਲਦੀਆਂ ਹਨ, ਗਿਆਨ-ਹੀਣ ਲੋਕ ਖ਼ੁਸ਼ੀ ਦੇ ਗੀਤ ਗਾਂਦੇ ਹਨ। (ਉਨ੍ਹਾਂ ਨੂੰ ਗਿਆਨ ਨਹੀਂ ਹੈ ਕਿ) ਜੋ ਵਿਅਕਤੀ ਜਨਮ ਲੈਂਦਾ ਹੈ, ਉਸ ਨੇ ਜ਼ਰੂਰ ਹੀ ਮਰਨਾ ਹੈ, (ਹਰ ਜੀਵ ਦੇ) ਮੱਥੇ ਤੇ ਸ਼ਹਿਨਸ਼ਾਹ (ਪ੍ਰਭੂ) ਨੇ ਪੂਰਬਲੇ ਸੰਸਕਾਰਾਂ ਅਨਸਾਰ ਲੇਖ ਲਿਖਿਆ ਹੈ।

**ਵਾਧਾਏ**- ਵਧਾਈਆਂ। **ਸਰਪਰ**- ਜ਼ਰੂਰ। **ਕਿਰਤੁ**- ਪੂਰਬਲੇ ਸੰਸਕਾਰ। **ਸਾਹਾ**- ਸ਼ਹਿਨਸ਼ਾਹ (ਪਰਮੇਸ਼ਰ)।

[ਵੇਖੋ ੧੯੯੦]

**ਸੋਹਿਲਾ** : ਇਕ ਬਾਣੀ ਦਾ ਨਾਮ, ਜੋ ਹਰ ਸਿਖ ਰਾਤ ਨੂੰ ਸੌਣ ਤੋਂ ਪਹਿਲਾਂ ਪੜ੍ਹਦਾ ਹੈ। ੧੯੯੨

**ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧**

ਸਫ਼ਾ ੧੨

**ਅਰਥ** : 'ਸੋਹਿਲਾ' ਨਾਮੀ ਬਾਣੀ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਰਾਗ 'ਗਉੜੀ ਦੀਪਕੀ' ਵਿਚ ਉਚਾਰਨ ਕੀਤਾ ਹੈ।

[ਵੇਖੋ ੧੯੯੦]

**ਸੋਹਿਲਾ** : ਸ਼ੋਭਾ ਦਾ ਗੀਤ। ੧੯੯੩

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**

ਗਉੜੀ ਦੀਪਕੀ (ਸੋਹਿਲਾ), ਮਹਲਾ ੧, ੧, ਸਫ਼ਾ ੧੨

ਵੇਖੋ **'ਸੁਖੁ (ਹੋਇ)'** V-੫੯੦

[ਵੇਖੋ ੧੯੯੦]

**ਸੋਹਿਲਾ** : ਮੰਗਲ-ਗੀਤ। ੧੯੯੪

**ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥**
**ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥...੪ ॥**

ਗਉੜੀ (ਬੈਰਾ.), ਮਹਲਾ ੩, ੩੮, ਸਫ਼ਾ ੧੬੩

**ਅਰਥ** : ਗੁਰੂ ਦੀ ਸਿਖਿਆ ਲੈਣ ਨਾਲ ਹਮੇਸ਼ਾ ਅਡੋਲਤਾ ਦਾ ਸੁਖ ਪ੍ਰਾਪਤ ਹੋਇਆ ਹੈ, (ਕਿਉਂਕਿ ਅਸਾਂ) ਮਨ ਵਿਚ ਹਰੀ-ਪ੍ਰਭੂ ਦੀ ਆਰਾਧਨਾ ਕੀਤੀ ਹੈ। (ਅਸਾਂ) ਮਿੱਤਰ ਪ੍ਰਭੂ ਨੂੰ ਪਾ ਲਿਆ ਹੈ ਅਤੇ ਹਿਰਦੇ ਵਿਚ ਮੰਗਲ-ਗੀਤ ਗਾਇਆ ਹੈ।

[ਵੇਖੋ ੧੯੯੦]

**ਸੋਹਿਲੇ** : (ਸ਼ੈਤਾਨੀ) ਵਿਆਹ ਦੇ ਗੀਤ, (ਭਾਵ ਮੌਤ ਦੇ ਵੈਣ)। ੧੯੯੫

**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥**

ਤਿਲੰਗ, ਮਹਲਾ ੧, ੫, ਸਫ਼ਾ ੭੨੩

ਵੇਖੋ **'ਸਨਾਤੀ'** III-੨੪੧੩

[ਵੇਖੋ ੧੯੯੦]

**ਸੋਹਿਲੈ** : ਮਹਿਮਾ-ਗੀਤ ਤੋਂ। ੧੯੯੬

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥**

ਗਉੜੀ ਦੀਪਕੀ (ਸੋਹਿਲਾ), ਮਹਲਾ ੧, ੧, ਸਫ਼ਾ ੧੨

ਵੇਖੋ **'ਸੁਖੁ (ਹੋਇ)'** V-੫੯੦

[ਵੇਖੋ ੧੯੯੦]

**ਸੋਹੀ** : ਸ਼ੋਭਦਾ, ਚੰਗਾ ਲਗਦਾ। ੧੯੯੭

**ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥ ੧ ॥**

ਗਉੜੀ (ਸੋਰਠਿ), ਕਬੀਰ, ੩੮, ਸਫ਼ਾ ੩੩੦

**ਅਰਥ** : ਜਿਸ ਦਾ ਸਾਹਿਬ ਵਡਾ ਹੁੰਦਾ ਹੈ, ਉਹ (ਵਿਅਕਤੀ) ਦੂਜਿਆਂ ਦੇ ਘਰ ਜਾਂਦਾ ਨਹੀਂ ਚੰਗਾ ਲਗਦਾ।

[ਵੇਖੋ ੨੬੧]

**ਸੋਹੀ** : ਸ਼ੋਭਾ-ਯੁਕਤ ਹੋਈ। ੧੯੯੮

**ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ ॥**
**ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥ ੫ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

**ਅਰਥ** : ਮੇਰੀ (ਹਿਰਦੇ ਰੂਪ) ਸੇਜ ਸ਼ੋਭਾ-ਯੁਕਤ ਹੋਈ ਹੈ, (ਪ੍ਰਭੂ-ਪਤੀ ਨੂੰ) ਵੇਖ ਕੇ ਮੋਹਿਤ ਹੋ ਗਈ ਹਾਂ, ਸਾਰਾ ਦੁਖ ਅਤੇ ਸੰਸਾ (ਪ੍ਰਭੂ ਨੇ) ਦੂਰ

ਕਰ ਦਿੱਤਾ ਹੈ। ਨਾਨਕ ਆਖਦਾ ਹੈ ਕਿ ਮੇਰੀ ਇੱਛਾ ਪੂਰੀ ਹੋ ਗਈ ਹੈ ਅਤੇ (ਮੇਰਾ) ਮਾਲਿਕ ਬੇਅੰਤ ਪ੍ਰਭੂ ਮਿਲ ਪਿਆ ਹੈ।

**ਸੇਜ**- ਹਿਰਦਾ ਰੂਪ ਬਿਸਤਰ। **ਹਰਾ**- ਦੂਰ ਕੀਤਾ। **ਪਇਅੰਪੈ**- ਆਖਦਾ ਹੈ। **ਪੂਰੀ**- ਪੂਰੀ ਹੋਈ। **ਅਪਰੰਪਰਾ**- ਬੇਅੰਤ।

[ਵੇਖੋ ੨੬੧]

## ਸੋਹੀ : ਸ਼ੋਭਦੀ ਹੋਵੇ। ੧੮੯੯

**ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥**
**ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥ ੬**

ਮਾਰੂ (ਸੋਲ.), ਮਹਲਾ ੫, ੭, ਸਫ਼ਾ ੧੦੭੮

**ਅਰਥ** : ਹੇ ਮਨ ! (ਜੇ ਤੂੰ ਸਵਰਗ ਦੇ ਬ੍ਰਿਛ) ਪਾਰਿਜਾਤ ਦੀ ਇੱਛਾ ਕਰਦਾ ਹੈਂ, ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਦਰਵਾਜ਼ੇ 'ਤੇ ਕਾਮਧੇਨ ਗਊ ਸ਼ੋਭਦੀ ਹੋਵੇ, ਤਾਂ ਪੂਰੇ ਗੁਰੂ ਦੀ ਸੇਵਾ ਦੁਆਰਾ ਨਾਮ ਰੂਪ ਪਰਮ-ਰਸ ਦੀ ਕਮਾਈ ਕਰ, (ਜਿਸ ਤੋਂ ਸੁਖ-ਮੂਲ) ਸੰਤੁਸ਼ਟੀ ਅਤੇ ਸੰਤੋਖ (ਪ੍ਰਾਪਤ ਹੁੰਦਾ) ਹੈ।

**ਪਾਰਜਾਤੁ**- ਸਵਰਗ ਦਾ ਰੁਖ। **ਕਾਮਧੇਨੁ**- ਇੱਛਾ ਪੂਰੀ ਕਰਨ ਵਾਲੀ ਗਾਂ। **ਤ੍ਰਿਪਤਿ**- ਸੰਤੁਸ਼ਟੀ। **ਰਸਾਇਣਾ**- ਰਸਾਂ ਦਾ ਘਰ, ਪਰਮ-ਰਸ।

[ਵੇਖੋ ੨੬੧]

## ਸੋਹੀਆ : ਚੰਦੂਹੜਾ ਸੋਹੀਆ, ੧੯੦੦

ਸੋਹੀ ਜਾਤਿ ਦਾ ਇਕ ਰਾਜਪੂਤ।

**ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥**

ਮਾਝ (ਵਾਰ), ਮਹਲਾ ੧, ਸਫ਼ਾ ੧੩੭

**ਅਰਥ** : (ਇਹ ਵਾਰ) ਮਲਿਕ ਮੁਰੀਦ ਅਤੇ ਚੰਦੂਹੜਾ ਸੋਹੀਆ ਦੀ (ਢਾਡੀਆਂ ਵਲੋਂ ਗਾਈ ਜਾਂਦੀ ਵਾਰ ਦੀ) ਤਰਜ਼ ਉਤੇ ਗਾਉਣੀ ਹੈ।

**ਚੰਦੂਹੜਾ ਸੋਹੀਆ** : ਰਿਵਾਇਤ ਅਨੁਸਾਰ ਮੁਗਲ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਮੁਰੀਦ ਖ਼ਾਂ ਅਤੇ ਚੰਦੂਹੜਾ ਨਾਮ ਦੇ ਦੋ ਬਹਾਦਰ ਰਾਜਪੂਤ ਸਰਦਾਰ ਸਨ। ਮੁਰੀਦ ਖ਼ਾਂ 'ਮਲਿਕ' ਜਾਤੀ ਦਾ ਸੀ, ਜਦੋਂ ਕਿ ਚੰਦੂਹੜਾ 'ਸੋਹੀ' ਸੀ। ਦੋਵੇਂ ਇਕ ਦੂਜੇ ਨਾਲ ਬਹੁਤ ਈਰਖਾ ਕਰਦੇ ਸਨ। ਇਕ ਵਾਰ ਬਾਦਸ਼ਾਹ ਨੇ ਮੁਰੀਦ ਖ਼ਾਂ ਨੂੰ ਇਕ ਫ਼ੌਜੀ ਟੁਕੜੀ ਨਾਲ ਕਾਬਲ ਦੀ ਜੰਗੀ ਮੁਹਿੰਮ ਉਤੇ ਭੇਜਿਆ। ਉਸ ਨੇ ਇੰਸ ਮੁਹਿੰਮ ਨੂੰ ਸਰ ਕਰ ਲਿਆ, ਪਰ ਪ੍ਰਬੰਧਕੀ ਸੁਧਾਰ ਕਰਨ ਵਿਚ ਕੁਝ ਦੇਰ ਲਗ ਗਈ। ਇਸ ਸਥਿਤੀ ਦਾ ਲਾਭ ਉਠਾਂਦਿਆਂ ਚੰਦੂਹੜਾ ਨੇ ਬਾਦਸ਼ਾਹ ਕੋਲ ਝੂਠੀ ਸ਼ਿਕਾਇਤ ਕਰ ਦਿੱਤੀ ਕਿ ਮੁਰੀਦ ਖ਼ਾਂ ਆਪ ਹੀ ਹਕੂਮਤ ਤੋਂ ਬਾਗ਼ੀ ਹੋ ਗਿਆ ਹੈ। ਬਾਦਸ਼ਾਹ ਨੇ 'ਸੋਹੀ' ਸਰਦਾਰ ਨੂੰ ਮੁਰੀਦ ਖ਼ਾਂ ਵਿਰੁਧ ਸੈਨਿਕ ਕਾਰਵਾਈ ਕਰਨ ਵਾਸਤੇ ਭੇਜ ਦਿੱਤਾ। ਦੋਹਾਂ ਵਿਚ ਭਿਆਨਕ ਯੁਧ ਹੋਇਆ ਅਤੇ ਦੋਵੇਂ ਹੀ ਬਹਾਦਰੀ ਨਾਲ ਲੜਦੇ ਹੋਏ ਯੁਧ ਵਿਚ ਮਾਰੇ ਗਏ। ਉਨ੍ਹਾਂ ਦੀ ਬਹਾਦਰੀ ਦੀ ਪ੍ਰਸ਼ੰਸਾ ਵਿਚ ਢਾਡੀਆਂ ਨੇ ਇਕ ਵਾਰ ਦੀ ਰਚਨਾ ਕੀਤੀ। ਇਸ ਵਾਰ ਦਾ ਕਾਵਿਕ ਸਰੂਪ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਮਾਝ ਕੀ ਵਾਰ' ਨਾਲ ਮਿਲਦਾ ਹੈ। ਇਸ ਕਾਰਨ ਗੁਰੂ ਅਰਜਨ ਦੇਵ ਜੀ ਨੇ 'ਮਾਝ ਕੀ ਵਾਰ' ਨੂੰ ਉਕਤ ਢਾਡੀ-ਵਾਰ ਦੀ ਧੁਨੀ ਉਤੇ ਗਾਉਣ ਦਾ ਨਿਰਦੇਸ਼ ਦਿੱਤਾ ਹੈ। ਇਸ ਢਾਡੀ-ਵਾਰ ਦੀ ਕਵਿਤਾ ਦਾ ਨਮੂਨਾ ਇਸ ਪ੍ਰਕਾਰ ਹੈ-

ਕਾਬੁਲ ਵਿਚ ਮੁਰੀਦ ਖਾਂ ਫੜਿਆ ਬਡ ਜੋਰ।
ਚੰਦ੍ਰਹੜਾ ਲੈ ਫੌਜ ਕੋ ਚੜਿਆ ਬਡ ਤੌਰ।
ਦੁਹਾਂ ਕੰਧਾਰਾਂ ਮੁਹ ਜੁੜੇ ਦਾਮਾਮੇ ਦੌਰ।
ਸਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਟੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲੱਗੇ ਸੌਰ।
ਦੋਵੇਂ ਤਰਫ਼ਾਂ ਜੁਟੀਆਂ ਸਰ ਵੱਗਨ ਕੌਰ।
ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ।
ਦੋਵੇਂ ਸੂਰੇ ਸਾਹਮਣੇ ਜੂਝੇ ਉਸ ਠੌਰ।

## ਸੋਹੀਆ : ਸ਼ੋਭਨੀਕ ਹੋ ਗਈ ਹੈ। ੧੯੦੧

**ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥**
**ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥**

ਰਾਮ. (ਰੁਤੀ), ਮਹਲਾ ੫, ੭, ਸਫ਼ਾ ੯੨੯

**ਅਰਥ** : (ਜਦੋਂ) ਮਨ ਵਿਚ ਧਿਆਇਆ, ਤਾਂ ਪਿਆਰੇ (ਪ੍ਰਭੂ ਜੀ ਹਿਰਦੇ) ਘਰ ਵਿਚ ਆ ਗਏ। (ਮੇਰੀ ਹਿਰਦੇ ਦੀ) ਸੇਜ ਸੁੰਦਰ ਅਤੇ ਸ਼ੋਭਨੀਕ ਹੋ ਗਈ ਹੈ। ਤਿੰਨਾਂ ਲੋਕਾਂ ਦੇ ਸਭ ਜੰਗਲ-ਬੂਟੇ ਹਰੇ-ਭਰੇ ਹੋ ਗਏ ਹਨ ਅਤੇ (ਜੀਵ-ਇਸਤ੍ਰੀ) ਦਰਸ਼ਨ ਵੇਖ ਕੇ ਮੋਹਿਤ ਹੋ ਗਈ ਹੈ।

**ਗ੍ਰਿਹਿ**- ਹਿਰਦੇ ਘਰ ਵਿਚ। **ਲਾਲ**- ਪਿਆਰਾ। **ਵਣੁ ਤ੍ਰਿਣੁ**- ਜੰਗਲ-ਬੂਟੇ। **ਤ੍ਰਿਭਵਣ**- ਤਿੰਨ ਲੋਕ। **ਹਰਿਆ**- ਹਰਾ-ਭਰਾ।

[ਵੇਖੋ ੨੬੧]

## ਸੋਹੀਐ : ਚੰਗੇ ਲਗੀਦਾ ਹੈ। ੧੯੦੨

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥**

ਸਲੋਕ (ਵਧੀਕ), ਮਹਲਾ ੫, ੨੨, ਸਫ਼ਾ ੧੪੨੬

ਵੇਖੋ **'ਸਾਹਾਂ'** IV-੧੩੧੨

[ਵੇਖੋ ੨੬੧]

## ਸੋਹੇ : ਸ਼ੋਭਨੀਕ ਹੋ ਗਏ ਹਨ। ੧੯੦੩

**ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ ॥**
**ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥ ੨ ॥**

ਆਸਾ (ਛੰਤ), ਮਹਲਾ ੫, ੧, ਸਫ਼ਾ ੪੫੨

**ਅਰਥ** : ਆਪਣਾ ਕੰਮ ਪਰਮੇਸ਼ਰ ਆਪ ਸੰਵਾਰਦਾ ਹੈ ਅਤੇ ਆਪ ਹੀ (ਸੇਵਕਾਂ ਨੂੰ) ਆਸਰਾ ਦੇਂਦਾ ਹੈ। ਨਾਨਕ (ਆਖਦਾ ਹੈ ਕਿ ਪ੍ਰਭੂ-) ਪਤੀ (ਹਿਰਦੇ ਰੂਪ) ਘਰ ਵਿਚ ਬੈਠਾ ਹੋਇਆ ਹੈ, (ਇਸ ਕਾਰਨ ਮੇਰੇ) ਦਿਲ ਦੇ ਸੋਹਣੇ ਦਰਵਾਜ਼ੇ ਸ਼ੋਭਨੀਕ ਹੋ ਗਏ ਹਨ।

[ਵੇਖੋ ੨੬੧]

**ਸੋਹੈ :** ਸ਼ੋਭਨੀਕ ਹੋਵੇਗਾ (ਅਰਥਾਤ ਵਡਿਆਈ ਪਾਵੇਗਾ)। ੧੯੦੪

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**
**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥**

ਜਪੁ, ਮਹਲਾ ੧, ੨੧, ਸਫ਼ਾ ੫

ਵੇਖੋ **'ਆਪੌ'** III-੫੮੯

[ਵੇਖੋ ੨੬੧]

**ਸੋਹੈ :** ਸ਼ੋਭਨੀਕ ਹੁੰਦਾ ਹੈ। ੧੯੦੫

**ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥**
**ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥...੩ ॥**

ਸਿਰੀ. (ਅਸ.), ਮਹਲਾ ੩, ੫, ਸਫ਼ਾ ੫੬

**ਅਰਥ :** (ਹੇ ਜੀਵ-ਇਸਤ੍ਰੀ ! ਤੂੰ ਸਤਿਸੰਗੀ) ਸਖੀਆਂ-ਸਹੇਲੀਆਂ ਨਾਲ ਮਿਲ ਕੇ ਪਤੀ (-ਪਰਮੇਸ਼ਰ) ਦੀ ਪ੍ਰਸ਼ੰਸਾ ਕਰ। (ਇਸ ਤਰ੍ਹਾਂ) ਸਰੀਰ ਸ਼ੋਭਨੀਕ ਹੁੰਦਾ ਹੈ, ਮਨ (ਪਰਮੇਸ਼ਰ ਵਿਚ) ਮਸਤ ਹੋ ਜਾਂਦਾ ਹੈ ਅਤੇ (ਜੀਵ-ਇਸਤ੍ਰੀ) ਪ੍ਰੇਮ ਵਿਚ ਲੀਨ ਹੋਈ ਆਨੰਦਿਤ ਹੁੰਦੀ ਹੈ।
**ਪਿਰੁ-** ਪਿਆਰਾ, ਪਤੀ (-ਪਰਮੇਸ਼ਰ)। **ਨਿਹਾਲਿ-** ਆਨੰਦਿਤ।
[ਵੇਖੋ ੨੬੧]

**ਸੋਹੈ :** ਸ਼ੋਭ ਰਹੀ ਹੈ (ਭਾਵ ਵਸੀ ਹੋਈ ਹੈ)। ੧੯੦੬

**ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥...੨ ॥**

ਗਉੜੀ (ਸੁਖ.), ਮਹਲਾ ੫, ੧੫, ਸਫ਼ਾ ੨੮੨

**ਅਰਥ :** (ਜੇ ਕੋਈ) ਰੂਪਵਾਨ ਹੋਵੇ, (ਤਾਂ ਉਹ ਆਪਣੇ ਰੂਪ ਉਤੇ) ਮੋਹਿਤ ਨਾ ਹੋਵੇ (ਅਰਥਾਤ ਰੂਪ ਦਾ ਅਭਿਮਾਨ ਨਾ ਕਰੇ), ਕਿਉਂਕਿ ਪਰਮੇਸ਼ਰ ਦੀ ਆਤਮਾ ਸਾਰੇ ਸਰੀਰਾਂ ਵਿਚ ਸ਼ੋਭ ਰਹੀ ਹੈ (ਭਾਵ ਸਾਰੇ ਹੀ ਸਰੀਰ ਇਕਸਾਰ ਖ਼ੂਬਸੂਰਤ ਹਨ)।
[ਵੇਖੋ ੨੬੧]

**ਸੋਕ :** ਸ਼ੋਕ, ਸੋਗ। ੧੯੦੭

**ਸੰਪਉ ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ ਦਰਵਾਰਿ ॥...੫ ॥**

ਗਉੜੀ ਗੁਆ. (ਅਸ.), ਮਹਲਾ ੧, ੩, ਸਫ਼ਾ ੨੨੨

ਵੇਖੋ **'ਉਭੇ'** I-੫੨੯

[ਸੰਸ. ਸ਼ੋਕ: (ਸੋਕ:) ਸ਼ੁਚ੍+ਘਞ੍ : ਅਫ਼ਸੋਸ, ਦੁਖ, ਰੰਜ, ਗ਼ਮ ; ਕਸ਼ਟ ; ਰੁਦਨ, ਵਿਰਲਾਪ ਆਦਿ।
ਪ੍ਰਾ. ਸੋਅ (ਸੋਅ), ਸੋਗ (ਸੋਗ) : ਅਫ਼ਸੋਸ, ਦੁਖ।]

**ਸੋਕ (ਸਾਗਰ) :** ਦੁਖ ਦਾ ਸਮੁੰਦਰ। ੧੯੦੮

**ਮਿਥਨ ਮੋਹ ਅਗਨਿ ਸੋਕ ਸਾਗਰ ॥**
**ਕਰਿ ਕਿਰਪਾ ਉਧਰੁ ਹਰਿ ਨਾਗਰ ॥ ੧ ॥**

ਸੂਹੀ (ਅਸ.), ਮਹਲਾ ੫, ੨, ਸਫ਼ਾ ੭੬੦

**ਅਰਥ :** ਹੇ ਸੁੰਦਰ ਹਰੀ ! ਮੈਥੁਨ ਦਾ ਮੋਹ (ਸੰਸਾਰ ਰੂਪ) ਦੁਖ ਦੇ ਸਮੁੰਦਰ ਦੀ (ਪ੍ਰਚੰਡ) ਅਗਨੀ ਹੈ। ਕ੍ਰਿਪਾ ਕਰ ਕੇ (ਇਸ ਤੋਂ) ਬਚਾ ਲਓ।
**ਮਿਥਨ-** ਮੈਥੁਨ। **ਨਾਗਰ-** ਸੁੰਦਰ।
[ਵੇਖੋ ੧੯੦੭]

**ਸੋਕੁ :** ਸੋਗ, ਦੁਖ। ੧੯੦੯

**ਤਿ ਨਰ ਸੋਕੁ ਨਹੁ ਹੁਐ ਤਿ ਨਰ ਸੇ ਅੰਤੁ ਨ ਲਹੀਅਹਿ ॥**

ਸਵ., ਮਹਲੇ ੩ ਕੇ, ਜਾਲਪ ੨, ਸਫ਼ਾ ੧੩੯੪

**ਅਰਥ :** (ਜਿਨ੍ਹਾਂ ਉਤੇ ਗੁਰੂ ਅਮਰਦਾਸ ਪ੍ਰਸੰਨ ਹਨ) ਉਨ੍ਹਾਂ ਮਨੁੱਖਾਂ ਨੂੰ (ਕੋਈ) ਦੁਖ ਨਹੀਂ ਹੁੰਦਾ, ਉਹ ਅਜਿਹੇ ਵਿਅਕਤੀ ਹਨ, (ਜਿਨ੍ਹਾਂ ਦਾ) ਅੰਤ ਨਹੀਂ ਪਾ ਸਕੀਦਾ।
**ਤਿ ਨਰ-** ਉਨ੍ਹਾਂ ਮਨੁੱਖਾਂ ਨੂੰ। **ਨਹੁ ਹੁਐ-** ਨਹੀਂ ਹੁੰਦਾ।
[ਵੇਖੋ ੧੯੦੭]

**ਸੋਖ :** ਸੁਕਾ ਦੇਂਦਾ ਹੈ। ੧੯੧੦

**ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥...੧ ॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੨

ਵੇਖੋ **'ਸੂਰੁ'** V-੧੫੧੩

[ਵੇਖੋ ੩੭੦]

**ਸੋਖਿ :** ਸੁਕ ਗਿਆ ਹੈ। ੧੯੧੧

**ਮੇਰੀ ਮੇਰੀ ਕਰਤੇ ਜਨਮੁ ਗਇਓ ॥**
**ਸਾਇਰੁ ਸੋਖਿ ਭੁਜੰ ਬਲਇਓ ॥ ੧ ॥ ਰਹਾਉ ॥**

ਆਸਾ, ਕਬੀਰ, ੧੫, ਸਫ਼ਾ ੪੭੯

ਵੇਖੋ **'ਸਾਇਰੁ'** IV-੧੨੫੮

[ਵੇਖੋ ੩੭੦]

**ਸੋਖਿਆ :** ਸੁਕਾ ਦਿੱਤਾ। ੧੯੧੨

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ੧ ॥**

ਆਸਾ, ਮਹਲਾ ੧, ੩੨, ਸਫ਼ਾ ੩੫੮

**ਅਰਥ :** ਇਕੋ ਨਾਮ ਮੇਰੇ ਵਾਸਤੇ (ਲੋਕ-ਪਰਲੋਕ ਦਾ) ਦੀਵਾ ਹੈ, ਇਸ ਵਿਚ (ਮੈਂ) ਦੁਖ ਦਾ ਤੇਲ ਪਾਇਆ ਹੋਇਆ ਹੈ। ਉਸ (ਨਾਮ ਦੇ) ਚਾਨਣ ਨੇ ਉਹ (ਦੁਖ ਰੂਪ) ਤੇਲ ਸੁਕਾ ਦਿੱਤਾ ਹੈ (ਭਾਵ ਨਾਮ ਨੇ ਹਰ ਦੁਖ ਦੂਰ ਕਰ ਦਿੱਤਾ ਹੈ) ਅਤੇ ਮੇਰਾ ਜਮ ਨਾਲ ਵਾਸਤਾ ਖ਼ਤਮ ਹੋ ਗਿਆ ਹੈ।
**ਉਨਿ-** ਉਸ ਦੇ। **ਚੂਕਾ-** ਖ਼ਤਮ ਹੋ ਗਿਆ।
[ਵੇਖੋ ੩੭੦]

**ਸੋਖੈ** : ਸੁਕਾ ਦੇਵੇ। ੧੯੧੩

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥**
**ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥...॥੪॥**

ਮਾਝ (ਅਸ.), ਮਹਲਾ ੩, ੧੦, ਸਫ਼ਾ ੧੧੫

**ਅਰਥ** : ਜੇ ਕੋਈ ਗੁਰੂ ਦੇ ਉਪਦੇਸ਼ ਦੁਆਰਾ ਵੇਖੇ, ਤਾਂ ਇਹ ਮਨ (ਇਕ) ਸ਼ੀਸ਼ਾ ਹੈ। (ਇਸ ਮਨ ਨੂੰ ਵਿਕਾਰਾਂ ਦਾ) ਜੰਗਾਲ ਨਹੀਂ ਲਗਦਾ, ਜੇ (ਮਨੁੱਖ) ਹਉਮੈ ਦੀ (ਸਿੱਲ੍ਹ) ਨੂੰ ਸੁਕਾ ਦੇਵੇ (ਭਾਵ ਹਉਮੈ ਨੂੰ ਖ਼ਤਮ ਕਰ ਦੇਵੇ)।
**ਆਰਸੀ**- ਸ਼ੀਸ਼ਾ। **ਮੋਰਚਾ**- ਜੰਗਾਲ।
[ਵੇਖੋ ੩੨੦]

**ਸੋਖੈ** : ਸੁਕਾ ਦੇਂਦਾ ਹੈ। ੧੯੧੪

**ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥**
**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥**

ਰਾਮ. (ਓਅੰ.), ਮਹਲਾ ੧, ੪੧, ਸਫ਼ਾ ੯੩੫

**ਅਰਥ** : (ਜਗਤ ਨੂੰ ) ਸਮਰਥ ਅਤੇ ਬੇਪ੍ਰਵਾਹ ਪ੍ਰਭੂ ਤੋੜ-ਭੰਨ ਕੇ (ਦੁਬਾਰਾ) ਘੜਦਾ ਹੈ, ਬਣਾ-ਸੰਵਾਰ ਕੇ ਫਿਰ ਭੰਨ ਦੇਂਦਾ ਹੈ, ਢਾਹ ਕੇ ਉਸਾਰ ਦੇਂਦਾ ਹੈ ਅਤੇ ਉਸਾਰੇ ਹੋਏ ਨੂੰ ਢਾਹ ਦੇਂਦਾ ਹੈ। ਸਰੋਵਰ ਨੂੰ (ਪਹਿਲਾਂ) ਭਰ ਕੇ (ਫਿਰ) ਸੁਕਾ ਦੇਂਦਾ ਹੈ, ਫਿਰ ਚੰਗੀ ਤਰ੍ਹਾਂ ਭਰ ਦੇਂਦਾ ਹੈ।
**ਸਰ**- ਸਰੋਵਰ। **ਭਰਿ**- ਭਰ ਕੇ। **ਪੋਖੈ**- ਭਰ ਦੇਂਦਾ ਹੈ।
[ਵੇਖੋ ੩੨੦]

**ਸੋਗੰ** : ਗ਼ਮੀ। ੧੯੧੫

**ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥**
**ਊਚੰ ਤ ਨੀਚੰ ਨਾਨ੍ਹ੍ਹਾ ਸੁ ਮੂਚੰ ॥**

ਸਲੋਕ (ਸਹਸ.), ਮਹਲਾ ੫, ੧੨, ਸਫ਼ਾ ੧੩੫੪-੫੫

**ਅਰਥ** : ਜਨਮ ਹੈ, ਤਾਂ ਮੌਤ (ਵੀ) ਹੈ, ਖ਼ੁਸ਼ੀ ਹੈ, ਤਾਂ ਗ਼ਮੀ (ਭੀ) ਹੈ, (ਜੇ) ਭੋਗ ਹਨ, ਤਾਂ ਬਿਮਾਰੀਆਂ (ਵੀ) ਹਨ। (ਜੇ ਕੋਈ) ਉਚਾ ਹੈ, ਤਾਂ (ਕੋਈ) ਨੀਵਾਂ (ਵੀ) ਹੈ, (ਕੋਈ) ਛੋਟਾ ਹੈ, ਤਾਂ (ਕੋਈ) ਵਡਾ ਹੈ।
**ਹਰਖੰ**- ਖ਼ੁਸ਼ੀ। **ਭੋਗੰ**- ਭੋਗ। **ਨਾਨ੍ਹਾ**- ਨੰਨ੍ਹਾ, ਛੋਟਾ। **ਮੂਚੰ**- ਵਡਾ।
[ਫ਼ਾ. ਸੋਗ : ਗ਼ਮ, ਮਾਤਮ।]

**ਸੋਗ** : ਦੁਖ। ੧੯੧੬

**ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥**
**ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ ॥ ੩ ॥**

ਸਿਰੀ., ਮਹਲਾ ੫, ੨੯, ਸਫ਼ਾ ੪੫

**ਅਰਥ** : (ਹੇ ਮਨੁੱਖ !) ਜਿਸ (ਅਕਾਲ-ਪੁਰਖ) ਨੇ ਸਾਰੇ ਜੀਵ-ਜੰਤੂ ਪੈਦਾ ਕੀਤੇ ਹਨ, ਅੱਠੇ ਪਹਿਰ ਉਸ ਦਾ ਨਾਮ ਜਪ। ਇਕੋ (ਪ੍ਰਭੂ) ਨਾਲ ਲੀਨ ਹੋਇਆਂ, (ਕੋਈ) ਦੁਖ ਅਤੇ ਕਲੇਸ਼ ਨਹੀਂ ਹੁੰਦਾ ਹੈ।
[ਵੇਖੋ ੧੯੧੫]

**ਸੋਗ** : ਚਿੰਤਾ। ੧੯੧੭

**ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥ ੧ ॥**

ਗਉੜੀ, ਕਬੀਰ, ੫੩, ਸਫ਼ਾ ੩੩੪

**ਅਰਥ** : ਹੇ ਮੇਰੇ ਰਾਜਾ ਜੀ ! ਮੈਂ ਮਾਇਆ ਤੋਂ ਉਦਾਸੀਨ ਜੋਗੀ ਹਾਂ। ਮੈਂ ਚਿੰਤਾ ਅਤੇ ਵਿਜੋਗ ਵਿਚ ਨਹੀਂ ਮਰਦਾ ਹਾਂ।
**ਬੈਰਾਗੀ**- ਵੈਰਾਗਵਾਨ। **ਮਰਤ**- ਮਰਦਾ। **ਬਿਓਗੀ**- ਵਿਜੋਗ ਵਿਚ।
[ਵੇਖੋ ੧੯੧੫]

**ਸੋਗ** : ਨਿਰਾਸ਼ਾ। ੧੯੧੮

**ਰੋਗ ਸੋਗ ਦੂਖ ਤਿਸੁ ਨਾਹੀ ॥**
**ਸਾਧਸੰਗਿ ਹਰਿ ਕੀਰਤਨੁ ਗਾਹੀ ॥ ...੧੧ ॥**

ਮਾਰੂ (ਸੋਲ.), ਮਹਲਾ ੫, ੧੩, ਸਫ਼ਾ ੧੦੮੫

**ਅਰਥ** : (ਜੋ ਵਿਅਕਤੀ) ਸਾਧ ਸੰਗਤ ਵਿਚ ਜਾ ਕੇ ਹਰੀ-ਕੀਰਤਨ ਗਾਇਨ ਕਰਦਾ ਹੈ, ਉਸ ਨੂੰ ਬਿਮਾਰੀ, ਨਿਰਾਸ਼ਾ ਅਤੇ ਦੁਖ ਨਹੀਂ ਲਗਦੇ।
[ਵੇਖੋ ੧੯੧੫]

**ਸੋਗੰਧਤਾ** : ਸੁਗੰਧਤਾ, ਖ਼ੁਸ਼ਬੋ। ੧੯੧੯

**ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥**
**ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥ ੨ ॥**

ਬਿਲਾ., ਮਹਲਾ ੫, ੩੮, ਸਫ਼ਾ ੮੧੦

**ਅਰਥ** : ਸੁੰਦਰ ਰੂਪ, ਅਗਰਬੱਤੀਆਂ, ਖ਼ੁਸ਼ਬੋਈਆਂ, ਕਪੜੇ, ਭੋਗ ਪਦਾਰਥ ਆਦਿ (ਜਦੋਂ) ਪਾਪ-ਗ੍ਰਸਤ ਸਰੀਰ ਨਾਲ ਸਪਰਸ਼ ਕਰਦੇ ਹਨ, (ਤਾਂ ਇਹ ਵੀ) ਦੁਰਗੰਧਿਤ ਹੋ ਜਾਂਦੇ ਹਨ।
**ਧੂਪ**- ਅਗਰਬੱਤੀ। **ਕਾਪਰ**- ਕਪੜੇ। **ਭੋਗਾਦਿ**- ਭੋਗ ਪਦਾਰਥ ਆਦਿ। **ਪਾਪਿਸਟ**- ਪਾਪ-ਗ੍ਰਸਤ। **ਦੁਰਗਾਦਿ**- ਦੁਰਗੰਧਿਤ ਆਦਿ।
[ਸੰਸ. सुगन्धिता (ਸੁਗਨ੍ਧਿਤਾ) : ਉੱਤਮ ਗੰਧ, ਖ਼ੁਸ਼ਬੂ ਆਦਿ।]

**ਸੋਗਾ** : ਸੋਗ, ਦੁਖ। ੧੯੨੦

**ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥...੭ ॥**

ਰਾਮ. (ਅਸ.), ਮਹਲਾ ੧, ੨, ਸਫ਼ਾ ੯੦੩

**ਅਰਥ** : ਮਾਇਆ ਦੇ ਤਿੰਨੇ ਗੁਣਾਂ ਵਿਚ (ਆਮ) ਲੋਕ ਹਨ, ਅਤੇ ਤਿੰਨਾਂ ਗੁਣਾਂ ਵਿਚ ਜੋਗੀ ਲੋਕ ਹਨ। (ਜੋ ਮਨੁੱਖ) ਸ਼ਬਦ ਦੀ ਵਿਚਾਰ ਕਰਦਾ ਹੈ, ਉਸ ਦਾ (ਤ੍ਰਿਗੁਣੀ ਬੰਧਨ ਰੂਪ) ਦੁਖ ਦੂਰ ਹੋ ਜਾਵੇਗਾ।
**ਤ੍ਰਿਬਿਧਿ**- ਤਿੰਨ ਗੁਣ। **ਚੂਕਸਿ**- ਦੂਰ ਹੋ ਜਾਵੇਗਾ।
[ਵੇਖੋ ੧੯੧੫]

**ਸੋਗਿ** : ਚਿੰਤਾ ਵਿਚ। ੧੯੨੧

**ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥**

ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥
ਮਾਰੂ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੧੦੯੩
ਵੇਖੋ 'ਸੰਜਿ' III-੧੩੩੪

[ਵੇਖੋ ੧੯੧੫]

**ਸੋਗੀ** : ਮਾਤਮ ਕੀਤਿਆਂ। ੧੯੨੨

**ਮਹਲਾ ੧ ॥...ਨ ਭੀਜੈ ਸੁਰਤੀ ਗਿਆਨੀ ਜੋਗਿ ॥**
**ਨ ਭੀਜੈ ਸੋਗੀ ਕੀਤੈ ਰੋਜਿ ॥...੨ ॥**
ਸਾਰੰਗ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੨੩੭

**ਅਰਥ** : ਧਿਆਨ ਇਕਾਗਰ ਕਰਨ ਨਾਲ, ਗਿਆਨਵਾਨ ਹੋਣ ਨਾਲ ਅਤੇ ਜੋਗ ਦੀ ਸਾਧਨਾ ਨਾਲ (ਪਰਮੇਸ਼ਰ) ਪ੍ਰਸੰਨ ਨਹੀਂ ਹੋ ਜਾਂਦਾ। ਨਾ ਹੀ ਹਰ ਰੋਜ਼ ਮਾਤਮ ਕੀਤਿਆਂ (ਉਹ) ਖ਼ੁਸ਼ ਹੁੰਦਾ ਹੈ।

**ਸੁਰਤੀ**- ਧਿਆਨ ਇਕਾਗਰਤਾ ਨਾਲ। **ਗਿਆਨੀ**- ਗਿਆਨਵਾਨ ਹੋਣ ਨਾਲ। **ਜੋਗਿ**- ਜੋਗ-ਸਾਧਨਾ ਨਾਲ। **ਨ ਭੀਜੈ**- ਪ੍ਰਸੰਨ ਨਹੀਂ ਹੁੰਦਾ।
[ਵੇਖੋ ੧੯੧੫]

**ਸੋਗੀ** : ਚਿੰਤਾ-ਗ੍ਰਸਤ। ੧੯੨੩

**ਇਕਿ ਸੋਗੀ ਇਕਿ ਰੋਗਿ ਵਿਆਪੇ ॥**
**ਜੋ ਕਿਛੁ ਕਰੇ ਸੁ ਆਪੇ ਆਪੇ ॥...੧੨ ॥**
ਮਾਰੂ (ਸੋਲ.), ਮਹਲਾ ੧, ੫, ਸਫ਼ਾ ੧੦੨੫

**ਅਰਥ** : ਕੁਝ ਲੋਕ ਚਿੰਤਾ-ਗ੍ਰਸਤ ਹਨ, ਕੁਝ ਨੂੰ (ਸਰੀਰਿਕ) ਬਿਮਾਰੀਆਂ ਲਗੀਆਂ ਹੋਈਆਂ ਹਨ। ਜੋ ਕੁਝ ਵੀ ਕਰਦਾ ਹੈ, ਉਹ (ਪ੍ਰਭੂ) ਕੇਵਲ ਆਪ ਹੀ ਕਰਦਾ ਹੈ।
[ਫ਼ਾ. ਸੋਗਦਾਰ, ਸੋਗਵਾਰ : ਮਾਤਮ ਕਰਨ ਵਾਲਾ, ਗ਼ਮਗੀਨ।]

**ਸੋਗੁ** : ਮਾਤਮ। ੧੯੨੪

**ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥...੩ ॥**
ਆਸਾ, ਮਹਲਾ ੧, ੩, ਸਫ਼ਾ ੯

**ਅਰਥ** : ਨਾ ਉਹ (ਅਕਾਲ-ਪੁਰਖ) ਮਰਦਾ ਹੈ ਅਤੇ ਨਾ ਹੀ ਮਾਤਮ ਹੁੰਦਾ ਹੈ। (ਉਹ ਜੀਵਾਂ ਨੂੰ ਨਿਰੰਤਰ ਰੋਜ਼ੀ) ਦੇਂਦਾ ਰਹਿੰਦਾ ਹੈ, (ਪਰ) ਪਦਾਰਥ (ਕਦੇ ਵੀ) ਖ਼ਤਮ ਨਹੀਂ ਹੁੰਦੇ ਹਨ।
[ਵੇਖੋ ੧੯੧੫]

**ਸੋਗੁ** : ਦੁਖ। ੧੯੨੫

**ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥**
**ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥**
ਸਿਰੀ., ਮਹਲਾ ੫, ੮੨, ਸਫ਼ਾ ੪੮

**ਅਰਥ** : ਹੇ ਮੇਰੇ ਮਨ ! ਸੁੰਦਰ ਪ੍ਰਭੂ ਦਾ ਜਾਪ ਜਪ। (ਸਿਮਰਨ ਕਰ ਕੇ) ਤੂੰ ਮਨ-ਚਾਹੇ ਫਲ ਦਾ ਸੁਖ ਮਾਣ। (ਸਿਮਰਨ ਕੀਤਿਆਂ) ਸਾਰੇ ਦੁਖ ਅਤੇ ਕਲੇਸ਼ ਦੂਰ ਹੋ ਜਾਂਦੇ ਹਨ।
[ਵੇਖੋ ੧੯੧੫]

**ਸੋਚ** : ਤੀਰਥ-ਇਸ਼ਨਾਨ। ੧੯੨੬

**ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥...੩ ॥**
ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

**ਅਰਥ** : ( ਜੇ ਮਨੁੱਖ) ਦਿਨ-ਰਾਤ ਤੀਰਥ-ਇਸ਼ਨਾਨ ਕਰੇ, (ਤਾਂ ਵੀ) ਸਰੀਰ ਧੋਣ ਨਾਲ ਮਨ ਦੀ ਮੈਲ ਨਹੀਂ ਜਾ ਸਕਦੀ।
[ਵੇਖੋ ੬੩੨]

**ਸੋਚ** : ਧੋ ਲੈਣ ਨਾਲ। ੧੯੨੭

**ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥**
**ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥...੮ ॥**
ਸਿਰੀ. (ਅਸ.), ਮਹਲਾ ੧, ੯, ਸਫ਼ਾ ੫੯

**ਅਰਥ** : (ਐਵੇਂ) ਕਿਤਾਬਾਂ ਦੀਆਂ ਪੰਡਾਂ ਨਾ ਪੜ੍ਹੀ ਜਾ, (ਸਿਰਫ਼) ਬਿਆਨਬਾਜ਼ੀ ਨਾਲ (ਮਾਇਆ ਦੇ ਬੰਧਨਾਂ ਤੋਂ) ਨਹੀਂ ਬਚ ਜਾਈਦਾ। ਪ੍ਰਭੂ ਦੀ ਭਗਤੀ ਅਤੇ ਪ੍ਰੇਮ ਤੋਂ ਬਿਨਾ (ਕੇਵਲ) ਸਰੀਰ ਧੋ ਲੈਣ ਨਾਲ (ਪ੍ਰਭੂ ਦੀ) ਪ੍ਰਾਪਤੀ ਨਹੀਂ ਹੋ ਜਾਂਦੀ।

**ਕਥਨੈ**- ਬਿਆਨਬਾਜ਼ੀ ਨਾਲ। **ਭਾਰ**- ਪੰਡਾਂ।
[ਵੇਖੋ ੬੩੨]

**ਸੋਚ** : ਚਿੰਤਾਵਾਂ। ੧੯੨੮

**ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥**
ਮਾਝ (ਬਾਰਹ.), ਮਹਲਾ ੫ , ੯, ਸਫ਼ਾ ੧੩੫

**ਅਰਥ** : ਕੱਤਕ ਦੇ ਮਹੀਨੇ ਵਿਚ (ਜੇ) ਸਾਧ ਸੰਗਤ ਪ੍ਰਾਪਤ ਹੋ ਜਾਵੇ, ਤਾਂ ਸਾਰੀਆਂ ਚਿੰਤਾਵਾਂ ਨਸ਼ਟ ਹੋ ਜਾਣਗੀਆਂ।

[ਸੰਸ. ਸ਼ੁਚ੍ (ਸ਼ੁਚ੍ਯ੍), ਸ਼ੁਚਾ (ਸ਼ੁਚਾ) ਸ਼ੁਚ੍+ਕ੍ਵਿਪ੍, ਟਾਪ੍ ਕਾ : ਰੰਜ, ਸ਼ੋਕ, ਕਸ਼ਟ, ਦੁਖ ਆਦਿ।
ਸ਼ੁਚ੍ਯ੍ (ਸ਼ੁਚ੍ਯ੍) : ਇਸ਼ਨਾਨ ਕਰਨਾ : ਸਾਰ ਕਢਣਾ ; ਮੰਥਨ ਕਰਨਾ।]

**ਸੋਚ** : ਫ਼ਿਕਰ। ੧੯੨੯

**ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥**
**ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ ੧ ॥**
ਗਉੜੀ, ਰਵਿਦਾਸ, ੧, ਸਫ਼ਾ ੩੪੫

**ਅਰਥ** : ਰਾਤ-ਦਿਨ ਮੈਨੂੰ ਇਹ ਫ਼ਿਕਰ ਹੈ ਕਿ ਮੇਰੀ ਸੰਗਤ ਨੀਚ (ਲੋਕਾਂ) ਨਾਲ ਹੈ। ਮੇਰਾ ਕਰਮ ਟੇਢੀਆਂ ਚਾਲਾਂ ਚਲਣਾ ਹੈ ਅਤੇ ਜਨਮ ਛੋਟੀ ਜਾਤੀ ਵਿਚ ਹੋਇਆ ਹੈ।

**ਪੋਚ**- ਨੀਚਾਂ ਨਾਲ। **ਕੁਟਿਲਤਾ**- ਟੇਢੀਆਂ ਚਾਲਾਂ। **ਕੁਭਾਂਤੀ**- ਛੋਟੀ ਜਾਤੀ

ਵਿਚ।
[ਵੇਖੋ ੧੯੨੮]

**ਸੋਚ** : ਸਮਝ ਕੇ। ੧੯੩੦

**ਜੋ ਤਨ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥**
**ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ ੧ ॥**

ਗਉੜੀ, ਮਹਲਾ ੯, ੮ ਸਫ਼ਾ ੨੨੦

**ਅਰਥ** : (ਹੇ ਭਾਈ !) ਜਿਹੜਾ ਸਰੀਰ ਤੂੰ ਆਪਣਾ ਕਰ ਕੇ ਮੰਨ ਰਿਹਾ ਹੈਂ ਅਤੇ ਘਰ ਦੀ ਸੁੰਦਰ ਇਸਤ੍ਰੀ (ਨੂੰ ਵੀ ਇਸ ਤਰ੍ਹਾਂ ਸਮਝ ਰਿਹਾ ਹੈਂ), (ਜ਼ਰਾ) ਸਮਝ ਕੇ, ਵਿਚਾਰ ਕੇ ਵੇਖ, ਇਨ੍ਹਾਂ ਵਿਚੋਂ ਕੁਝ ਵੀ ਤੇਰਾ ਨਹੀਂ ਹੈ।
[ਵੇਖੋ ੧੯੨੮]

**ਸੋਚ** : (ਅਧਿਆਤਮਕ) ਚਿੰਤਨ। ੧੯੩੧

**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ ...੨ ॥**

ਸੋਰਠਿ, ਮਹਲਾ ੧, ੨, ਸਫ਼ਾ ੫੯੫

**ਅਰਥ** : (ਬੀਤਦੀ) ਉਮਰ ਨੂੰ ਦੁਕਾਨ ਦਾ ਘਾਟਾ (ਸਮਝ) ਅਤੇ ਸੱਚੇ ਨਾਮ ਨੂੰ (ਦੁਕਾਨ ਦਾ) ਸੌਦਾ ਬਣਾ। ਇਕਾਗਰ ਲਿਵ ਅਤੇ (ਅਧਿਆਤਮਕ) ਚਿੰਤਨ ਨੂੰ (ਸੌਦਾ ਰਖਣ ਵਾਲੇ) ਭਾਂਡਿਆਂ ਦੀ ਕਤਾਰ ਬਣਾ ਕੇ ਉਸ ਵਿਚ (ਸੱਚ ਨਾਮ ਰੂਪ) ਉਸ (ਵਸਤੂ) ਨੂੰ ਰਖ।
**ਹਾਣੁ**- ਘਾਟਾ। **ਹਟੁ**- ਦੁਕਾਨ। **ਆਰਜਾ**- ਉਮਰ। **ਭਾਂਡਸਾਲ**- ਭਾਂਡਿਆਂ ਦੀ ਕਤਾਰ, ਸੌਦਾ ਰਖਣ ਵਾਲੇ ਭਾਂਡੇ। **ਵਥੁ**- ਵਸਤੂ, ਸੌਦਾ।
[ਵੇਖੋ ੧੯੨੮]

**ਸੋਚ** : (ਅਧਿਆਤਮਕ) ਸ਼ੁਧਤਾ। ੧੯੩੨

**ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਈ ਗਣੀ ॥**
**ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ ॥...੨ ॥**

ਸੋਰਠਿ, ਮਹਲਾ ੫, ੨, ਸਫ਼ਾ ੬੦੮

**ਅਰਥ** : ਨਾਮ ਤੋਂ ਸਖਣੇ (ਕਿਤਨੇ ਕੁ ਮਨੁੱਖ ਤ੍ਰਿਸ਼ਨਾ ਵਿਚ) ਸੜ ਕੇ ਮਰ ਗਏ ਹਨ, (ਇਹ) ਗਿਣਤੀ ਨਹੀਂ ਗਿਣੀ ਜਾ ਸਕਦੀ ਹੈ। ਸੱਚ ਤੋਂ ਬਿਨਾ (ਅਧਿਆਤਮਕ) ਸ਼ੁਧਤਾ ਪ੍ਰਾਪਤ ਨਹੀਂ ਹੁੰਦੀ ਹੈ, (ਉਹ ਪ੍ਰਭੂ ਰੂਪ) ਮਾਲਿਕ ਸਦੀਵੀ ਅਤੇ ਅਪਹੁੰਚ ਹੈ।
**ਵਿਹੂਣੇ**- ਸਖਣੇ। **ਪਚਿ ਮੁਏ**- ਸੜ ਕੇ ਮਰ ਗਏ। **ਗਣਤ**- ਗਿਣਤੀ। **ਗਣੀ**- ਗਿਣੀ। **ਅਗਮ**- ਅਪਹੁੰਚ। **ਧਣੀ**- ਮਾਲਿਕ।
[ਵੇਖੋ ੬੩੨]

**ਸੋਚ** : ਚੰਗੇ ਵਿਚਾਰ। ੧੯੩੩

**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥**

ਸੋਰਠਿ, ਰਵਿਦਾਸ, ੩, ਸਫ਼ਾ ੬੫੮

ਵੇਖੋ **'ਸਬਲ'** IV-੧੦੬
[ਵੇਖੋ ੧੯੨੮]

**ਸੋਚ** : ਸੁਚਮ ਸਹਿਤ। ੧੯੩੪

**ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥**
**ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥ ੨ ॥**

ਮਲਾਰ, ਮਹਲਾ ੫, ੧, ਸਫ਼ਾ ੧੨੬੬

**ਅਰਥ** : (ਮੈਂ) ਅਨੇਕ ਪ੍ਰਕਾਰ ਦੇ ਭੋਜਨ ਬਣਾਏ ਹਨ, ਕਈ ਪ੍ਰਕਾਰ ਦੇ ਮਿੱਠੇ ਪਕਵਾਨ ਤਿਆਰ ਕੀਤੇ ਹਨ। ਬਹੁਤ ਸੁਚਮ ਸਹਿਤ ਪਵਿੱਤਰ ਰਸੋਈ ਤਿਆਰ ਕੀਤੀ ਹੈ, ਹੇ ਹਰੀ ਰਾਜੇ ! ਹੁਣ (ਆ ਕੇ ਪਦਾਰਥਾਂ) ਨੂੰ ਭੋਗ ਲਾਓ ਜੀ।
**ਬਹੁ**- ਬਹੁਤ। **ਬਿੰਜਨ**- ਵਿਅੰਜਨ। **ਮਿਸਟਾਏ**- ਮਿਠੇ। **ਪਾਕਸਾਲ**- ਰਸੋਈ।
**ਭਾਵ** : ਗੁਰੂ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਪਤੀ ਨਾਲ ਸਨੇਹ ਕਰਨ ਵਾਲੀ ਇਸਤ੍ਰੀ ਆਪਣੇ ਪਤੀ ਵਾਸਤੇ ਅਨੇਕਾਂ ਪ੍ਰਕਾਰ ਦੇ ਮਿਠੇ ਅਤੇ ਸਲੂਣੇ ਪਦਾਰਥ ਚਾਅ ਸਹਿਤ ਤਿਆਰ ਕਰਦੀ ਹੈ, ਉਸੇ ਤਰ੍ਹਾਂ ਜਿਗਿਆਸੂ ਨੇ ਆਪਣੇ ਹਿਰਦੇ ਨੂੰ ਬਹੁਤ ਪਵਿੱਤਰ ਅਤੇ ਰਸ-ਭਰਪੂਰ ਬਣਾਇਆ ਹੁੰਦਾ ਹੈ, ਤਾਂ ਕਿ ਪਤੀ-ਪਰਮੇਸ਼ਰ ਨਿਮਰਤਾ ਅਤੇ ਮਿਠਾਸ ਨਾਲ ਭਰੇ ਉਸ ਪ੍ਰੇਮਮਈ ਹਿਰਦੇ ਦਾ ਆਨੰਦ ਮਾਣ ਸਕੇ।
[ਵੇਖੋ ੬੩੨]

**ਸੋਚ (ਪਾਕ)** : ਪਵਿੱਤਰ ਰਸੋਈ। ੧੯੩੫

**ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥...੪ ॥**

ਗਉੜੀ (ਅਸ.), ਮਹਲਾ ੫, ੪, ਸਫ਼ਾ ੨੩੭

**ਅਰਥ** : ਤੀਰਥ, ਦੇਵਤੇ, ਮੰਦਿਰ, ਧਰਮ-ਗ੍ਰੰਥ, ਮਾਲਾ, ਤਿਲਕ, ਪਵਿੱਤਰ ਰਸੋਈ ਅਤੇ ਹਵਨ ਕਰਨ ਵਾਲੇ (ਸਭ ਸੰਸਾਰ ਤੋਂ ਚਲੇ ਜਾਣਗੇ)।
[ਵੇਖੋ ੬੩੨]

**ਸੋਚਉ** : ਸੋਚਦਾ ਸੀ (ਅਰਥਾਤ ਵਿਉਂਤਾਂ ਬਣਾਉਂਦਾ ਸੀ)। ੧੯੩੬

**ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥**
**ਜਉ ਕ੍ਰਿਪਾਲ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥ ੧ ॥**

ਗਉੜੀ (ਮਾਲਾ), ਮਹਲਾ ੫, ੧੫੯, ਸਫ਼ਾ ੨੧੪

**ਅਰਥ** : ਜਦੋਂ ਤਕ ਮੈਂ ਕੁਝ ਸੋਚਦਾ ਅਤੇ ਚਿਤਵਦਾ ਸੀ, ਤਦੋਂ ਤਕ ਦੁਖ ਨਾਲ ਭਰਿਆ ਰਹਿੰਦਾ ਸੀ। (ਹੁਣ) ਜਦੋਂ ਮਿਹਰਬਾਨ ਪੂਰਾ ਗੁਰੂ ਮਿਲਿਆ ਹੈ, ਤਾਂ ਸੁਭਾਵਿਕ ਹੀ ਆਨੰਦ (ਆ ਰਿਹਾ ਹੈ)।
**ਜਉ ਲਉ**- ਜਦੋਂ ਤਕ। **ਚਿਤਵਉ**- ਚਿਤਵਦਾ ਸੀ।
[ਵੇਖੋ ੧੯੨੮]

**ਸੋਚਉ** : ਫ਼ਿਕਰ ਕਰਾਂ। ੧੯੩੭

**ਅਬ ਕਿਆ ਸੋਚਉ ਸੋਚ ਬਿਸਾਰੀ ॥**

**ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੨੫, ਸਫ਼ਾ ੧੨੦੯

**ਅਰਥ** : ਹੁਣ ਮੈਂ ਕੀ ਫ਼ਿਕਰ ਕਰਾਂ, ਚਿੰਤਾ ਨੂੰ ਭੁਲਾ ਦਿੱਤਾ ਹੈ। ਜੋ ਪ੍ਰਭੂ ਨੇ ਕਰਨਾ ਸੀ, ਉਹੋ ਕਰ ਰਿਹਾ ਹੈ, (ਹੇ ਵਾਹਿਗੁਰੂ ! ਮੈਂ) ਸਦਕੇ ਜਾਵਾਂ, (ਮੈਨੂੰ) ਆਪਣਾ ਨਾਮ ਦੇ ਦਿਓ।

[ਵੇਖੋ ੧੯੨੮]

**ਸੋਚਹਿ** : ਸੋਚ ਰਿਹਾ ਹੈਂ। ੧੯੩੮

**ਹਰਿ ਕਾ ਨਾਮੁ ਨ ਜਪਸਿ ਗਵਾਰਾ ॥**
**ਕਿਆ ਸੋਚਹਿ ਬਾਰੰ ਬਾਰਾ ॥ ੧ ॥ ਰਹਾਉ ॥**

ਸੋਰਠਿ, ਕਬੀਰ, ੭, ਸਫ਼ਾ ੬੫੫

**ਅਰਥ** : ਹੇ ਮੂਰਖ ! (ਤੂੰ) ਪਰਮੇਸ਼ਰ ਦਾ ਨਾਮ ਕਿਉਂ ਨਹੀਂ ਜਪਦਾ ? ਵਾਰ-ਵਾਰ ਕੀ ਸੋਚ ਰਿਹਾ ਹੈਂ ? (ਭਾਵ ਸੋਚਾਂ ਛਡ ਕੇ ਨਾਮ ਦਾ ਜਾਪ ਕਰ।)

[ਵੇਖੋ ੧੯੨੮]

**ਸੋਚਤ (ਸਾਚਤ)** : ਸੋਚਾਂ ਸੋਚਦਿਆਂ। ੧੯੩੯

**ਸੋਚਤ ਸਾਚਤ ਰੈਨਿ ਬਿਹਾਨੀ ॥**
**ਅਨਿਕ ਰੰਗ ਮਾਇਆ ਕੇ ਚਿਤਵਤ**
**ਕਬਹੂ ਨ ਸਿਮਰੈ ਸਾਰਿੰਗਪਾਨੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੮੧, ਸਫ਼ਾ ੩੯੦

ਵੇਖੋ 'ਸਾਚਤ (ਸੋਚਤ ਸਾਚਤ)' IV-੧੪੫੪

[ਵੇਖੋ ੧੯੨੮]

**ਸੋਚਾ** : ਫ਼ਿਕਰ। ੧੯੪੦

**ਨਾ ਉਸੁ ਸੋਚੁ ਨ ਹਮ ਕਉ ਸੋਚਾ ॥**
**ਨਾ ਉਸੁ ਲੇਪੁ ਨ ਹਮ ਕਉ ਪੋਚਾ ॥...੩ ॥**

ਆਸਾ, ਮਹਲਾ ੫, ੮੩, ਸਫ਼ਾ ੩੯੧

**ਅਰਥ** : ਨਾ ਉਸ (ਪ੍ਰਭੂ) ਨੂੰ ਕੋਈ ਚਿੰਤਾ ਹੈ, ਨਾ ਹੀ ਸਾਨੂੰ ਕੋਈ ਫ਼ਿਕਰ ਹੈ। ਨਾ ਉਸ ਨੂੰ (ਮਾਇਆ ਦਾ) ਦਾਗ਼ ਲਗਦਾ ਹੈ, ਨਾ ਸਾਨੂੰ (ਕੋਈ) ਲਿਪਾਇਮਾਨਤਾ (ਗ੍ਰਸ ਸਕਦੀ ਹੈ)।

ਲੇਪੁ- ਦਾਗ। ਪੋਚਾ- ਲਿਪਾਇਮਾਨਤਾ।

**ਭਾਵ** : ਜਦੋਂ ਸਾਧਕ ਬ੍ਰਹਮ-ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ ਉਹ ਬ੍ਰਹਮ ਵਰਗਾ ਹੀ ਹੋ ਜਾਂਦਾ ਹੈ। ਉਹ ਆਪਣੀ ਕਾਇਆ ਵਿਚ ਬ੍ਰਹਮ ਦੇ ਸਾਰੇ ਗੁਣਾਂ ਦਾ ਪ੍ਰਕਾਸ਼ ਵੇਖਦਾ ਹੈ।

[ਵੇਖੋ ੧੯੨੮]

**ਸੋਚਾ** : ਚਿੰਤਨ-ਸ਼ਕਤੀ। ੧੯੪੧

**ਸਿਮਰਹਿ ਘੜੀ ਮੂਰਤ ਪਲ ਨਿਮਖਾ ॥**
**ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥...੭ ॥**

ਮਾਰੂ (ਸੋਲ.), ਮਹਲਾ ੫, ੮, ਸਫ਼ਾ ੧੦੭੯

**ਅਰਥ** : ਘੜੀ, ਮਹੂਰਤ, ਪਲ ਅਤੇ ਨਿਮਖ (ਪ੍ਰਭੂ ਨੂੰ) ਯਾਦ ਕਰਦੇ ਹਨ। ਮੌਤ, ਜਨਮ, ਪਵਿੱਤਰਤਾ ਅਤੇ ਚਿੰਤਨ-ਸ਼ਕਤੀ ਪ੍ਰਭੂ ਨੂੰ ਸਿਮਰਦੇ ਹਨ।

**ਭਾਵ** : ਕੁਦਰਤ ਦਾ ਹਰ ਜੜ੍ਹ ਅਤੇ ਸੂਖਮ ਅੰਗ ਪ੍ਰਭੂ ਦੇ ਸਿਮਰਨ ਵਿਚ ਲਗਿਆ ਹੋਇਆ ਹੈ, ਇਸੇ ਕਾਰਨ ਕੋਈ ਵਸਤੂ ਉਸ ਦੀ ਆਗਿਆ ਤੋਂ ਬਾਹਰ ਨਹੀਂ ਜਾਂਦੀ।

[ਵੇਖੋ ੧੯੨੮]

**ਸੋਚਿ** : ਪਵਿੱਤਰਤਾ। ੧੯੪੨

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

ਜਪੁ, ਮਹਲਾ ੧, ੧, ਸਫ਼ਾ ੧

**ਅਰਥ** : (ਜੇ) ਲਖ ਵਾਰ (ਵੀ) ਸਰੀਰ ਨੂੰ ਧੋ ਲਵਾਂ, (ਤਾਂ) ਸਰੀਰ ਨੂੰ ਧੋਣ ਨਾਲ ਪਵਿੱਤਰਤਾ ਨਹੀਂ ਮਿਲ ਜਾਂਦੀ।

**ਨੋਟ** : ਕੁਝ ਵਿਦਵਾਨ ਇਸ ਪਦ ਵਿਚ ਆਏ ਸੋਚੈ, ਸੋਚਿ ਅਤੇ ਸੋਚੀ ਦਾ ਸੰਬੰਧ 'ਚਿੰਤਨ' ਨਾਲ ਜੋੜ ਕੇ ਅਰਥ ਬਣਾਉਂਦੇ ਹਨ।

[ਵੇਖੋ ੬੩੨]

**ਸੋਚਿ** : ਸੋਚ ਕਰ, ਚਿੰਤਨ ਕਰ। ੧੯੪੩

**ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥ ੧ ॥**

ਆਸਾ, ਕਬੀਰ, ੮, ਸਫ਼ਾ ੪੭੭

**ਅਰਥ** : ਹੇ ਨਿਰਲੱਜ ! ਆਪਣੇ ਦਿਲ ਵਿਚ ਸੋਚ-ਵਿਚਾਰ ਕਰ ਕਿ ਹਿੰਦੂ ਅਤੇ ਮੁਸਲਮਾਨ ਕਿਥੋਂ ਆਏ ਹਨ ? ਕਿਸ ਨੇ ਇਹ (ਵਖ-ਵਖ) ਰਾਹ ਤੋਰੇ ਹਨ ? ਕਿਸ ਨੇ ਜੰਨਤ ਅਤੇ (ਕਿਸ ਨੇ) ਦੋਜ਼ਖ਼ ਪਾਇਆ ਹੈ ?

ਏਹ ਰਾਹ- ਵਖਰੇ-ਵਖਰੇ ਧਰਮ। **ਕਵਾਦੇ**- ਹੇ ਨਿਰਲੱਜ। **ਭਿਸਤ**- ਬਹਿਸ਼ਤ, ਜੰਨਤ। **ਦੋਜਕ**- ਦੋਜ਼ਖ਼, ਨਰਕ।

**ਭਾਵ** : ਮਜ਼੍ਹਬ ਦੇ ਨਾਮ ਉਤੇ ਝਗੜਾ ਕਰਨ ਵਾਲਿਆਂ ਨੂੰ ਕਬੀਰ ਜੀ ਸਮਝਾਉਂਦੇ ਹਨ ਕਿ ਹਿੰਦੂ ਅਤੇ ਮੁਸਲਮਾਨ ਇਕੋ ਪਰਮੇਸ਼ਰ ਤੋਂ ਪੈਦਾ ਹੋਏ ਹਨ। ਵਖ-ਵਖ ਧਰਮ-ਮਾਰਗ ਮਨੁੱਖ ਨੂੰ ਸੱਚ ਦੇ ਰਾਹ ਉਤੇ ਲਿਆਉਣ ਵਾਸਤੇ ਹਨ, ਨਾ ਕਿ ਆਪਸੀ ਵਿਵਾਦਾਂ ਵਾਸਤੇ। ਜੰਨਤ ਅਤੇ ਦੋਜ਼ਖ਼ ਦੀ ਪ੍ਰਾਪਤੀ ਮਨੁੱਖ ਦੁਆਰਾ ਕੀਤੇ ਕਰਮਾਂ ਅਨੁਸਾਰ ਹੋਣੀ ਹੈ, ਨਾ ਕਿ ਕਿਸੇ ਵਿਸ਼ੇਸ਼ ਧਾਰਮਿਕ ਸਮੁਦਾਇ ਦਾ ਅੰਗ ਬਣਨ ਨਾਲ।

[ਵੇਖੋ ੧੯੨੮]

**ਸੋਚੀ** : (ਜੇ) ਧੋ ਲਵਾਂ। ੧੯੪੪

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

ਜਪੁ, ਮਹਲਾ ੧, ੧, ਸਫ਼ਾ ੧

ਵੇਖੋ 'ਸੋਚਿ' V-੧੯੪੨

[ਵੇਖੋ ੬੩੨]

**ਸੋਚੁ** : ਚਿੰਤਾ, ਫ਼ਿਕਰ। ੧੯੪੫

**ਨਾ ਉਸੁ ਸੋਚੁ ਨ ਹਮ ਕਉ ਸੋਚਾ ॥**
**ਨਾ ਉਸੁ ਲੇਪੁ ਨ ਹਮ ਕਉ ਪੋਚਾ ॥...੩ ॥**

ਆਸਾ, ਮਹਲਾ ੫, ੮੩, ਸਫ਼ਾ ੩੯੧

ਵੇਖੋ **'ਸੋਚਾ'** V-੧੯੪੦

[ਵੇਖੋ ੧੯੨੮]

**ਸੋਚੈ** : ਧੋਣ ਨਾਲ। ੧੯੪੬

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

ਜਪੁ, ਮਹਲਾ ੧, ੧, ਸਫ਼ਾ ੧

ਵੇਖੋ **'ਸੋਚਿ'** V-੧੯੪੨

[ਵੇਖੋ ੬੩੨]

**ਸੋਝ** : ਸੂਝ, ਸਮਝ। ੧੯੪੭

**ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥**
**ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥ ੨ ॥**

ਬਿਲਾ., ਮਹਲਾ ੫, ੯੦, ਸਫ਼ਾ ੮੨੨

**ਅਰਥ** : ਸੱਚ, ਸੰਤੋਖ, ਦਇਆ, ਧਾਰਮਿਕ ਆਚਾਰ ਅਤੇ ਪਵਿੱਤਰਤਾ ਧਾਰਨ ਕਰਨ ਦਾ ਉਪਦੇਸ਼ (ਮੈਂ) ਸੰਤ ਜਨਾਂ ਤੋਂ ਗ੍ਰਹਿਣ ਕੀਤਾ ਹੈ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੇ ਮਨ ਤੋਂ ਪ੍ਰਭੂ ਨੂੰ ਪਛਾਣ ਲਿਆ ਹੈ, ਉਨ੍ਹਾਂ ਨੂੰ ਸਾਰੀ ਸਮਝ ਆ ਗਈ ਹੈ।

[ਵੇਖੋ ੬੮੯]

**ਸੋਝਾਈ** : ਸਮਝਾਉਂਦਾ ਹੈ। ੧੯੪੮

**ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥**
**ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥**

ਸਲੋਕ, ਕਬੀਰ, ੧੧੮, ਸਫ਼ਾ ੧੩੭੦

ਵੇਖੋ **'ਸੈਨਾਹ'** V-੧੭੫੪

[ਵੇਖੋ ੬੮੯]

**ਸੋਝੀ** : ਸੂਝ, ਸਮਝ। ੧੯੪੯

**ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥**
**ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥...੪ ॥**

ਸਿਰੀ., ਮਹਲਾ ੫, ੭੪, ਸਫ਼ਾ ੪੩

**ਅਰਥ** : (ਮੈਂ) ਸਾਧਸੰਗਤ ਤੋਂ ਬਲਿਹਾਰ ਹਾਂ, (ਆਪਣੀ) ਜਿੰਦ ਕੁਰਬਾਨ ਕੀਤੀ ਹੈ। ਜਿਸ ਤੋਂ (ਮੇਰੇ) ਮਨ ਨੂੰ ਸਮਝ ਆ ਗਈ ਹੈ ਅਤੇ ਸਭ ਕੁਝ ਜਾਣਨ ਵਾਲਾ ਸਰਬ-ਵਿਆਪਕ (ਅਕਾਲ-ਪੁਰਖ) ਮਿਲ ਗਿਆ ਹੈ।

[ਵੇਖੋ ੬੮੯]

**ਸੋਝੀ** : ਬ੍ਰਹਮ ਦਾ ਗਿਆਨ। ੧੯੫੦

**ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥...੨ ॥**

ਰਾਮ., ਮਹਲਾ ੧, ੭, ਸਫ਼ਾ ੮੭੮

**ਅਰਥ** : ਬ੍ਰਹਮ ਦਾ ਗਿਆਨ ਹੋਵੇ, (ਤਾਂ ਇਹ ਦੀਵੇ ਲਈ) ਚੰਗੀ ਮਿੱਟੀ ਹੈ। ਉਸ ਮਿੱਟੀ ਦਾ ਬਣਿਆ (ਦੀਵਾ) ਉਹ (ਪਰਮੇਸ਼ਰ) ਮੰਨਦਾ (ਭਾਵ ਪ੍ਰਵਾਨ ਕਰਦਾ) ਹੈ।

**ਭਾਵ** : ਗਿਆਨ ਦੇ ਪ੍ਰਸਾਰ ਲਈ ਗਿਆਨਮਈ ਕਾਇਆ ਉਪਯੁਕਤ ਮਾਧਿਅਮ ਹੈ। ਅਜਿਹੀ ਕਾਇਆ ਦੁਆਰਾ ਕੀਤੇ ਸਮਸਤ ਅਧਿਆਤਮਕ ਯਤਨ ਅਕਾਲ-ਪੁਰਖ ਦੇ ਦਰ ਤੇ ਪ੍ਰਵਾਨ ਕੀਤੇ ਜਾਂਦੇ ਹਨ।

[ਵੇਖੋ ੬੮੯]

**ਸੋਝੀ** : ਬੁਧੀ, ਵਿਵੇਕ। ੧੯੫੧

**ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥**
**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ ੨ ॥**

ਰਾਮ., ਮਹਲਾ ੫, ੪, ਸਫ਼ਾ ੮੮੩

**ਅਰਥ** : (ਨਾਮ-ਵਸਤੂ ਦਾ) ਕਰਨ-ਯੋਗ ਕੁਝ ਮੁਲ ਨਹੀਂ ਹੈ (ਭਾਵ ਮੁਲ ਕੀਤਾ ਨਹੀਂ ਜਾ ਸਕਦਾ ਹੈ), ਕੋਈ ਕੀ ਕਹਿ ਕੇ ਦੱਸੇਗਾ ? (ਕਿਸੇ ਕੋਲ) ਬਿਆਨ ਕਰਨ ਲਈ, ਕਹਿਣ ਲਈ ਵਿਵੇਕ ਨਹੀਂ ਹੈ, (ਬਸ) ਜੋ (ਪ੍ਰਭੂ ਨੂੰ) ਵੇਖਦਾ ਹੈ, ਉਸ ਦਾ (ਪਿਆਰ ਨਾਮ ਨਾਲ) ਬਣ ਜਾਂਦਾ ਹੈ।

**ਮੋਲੁ**- ਮੁਲ। **ਪੇਖੈ**- ਵੇਖਦਾ ਹੈ। **ਬਣਿ ਆਵੈ**- ਬਣ ਜਾਂਦਾ ਹੈ।

[ਵੇਖੋ ੬੮੯]

**ਸੋਝੀ (ਹੋਇ)** : ਸਮਝ ਆ ਜਾਵੇ, ਗਿਆਨ ਹੋ ਜਾਵੇ। ੧੯੫੨

**ਮਃ ੩ ॥ ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥**
**ਜਾ ਤਿਨਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥...੨ ॥**

ਵਡ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੫੫੪

**ਅਰਥ** : ਜੇ ਇਸ (ਮਨੁੱਖ) ਨੂੰ ਸਮਝ ਆ ਜਾਵੇ, (ਤਾਂ) ਇਹ ਸੰਸਾਰ ਜਿਉਂਦਾ ਅਤੇ ਮਰਦਾ (ਦਿੱਸਦਾ) ਹੈ। ਜੇ ਉਸ (ਪ੍ਰਭੂ) ਨੇ (ਜੀਵ ਨੂੰ ਮੋਹ ਦੀ ਨੀਂਦ ਵਿਚ) ਸੰਵਾਇਆ ਹੈ, ਤਾਂ ਹੀ (ਇਹ) ਸੁਤਾ ਹੋਇਆ ਹੈ, (ਜਦੋਂ) ਜਗਾਉਂਦਾ ਹੈ, ਤਾਂ (ਠੀਕ) ਸਮਝ ਆ ਜਾਂਦੀ ਹੈ।

[ਵੇਖੋ ੬੮੯]

**ਸੋਝੀ (ਪਾਇ)** : ਸਮਝ ਸਕੇ। ੧੯੫੩

**ਤਾ ਕੀ ਗਤਿ ਮਿਤਿ ਕਹੀ ਨ ਜਾਇ ॥**
**ਦੂਸਰ ਹੋਇ ਤ ਸੋਝੀ ਪਾਇ ॥ ...੭**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੮੪

**ਅਰਥ** : ਉਸ (ਪ੍ਰਭੂ) ਦੀ ਅਵਸਥਾ ਅਤੇ ਵਿਸ਼ਾਲਤਾ ਬਿਆਨ ਨਹੀਂ ਕੀਤੀ ਜਾ ਸਕਦੀ ਹੈ। (ਉਸ ਵਰਗਾ ਕੋਈ) ਦੂਜਾ ਹੋਵੇ, ਤਾਂ (ਉਸ ਨੂੰ) ਸਮਝ ਸਕੇ।

[ਵੇਖੋ ੬੮੯]

**ਸੋਟਾ :** ਡੰਡਾ। ੧੯੫੪

**ਛੀਕੇ ਪਰ ਤੇਰੀ ਬਹੁਤੁ ਡੀਠਿ ॥**
**ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥ ੩ ॥**

ਬਸੰਤੁ, ਕਬੀਰ, ੧, ਸਫ਼ਾ ੧੧੯੬

**ਅਰਥ** : (ਹੇ ਸੁਆਨ !) ਤੇਰੀ ਟੋਕਰੀ ਉਤੇ ਨਜ਼ਰ ਬਹੁਤ (ਟਿਕੀ ਹੋਈ) ਹੈ, ਪਰ ਵੇਖੀਂ ਕਿਤੇ (ਇਸੇ ਲਾਲਚ ਕਾਰਨ) ਤੇਰੀ ਕੰਡ ਉਤੇ ਲੱਕੜੀ ਦਾ (ਭਾਰੀ) ਡੰਡਾ ਨਾ ਆ ਪਵੇ।

**ਛੀਕੇ ਪਰ**- ਟੋਕਰੀ ਉਤੇ, ਰੋਟੀ ਆਦਿ ਵਸਤਾਂ ਨੂੰ ਸੁਰਖਿਅਤ ਰਖਣ ਵਾਸਤੇ ਬਣਾਈ ਇਕ ਵਿਸ਼ੇਸ਼ ਪ੍ਰਕਾਰ ਦੀ ਟੋਕਰੀ। **ਡੀਠਿ**- ਦ੍ਰਿਸ਼ਟੀ, ਨਜ਼ਰ। **ਮਤੁ**- ਵੇਖੀਂ ਕਿਤੇ। **ਪੀਠਿ**- ਕਮਰ ਉਤੇ, ਕੰਡ ਉਤੇ।

[ਸੰਸ. ਸ਼ਿਕ੍ਯੰ (ਸ਼ਿਕਯੰ) : ਛਿੱਕੂ, ਖਾਣ ਵਾਲੀਆਂ ਚੀਜ਼ਾਂ ਸੰਭਾਲ ਕੇ ਰਖਣ ਵਾਸਤੇ ਰੱਸੀ ਜਾਂ ਖਜੂਰ ਦੇ ਪੱਤਿਆਂ ਦੀ ਬਣੀ ਇਕ ਛੋਟੇ ਆਕਾਰ ਦੀ ਟੋਕਰੀ, ਝੋਲਾ, ਵਹਿੰਗੀ 'ਤੇ ਲਟਕਾ ਕੇ ਲਿਜਾਇਆ ਜਾਣ ਵਾਲਾ ਭਾਰ।

ਪ੍ਰਾ. ਸਿਕਕਾ (ਸਿਕ੍ਕਾ) : ਛਿਕਾ, ਛਿਕੂ।]

**ਸੋਢੀ :** ਖੱਤਰੀਆਂ ਦੀ ਇਕ ਜਾਤਿ, ੧੯੫੫
ਜਿਸ ਨਾਲ ਗੁਰੂ ਰਾਮਦਾਸ ਜੀ ਸੰਬੰਧਿਤ ਸਨ।

**ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**
**ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥ ੫ ॥**

ਰਾਮ., ਸੁੰਦਰ, ਸਫ਼ਾ ੯੨੩-੨੪

**ਅਰਥ** : ਸਤਿਗੁਰੂ ਅਮਰਦਾਸ ਨੇ (ਜੋ) ਬੋਲਿਆ, (ਉਹ) ਪਰਮੇਸ਼ਰ ਨੂੰ ਚੰਗਾ ਲਗਿਆ, (ਕਿਉਂਕਿ ਸਤਿਗੁਰੂ ਨੂੰ) ਸਭ ਕੁਝ ਜਾਣਨਹਾਰ ਪਰਮੇਸ਼ਰ (ਪਹਿਲਾਂ ਹੀ) ਮਿਲਿਆ ਹੋਇਆ ਸੀ। (ਗੁਰੂ ਜੀ ਨੇ) ਸੋਢੀ-ਵੰਸ਼ੀ ਰਾਮਦਾਸ ਜੀ ਨੂੰ (ਗੁਰਿਆਈ ਦਾ) ਤਿਲਕ ਅਤੇ ਗੁਰੂ ਦਾ ਸ਼ਬਦ ਰੂਪ ਵਾਸਤਵਿਕ ਗੁਰਿਆਈ-ਚਿੰਨ੍ਹ ਬਖ਼ਸ਼ਿਸ਼ ਕੀਤਾ।

ਸੋਢੀ : ਸੋਢੀ ਪੰਜਾਬ ਦੇ ਸਰੀਣ ਖਤਰੀਆਂ ਦੀ ਇਕ ਉਪ-ਜਾਤਿ ਹੈ। ਦਸਮ ਗ੍ਰੰਥ ਦੀ ਇਕ ਰਚਨਾ 'ਬਿਚਿਤ੍ਰ ਨਾਟਕ' ਅਨੁਸਾਰ ਸੋਢੀਆਂ ਦਾ ਪਿਛੋਕੜ ਅਯੋਧਿਆ ਦੇ ਰਾਜੇ ਸ੍ਰੀ ਰਾਮਚੰਦ੍ਰ ਦੇ ਵਡੇ ਸਪੁੱਤਰ ਨਾਲ ਜੁੜਦਾ ਹੈ। ਇਸ ਗ੍ਰੰਥ ਵਿਚ ਕਿਹਾ ਗਿਆ ਹੈ ਕਿ ਲਾਹੌਰ ਸ਼ਹਿਰ ਦੇ ਸੰਸਥਾਪਕ 'ਲਵ' ਦੇ ਉਤਰਾਧਿਕਾਰੀਆਂ ਨੂੰ 'ਕੁਸ਼' ਦੇ ਵੰਸ਼ਜਾਂ ਨੇ ਲਾਹੌਰ ਤੋਂ ਭਜਾ ਦਿੱਤਾ, ਤਾਂ ਲਵ-ਵੰਸ਼ੀ ਕਾਲ ਰਾਏ ਆਪਣੇ ਕਬੀਲੇ ਸਹਿਤ ਮਥੁਰਾ, ਭਰਤਪੁਰ ਅਤੇ ਅਮਰਕੋਟ ਵਿਚਲੇ ਸਨੌਢ ਦੇਸ਼ ਵਿਚ ਚਲੇ ਗਏ ਸਨ। ਇਸ ਕਾਲ ਰਾਏ ਦਾ ਵਿਆਹ ਸਨੌਢ ਦੇਸ਼ ਦੇ ਰਾਜਾ ਦੀ ਪੁੱਤਰੀ ਨਾਲ ਹੋ ਗਿਆ। ਉਨ੍ਹਾਂ ਦਾ ਪੁੱਤਰ ਸੋਢੀ ਰਾਏ ਨਾਮ ਤੋਂ ਪ੍ਰਸਿੱਧ ਹੋਇਆ। ਇਸ ਨੇ ਬੀਰਤਾ ਨਾਲ ਸੰਘਰਸ਼ ਕਰਦਿਆਂ 'ਕੁਸ਼ੀਆਂ' ਨੂੰ ਹਰਾ ਕੇ ਰਾਜ-ਸੱਤਾ ਫਿਰ ਹਥਿਆ ਲਈ, ਪਰ ਮਗਰੋਂ 'ਕੁਸ਼ੀਆਂ' ਦੀ ਧਾਰਮਿਕਤਾ ਤੋਂ ਪ੍ਰਸੰਨ ਹੋ ਕੇ ਰਾਜ-ਭਾਗ ਉਨ੍ਹਾਂ ਦੇ ਹਵਾਲੇ ਕਰ ਕੇ ਆਪ ਜੰਗਲ ਵਿਚ ਅਧਿਆਤਮਕ ਸਾਧਨਾ ਕਰਨ ਲਈ ਚਲਾ ਗਿਆ। ਇੰਞ ਬਹਾਦਰੀ ਅਤੇ ਤਿਆਗ 'ਸੋਢੀਆਂ' ਦੀ ਵੰਸ਼-ਪਰੰਪਰਾ ਵਿਚ ਸੀ। ਸਿਖਾਂ ਦੇ ਚੌਥੇ ਗੁਰੂ ਰਾਮਦਾਸ ਜੀ ਦਾ ਸੰਬੰਧ ਇਸੇ ਉਪ-ਜਾਤਿ ਨਾਲ ਸੀ। ਦਸ ਗੁਰੂ ਪੁਰਖਾਂ ਵਿਚੋਂ ਸੱਤ ਇਸੇ ਜਾਤੀ ਨਾਲ ਸੰਬੰਧਿਤ ਸਨ, ਇਸ ਕਾਰਨ ਸਿਖ ਧਰਮ ਵਿਚ ਇਸ ਜਾਤਿ ਦੇ ਲੋਕ ਸਦਾ ਆਦਰ ਦੀ ਦ੍ਰਿਸ਼ਟੀ ਨਾਲ ਵੇਖੇ ਜਾਂਦੇ ਰਹੇ ਹਨ। ਗੁਰੂ ਰਾਮਦਾਸ ਜੀ ਅਤੇ ਉਨ੍ਹਾਂ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਸੋਢੀ-ਵੰਸ਼ ਦੇ ਸਿਖ ਧਰਮ ਪ੍ਰਤੀ ਯੋਗਦਾਨ ਅਤੇ ਉਨ੍ਹਾਂ ਦੀ ਅਦੁਤੀ ਯੋਗਤਾ ਦਾ ਉਲੇਖ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੪੭ਵੀਂ ਅਤੇ ੪੮ਵੀਂ ਪਉੜੀਆਂ ਵਿਚ ਕੀਤਾ ਹੈ।

ਭਾਈ ਗੁਰਦਾਸ ਜੀ ਸੰਕੇਤ ਕਰਦੇ ਹਨ ਕਿ ਇਸ ਵੰਸ਼ ਕੋਲ ਗੁਰਗੱਦੀ ਅਚਨਚੇਤ ਹੀ ਨਹੀਂ ਚਲੀ ਗਈ, ਬਲਕਿ ਸੋਢੀ-ਵੰਸ਼ ਆਪਣੀ ਵਿਸ਼ੇਸ਼ ਘਾਲਣਾ ਕਾਰਨ ਇਸ ਗੌਰਵ ਨੂੰ ਪ੍ਰਾਪਤ ਹੋਇਆ ਹੈ। ਸੋਢੀਆਂ ਦੇ ਅਛੇ ਆਚਾਰ-ਵਿਹਾਰ, ਧਾਰਮਿਕ ਰੁਚੀਆਂ ਅਤੇ ਮਾਨਵ-ਕਲਿਆਣ ਪ੍ਰਤੀ ਵਚਨਬੱਧਤਾ ਕਾਰਨ ਉਨ੍ਹਾਂ ਕੋਲ ਗੁਰਿਆਈ ਦਾ ਜਾਣਾ ਪੂਰਵ-ਨਿਰਧਾਰਿਤ ਸੀ। ਸੋਢੀਆਂ ਨੂੰ ਕਿਸੇ ਪੱਖ-ਪਾਤ ਕਾਰਨ ਗੁਰਿਆਈ ਨਹੀਂ ਮਿਲੀ, ਬਲਕਿ ਗੁਰੂ ਅਮਰਦਾਸ ਜੀ ਨੇ ਇਸ ਵੰਸ਼ ਨੂੰ ਲੋਕਾਂ ਦੀ ਅਗਵਾਈ ਕਰਨ ਦੇ ਸਰਬ-ਭਾਂਤ ਯੋਗ ਸਮਝਿਆ ਸੀ।

ਸੋਢੀ ਵੰਸ਼ ਅਗੇ ਦੋ ਸ਼੍ਰੇਣੀਆਂ ਵਿਚ ਵਿਭਾਜਿਤ ਹੋਇਆ ਹੈ। ਇਕ ਵਰਗ ਨੂੰ 'ਵਡੇ ਮੇਲ' ਦੇ ਸੋਢੀ ਗਿਣਿਆ ਜਾਂਦਾ ਹੈ ਅਤੇ ਦੂਜੀ ਸ਼੍ਰੇਣੀ ਦੇ ਸੋਢੀਆਂ ਨੂੰ 'ਛੋਟੇ ਮੇਲ' ਦੇ ਸੋਢੀ ਕਿਹਾ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਸ੍ਰੀ ਅਰਜਨ ਦੇਵ ਨੂੰ ਗੁਰਗੱਦੀ ਦਿੱਤੀ ਸੀ। ਇਸ ਕਾਰਨ ਉਨ੍ਹਾਂ ਦਾ ਵਡਾ ਪੁਤਰ ਪ੍ਰਿਥੀ ਚੰਦ ਗੁਰਗੱਦੀ ਹਥਿਆਉਣ ਵਾਸਤੇ ਜੀਵਨ ਭਰ ਕੁਚਾਲਾਂ ਚਲਦਾ ਰਿਹਾ। ਉਸ ਨੇ ਨਾ ਕੇਵਲ ਆਪਣਾ ਵਖਰਾ ਪੰਥ ਚਲਾਉਣ ਦੀ ਭਰਪੂਰ ਚੇਸ਼ਟਾ ਕੀਤੀ, ਬਲਕਿ ਆਪਣੇ ਭਰਾ ਅਤੇ ਉਸ ਦੇ ਪਰਿਵਾਰ ਨੂੰ ਨਸ਼ਟ ਕਰਨ ਦਾ ਹਰ ਸੰਭਵ ਯਤਨ ਕੀਤਾ ਸੀ। ਇਸ ਮੰਦੇ ਵਿਵਹਾਰ ਕਾਰਨ ਉਸ ਦੇ ਵੰਸ਼ਜਾਂ ਨੂੰ 'ਛੋਟੇ ਮੇਲ' ਦੇ ਸੋਢੀ ਕਿਹਾ ਜਾਂਦਾ ਹੈ, ਜਦੋਂ ਕਿ ਗੁਰੂ ਅਰਜਨ ਦੇਵ ਜੀ ਦੇ ਵੰਸ਼ਜਾਂ ਨੂੰ 'ਵਡੇ ਮੇਲ' ਦੇ ਸੋਢੀ ਮੰਨਿਆ ਜਾਂਦਾ ਹੈ। 'ਛੋਟੇ ਮੇਲ' ਦੇ ਸੋਢੀਆਂ ਦਾ ਟਿਕਾਣਾ ਆਮ ਤੌਰ ਤੇ ਗੁਰੂ ਹਰਸਹਾਏ, ਕੋਠਾ ਗੁਰੂ, ਢਿਲਵਾਂ ਅਤੇ ਮੁਕਤਸਰ ਦੇ ਆਸ-ਪਾਸ ਹੈ, ਜਦੋਂ ਕਿ 'ਵਡੇ ਮੇਲ' ਦੇ ਸੋਢੀ ਰੋਪੜ, ਆਨੰਦਪੁਰ ਸਾਹਿਬ, ਕੀਰਤਪੁਰ ਆਦਿ ਸਥਾਨਾਂ ਤੇ ਵਸੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਸੋਢੀ ਸ਼ਬਦ ਕੁਲ ਚਾਰ ਵਾਰੀ ਆਇਆ ਹੈ। ਇਕ ਵਾਰੀ ਬਾਬਾ ਸੁੰਦਰ ਜੀ ਦੀ 'ਸਦ' ਬਾਣੀ ਵਿਚ ਅਤੇ ਤਿੰਨ ਵਾਰ ਭੱਟਾਂ ਦੇ ਸਵਈਆਂ ਵਿਚ।

**ਸੋਤ :** (ਸਰੀਰ ਦੇ ਨੌਂ) ਛਿਦ੍ਰ। ੧੯੫੬

**ਮਃ ੪ ॥ ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥**
**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੯, ਸਫ਼ਾ ੩੦੪

ਵੇਖੋ **'ਊਘੈ'** ।-੬੮੬

[ਵੇਖੋ ੧੨੪੯]

**ਸੋਤ੍ਰ** : ਕੰਨ। ੧੯੫੭

**ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥**
**ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥...੩ ॥**
ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੪
ਵੇਖੋ **'ਸੁਖਵਾਸੀ'** V-੫੨੦
[ਵੇਖੋ ੭੩੪]

**ਸੋਤੇ** : ਸੌਂਦੇ ਹਾਂ। ੧੯੫੮

**ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥**
**ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥ ੩ ॥**
ਭੈਰਉ, ਮਹਲਾ ੫, ੧੮, ਸਫ਼ਾ ੧੧੪੦

**ਅਰਥ** : (ਜਦੋਂ ਦਾ) ਗੁਰੂ ਨੇ ਇਹ ਆਖਿਆ ਹੈ ਕਿ ਜੋ ਹੁੰਦਾ ਹੈ, ਸਭ ਪ੍ਰਭੂ ਤੋਂ (ਹੁੰਦਾ ਹੈ)। ਤਦੋਂ ਤੋਂ ਅਸੀਂ ਫ਼ਿਕਰ ਛਡ ਕੇ ਨਿਸ਼ਚਿੰਤ ਸੌਂਦੇ ਹਾਂ।
[ਵੇਖੋ ੮੩੫]

**ਸੋਦਾਮਾ** : ਸ੍ਰੀ ਕ੍ਰਿਸ਼ਨ ਜੀ ਦਾ ਇਕ ਮਿੱਤਰ। ੧੯੫੯

**ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥**
**ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ॥**
ਸਵ., ਮਹਲੇ ੪ ਕੇ, ਨਲ੍ਯ ੧੨, ਸਫ਼ਾ ੧੪੦੦

**ਅਰਥ** : ਹੇ ਗੁਰੂ ਰਾਮਦਾਸ ਜੀ ! (ਜਿਵੇਂ) ਸੁਦਾਮੇ ਨੂੰ (ਪ੍ਰਭੂ ਨੇ) ਮੁਸੀਬਤ ਤੋਂ ਬਚਾਇਆ ਸੀ (ਅਤੇ ਜਿਵੇਂ) ਗਨਿਕਾ (ਰਾਮ-ਨਾਮ) ਪੜ੍ਹਦੀ ਸੀ, ਉਸ ਦੇ (ਸਾਰੇ) ਕਾਰਜ (ਪ੍ਰਭੂ ਨੇ) ਪੂਰੇ ਕੀਤੇ ਸਨ, ਉਸੇ ਤਰ੍ਹਾਂ ਬਹੁਤ ਪ੍ਰਸੰਨ ਹੋ ਕੇ ਕਲਿਜੁਗ ਵਿਚ ਦਾਸ (ਨਲ੍ਯ) ਭੱਟ ਦੀ ਲਾਜ ਰਖੋ ਜੀ।
ਅਪਦਾ- ਮੁਸੀਬਤ। ਪੜ੍ਹਤ- ਪੜ੍ਹਦੀ ਸੀ। ਕਾਜ- ਕਾਰਜ।
**ਨੋਟ** : 'ਸੁਦਾਮਾ' ਸੰਬੰਧੀ ਜਾਣਕਾਰੀ ਲਈ ਵੇਖੋ **'ਉਗ੍ਰਸੈਨ'** I-੫੬

**ਸੋਧਉ** : ਮੈਂ ਸੋਚਦਾ ਹਾਂ। ੧੯੬੦

**ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ ॥**
**ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦ ਮੋਹਿ ਪਾਈ ਹੈ ॥ ੧ ॥ ਰਹਾਉ ॥**
ਮਾਰੂ, ਕਬੀਰ, ੫, ਸਫ਼ਾ ੧੧੦੪

**ਅਰਥ** : ਹੇ ਰਾਮ ! ਮੈਨੂੰ (ਸੰਸਾਰ ਸਮੁੰਦਰ ਤੋਂ) ਤਾਰ ਕੇ (ਤੂੰ) ਕਿਥੇ ਲੈ ਜਾਣਾ ਹੈ ? ਮੈਂ ਸੋਚਦਾ ਹਾਂ ਕਿ ਮੁਕਤੀ ਕਿਥੇ ਮਿਲਦੀ ਹੈ ? ਕਿਹੋ-ਜਿਹੀ ਹੁੰਦੀ ਹੈ ? ਤੇਰੀ ਕ੍ਰਿਪਾ ਕਾਰਨ ਮੈਂ (ਇਹ) ਪਹਿਲਾਂ ਹੀ ਪ੍ਰਾਪਤ ਕੀਤੀ ਹੋਈ ਹੈ।

**ਭਾਵ** : ਕਬੀਰ ਸਾਹਿਬ ਉਸ ਮੁਕਤੀ ਦੇ ਵਿਰੁਧ ਹਨ, ਜੋ ਇਸ ਲੋਕ ਵਿਚ ਪ੍ਰਾਪਤ ਨਾ ਹੋਵੇ। ਸੁਰਗ ਦੇ ਸੁਖਾਂ ਅਤੇ ਪਰਲੋਕ ਦੀ ਮੁਕਤੀ ਦਾ ਵਿਰੋਧ ਕਰਦਿਆਂ, ਉਹ ਕਹਿੰਦੇ ਹਨ ਕਿ ਇਸੇ ਲੋਕ ਵਿਚ, ਜੀਵਨ-ਕਾਲ ਦੇ ਅੰਦਰ ਹੀ ਵਿਸ਼ਿਆਂ ਦੀ ਪਕੜ ਤੋਂ ਆਜ਼ਾਦ ਹੋਣਾ ਵਾਸਤਵਿਕ ਮੁਕਤੀ ਹੈ। ਗੁਰੂ ਦੀ ਕ੍ਰਿਪਾ ਨਾਲ ਉਹ ਮੈਨੂੰ ਪ੍ਰਾਪਤ ਹੋ ਚੁਕੀ ਹੈ।

**ਨੋਟ** : ਭਾਵੇਂ ਕੁਝ ਟੀਕਾਕਾਰਾਂ ਨੇ ਉਕਤ ਪਦ ਵਿਚ 'ਸੋਧਉ' ਸ਼ਬਦ ਦਾ ਅਰਥ ਆਪਣੇ ਢੰਗ ਨਾਲ ਕੀਤਾ ਹੈ। ਵਾਸਤਵ ਵਿਚ 'ਸੋਧਉ' ਸ਼ਬਦ ਸੰਸਕ੍ਰਿਤ 'ਸ਼ੋਧਨਮ੍' ਦਾ ਵਿਕ੍ਰਿਤ ਰੂਪ ਹੈ, ਜਿਸ ਦਾ ਇਕ ਅਰਥ ਹੈ- ਯਥਾਰਥ ਨਿਰਧਾਰਨ। ਯਥਾਰਥ ਨਿਰਧਾਰਨ ਦੀ ਪ੍ਰਕ੍ਰਿਆ ਦਾ ਸੰਬੰਧ ਵਿਚਾਰ ਕਰਨ ਨਾਲ ਹੈ, ਇੰਞ ਇਸ ਪਦ ਦਾ ਸਹੀ ਅਰਥ 'ਮੈਂ ਸੋਚਦਾ ਹਾਂ' ਬਣਦਾ ਹੈ ਅਤੇ ਇਹ ਗੱਲ ਅਗਲੇ ਇੰਦਰਾਜ਼ ਵਿਚ ਆਏ 'ਸੋਧਹਿ' ਸ਼ਬਦ ਦੇ ਅਰਥ ਤੋਂ ਪ੍ਰਮਾਣਿਤ ਹੋ ਜਾਂਦੀ ਹੈ।
[ਸੰਸ. ਸ਼ੋਧਨ (ਸ਼ੋਧਨ) ਸ਼ੁਧ੍+ਣਿਚੁ+ਣ੍ਵੁਲ੍ : ਸ਼ੁਧ ਕਰਨ ਵਾਲਾ।
ਸ਼ੋਧਨਮ੍ (ਸ਼ੋਧਨਮ੍) : ਸ਼ੁਧ ਕਰਨਾ, ਸੰਸ਼ੋਧਨ ਕਰਨਾ ; ਧਾਤੂਆਂ ਨੂੰ ਸੋਧਣਾ ; ਯਥਾਰਥ ਨਿਰਧਾਰਨ।]

**ਸੋਧਹਿ** : ਵਿਚਾਰਦੇ ਹਨ। ੧੯੬੧

**ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥**
ਧਨਾ., ਮਹਲਾ ੧, ੮, ਸਫ਼ਾ ੬੬੩
**'ਸਾਜ (ਅਸਟ ਸਾਜ)'** IV-੧੫੦੧
[ਵੇਖੋ ੧੯੬੦]

**ਸੋਧਹਿ** : ਪਵਿੱਤਰ ਕਰਦੇ ਹਨ। ੧੯੬੨

**ਕਾਇਆ ਸੋਧਹਿ ਸਬਦੁ ਵੀਚਾਰਹਿ ॥**
**ਮੋਹ ਠਗਉਰੀ ਭਰਮੁ ਨਿਵਾਰਹਿ ॥...੧੪ ॥**
ਮਾਰੂ (ਸੋਲ.), ਮਹਲਾ ੩, ੨੪, ਸਫ਼ਾ ੧੦੬੮

**ਅਰਥ** : (ਗੁਰਮੁਖ ਪੁਰਖ) ਸਰੀਰ ਨੂੰ (ਵਿਕਾਰਾਂ ਤੋਂ ਬਚਾ ਕੇ) ਪਵਿੱਤਰ ਕਰਦੇ ਹਨ ਅਤੇ (ਗੁਰੂ ਦੇ) ਸ਼ਬਦ ਨੂੰ ਵਿਚਾਰਦੇ ਹਨ। (ਉਹ) ਮੋਹ ਰੂਪ ਠਗ-ਬੂਟੀ ਅਤੇ (ਮਨ ਦੀ) ਭਟਕਣਾ ਨੂੰ ਦੂਰ ਕਰ ਦੇਂਦੇ ਹਨ।
[ਵੇਖੋ ੧੯੬੦]

**ਸੋਧਹੁ** : ਵਿਚਾਰ ਲਓ। ੧੯੬੩

**ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥**
**ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥ ੬ ॥**
ਸਿਰੀ. (ਅਸ.), ਮਹਲਾ ੩, ੧੯, ਸਫ਼ਾ ੬੫

**ਅਰਥ** : ਮਨ ਦੀ ਜ਼ਿੱਦ ਨਾਲ ਕਿਸੇ ਵੀ ਤਰੀਕੇ (ਮਾਇਆਵੀ ਬੰਧਨਾਂ ਤੋਂ) ਮੁਕਤ ਨਹੀਂ ਹੋ ਸਕੀਦਾ, (ਭਾਵੇਂ) ਸਮ੍ਰਿਤੀਆਂ ਅਤੇ ਸ਼ਾਸਤ੍ਰ ਜਾ ਕੇ ਵਿਚਾਰ ਲਓ। ਗੁਰੂ ਦੀ ਸੰਗਤ ਵਿਚ ਜਾ ਕੇ ਸ਼ਬਦ ਨੂੰ ਕਮਾਉਣ ਨਾਲ (ਜੀਵ ਮਾਇਆ ਦੇ ਅਸਰ ਤੋਂ) ਬਚ ਜਾਂਦਾ ਹੈ।
**ਮਨਹਠਿ**- ਮਨ ਦੀ ਜ਼ਿੱਦ। **ਉਪਾਇ**- ਤਰੀਕਾ। **ਉਬਰੇ**- ਬਚ ਜਾਂਦਾ ਹੈ।
[ਵੇਖੋ ੧੯੬੦]

**ਸੋਧਹੁ :** ਖੋਜ ਕਰੋ। ੧੯੬੪

**ਸਸਾ ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥**
**ਘਟ ਪਰਚੈ ਜਉ ਉਪਜੈ ਭਾਉ ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥**

ਗਉੜੀ (ਬਾ. ਅ.), ਕਬੀਰ, ੩੯, ਸਫ਼ਾ ੩੪੨

**ਅਰਥ** : ਸੱਸੇ ਦੁਆਰਾ (ਇਹ ਸਿਖਣਾ ਹੈ ਕਿ) ਉਸ (ਪ੍ਰਭੂ) ਨੂੰ ਉਤਮ ਜਾਣ ਕੇ (ਉਸ ਦੀ) ਖੋਜ ਕਰੋ। ਮਨ ਪਰਚਾਵੇ ਦੀਆਂ ਗੱਲਾਂ ਨੂੰ ਰੋਕ ਦਿਓ। ਜਦੋਂ ਮਨ ਵਿਚ ਪ੍ਰੇਮ ਪੈਦਾ ਹੋਵੇਗਾ, ਤਾਂ ਮਨ (ਨਾਮ-ਸਿਮਰਨ ਵਿਚ) ਪਰਚ ਜਾਵੇਗਾ। (ਫਿਰ) ਉਥੇ (ਭਾਵ ਉਸ ਮਨ ਵਿਚ) ਤਿੰਨਾਂ ਲੋਕਾਂ ਦਾ ਸ਼ਾਸਕ (ਪ੍ਰਭੂ) ਵਿਆਪਤ ਹੋ ਜਾਵੇਗਾ।

**ਨੀਕਾ ਕਰਿ-** ਉਤਮ ਜਾਣ ਕੇ। **ਘਟ ਪਰਚਾ-** ਮਨ ਪਰਚਾਵਾ। **ਨਿਰੋਧਹੁ-** ਰੋਕ ਦਿਓ। **ਪਰਚੈ-** ਪਰਚ ਜਾਂਦਾ ਹੈ। **ਤ੍ਰਿਭਵਣ ਰਾਉ-** ਤ੍ਰਿਲੋਕੀ-ਨਾਥ।

[ਵੇਖੋ ੧੯੬੦]

**ਸੋਧਤ :** ਖੋਜਦਿਆਂ। ੧੯੬੫

**ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰ ਭਜਨ ਨਹੀ ਛੁਟਕਾਰਾ ॥**

ਗਉੜੀ (ਬਾ. ਅ.), ਮਹਲਾ ੫, ੪੯, ਸਫ਼ਾ ੨੬੦

**ਅਰਥ** : ਖੋਜਦਿਆਂ-ਖੋਜਦਿਆਂ (ਸਰਬ-ਭਾਂਤ) ਖੋਜ ਕੇ ਵਿਚਾਰ ਲਿਆ ਹੈ ਕਿ ਹਰੀ-ਸਿਮਰਨ ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਮੁਕਤੀ ਨਹੀਂ ਮਿਲਦੀ ਹੈ।

[ਸੰਸ. शोधयति (ਸ਼ੋਧਯਤਿ) : ਸ਼ੁਧ ਕਰਨਾ, ਪਵਿੱਤਰ ਕਰਨਾ, ਮੈਲ-ਰਹਿਤ ਕਰਨਾ।]

**ਸੋਧਨ :** ਖੋਜਦੇ ਹਨ। ੧੯੬੬

**ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥**
**ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥...੧ ॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੫

**ਅਰਥ** : (ਲੋਕ) ਨਿਰਮਲ ਪ੍ਰਭੂ ਨੂੰ ਮਿਲਣ ਵਾਸਤੇ ਜਪ, ਤਪੱਸਿਆ, ਪਰਹੇਜ਼ਗਾਰੀ, ਧਾਰਮਿਕ ਰਸਮਾਂ, ਪੂਜਾ ਆਦਿ ਕਰਦੇ ਹਨ, (ਹੋਰ ਵੀ) ਅਨੇਕ ਤਰ੍ਹਾਂ ਨਾਲ ਖੋਜਦੇ ਹਨ, ਡੰਡੌਤ ਕਰਦੇ ਹਨ। (ਕਈ ਲੋਕ) ਤੀਰਥ-ਇਸ਼ਨਾਨ ਲਈ ਧਰਤੀ ਦਾ ਭ੍ਰਮਣ ਕਰਦੇ ਹਨ (ਪਰ ਮੁਕਤੀ ਸਾਧਸੰਗਤ ਵਿਚੋਂ ਹੀ ਮਿਲਦੀ ਹੈ)।

**ਸੰਜਮ-** ਪਰਹੇਜ਼ਗਾਰੀ। **ਕਿਰਿਆ-** ਧਾਰਮਿਕ ਰਸਮਾਂ। **ਬੰਦਨਾ-** ਡੰਡੌਤ। **ਗਵਨੁ-** ਭ੍ਰਮਣ। **ਬਸੁਧਾ-** ਧਰਤੀ।

[ਵੇਖੋ ੧੯੬੦]

**ਸੋਧਨ :** ਸੁਧੀਆਂ। ੧੯੬੭

**ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥**
**ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥**

ਜੈਤ. (ਵਾਰ), ਮਹਲਾ ੫, ੫, ਸਫ਼ਾ ੭੦੬

**ਅਰਥ** : ਨਾਨਕ (ਆਖਦਾ ਹੈ ਕਿ) ਜੀਭ ਤੋਂ ਹਰੀ-ਹਰੀ ਉਚਾਰਦਿਆਂ, ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। (ਨਾਮ ਜਪਣ ਵਾਲੇ) ਕਰੋੜਾਂ ਦਾਨ, ਤੀਰਥ ਇਸ਼ਨਾਨ, ਅਨੇਕਾਂ ਪ੍ਰਕਾਰ ਦੀਆਂ ਸੁਧੀਆਂ ਅਤੇ ਪਵਿੱਤਰਤਾ (ਨੂੰ ਪ੍ਰਾਪਤ ਕਰ ਲੈਂਦੇ ਹਨ)।

**ਪਵਿਤ੍ਰਤਹ-** ਪਵਿੱਤਰਤਾ। **ਉਚਰੰਤਿ-** ਉਚਾਰਦਿਆਂ। **ਰਸਨਾ-** ਜੀਭ। **ਬਿਮੁਚਤੇ-** ਨਸ਼ਟ ਹੋ ਜਾਂਦੇ ਹਨ।

[ਵੇਖੋ ੧੯੬੦]

**ਸੋਧਨਾ :** ਖੋਜਾਂ ਦੀ। ੧੯੬੮

**ਜਤਨ ਭਾਂਤਨ ਤਪਨ ਭ੍ਰਮਨ ਅਨਿਕ ਕਥਨ ਕਥਤੇ ਨਹੀ ਥਾਹ ਪਾਈ ਠਾਉ ॥**
**ਸੋਧਿ ਸਗਰ ਸੋਧਨਾ ਸੁਖੁ ਨਾਨਕਾ ਭਜੁ ਨਾਉ ॥ ੨ ॥**

ਕਾਨੜਾ, ਮਹਲਾ ੫, ੩੯, ਸਫ਼ਾ ੧੩੦੬

**ਅਰਥ** : ਅਨੇਕਾਂ ਪ੍ਰਕਾਰ ਦੇ ਤਪਾਂ ਦਾ ਯਤਨ, (ਧਰਤੀ ਦਾ) ਭ੍ਰਮਣ ਅਤੇ ਅਨੇਕਾਂ ਵਖਿਆਨ ਕਰਦਿਆਂ (ਵੀ ਕਿਸੇ ਨੇ ਪਰਮੇਸ਼ਰ ਦਾ) ਥਹੁ-ਪਤਾ ਨਹੀਂ ਪਾਇਆ ਹੈ। ਨਾਨਕ (ਆਖਦਾ ਹੈ ਕਿ) ਸਾਰੀਆਂ ਖੋਜਾਂ ਦੀ ਵਿਚਾਰ ਕਰ ਕੇ (ਇਹ ਪਤਾ ਲਗਿਆ ਹੈ ਕਿ) ਨਾਮ ਦਾ ਜਪ (ਹੀ) ਸੁਖ (ਦਾ ਮੂਲ) ਹੈ।

**ਭਾਂਤਨ-** ਅਨੇਕਾਂ ਪ੍ਰਕਾਰ। **ਤਪਨ-** ਤਪਾਂ ਦਾ। **ਥਾਹ...ਠਾਉ-** ਥਹੁ-ਪਤਾ। **ਸੋਧਿ-** ਵਿਚਾਰ ਕਰ ਕੇ। **ਸਗਰ-** ਸਾਰੀਆਂ।

[ਵੇਖੋ ੧੯੬੦]

**ਸੋਧਨੀ :** ਖੋਜਦੇ ਹਨ। ੧੯੬੯

**ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ ॥**
**ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ ॥**

ਮਾਰੂ (ਵਾਰ), ਮਹਲਾ ੩, ੧੯, ਸਫ਼ਾ ੧੦੯੩

**ਅਰਥ** : ਮਨਮੁਖ ਚਾਰੇ ਕੋਨੇ ਭੌਂ ਕੇ ਥੱਕ ਗਏ ਹਨ, ਅੰਦਰ ਤ੍ਰਿਸ਼ਨਾ ਹੋਣ ਕਾਰਨ ਤਪਦੇ ਹਨ। (ਉਹ) ਸਮ੍ਰਿਤੀਆਂ ਅਤੇ ਸ਼ਾਸਤ੍ਰਾਂ ਨੂੰ ਨਹੀਂ ਖੋਜਦੇ ਹਨ ਅਤੇ ਖੁਆਰ ਹੁੰਦੇ ਹਨ।

**ਕੁੰਡਾਂ-** ਕੋਨੇ। **ਭਵਿ-** ਭੌਂ ਕੇ। **ਤਿਖ ਤਤੇ-** ਤ੍ਰਿਸ਼ਨਾ ਕਾਰਨ ਤਪਦੇ ਹਨ। **ਵਿਗੁਤੇ-** ਖੁਆਰ ਹੁੰਦੇ ਹਨ।

[ਵੇਖੋ ੧੯੬੦]

**ਸੋਧਾ :** ਸੰਸ਼ੋਧਿਤ ਕੀਤਾ। ੧੯੭੦

**ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥**
**ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥**
**ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥**

ਮਾਰੂ (ਅਸ.), ਮਹਲਾ ੫, ੭, ਸਫ਼ਾ ੧੦੧੯

**ਅਰਥ** : ਗ੍ਰਿਹਸਤ ਦੇ ਠਾਠ-ਬਾਠ ਵਿਚ ਨਰਕ ਹੈ, (ਜਗਤ ਵਲੋਂ) ਉਦਾਸੀਨ (ਮਨੁੱਖ) ਕ੍ਰੋਧ ਦਾ ਸ਼ਿਕਾਰ ਹੈ, (ਭਾਵੇਂ) ਅਨੇਕ ਤਰੀਕਿਆਂ ਨਾਲ

ਵੇਦ-ਪਾਠ ਭਲੀ-ਭਾਂਤ ਸੰਸ਼ੋਧਿਤ ਕੀਤਾ ਹੋਵੇ। (ਗ੍ਰਿਹਸਤੀ ਹੋਵੇ ਜਾਂ ਉਦਾਸੀ) ਜੋ ਮਨੁੱਖ ਕਾਇਆ ਦੇ ਅੰਦਰੋਂ (ਭਾਵ ਹਿਰਦੇ ਵਿਚੋਂ ਵਿਕਾਰਾਂ ਤੋਂ) ਨਿਰਲੇਪ ਰਹਿੰਦਾ ਹੈ, ਉਸ ਵਿਅਕਤੀ ਦੀ ਕਮਾਈ ਸਫਲ ਹੈ।
[ਵੇਖੋ ੧੯੬੫]

**ਸੋਧਾ** : ਪਵਿੱਤਰ ਹੋਇਆ। ੧੯੭੧

**ਕੋਟਿ ਕਰਮ ਕਰਿ ਦੇਹ ਨ ਸੋਧਾ ॥**
**ਸਾਧਸੰਗਤਿ ਮਹਿ ਮਨੁ ਪਰਬੋਧਾ ॥ ੨ ॥**

ਕਾਨੜਾ, ਮਹਲਾ ੫, ੩, ਸਫ਼ਾ ੧੨੯੮

**ਅਰਥ** : ਕਰੋੜਾਂ (ਧਾਰਮਿਕ) ਕਰਮ ਕਰ ਕੇ ਮੇਰਾ ਸਰੀਰ ਨਹੀਂ ਪਵਿੱਤਰ ਹੋਇਆ। (ਪਰ) ਸਾਧਸੰਗਤ ਵਿਚ ਜਾ ਕੇ (ਮੈਂ ਆਪਣੇ) ਮਨ ਨੂੰ (ਵੀ) ਜਾਗ੍ਰਿਤ ਕੀਤਾ ਹੈ।
**ਕੋਟਿ**- ਕਰੋੜਾਂ। **ਪਰਬੋਧਾ**- ਜਾਗ੍ਰਿਤ ਕੀਤਾ।
[ਵੇਖੋ ੧੯੬੫]

**ਸੋਧਿ** : ਖੋਜ ਕੇ। ੧੯੭੨

**ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥**
**ਵਿਣੁ ਨਾਵੈ ਕੋ ਮੁਕਤਿ ਨ ਹੋਇ ॥ ੬ ॥**

ਗਉੜੀ (ਅਸ.), ਮਹਲਾ ੩, ੧, ਸਫ਼ਾ ੨੨੯

**ਅਰਥ** : (ਹੇ ਭਾਈ ! ਭਾਵੇਂ) ਕੋਈ (ਸਾਰੇ) ਸ਼ਾਸਤ੍ਰ ਅਤੇ ਸਮ੍ਰਿਤੀਆਂ ਖੋਜ ਕੇ ਵੇਖ ਲਓ। ਨਾਮ ਤੋਂ ਬਿਨਾ ਕੋਈ ਮੁਕਤੀ ਨਹੀਂ ਹੋ ਜਾਂਦੀ।
[ਵੇਖੋ ੧੯੬੦]

**ਸੋਧਿ** : ਖੋਜ ਕੇ ਵੇਖੇ ਹਨ। ੧੯੭੩

**ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥**
**ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ ॥**

ਗਉੜੀ (ਵਾਰ), ਮਹਲਾ ੫, ਪਉੜੀ ੪, ਸਫ਼ਾ ੩੧੯

**ਅਰਥ** : ਸਾਰੇ ਸਮ੍ਰਿਤੀ-ਗ੍ਰੰਥ ਅਤੇ ਸ਼ਾਸਤ੍ਰ ਖੋਜ ਕੇ ਵੇਖੇ ਹਨ, ਕਿਸੇ ਨੇ ਪਰਮੇਸ਼ਰ ਦੀ ਕੀਮਤ ਨਹੀਂ ਜਾਣੀ ਹੈ। ਜੋ ਵਿਅਕਤੀ ਸਾਧਸੰਗਤ ਵਿਚ ਜਾ ਮਿਲਦਾ ਹੈ, ਉਹ ਪਰਮੇਸ਼ਰ ਦੇ ਪਿਆਰ ਨੂੰ ਮਾਣਦਾ ਹੈ।
**ਕਿਨੈ**- ਕਿਸੇ ਨੇ। **ਕੀਮ**- ਕੀਮਤ।
[ਵੇਖੋ ੧੯੬੦]

**ਸੋਧਿ** : ਖੋਜ ਕੇ ਵੇਖ। ੧੯੭੪

**ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥**
**ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ**
**ਪਾਈਐ ਗੁਰ ਕੈ ਹੇਤਿ ਅਪਾਰਿ ॥ ੮ ॥**

ਆਸਾ, ਮਹਲਾ ੩, ੩੨, ਸਫ਼ਾ ੪੨੭

**ਅਰਥ** : ਹੇ ਮਨੁੱਖ ! ਤੂੰ ਇਸ ਮਨ ਅਤੇ ਸਰੀਰ ਨੂੰ ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਖੋਜ ਕੇ ਵੇਖ। ਨਾਨਕ (ਆਖਦਾ ਹੈ ਕਿ) ਇਸ ਕਾਇਆ ਵਿਚ ਨਾਮ ਰੂਪ ਖ਼ਜ਼ਾਨਾ ਹੈ, ਜੋ ਗੁਰੂ ਦੇ ਅਤੁਟ ਪ੍ਰੇਮ ਦੁਆਰਾ ਪ੍ਰਾਪਤ ਕਰ ਸਕੀਦਾ ਹੈ।
**ਹੇਤਿ**- ਪ੍ਰੇਮ। **ਅਪਾਰਿ**- ਬੇਅੰਤ, ਅਤੁਟ।
[ਵੇਖੋ ੧੯੬੦]

**ਸੋਧਿ** : ਪਵਿੱਤਰ ਕਰ ਕੇ। ੧੯੭੫

**ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥ ੧੩ ॥**

ਰਾਮ. (ਅਸ.), ਮਹਲਾ ੧, ੯, ਸਫ਼ਾ ੯੦੮

**ਅਰਥ** : (ਜੋ ਵਿਅਕਤੀ) ਆਤਮ-ਤੱਤ ਨੂੰ ਵਿਚਾਰਦਾ ਹੈ, (ਉਹ) ਸਰੀਰ ਨੂੰ ਪਵਿੱਤਰ (ਭਾਵ ਵਿਕਾਰ-ਰਹਿਤ) ਕਰ ਕੇ ਸੰਸਾਰ-ਸਾਗਰ ਤਰ ਜਾਂਦਾ ਹੈ।
[ਵੇਖੋ ੧੯੬੦]

**ਸੋਧਿ (ਸਾਧਿ)** : ਬਹੁਤ ਚੰਗੀ ਤਰ੍ਹਾਂ ਵਿਚਾਰ ਕੇ। ੧੯੭੬

**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥ ੪ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

ਵੇਖੋ 'ਸਾਧਿ (ਸੋਧਿ ਸਾਧਿ)' IV-੧੭੩੪
[ਵੇਖੋ ੧੯੬੦]

**ਸੋਧਿਓ** : ਸੰਸ਼ੋਧਿਤ ਕੀਤਾ। ੧੯੭੭

**ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥**
**ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥**

ਗਉੜੀ (ਥਿਤੀ), ਮਹਲਾ ੫, ੪, ਸਫ਼ਾ ੨੯੭

**ਅਰਥ** : (ਸਾਡੀ) ਚਤੁਰਥੀ (ਇਹ ਹੈ ਕਿ ਅਸਾਂ) ਚਾਰੇ ਵੇਦ ਸੁਣ ਕੇ ਇਹ ਸਾਰ-ਗਿਆਨ ਸੰਸ਼ੋਧਿਤ ਕੀਤਾ ਹੈ ਕਿ ਸੁੰਦਰ ਪ੍ਰਭੂ ਦਾ ਸ਼੍ਰੇਸ਼ਠ ਨਾਮ ਜਪ ਕੇ ਸਾਰੇ ਸੁਖ ਅਤੇ ਆਨੰਦ ਦਾ ਖ਼ਜ਼ਾਨਾ ਪ੍ਰਾਪਤ ਹੋ ਜਾਂਦਾ ਹੈ।
**ਚਤੁਰਥਿ**- ਚੌਥੀ ਤਿਥੀ। **ਖੇਮ**- ਸੁਖ। **ਕਲਿਆਣ**- ਆਨੰਦ। **ਨਿਧਿ**- ਖ਼ਜ਼ਾਨਾ। **ਸਾਰੁ**- ਸ਼੍ਰੇਸ਼ਠ।
[ਵੇਖੋ ੧੯੬੫]

**ਸੋਧਿਆ** : ਖੋਜ ਲਿਆ। ੧੯੭੮

**ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥**
**ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥**

ਸੋਰਠਿ, ਮਹਲਾ ੫, ੨, ਸਫ਼ਾ ੬੦੮

**ਅਰਥ** : ਹੇ ਭਾਈ ! (ਸਾਰੀਆਂ ਸਮ੍ਰਿਤੀਆਂ) ਅਤੇ ਹਰੇਕ ਸ਼ਾਸਤ੍ਰ (ਅਸਾਂ) ਖੋਜ ਲਿਆ ਹੈ, ਸਤਿਗੁਰੂ ਤੋਂ ਬਿਨਾ ਭਟਕਣ ਦੂਰ ਨਹੀਂ ਹੁੰਦਾ। ਹੇ ਭਾਈ ! (ਮੈਂ) ਅਨੇਕਾਂ (ਧਾਰਮਿਕ) ਕਰਮ ਕਰ ਕੇ ਥੱਕ ਗਿਆ ਹਾਂ, (ਇਹ ਕਰਮ-ਕਾਂਡ) ਫਿਰ ਪਰਤ ਕੇ ਬੰਧਨ ਵਿਚ ਹੀ ਪਾਉਂਦੇ ਹਨ।
[ਵੇਖੋ ੧੯੬੫]

**ਸੋਧਿਆ** : ਪੜਤਾਲਿਆ, ਜਾਂਚ ਲਿਆ। ੧੯੭੯

**ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥**
**ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥ ੩ ॥**

ਸੂਹੀ (ਲਲਿਤ), ਕਬੀਰ, ੫, ਸਫ਼ਾ ੭੯੩

**ਅਰਥ** : ਬਹੱਤਰ ਹਜ਼ਾਰ ਨਾੜੀਆਂ ਵਾਲੇ (ਸਰੀਰ ਰੂਪ) ਘਰ ਵਿਚ ਇਕ (ਕਰਤਾ) ਪੁਰਖ ਵਿਆਪਕ ਹੈ, ਉਸ ਨੇ (ਮੇਰੇ ਹਿਰਦੇ ਉਪਰ ਆਪਣਾ) ਨਾਮ ਲਿਖ ਦਿੱਤਾ ਹੈ। (ਮੈਂ) ਧਰਮਰਾਏ ਦੇ ਦਫ਼ਤਰ ਨੂੰ (ਚੰਗੀ ਤਰ੍ਹਾਂ) ਜਾਂਚ ਲਿਆ ਹੈ, (ਹੁਣ ਮੇਰਾ) ਰਤਾ ਭਰ ਵੀ ਕੋਈ ਬਕਾਇਆ ਨਹੀਂ ਹੈ।
**ਬਹਤਰਿ**- ਬਹੱਤਰ ਹਜ਼ਾਰ ਨਾੜੀਆਂ। **ਰਿਜਮ**- ਰਤਾ ਭਰ।
[ਵੇਖੋ ੧੯੬੫]

**ਸੋਧਿਆ** : ਚੰਗੀ ਤਰ੍ਹਾਂ ਵਿਚਾਰਿਆ। ੧੯੮੦

**ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥**
**ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥**

ਮਾਰੂ (ਵਾਰ), ਮਹਲਾ ੫, ਪਉੜੀ ੧੧, ਸਫ਼ਾ ੧੦੯੮
ਵੇਖੋ '**ਸਤਸੰਗੈ**' III-੨੧੮੫

[ਵੇਖੋ ੧੯੬੫]

**ਸੋਧੀਆ** : ਭਾਲ ਵੇਖੀਆਂ। ੧੯੮੧

**ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥**
**ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥ ੩ ॥**

ਸੋਰਠਿ, ਮਹਲਾ ੫, ੨, ਸਫ਼ਾ ੬੦੮-੦੯

**ਅਰਥ** : ਹੇ ਭਾਈ ! ਮੈਂ ਚਾਰੇ ਦਿਸ਼ਾਵਾਂ ਭਾਲ ਵੇਖੀਆਂ ਹਨ, ਸਤਿਗੁਰੂ ਤੋਂ ਬਿਨਾ ਕੋਈ ਜਗਹ (ਭਾਵ ਟਿਕਾਣਾ) ਨਹੀਂ ਹੈ। ਹੇ ਭਾਈ ! (ਜਿਸ ਨੇ) ਵਡੇ ਭਾਗਾਂ ਨਾਲ ਗੁਰੂ ਨੂੰ ਪ੍ਰਾਪਤ ਕੀਤਾ ਹੈ, (ਉਹ) ਪਰਮੇਸ਼ਰ ਦਾ ਨਾਮ ਜਪਦਾ ਹੈ।
[ਵੇਖੋ ੧੯੬੫]

**ਸੋਧੇ** : ਜਾਂਚੇ ਹਨ। ੧੯੮੨

**ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥**
**ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥ ੨ ॥**

ਗੂਜਰੀ, ਮਹਲਾ ੫, ੨, ਸਫ਼ਾ ੪੯੫

**ਅਰਥ** : ਸਾਰੇ ਸ਼ਾਸਤ੍ਰ, ਵੇਦ ਅਤੇ ਸਮ੍ਰਿਤੀਆਂ (ਅਸਾਂ) ਜਾਂਚੇ ਹਨ, ਸਭ ਇਕੋ ਗੱਲ ਕਹਿੰਦੇ ਹਨ ਕਿ ਗੁਰੂ ਤੋਂ ਬਿਨਾ ਮੁਕਤੀ ਕੋਈ ਨਹੀਂ ਪਾ ਸਕਦਾ। (ਬੇਸ਼ੱਕ ਆਪਣੇ) ਮਨ ਵਿਚ (ਇਹ ਗੱਲ) ਵਿਚਾਰ ਕੇ ਵੇਖ ਲਓ।
[ਵੇਖੋ ੧੯੬੫]

**ਸੋਧੇ** : ਪਰਖ ਕੇ ਵੇਖੇ ਹਨ। ੧੯੮੩

**ਸਗਲੇ ਕਰਮ ਧਰਮ ਜੁਗ ਸੋਧੇ ॥**
**ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥...੮ ॥**

ਰਾਮ. (ਅਸ.), ਮਹਲਾ ੫, ੧, ਸਫ਼ਾ ੯੧੩

**ਅਰਥ** : ਸਾਰੇ ਜੁਗਾਂ ਦੇ ਧਾਰਮਿਕ ਕਰਮ ਪਰਖ ਕੇ ਵੇਖੇ ਹਨ। ਨਾਮ ਤੋਂ ਬਿਨਾ ਇਹ ਮਨ ਜਾਗਦਾ ਨਹੀਂ ਹੈ।
[ਵੇਖੋ ੧੯੬੫]

**ਸੋਧੇ** ਖੋਜ ਕੇ ਵੇਖੇ ਹਨ। ੧੯੮੪

**ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥ ੪ ॥**

ਭੈਰਉ, ਮਹਲਾ ੫, ੨੪, ਸਫ਼ਾ ੧੧੪੨

**ਅਰਥ** : ਨਾਨਕ ਨੇ ਸਮ੍ਰਿਤੀਆਂ ਅਤੇ ਵੇਦ ਖੋਜ ਕੇ ਵੇਖੇ ਹਨ। ਗੁਰੂ ਅਤੇ ਪਰਮੇਸ਼ਰ ਵਿਚ ਕੋਈ ਫ਼ਰਕ ਨਹੀਂ ਹੈ।
[ਵੇਖੋ ੧੯੬੫]

**ਸੋਧੇ** : ਮਹਿਲ। ੧੯੮੫

**ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥**
**ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥**

ਸਵ. (ਮੁਖ.), ਮਹਲਾ ੫, ੩, ਸਫ਼ਾ ੧੩੮੭
ਵੇਖੋ '**ਸੁਖ (ਭੁੰਚਤੁ)**' V-੪੭੩

[ਸੰਸ. ਸੌਧਸੑ (ਸੌਧਮੑ) : ਪਲਸਤਰਦਾਰ ਜਾਂ ਸਫ਼ੇਦੀ ਕੀਤਾ ਹੋਇਆ ਮਕਾਨ ; ਵਿਸ਼ਾਲ ਭਵਨ, ਮਹਿਲ, ਵਡੀ ਹਵੇਲੀ।]

**ਸੋਧੈ** : ਪਵਿੱਤਰ ਕਰਦਾ ਹੈ। ੧੯੮੬

**ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥ ੧੧ ॥**

ਮਾਰੂ (ਸੋਲ.), ਮਹਲਾ ੩, ੨੨, ਸਫ਼ਾ ੧੦੬੬

**ਅਰਥ** : (ਜੋ ਮਨੁੱਖ) ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਸਰੀਰ ਨੂੰ ਪਵਿੱਤਰ (ਵਿਕਾਰ-ਮੁਕਤ) ਕਰਦਾ ਹੈ ਅਤੇ ਆਪਣੇ (ਅਸਤਿਤ੍ਵ) ਨੂੰ (ਸ਼ੁਧ) ਆਤਮ-ਤੱਤ ਵਿਚ ਮਿਲਾ ਦੇਂਦਾ ਹੈ।

**ਭਾਵ** : ਇਕ ਹੋਂਦ ਹੁੰਦਿਆਂ ਵੀ ਅਹੰਕਾਰਮਈ ਚੇਤਨਾ ਕਾਰਨ ਮਨੁੱਖ ਦੋਹਰੇ ਅਸਤਿਤ੍ਵ ਵਿਚ ਵਿਭਾਜਿਤ ਹੈ, ਕਿਉਂਕਿ ਮਾਇਆ ਦੀ ਪਰਛਾਈ ਕਾਰਨ ਮਨ ਇਕ ਕਲਪਿਤ ਅਸਤਿਤ੍ਵ ਸਿਰਜ ਲੈਂਦਾ ਹੈ। ਇਸ ਦੋਹਰੇਪਨ ਨੇ ਮਨੁੱਖ ਦੇ ਅੰਤਹਕਰਣ ਵਿਚ ਦੁਵਿਧਾ ਨੂੰ ਜਨਮ ਦਿੱਤਾ ਹੈ। 'ਆਸਾ ਕੀ ਵਾਰ' ਦੇ ਪਦ '**ਅਬ ਕਿਉ ਉਗਵੈ ਦਾਲਿ**' ਵਿਚ ਇਸ ਦੁਵਿਧਾ ਨੂੰ ਇਕੋ ਬੀਜ ਦੇ ਦਾਲ ਰੂਪ ਹੋਏ ਦੋ ਟੁਕੜਿਆਂ ਨਾਲ ਤੁਲਨਾ ਦਿੱਤੀ ਹੈ। ਇਸ ਵਿਭਾਜਨ ਦੇ ਹੁੰਦਿਆਂ ਮਾਨਵੀ ਮਨ ਸਰੀਰ ਤੋਂ ਬਾਹਰ ਪਦਾਰਥਕ ਜਗਤ ਵਿਚ ਭਟਕਦਾ ਹੈ। ਜਦੋਂ ਗੁਰੂ ਦੀ ਸਿਖਿਆ ਦਾ ਪਾਲਣ ਕਰਦਿਆਂ ਇਹ ਮਨ ਪਦਾਰਥਕ ਭਟਕਣਾ ਤੋਂ ਮੁਕਤ ਹੋ ਕੇ ਅੰਦਰ ਲੀਨ ਹੋਣ ਵਲ ਰੁਚਿਤ ਹੁੰਦਾ ਹੈ, ਤਾਂ ਸ਼ਬਦ ਰਾਹੀਂ ਖੋਜ ਕਰਦਿਆਂ ਉਹ ਆਪਣੇ ਵਾਸਤਵਿਕ ਸ੍ਵਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ। ਕਲਪਿਤ ਅਸਤਿਤ੍ਵ ਅਸਲ ਹੋਂਦ ਵਿਚ

ਮਿਲ ਕੇ ਪੂਰੀ ਤਰ੍ਹਾਂ ਨਸ਼ਟ ਹੋ ਜਾਂਦਾ ਹੈ। ਦੁਵਿਧਾ ਮੁਕ ਜਾਂਦੀ ਹੈ। ਇਸ ਸਥਿਤੀ ਵਿਚ ਜੀਵ ਨੇ ਕੁਝ ਵੀ ਬਾਹਰੋਂ ਨਹੀਂ ਪਾਇਆ ਹੁੰਦਾ, ਸਗੋਂ ਆਪਣੇ ਆਪ ਤੋਂ ਆਪ ਨੂੰ ਹੀ ਪ੍ਰਾਪਤ ਕੀਤਾ ਹੁੰਦਾ ਹੈ। ਇਸ ਅਦ੍ਵੈਤ-ਚਿੰਤਨ ਦਾ ਸੂਫ਼ੀਵਾਦ ਵਿਚ ਖੁਲ੍ਹਾ ਪ੍ਰਤੀਪਾਦਨ ਹੋਇਆ ਹੈ, ਜਦੋਂ ਕਿ ਅਹੰਕਾਰਮਈ ਚੇਤਨਾ ਨੂੰ ਨਿਯੰਤ੍ਰਣ ਵਿਚ ਰਖਣ ਵਾਸਤੇ ਗੁਰਮਤਿ ਨੇ ਇਹ ਵਿਚਾਰ ਬਹੁਤ ਸੂਖਮ ਢੰਗ ਨਾਲ ਪ੍ਰਸਤੁਤ ਕੀਤਾ ਹੈ।
[ਵੇਖੋ ੧੯੬੫]

**ਸੋਧੈ** : ਖੋਜ ਕਰੇ। ੧੯੮੭

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥**

ਰਾਮ. (ਓਅੰ.), ਮਹਲਾ ੧, ੫੩, ਸਫ਼ਾ ੯੩੭-੩੮

**ਅਰਥ**: (ਹੇ ਭਾਈ !) ਵਿਦਵਾਨ ਉਸ ਪੰਡਿਤ ਨੂੰ ਕਹਿਣਾ ਚਹੀਦਾ ਹੈ, ਜੋ ਸਹਿਜ ਸੁਭਾਅ (ਆਤਮਿਕ) ਵਿਦ੍ਿਆ ਵਿਚ ਜੀਵਨ ਬਿਤੀਤ ਕਰੇ। ਉਹ ਗਿਆਨ ਦੀ ਖੋਜ ਕਰੇ ਅਤੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਲੀਨ ਕਰਨ ਰੂਪੀ ਸਾਰ ਵਸਤੂ ਨੂੰ ਗ੍ਰਹਿਣ ਕਰੇ।
**ਪਾਧਾ**- ਪੰਡਿਤ। **ਬਿਚਰੈ**- ਵਿਚਰਨ ਕਰੇ। **ਤਤੁ**- ਸਾਰ ਵਸਤੂ।
[ਵੇਖੋ ੧੯੬੦]

**ਸੋਧੈ** : ਚਿੰਤਨ ਕਰਦਾ ਹੈ। ੧੯੮੮

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥...੪ ॥**

ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੪

**ਅਰਥ** : ਗਿਆਨਵਾਨ ਉਹ ਹੈ, ਜੋ ਮਨ ਨੂੰ ਜਗਾਉਂਦਾ ਹੈ ਅਤੇ ਅੰਤਹਕਰਣ ਵਿਚ ਪਰਮੇਸ਼ਰ ਦੇ ਨਾਮ ਦਾ ਚਿੰਤਨ ਕਰਦਾ ਹੈ।
**ਪਰਬੋਧੈ**- ਜਗਾਉਂਦਾ ਹੈ। **ਆਤਮ**- ਅੰਤਹਕਰਣ।
[ਵੇਖੋ ੧੯੬੫]

**ਸੋਧੈ** : ਪਵਿੱਤਰ ਕਰਦਾ ਹੈ। ੧੯੮੯

**ਬਜਾਰੀ ਸੋ ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥...੩ ॥**

ਗੋਂਡ, ਕਬੀਰ, ੧੦, ਸਫ਼ਾ ੮੭੨

**ਅਰਥ** : ਬਾਜ਼ਾਰ ਦੀ ਨਿਗਰਾਨੀ ਕਰਨ ਵਾਲਾ ਉਹ ਹੈ, ਜੋ (ਸਰੀਰ ਰੂਪ) ਬਾਜ਼ਾਰ ਨੂੰ ਪਵਿੱਤਰ ਕਰਦਾ ਹੈ ਅਤੇ ਪੰਜ ਅਪਵਿੱਤਰ (ਹੋਈਆਂ) ਇੰਦ੍ਰੀਆਂ ਨੂੰ ਜਾਗ੍ਰਿਤ ਕਰਦਾ ਹੈ।
**ਬਜਾਰੀ**- ਬਾਜ਼ਾਰ ਦਾ ਨਿਗਰਾਨ, ਦਰੋਗਾ। **ਬਜਾਰਹਿ**- ਸਰੀਰ ਰੂਪ ਬਾਜ਼ਾਰ ਨੂੰ। **ਪਾਂਚ ਪਲੀਤਹ**- ਪੰਜ ਅਪਵਿੱਤਰ (ਇੰਦ੍ਰੀਆਂ)।
[ਵੇਖੋ ੧੯੬੫]

**ਸੋਨ** : ਸੋਨਾ। ੧੯੯੦

**ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥**
**ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥**

ਸਲੋਕ, ਕਬੀਰ, ੧੧੭, ਸਫ਼ਾ ੧੩੭੦

**ਅਰਥ** : ਕਬੀਰ ਆਖਦਾ ਹੈ ਕਿ ਜਿਸ (ਮਮਤਾ ਦੀ) ਰੱਸੀ ਨਾਲ ਸੰਸਾਰ ਬੱਝਾ ਹੋਇਆ ਹੈ, ਹੇ ਕਬੀਰ ! ਵੇਖੀਂ ਕਿਤੇ (ਤੂੰ) ਉਸ ਨਾਲ ਨਾ ਬੱਝ ਜਾਵੀਂ। (ਮਮਤਾ ਦੇ ਬੰਧਨ ਵਿਚ ਤੇਰਾ) ਸੋਨੇ ਵਰਗਾ ਸਰੀਰ ਆਟੇ ਅਤੇ ਲੂਣ ਵਾਂਗ (ਸਸਤਾ) ਹੋ ਜਾਵੇਗਾ।
**ਜੇਵਰੀ**- ਰੱਸੀ। **ਜੈਹਹਿ**- ਹੋ ਜਾਵੇਗਾ। **ਆਟਾ ਲੋਨ ਜਿਉ**- ਆਟੇ ਅਤੇ ਲੂਣ ਵਾਂਗ (ਸਸਤਾ)।
[ਵੇਖੋ ੨੪੫]

**ਸੋਨ** : ਸੋਨਾ (ਭਾਵ ਦੌਲਤ)। ੧੯੯੧

**ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥**
**ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ ॥...੩**

ਆਸਾ (ਛੰਤ), ਮਹਲਾ ੫, ੮, ਸਫ਼ਾ ੪੫੮

**ਅਰਥ** : (ਹੇ ਅਕਾਲ-ਪੁਰਖ ! ਅਸੀਂ) ਅਨੇਕਾਂ ਜਨਮ ਭਟਕੇ ਹਾਂ, ਜੂਨਾਂ ਦੇ ਵਡੇ ਦੁਖ ਝੱਲੇ ਹਨ। (ਮੈਨੂੰ) ਪਦਾਰਥਕ ਭੋਗ ਅਤੇ ਸੋਨਾ (-ਚਾਂਦੀ) ਮਿੱਠੇ ਲਗਦੇ ਹਨ, ਇਨ੍ਹਾਂ ਨਾਲ ਹੀ ਚੰਬੜਿਆ ਹੋਇਆ ਹਾਂ।
**ਜੋਨ**- ਜੂਨਾਂ ਦੇ। **ਲਪਟਿ ਰਹਿਓ**- ਚੰਬੜਿਆ ਹੋਇਆ।
[ਵੇਖੋ ੨੪੫]

**ਸੋਨਾ** : ਪੀਲੇ ਰੰਗ ਦੀ ਕੀਮਤੀ ਧਾਤ। ੧੯੯੨

**ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥ ੨ ॥**

ਗੋਂਡ, ਨਾਮਦੇਵ, ੨, ਸਫ਼ਾ ੮੭੩

ਵੇਖੋ 'ਸੁਨਾਰਾ' V-੯੯੭

[ਵੇਖੋ ੨੪੫]

**ਸੋਨੇ (ਕਾ)** : ਸੋਨੇ ਦਾ। ੧੯੯੩

**ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥ ੩ ॥**

ਭੈਰਉ, ਕਬੀਰ, ੨, ਸਫ਼ਾ ੧੧੫੮

**ਅਰਥ** : ਲੰਕਾ ਦਾ ਕਿਲ੍ਹਾ ਸੋਨੇ ਦਾ ਬਣਿਆ ਹੋਇਆ ਸੀ, (ਤਾਂ ਵੀ) ਰਾਵਣ ਮੂਰਖ (ਦੁਨੀਆ ਤੋਂ) ਕੀ ਲੈ ਗਿਆ ਸੀ ?
[ਵੇਖੋ ੨੪੫]

**ਸੋਫੀਆ** : ਪਰਹੇਜ਼ਗਾਰਾਂ ਨੂੰ। ੧੯੯੪

**ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥**
**ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥**
**ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥ ੧ ॥**

ਸਿਰੀ., ਮਹਲਾ ੧, ੫, ਸਫ਼ਾ ੧੫

**ਅਰਥ** : ਦੇਣ ਵਾਲੇ ਪ੍ਰਭੂ ਨੇ (ਜੀਵ ਨੂੰ ਮਮਤਾ ਰੂਪ) ਅਫੀਮ ਦਾ ਗੋਲਾ ਦਿੱਤਾ ਹੈ। (ਨਸ਼ੇ ਵਿਚ) ਮਸਤ ਹੋਈ (ਜੀਵ-ਇਸਤ੍ਰੀ ਨੇ) ਮੌਤ ਨੂੰ ਭੁਲਾ ਦਿੱਤਾ ਅਤੇ ਚਾਰ ਦਿਨ ਦੀਆਂ (ਮਨ-ਚਾਹੀਆਂ) ਖੁਸ਼ੀਆਂ ਕੀਤੀਆਂ। ਉਨ੍ਹਾਂ ਪਰਹੇਜ਼ਗਾਰਾਂ ਨੂੰ ਪ੍ਰਭੂ (ਮਿਲਾਪ ਦਾ ਸੱਚਾ ਨਸ਼ਾ) ਪ੍ਰਾਪਤ ਹੋ ਗਿਆ, (ਜਿਨ੍ਹਾਂ ਨੇ ਉਸ ਦੇ) ਦਰਬਾਰ ਨੂੰ (ਯਾਦ) ਰਖਣ ਲਈ (ਯਤਨ ਕੀਤਾ)।
**ਅਮਲੁ ਗਲੋਲਾ**- ਨਸ਼ੇ (ਭਾਵ ਅਫੀਮ) ਦਾ ਗੋਲਾ। **ਮਤੀ**- ਮਸਤ ਹੋਈ।
[ਫ਼ਾ. ਸੂਫ਼ੀਯਾਨ : ਸੂਫ਼ੀਆਂ। ਅਰਬੀ ਭਾਸ਼ਾ ਦੇ ਸੂਫ਼ ਸ਼ਬਦ ਦੇ ਅਰਥ ਉੱਨ, ਪਸ਼ਮ, ਭੇਡ ਜਾਂ ਬੱਕਰੀ ਦੇ ਵਾਲ, ਇਕ ਪ੍ਰਕਾਰ ਦਾ ਉੱਨੀ ਕੱਪੜਾ ਹਨ। ਉਂਞ ਤਾਂ 'ਸੂਫ਼ੀ' ਸ਼ਬਦ ਸਾਧਾਰਨ ਤੌਰ ਤੇ ਉਸ ਵਿਅਕਤੀ ਲਈ ਵਰਤਿਆ ਜਾਂਦਾ ਹੈ, ਜੋ ਉੱਨ ਦੇ ਕਪੜੇ ਪਹਿਨੇ, ਪਰ ਇਸ ਸ਼ਬਦ ਦੀ ਵਿਸ਼ੇਸ਼ ਵਰਤੋਂ ਉਨ੍ਹਾਂ ਉਦਾਰਵਾਦੀ ਅਤੇ ਤਿਆਗਵਾਨ ਮੁਸਲਮਾਨ ਸਾਧਕਾਂ ਲਈ ਕੀਤੀ ਗਈ, ਜੋ ਬਾਹਰੀ ਮਰਯਾਦਾ ਨਾਲੋਂ ਦਿਲ ਦੀ ਸਫ਼ਾਈ ਉਤੇ ਜ਼ੋਰ ਦੇਂਦੇ ਸਨ। ਕਾਲੀ ਉੱਨ ਦੇ ਕਪੜੇ ਪਹਿਨਣੇ ਉਨ੍ਹਾਂ ਦੀ ਮਾਇਆ ਵਲੋਂ ਉਦਾਸੀਨਤਾ ਦਾ ਚਿੰਨ੍ਹ ਸੀ। ਉਨ੍ਹਾਂ ਸਾਧਕਾਂ ਦੀ ਤਿਆਗ-ਬ੍ਰਿਤੀ ਕਾਰਨ 'ਸੂਫ਼ੀ' ਸ਼ਬਦ ਪਰਹੇਜ਼ਗਾਰਾਂ, ਵਿਸ਼ੇਸ਼ ਤੌਰ ਤੇ ਨਸ਼ਾ-ਮੁਕਤ ਵਿਅਕਤੀਆਂ, ਲਈ ਵੀ ਵਰਤ ਲਿਆ ਜਾਂਦਾ ਹੈ। ਉਕਤ ਪੰਕਤੀਆਂ ਵਿਚ ਇਹ ਸ਼ਬਦ ਇਸੇ ਭਾਵ ਵਿਚ ਆਇਆ ਹੈ।]

**ਸੋਭ** : ਸ਼ੋਭਾ, ਮਹਿਮਾ। ੧੯੯੫

**ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥**
**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥**

ਗਉੜੀ (ਪੂਰਬੀ), ਮਹਲਾ ੪, ੬੦, ਸਫ਼ਾ ੧੭੧

**ਅਰਥ** : ਹਰੀ ਦੇ ਲੋਕ ਪਰਮੇਸ਼ਰ ਦਾ ਨਾਮ ਜਪਣ ਵਿਚ ਲੀਨ ਰਹਿੰਦੇ ਹਨ, (ਉਨ੍ਹਾਂ ਦਾ) ਜਨਮ-ਮਰਨ ਦਾ ਦੁਖ ਅਤੇ ਸੰਸਾਰਿਕ ਅਸਤਿਤ੍ਵ ਨਸ਼ਟ ਹੋ ਗਿਆ ਹੈ। (ਉਨ੍ਹਾਂ ਨੇ) ਨਾਸ਼-ਰਹਿਤ ਵਿਆਪਕ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ, ਨੌਂ ਖੰਡਾਂ ਅਤੇ ਬ੍ਰਹਿਮੰਡ ਵਿਚ (ਉਨ੍ਹਾਂ ਦੀ) ਬਹੁਤ ਮਹਿਮਾ ਪਸਰੀ ਹੈ।
[ਵੇਖੋ ੨੫੨]

**ਸੋਭ** : ਪ੍ਰਸ਼ੰਸਾ। ੧੯੯੬

**ਸਲੋਕ ਮ: ੧॥... ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥...੧॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬

**ਵੇਖੋ 'ਸੰਤੋਖੁ' III-੧੪੬੨**

[ਵੇਖੋ ੨੫੨]

**ਸੋਭ** : ਸੁੰਦਰਤਾ। ੧੯੯੭

**ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ ਪ੍ਰਿਅ ਅਮੋਘ**
**ਤੈਸੇ ਹੀ ਸੰਗਿ ਸੰਤ ਬਨੇ ॥...੨ ॥**

ਮਲਾਰ, ਮਹਲਾ ੫, ੨੩, ਸਫ਼ਾ ੧੨੭੨

**ਅਰਥ** : ਹੇ ਪਿਆਰੇ ਪ੍ਰਭੂ ! ਤੇਰੇ ਦਰਸ਼ਨ ਦੀ ਸੁੰਦਰਤਾ ਅਜਿਹੀ ਹੈ ਕਿ (ਬੱਸ) ਬਹੁਤ ਬੇਅੰਤ ਅਤੇ ਸਫਲ (ਹੀ ਕਹੀ ਜਾ ਸਕਦੀ) ਹੈ, ਇਸੇ ਤਰ੍ਹਾਂ (ਤੇਰੇ) ਨਾਲ ਜੁੜ ਕੇ ਸੰਤ (ਵੀ ਤੇਰੇ ਵਰਗੇ) ਬਣ ਗਏ ਹਨ।
**ਅਪਾਰ**- ਬੇਅੰਤ। **ਪ੍ਰਿਅ**- ਹੇ ਪਿਆਰੇ। **ਅਮੋਘ**- ਸਫਲ।
[ਵੇਖੋ ੨੫੨]

**ਸੋਭ** : ਸੋਹਣਾ ਲਗਦਾ ਹੈ। ੧੯੯੮

**ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ ॥**
**ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥ ੨ ॥**

ਦੇਵ., ਮਹਲਾ ੫, ੨੭, ਸਫ਼ਾ ੫੩੩

**ਅਰਥ** : ਨਾਨਕ (ਆਖਦਾ ਹੈ ਕਿ ਜਿਸ ਦੇ) ਹਿਰਦੇ-ਘਰ ਰੂਪ ਸਥਾਨ ਤੇ ਪ੍ਰੀਤਮ ਜੀ ਸਦਾ ਲਈ ਟਿਕ ਗਏ, (ਉਹ) ਸਦਾ ਆਨੰਦ ਮਾਣਦਾ ਹੈ। (ਉਸ ਦੇ) ਹਿਰਦੇ ਵਿਚ ਭਾਗ ਜਾਗ ਪੈਂਦੇ ਹਨ ਅਤੇ (ਉਹ) ਪ੍ਰਭੂ ਦੇ (ਉਸ) ਦਰ 'ਤੇ ਸੋਹਣਾ ਲਗਦਾ ਹੈ, (ਜਿਥੇ) ਅਤਿ ਮਧੁਰ ਸੰਗੀਤ ਨਿਰਯਤਨ ਵਜਦਾ ਹੈ।
**ਮੰਦਰਿ**- ਹਿਰਦਾ-ਘਰ ਵਿਚ। **ਅਨਹਤ**- ਨਿਰਯਤਨ। **ਰੁਣੁ ਝੁਣੁ**- ਮਧੁਰ ਸੰਗੀਤ। **ਰੰਗੁ**- ਆਨੰਦ। **ਥੀਤੇ**- ਟਿਕ ਗਏ। **ਸਦ**- ਸਦਾ।
[ਵੇਖੋ ੧੧੩੪]

**ਸੋਭ (ਸੇਤੀ)** : ਸੋਹਣੇ ਢੰਗ ਨਾਲ। ੧੯੯੯

**ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥**
**ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥ ੧ ॥**

ਸੂਹੀ (ਛੰਤ), ਮਹਲਾ ੧, ੪, ਸਫ਼ਾ ੭੬੫

**ਅਰਥ** : (ਜੀਵਾਤਮਾ ਦਾ ਪ੍ਰਭੂ-ਪਤੀ ਨਾਲ) ਵਿਆਹ (ਬਹੁਤ) ਸੋਹਣੇ ਢੰਗ ਨਾਲ ਹੋਇਆ ਹੈ, (ਕੰਤ-ਪਰਮੇਸ਼ਰ) ਪੰਜ-ਪ੍ਰਕਾਰ ਦੇ ਵਾਜਿਆਂ ਨਾਲ (ਹਿਰਦੇ ਘਰ ਵਿਚ) ਆਇਆ ਹੈ। ਜਿਸ ਨੇ (ਸੰਸਾਰ) ਬਣਾਇਆ ਹੈ, ਉਸੇ ਨੇ (ਇਸ ਦੀ) ਨਿਗਰਾਨੀ ਕੀਤੀ ਹੈ, ਜਗਤ ਨੂੰ ਧੰਦਿਆਂ ਵਿਚ (ਵੀ ਉਸ ਨੇ) ਲਾਇਆ ਹੈ।
[ਵੇਖੋ ੨੫੨]

**ਸੋਭ (ਕਰੇ)** : ਸੁੰਦਰ ਲਗਦੀ ਹੈ। ੨੦੦੦

**ਜਿਉ ਧਰਤੀ ਸੋਭ ਕਰੇ ਜਲੁ ਬਰਸੈ**
**ਤਿਉ ਸਿਖੁ ਗੁਰ ਮਿਲਿ ਬਿਗਸਾਈ ॥ ੧੬ ॥**

ਸੂਹੀ (ਅਸ.), ਮਹਲਾ ੪, ੧, ਸਫ਼ਾ ੭੫੮

**ਅਰਥ** : ਮੀਂਹ ਪੈਣ ਤੇ ਜਿਵੇਂ ਧਰਤੀ ਸੁੰਦਰ ਲਗਦੀ ਹੈ, ਉਸੇ ਤਰ੍ਹਾਂ ਸਿੱਖ ਗੁਰੂ ਨੂੰ ਮਿਲ ਕੇ ਖਿੜ ਪੈਂਦਾ ਹੈ।
**ਬਿਗਸਾਈ**- ਵਿਕਸਿਤ ਹੁੰਦਾ ਹੈ, ਖਿੜ ਪੈਂਦਾ ਹੈ।
[ਵੇਖੋ ੧੧੩੪]

**ਸੋਭ (ਨਹੀ) :** ਸ਼ੋਭਦੀ ਨਹੀਂ ਹੈ। ੨੦੦੧

**ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥**
**ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥ ੧ ॥**

ਮਲਾਰ, ਮਹਲਾ ੫, ੭, ਸਫ਼ਾ ੧੨੬੮

ਵੇਖੋ **'ਸੁਆਮੀਆ'** V-੨੨੬

[ਵੇਖੋ ੧੧੩੪]

**ਸੋਭੰਤਿ :** ਸ਼ੋਭਦੇ ਹਨ, (ਭਾਵ ਸੁੰਦਰ ਹਨ)। ੨੦੦੨

**ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਰੰਤ ਮਾਇਆ ਬ੍ਯਾਪਿਤੰ ॥**
**ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨ ਏ ਨਮਹ ॥**

ਸਲੋਕ (ਸਹਸ.), ਮਹਲਾ ੫, ੧੧, ਸਫ਼ਾ ੧੩੫੪

ਵੇਖੋ **'ਇਤ੍ਰੰਤ'** III-੯੫੪

[ਵੇਖੋ ੧੧੩੪]

**ਸੋਭਨੀਕ :** ਬਹੁਤ ਸੁੰਦਰ। ੨੦੦੩

**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ**
**ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥...੨ ॥**

ਬਿਹਾ. (ਛੰਤ), ਮਹਲਾ ੪, ੪, ਸਫ਼ਾ ੫੪੦

**ਅਰਥ :** ਹੇ ਮੇਰੀ ਜਿੰਦੇ ! ਉਹ ਕੰਨ ਚੰਗੇ ਹਨ, ਬਹੁਤ ਸੁੰਦਰ ਹਨ, ਜੋ ਪਰਮੇਸ਼ਰ ਦਾ ਕੀਰਤਨ ਸੁਣਦੇ ਹਨ, ਹੇ ਸੁੰਦਰ ਹਰੀ ! (ਉਹ) ਤੇਰੇ (ਸੇਵਕ) ਹਨ।

**ਨੋਟ :** 'ਸੋਭਨੀਕ' ਸ਼ਬਦ 'ਸ਼ੋਭ' ਅਤੇ 'ਨੀਕਾ' ਦੇ ਸੰਜੋਗ ਤੋਂ ਬਣਿਆ ਹੈ। 'ਸ਼ੋਭ' ਦਾ ਅਰਥ 'ਸੁੰਦਰ' ਹੈ। 'ਨੀਕਾ' ਸ਼ਬਦ ਸੰਸਕ੍ਰਿਤ ਦੇ 'ਨਿਕ੍ਤ' ਤੋਂ ਬਣਿਆ ਹੈ, ਜਿਸ ਦੇ ਅਰਥ ਹਨ– ਸਵੱਛ, ਉਤਮ, ਚੰਗਾ, ਵਧੀਆ ਆਦਿ। ਦੋਹਾਂ ਪਦਾਂ ਤੋਂ ਇਕੋ ਭਾਵ ਪੈਦਾ ਹੁੰਦਾ ਹੈ। ਇਸ ਲਈ ਸੰਯੁਕਤ ਪਦ 'ਸ਼ੋਭਨੀਕ' ਦਾ ਅਰਥ ਹੋ ਗਿਆ– ਬਹੁਤ ਸੁੰਦਰ।

**ਸੋਭਾ :** ਸੁੰਦਰਤਾ। ੨੦੦੪

**ਮਤੁ ਜਾਣ ਸਹਿ ਗਲੀ ਪਾਇਆ ॥**
**ਮਾਲ ਕੈ ਮਾਣੈ ਰੂਪ ਕੀ ਸੋਭਾ**
**ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥**

ਸਿਰੀ., ਮਹਲਾ ੧, ੨੭, ਸਫ਼ਾ ੨੪

ਵੇਖੋ **'ਸਹਿ'** III-੧੯੧੭

[ਵੇਖੋ ੨੫੨]

**ਸੋਭਾ :** (ਆਤਮਕ) ਸੁੰਦਰਤਾ। ੨੦੦੫

**ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ ॥**
**ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥ ੪ ॥**

ਸਿਰੀ., ਮਹਲਾ ੩, ੪੮, ਸਫ਼ਾ ੩੨

**ਅਰਥ :** ਪ੍ਰਭੂ ਜੀ ਭਗਤੀ ਨੂੰ ਪਿਆਰ ਕਰਨ ਵਾਲਾ ਦਾਤਾ ਹੈ, (ਉਹ) ਕ੍ਰਿਪਾ ਕਰ ਕੇ (ਨਾਮ ਨੂੰ ਸੇਵਕਾਂ ਦੇ) ਮਨ ਵਿਚ ਵਸਾ ਦੇਂਦਾ ਹੈ। ਨਾਨਕ (ਆਖਦਾ ਹੈ ਕਿ) ਪ੍ਰਭੂ ਆਪ ਹੀ ਸੇਵਕਾਂ ਨੂੰ ਉਚੀ ਚੇਤਨਾ ਅਤੇ (ਆਤਮਕ) ਸੁੰਦਰਤਾ ਦੇਂਦਾ ਹੈ, ਗੁਰ-ਉਪਦੇਸ਼ ਦੁਆਰਾ ਮਹਿਮਾ (ਵੀ) ਪ੍ਰਦਾਨ ਕਰਦਾ ਹੈ।

[ਵੇਖੋ ੨੫੨]

**ਸੋਭਾ :** ਸ਼ਾਬਾਸ਼ੀ। ੨੦੦੬

**ਹਰਿ ਨਾਮੁ ਸਲਾਹਿਨ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥**
**ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥ ੩ ॥**

ਸਿਰੀ., ਮਹਲਾ ੫, ੭੦, ਸਫ਼ਾ ੪੨

**ਅਰਥ :** (ਗੁਰਮੁਖ) ਹਰੀ-ਨਾਮ ਦੀ ਕੀਰਤੀ ਕਰਦੇ ਹਨ, ਨਾਮ (ਉਨ੍ਹਾਂ ਦੇ) ਮਨ ਵਿਚ ਹੁੰਦਾ ਹੈ ਅਤੇ ਨਾਮ ਵਿਚ (ਹੀ) ਸੁਰਤ ਲਾਈ ਰਖਦੇ ਹਨ। (ਜਿਸ) ਦਰ ਉਤੇ ਸੰਗੀਤ ਦੇ ਬੇਅੰਤ (ਵਾਜੇ) ਵਜਦੇ ਹਨ, (ਉਹ ਉਸ) ਸੱਚੇ ਦਰ ਤੇ ਸ਼ਾਬਾਸ਼ੀ ਪ੍ਰਾਪਤ ਕਰਦੇ ਹਨ।

[ਵੇਖੋ ੨੫੨]

**ਸੋਭਾ :** ਪ੍ਰਸਿੱਧੀ। ੨੦੦੭

**ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥**
**ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥...੪ ॥**

ਸਿਰੀ., ਮਹਲਾ ੫, ੮੦, ਸਫ਼ਾ ੪੫-੪੬

**ਅਰਥ :** ਜਿਨ੍ਹਾਂ ਦੇ ਮਨ ਵਿਚ ਪਰਮੇਸ਼ਰ ਵਸਿਆ ਹੈ, ਉਹ ਪੂਰੇ ਸ੍ਰੇਸ਼ਠ (ਵਿਅਕਤੀ) ਹਨ। ਉਨ੍ਹਾਂ ਦੀ ਪਵਿੱਤਰ ਪ੍ਰਸਿੱਧੀ ਸਾਰੇ ਜਹਾਨ ਵਿਚ ਉਜਾਗਰ ਹੋ ਗਈ ਹੈ।

[ਵੇਖੋ ੨੫੨]

**ਸੋਭਾਦੂ :** ਵਡਾ ਸੂਰਮਾ। ੨੦੦੮

**ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥**
**ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ ॥**

ਗਉੜੀ (ਬਾ. ਅ.), ਮਹਲਾ ੫, ੩੧, ਸਫ਼ਾ ੨੫੬

ਵੇਖੋ **'ਸੀਝੀਐ'** V-੭੭

[ਸੰਸ. ਸੁਭਦ੍ਰ (ਸੁਭਦ੍ਰ) : ਸ੍ਰੇਸ਼ਠ, : ਭਾਗਸ਼ਾਲੀ ; ਪ੍ਰਮੁਖ ; ਕ੍ਰਿਪਾਲੂ ; ਬਹੁਤ ਚੰਗਾ ; ਸ਼ੁਭ ਆਦਿ।
ਪ੍ਰਾ. ਸੁਭਦ੍ਦ (ਸੁਭਦ੍ਦ), ਸੁਭਦ੍ਦਅ (ਸੁਭਦ੍ਦਅ) : ਸ੍ਰੇਸ਼ਠ ; ਭਾਗਸ਼ਾਲੀ ; ਪ੍ਰਧਾਨ ਆਦਿ।]

**ਸੋਭਾਵੰਤ :** ਸ਼ੋਭਾ ਵਾਲਾ। ੨੦੦੯

**ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥**
**ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥ ੭ ॥**

ਗਉੜੀ (ਮਾਝ), ਮਹਲਾ ੫, ੧੨, ਸਫ਼ਾ ੨੪੧

**ਅਰਥ** : ਸਾਰੇ ਖਜ਼ਾਨਿਆਂ ਦਾ (ਮਾਲਿਕ), ਜਿਸ ਦੀਆਂ ਕਹਾਣੀਆਂ ਬਿਆਨ ਤੋਂ ਪਰੇ ਹਨ, ਮੈਂ ਪਾ ਲਿਆ ਹੈ। (ਹੁਣ) ਪਰਮੇਸ਼ਰ ਦੀ ਦਰਗਾਹ ਵਿਚ ਸ਼ੋਭਾ ਵਾਲਾ ਹੋ ਕੇ ਸ਼ਾਨ ਨਾਲ ਜਾਵਾਂਗਾ।

**ਕਥਾਰੀਆ**- ਕਹਾਣੀਆਂ। **ਬਾਹ ਲੁਡਾਰੀਆ**- ਬਾਂਹਵਾਂ ਉਲਾਰ ਕੇ ਭਾਵ ਸ਼ਾਨ ਸਹਿਤ ਜਾਵਾਂਗਾ।

**ਨੋਟ** : 'ਸੋਭਾਵੰਤ' ਸ਼ਬਦ 'ਸ਼ੋਭਾ' ਨਾਲ 'ਵਤ੍' ਪ੍ਰਤਯਯ ਲਗਣ ਤੋਂ ਬਣਿਆ ਹੈ। 'ਵਤ੍' ਪ੍ਰਤਯਯ ਕਿਸੇ ਸ਼ਬਦ ਵਿਚੋਂ ਸਵਾਮੀਤਵ ਦਾ ਭਾਵ ਪ੍ਰਗਟ ਕਰਨ ਵਾਸਤੇ ਲਗਾਇਆ ਜਾਂਦਾ ਹੈ, ਜਿਵੇਂ- ਧਨਵਤ, ਰੂਪਵਤ, ਭਗਵਤ ਆਦਿ। ਗੁਰਬਾਣੀ ਵਿਚ ਪੁਰਖ ਲਿੰਗ ਵਿਚ 'ਸੋਭਾਵੰਤਾ' ਅਤੇ ਇਸਤ੍ਰੀ ਲਿੰਗ ਵਿਚ 'ਸੋਭਾਵੰਤੀ' ਸ਼ਬਦਾਂ ਦੀ ਵਰਤੋਂ ਵੀ ਹੋਈ ਹੈ। 'ਸ਼ੋਭਾ' ਸ਼ਬਦ ਦੀ ਵਿਉਤਪਤੀ ਲਈ ਵੇਖੋ ਇੰਦਰਾਜ਼ ੧੯੯੫.

**ਸੋਭਾਵੰਤ** : ਸੁੰਦਰ ਰੂਪ ਵਾਲੀ। ੨੦੧੦

**ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥...੩ ॥**

ਆਸਾ, ਮਹਲਾ ੫, ੯੫, ਸਫ਼ਾ ੩੯੪

**ਅਰਥ** : ਨਾ ਮੈਂ ਸ੍ਰੇਸ਼ਠ ਕੁਲ ਵਿਚੋਂ ਹਾਂ, ਨਾ ਹੀ ਸੁੰਦਰ ਰੂਪ ਵਾਲੀ। ਕੀ ਪਤਾ ਕਿ ਪਤੀ (ਪਰਮੇਸ਼ਰ) ਨੂੰ (ਫਿਰ ਵੀ) ਕਿਉਂ ਚੰਗੀ ਲਗੀ ਹਾਂ ?

[ਵੇਖੋ ੨੦੦੯]

**ਸੋਭਾਵੰਤਾ** : ਮਹਿਮਾਸ਼ਾਲੀ (ਪੁਰਖ)। ੨੦੧੧

**ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥**
**ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥...੫ ॥**

ਗਉੜੀ (ਮਾਝ), ਮਹਲਾ ੫, ੧੬੬, ਸਫ਼ਾ ੨੧੭

**ਅਰਥ** : ਜਿਸ ਨੇ ਨਾਮ ਪ੍ਰਾਪਤ ਕੀਤਾ ਹੈ, ਉਹ ਧਨਵਾਨ ਹੋ ਗਿਆ ਹੈ ਜੀ। ਜਿਸ ਨੇ ਪਰਮੇਸ਼ਰ ਨੂੰ ਆਰਾਧਿਆ ਹੈ, ਉਹ ਮਹਿਮਾਸ਼ਾਲੀ ਬਣ ਗਿਆ ਹੈ ਜੀ।

[ਵੇਖੋ ੨੦੦੯]

**ਸੋਭਾਵੰਤਾ** : ਸੌਭਾਗਸ਼ਾਲੀ (ਪੁਰਖ)। ੨੦੧੨

**ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥**
**ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥ ੧ ॥**

ਆਸਾ, ਮਹਲਾ ੫, ੩, ਸਫ਼ਾ ੩੭੦

**ਅਰਥ** : ਜਿਸ (ਹਿਰਦੇ-) ਘਰ ਵਿਚ (ਭਗਤੀ) ਵਸਦੀ ਹੈ, ਉਹ ਘਰ ਸੌਭਾਗਸ਼ਾਲੀ ਹੋ ਜਾਂਦਾ ਹੈ। (ਪਰ ਇਹ ਭਗਤੀ) ਗੁਰੂ ਦੀ ਸਿਖਿਆ ਦੁਆਰਾ ਕਿਸੇ ਵਿਰਲੇ ਜੀਵ ਨੇ ਪ੍ਰਾਪਤ ਕੀਤੀ ਹੈ।

[ਵੇਖੋ ੨੦੦੯]

**ਸੋਭਾਵੰਤੀ** : ਸੌਭਾਗਸ਼ਾਲੀ (ਇਸਤ੍ਰੀਆਂ)। ੨੦੧੩

**ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥**
**ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥ ੨ ॥**

ਸਿਰੀ., ਮਹਲਾ ੩, ੪੬, ਸਫ਼ਾ ੩੧

**ਅਰਥ** : (ਜੋ ਜੀਵ-ਇਸਤ੍ਰੀਆਂ) ਮਿੱਠਾ ਬੋਲਦੀਆਂ ਹਨ, ਨੀਵੀਆਂ ਹੋ ਕੇ ਤੁਰਦੀਆਂ ਹਨ (ਉਨ੍ਹਾਂ ਦੀ ਹਿਰਦਾ ਰੂਪ) ਸੇਜ ਨੂੰ ਪ੍ਰਭੂ-ਪਤੀ ਮਾਣਦਾ ਹੈ। ਉਹ ਸੌਭਾਗਸ਼ਾਲੀ ਭਾਗਵਾਨ ਹਨ, ਜਿਨ੍ਹਾਂ ਦਾ ਗੁਰੂ ਨਾਲ ਬੇਅੰਤ ਸਨੇਹ ਹੁੰਦਾ ਹੈ।

**ਰਵੈ**- ਮਾਣਦਾ ਹੈ। **ਭਤਾਰੁ**- ਪ੍ਰਭੂ-ਪਤੀ। **ਹੇਤੁ ਅਪਾਰੁ**- ਬੇਅੰਤ ਸਨੇਹ।

[ਵੇਖੋ ੨੦੦੯]

**ਸੋਭਾਵੰਤੀ** : ਪ੍ਰਭਾਵਸ਼ਾਲੀ ਵਿਅਕਤਿਤਵ ਵਾਲੀ। ੨੦੧੪

**ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥**
**ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੯੦

ਵੇਖੋ **'ਸੁਆਲਿਉ'** V-੨੩੩

[ਵੇਖੋ ੨੦੦੯]

**ਸੋਭਾਵੰਤੀ** : ਮਹਿਮਾ ਵਾਲੀ। ੨੦੧੫

**ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥**
**ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥ ੪ ॥**

ਆਸਾ (ਅਸ.), ਮਹਲਾ ੩, ੩੦, ਸਫ਼ਾ ੪੨੬

**ਅਰਥ** : ਅਸੀਮ ਗਿਆਨ (ਜਿਸ ਦੇ ਜੀਵਨ) ਦਾ ਸ਼ਿੰਗਾਰ (ਬਣਿਆ) ਹੈ, (ਉਹ) ਜੀਵ-ਇਸਤ੍ਰੀ (ਬਹੁਤ) ਮਹਿਮਾ ਵਾਲੀ ਹੈ। ਪ੍ਰੀਤਮ ਦੇ ਪ੍ਰੇਮ-ਪਿਆਰ ਕਾਰਨ ਉਹ ਭਰਾਵਾਂ ਵਾਲੀ ਹੈ, ਸੋਹਣੇ ਰੂਪ ਵਾਲੀ ਹੈ।

**ਸਭਰਾਈ**- ਭਰਾਵਾਂ ਵਾਲੀ। **ਹੇਤਿ**- ਪ੍ਰੇਮ।

[ਵੇਖੋ ੨੦੦੯]

**ਸੋਭਾਵੰਤੀਆ** : ਮਹਿਮਾ ਵਾਲੀਆਂ। ੨੦੧੬

**ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥**
**ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥ ੪ ॥**

ਸਿਰੀ., ਮਹਲਾ ੩, ੬੧, ਸਫ਼ਾ ੩੮

**ਅਰਥ** : (ਭਾਗਵਾਨ ਜੀਵ-ਇਸਤ੍ਰੀਆਂ) ਹਉਮੈ ਨੂੰ ਦੂਰ ਕਰ ਕੇ ਆਪਣੇ ਹਿਰਦੇ ਵਿਚ ਪ੍ਰਭੂ-ਪਤੀ ਨੂੰ ਪ੍ਰਾਪਤ ਕਰਦੀਆਂ ਹਨ। ਨਾਨਕ (ਆਖਦਾ ਹੈ ਕਿ) ਉਹ ਮਹਿਮਾ ਵਾਲੀਆਂ ਭਾਗਵਾਨਾਂ ਹਰ ਰੋਜ਼ (ਪ੍ਰਭੂ ਦੀ) ਭਗਤੀ ਕਰਦੀਆਂ ਹਨ।

[ਵੇਖੋ ੨੦੦੯]

**ਸੋਭਾਵੰਤੇ :** ਮਹਿਮਾਸ਼ਾਲੀ। ੨੦੧੭

**ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥**
**ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥ ੧ ॥**

ਬਿਲਾ., ਮਹਲਾ ੫, ੫, ਸਫ਼ਾ ੮੦੩

ਵੇਖੋ **'ਸਾਧਾ'** IV-੧੭੧੫

[ਵੇਖੋ ੨੦੦੯]

**ਸੋਮ (ਸਰੁ) :** ਚੰਦਰਮਾ ਦਾ ਸਰੋਵਰ, ਸ਼ਾਂਤ ਸੁਭਾਅ। ੨੦੧੮

**ਸੁਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੧ ॥**

ਮਾਰੂ, ਮਹਲਾ ੧, ੯, ਸਫ਼ਾ ੯੯੧

**ਵੇਖੋ 'ਸਰੁ (ਸੁਰ ਸਰੁ)'** IV-੧੦੧੬

[ਸੰਸ. ਸੋਮ: (ਸੋਮ:) ਸੁ+ਮਨੑ : ਚੰਦਰਮਾ ; ਇਕ ਪੌਦਾ ; ਸੋਮ-ਰਸ ; ਪ੍ਰਕਾਸ਼-ਕਿਰਣ ; ਜਲ ; ਵਾਯੂ ; ਕੁਬੇਰ।]

**ਸੋਮਪਾਕ :** ਆਪਣੇ ਹੱਥੀਂ ਭੋਜਨ ਤਿਆਰ ਕਰਨਾ। ੨੦੧੯

**ਛਿਆਨ ਧਿਆਨ ਤੀਰਥ ਇਸਨਾਨੀ ॥**
**ਸੋਮਪਾਕ ਅਪਰਸ ਉਦਿਆਨੀ ॥**

ਗਉੜੀ (ਬਾ. ਅ.), ਮਹਲਾ ੫, ੧੬, ਸਫ਼ਾ ੨੫੩

ਵੇਖੋ **'ਉਦਿਆਨੀ'** I-੩੧੩

[ਸੰਸ. ਸ੍ਵਯਮ੍ (ਸੁਵਯਮੑ) ਸੁ+ਅਯੑ+ਅਮੑ : ਆਪ, ਆਪਣੇ ਆਪ, ਅਨਾਯਾਸ, ਨਿਰਯਤਨ।

ਪ੍ਰਾ. ਸਯੰ (ਸਯੰ) : ਆਪ, ਖੁਦ, ਨਿਜ।

ਸੰਸਕ੍ਰਿਤ ਸ਼ਬਦ 'ਪਾਕ:' ਦੇ ਅਰਥ ਪਕਾਣਾ, ਸੇਕਣਾ, ਉਬਾਲਣਾ ਆਦਿ ਹਨ, ਜਿਸ ਦਾ ਵਿਸਤ੍ਰਿਤ ਵਿਵਰਣ 'ਪੱਪੇ' ਅਖਰ ਦੀ ਪੱਟੀ ਵਿਚ ਦਿੱਤਾ ਜਾਵੇਗਾ।]

**ਸੋਮਪਾਕਾ :** ਆਪ ਭੋਜਨ ਤਿਆਰ ਕਰਨਾ। ੨੦੨੦

**ਬਿਨੁ ਹਰਿ ਭਜਨ ਸਗਲ ਦੁਖ ਪਾਵਤ**
**ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥**

ਸਵ. (ਮੁਖ.), ਮਹਲਾ ੫, ੧੧, ਸਫ਼ਾ ੧੩੮੯

ਵੇਖੋ **'ਸੂਤ'** V-੧੪੦੯

[ਵੇਖੋ ੨੦੧੯]

**ਸੋਮਪਾਕੁ :** ਆਪਣੇ ਹੱਥੀਂ ਭੋਜਨ ਤਿਆਰ ਕਰਨਾ। ੨੦੨੧

**ਕਰਹਿ ਸੋਮਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥**
**ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥ ੨ ॥**

ਸਾਰਗ, ਮਹਲਾ ੫, ੨, ਸਫ਼ਾ ੧੨੦੩

**ਅਰਥ :** (ਵੈਸ਼ਨਵ ਸਾਧੂ) ਆਪਣੇ ਹਥੀਂ ਭੋਜਨ ਤਿਆਰ ਕਰਦੇ ਹਨ, (ਪਰ) ਪਰਾਇਆ ਮਾਲ ਵੀ ਚੁਰਾਂਦੇ ਹਨ, (ਉਨ੍ਹਾਂ ਦੇ) ਮਨ ਵਿਚ (ਸਾਧੂ ਹੋਣ ਦਾ) ਝੂਠਾ ਅਭਿਮਾਨ ਹੈ। (ਉਹ) ਵੇਦਾਂ ਅਤੇ ਸ਼ਾਸਤ੍ਰਾਂ ਦੀ ਮਰਯਾਦਾ ਨਹੀਂ ਜਾਣਦੇ, (ਪਰ) ਮਨ ਦੇ ਅਹੰਕਾਰ ਨਾਲ ਭਰੇ ਹੋਏ ਹਨ।

**ਹਿਰਹਿ-** ਚੁਰਾਂਦੇ ਹਨ। **ਪਰ ਦਰਬਾ-** ਪਰਾਇਆ ਮਾਲ। **ਬਿਧਿ-** ਰੀਤੀ, ਮਰਯਾਦਾ। **ਬਿਆਪੇ-** ਭਰੇ ਹੋਏ ਹਨ।

[ਵੇਖੋ ੨੦੧੯]

**ਸੋਮਵਾਰਿ :** ਸੋਮਵਾਰ ਦਾ ਦਿਨ। ੨੦੨੨

**ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ ਸਗਲ ਬਿਖ ਹਰੈ ॥..੨ ॥**

ਗਉੜੀ (ਬਾ. ਅ.), ਕਬੀਰ, ੨, ਸਫ਼ਾ ੩੪੪

**ਅਰਥ :** ਸੋਮਵਾਰ ਦੇ ਦਿਨ (ਹਿਰਦੇ ਵਿਚ ਨਾਮ ਦਾ) ਸੀਤਲ ਅਮ੍ਰਿਤ ਵਸਦਾ ਹੈ। (ਇਹ) ਚੱਖਦਿਆਂ ਹੀ (ਵਿਕਾਰਾਂ ਦੀ) ਸਾਰੀ ਜ਼ਹਿਰ ਤੁਰਤ ਦੂਰ ਕਰ ਦੇਂਦਾ ਹੈ।

**ਸੋਮਵਾਰਿ-** ਚੰਦਰਮਾ ਦਾ ਦਿਨ, ਸੋਮਵਾਰ। **ਸਸਿ-** ਚੰਦਰਮਾ। **ਝਰੈ-** ਵਸਦਾ ਹੈ। **ਚਾਖਤ-** ਚੱਖਦਿਆਂ। **ਬੇਗਿ-** ਤੁਰਤ। **ਹਰੈ-** ਦੂਰ ਕਰਦਾ ਹੈ।

[ਸੰਸ. ਸੋਮਵਾਰ: (ਸੋਮਵਾਰ:), ਸੋਮਵਾਸਰ: (ਸੋਮਵਾਸਰ:) : ਚੰਦਰਮਾ ਨਾਲ ਸੰਬੰਧਿਤ ਦਿਨ, ਸੋਮਵਾਰ।]

**ਸੋਰ :** ਰੌਲਾ। ੨੦੨੩

**ਸਲੋਕੁ ॥ ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥**
**ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥ ੧ ॥**

ਗਉੜੀ (ਬਾ. ਅ.), ਮਹਲਾ ੫, ੯, ਸਫ਼ਾ ੨੫੧-੫੨

**ਅਰਥ :** (ਅਸੀਂ ਜੀਵ) ਪਤਨੀ ਦੇ ਖੇਡ-ਤਮਾਸ਼ਿਆਂ ਅਤੇ ਕੁਸੁੰਭੜੇ ਦੇ ਰੰਗ ਵਾਲੀ ਜ਼ਹਿਰੀਲੀ ਮਾਇਆ ਦੇ ਰੌਲੇ ਨਾਲ ਇਕਮਿਕ ਹੋਏ ਹਾਂ। ਨਾਨਕ (ਆਖਦਾ ਹੈ ਕਿ) ਮੈਂ ਉਸ (ਪ੍ਰਭੂ) ਦੀ ਸ਼ਰਨੀ ਪੈਂਦਾ ਹਾਂ, (ਤਾਂ ਕਿ) ਮੇਰੀ ਅਹੰਕਾਰਮਈ ਚੇਤਨਾ ਨਸ਼ਟ ਹੋ ਜਾਵੇ।

**ਰਾਚਿ ਰਹੇ-** ਇਕਮਿਕ ਹੋਏ। **ਬਨਿਤਾ-** ਪਤਨੀ। **ਬਿਨੋਦ-** ਖੇਡ-ਤਮਾਸ਼ੇ। **ਕੁਸਮ-** ਕੁਸੁੰਭੜਾ। **ਪਰਉ-** ਪੈਂਦਾ ਹਾਂ। **ਮੈ ਮੋਰ-** ਅਹੰਕਾਰਮਈ ਚੇਤਨਾ।

[ਫ਼ਾ. ਸ਼ੋਰ : ਰੌਲਾ, ਕੋਲਾਹਲ, ਪਾਗਲਪਣ, ਉਨਮਾਦ ਆਦਿ।]

**ਸੋਰ :** ਉਨਮਾਦ। ੨੦੨੪

**ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥ ੪ ॥**

ਮਲਾਰ, ਮਹਲਾ ੪, ੮, ਸਫ਼ਾ ੧੨੬੫

**ਅਰਥ :** ਨਾਨਕ ਦਾਸ ਨੇ ਪਰਮੇਸ਼ਰ ਦੀ ਵਡਿਆਈ ਗਾਇਨ ਕੀਤੀ, (ਜਿਸ ਨਾਲ) ਮੌਤ ਦੇ ਦੂਤ ਦਾ ਉਨਮਾਦ ਮੂਲੋਂ ਦੂਰ ਹੋ ਗਿਆ।

[ਵੇਖੋ ੨੦੨੩]

**ਸੋਰਹ** : ਸੋਲ੍ਹਾਂ, ੧੬ ਦੀ ਸੰਖਿਆ। ੨੦੨੫

**ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ ॥**
**ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁਫਰਿਆ ॥੨॥**

ਰਾਮ., ਕਬੀਰ, ੬, ਸਫ਼ਾ ੯੭੦

ਵੇਖੋ '**ਉਰਧਰਿਆ**' ।-੫੫੪ ਅ

[ਸੰਸ. ਸ਼ੋਡਸ਼ਮ੍ (ਸ਼ੋਡਸਮ੍) : ਸੋਲ੍ਹਾਂ।
ਸ਼ੋਡਸ਼ (ਸ਼ੋਡਸ਼) ਸ਼ੋਡਸ਼ਮ੍+ਡਟ੍ : ਸੋਲ੍ਹਵਾਂ।
ਪ੍ਰਾ. ਸੋਲਸ (ਸੋਲਸ), ਸੋਲਹ (ਸੋਲਹ) : ਸੰਖਿਆ-ਵਿਸ਼ੇਸ਼, ੧੬, ਸੋਲ੍ਹਾਂ।]

**ਸੋਰਠਿ** : ਖਮਾਜ ਥਾਟ ਦਾ ਇਕ ਵਿਸ਼ੇਸ਼ ਰਾਗ। ੨੦੨੬

**ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥**
**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ** : ਗੁਣੀ ਲੋਕ ਸੋਰਠਿ, ਗੋਂਡ ਅਤੇ ਮਲਾਰੀ ਰਾਗਣੀਆਂ ਦੀਆਂ ਸੁਰਾਂ ਅਲਾਪਦੇ ਹਨ। (ਉਹ) ਗੁਣ (ਪੂਰਵਕ) ਆਸਾ ਰਾਗਨੀ ਗਾਉਂਦੇ ਹਨ। ਫਿਰ ਉਨ੍ਹਾਂ ਉਚੀ ਆਵਾਜ਼ ਵਿਚ ਸੂਹਵ ਗਾਇਨ ਕੀਤੀ। (ਇਹ) ਪੰਜੇ ਰਾਗਣੀਆਂ ਉਨ੍ਹਾਂ ਮੇਘ ਰਾਗ ਨਾਲ ਜਾਣੀਆਂ ਹਨ।

**ਸੋਰਠਿ ਰਾਗ** : ਗੁਜਰਾਤ ਪ੍ਰਦੇਸ਼ ਵਿਚ ਕਾਠੀਆਵਾੜ ਦੇ ਆਸ-ਪਾਸ ਦੇ ਇਲਾਕੇ ਨੂੰ ਸੌਰਾਸ਼ਟਰ ਕਿਹਾ ਜਾਂਦਾ ਹੈ ਅਤੇ ਸੌਰਾਸ਼ਟਰ ਸ਼ਬਦ ਦਾ ਅਪਭ੍ਰੰਸ਼ 'ਸੋਰਠ' ਹੈ। 'ਸੋਰਠ' ਇਕ ਵਿਸ਼ੇਸ਼ ਇਲਾਕੇ ਦਾ ਹੀ ਨਾਮ ਹੈ, ਇਹ ਤੱਥ ਇਸ ਗੱਲ ਤੋਂ ਸਿੱਧ ਹੈ ਕਿ ਜਨਮ ਸਾਖੀਆਂ ਵਿਚ 'ਸੋਰਠ' ਦਾ ਇਕ ਦੇਸ਼ ਦੇ ਰੂਪ ਵਿਚ ਜ਼ਿਕਰ ਆਇਆ ਹੈ। ਇਸ ਇਲਾਕੇ ਦੀ ਇਕ ਵਿਸ਼ੇਸ਼ ਸਥਾਨਕ ਰਾਗਨੀ ਆਪਣੀ ਲੋਕ-ਪ੍ਰਿਅ ਮਧੁਰਤਾ ਕਾਰਨ ਭਾਰਤੀ ਸੰਗੀਤ ਸ਼ਾਸਤ੍ਰ ਦੀ ਇਕ ਵਿਖਿਆਤ ਰਾਗਨੀ ਹੋ ਗਈ। ਇਸ ਦਾ ਅਸਲ ਨਾਮ 'ਸੌਰਾਸ਼ਟਰੀ' ਹੈ, ਜਿਸ ਦਾ ਅਪਭ੍ਰੰਸ਼ 'ਸੋਰਠਿ' ਜਾਂ 'ਸੂਰਟੀ' ਹੈ।

'ਸੋਰਠਿ' ਕਿਸ ਮੇਲ ਦੀ ਰਾਗਨੀ ਹੈ, ਇਸ ਸੰਬੰਧੀ ਸੰਗੀਤ ਸ਼ਾਸਤ੍ਰੀਆਂ ਨੇ ਵਿਭਿੰਨ ਮੱਤ ਪ੍ਰਸਤੁਤ ਕੀਤੇ ਹਨ। ਕੁਝ ਵਿਦਵਾਨਾਂ ਨੇ ਇਸ ਨੂੰ ਕੇਦਾਰ ਮੇਲ, ਕੁਝ ਨੇ ਸ੍ਰੀ ਰਾਗ ਮੇਲ, ਕਈਆਂ ਨੇ ਮਲਾਰੀ ਮੇਲ ਅਤੇ ਕਈਆਂ ਨੇ ਸਾਵੇਰੀ ਮੇਲ ਦੀ ਰਾਗਨੀ ਦੱਸਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗ ਮਾਲਾ ਵਿਚ ਇਸ ਨੂੰ ਮੇਘ ਮੇਲ ਦੀ ਮੰਨਿਆ ਗਿਆ ਹੈ। ਵਰਤਮਾਨ ਸੰਗੀਤ ਸ਼ਾਸਤ੍ਰੀ ਆਮ ਤੌਰ ਤੇ ਇਕਮੱਤ ਹਨ ਕਿ 'ਸੋਰਠਿ' ਦਾ ਜਨਕ ਖਮਾਜ ਥਾਟ ਹੈ। ਭਾਵੇਂ ਖਮਾਜ ਥਾਟ ਦੇ ਬਹੁਤੇ ਰਾਗਾਂ ਵਿਚ 'ਗੰਧਾਰ' ਸੁਰ ਦੀ ਵਿਸ਼ੇਸ਼ ਭੂਮਿਕਾ ਹੁੰਦੀ ਹੈ, ਪਰ ਇਸ ਰਾਗ ਵਿਚ ਇਹ ਗੌਰਵ 'ਰਿਸ਼ਭ' ਸੁਰ ਨੂੰ ਪ੍ਰਾਪਤ ਹੈ। 'ਗੰਧਾਰ' ਨੂੰ ਕੇਵਲ ਮਧਿਅਮ ਤੋਂ ਰਿਸ਼ਭ ਤਕ ਦੀ ਮੀਂਡ ਵਿਚ ਅਪ੍ਰਤੱਖ ਤੌਰ ਤੇ ਲਿਆ ਜਾਂਦਾ ਹੈ। ਇਸੇ ਕਾਰਨ ਕਈ ਵਾਰੀ ਗ੍ਰੰਥਕਾਰ 'ਗੰਧਾਰ' ਦੀ ਵਰਤੋਂ ਲਿਖਤ ਵਿਚ ਦਰਸਾਉਂਦੇ ਹੀ ਨਹੀਂ। ਮੀਂਡ ਵਿਚ 'ਗੰਧਾਰ' ਦੀ ਵਰਤੋਂ ਇਸ ਨੂੰ ਸਾਰੰਗ ਦੇ ਪ੍ਰਭਾਵ ਤੋਂ ਮੁਕਤ ਰਖਣ ਵਿਚ ਸਹਾਇਕ ਹੈ। ਜੇ ਇਸ ਰਾਗ ਦੇ ਅਵਰੋਹ ਵਿਚ 'ਗੰਧਾਰ' ਸੁਰ ਦੀ ਸਪਸ਼ਟ ਵਰਤੋਂ ਕਰ ਲਈ ਜਾਵੇ, ਤਾਂ ਇਹ 'ਦੇਸ' ਰਾਗ ਹੋ ਜਾਵੇਗਾ। 'ਦੇਸ' ਅਤੇ 'ਸੋਰਠਿ' ਵਿਚ ਇਤਨੀ ਸਮਾਨਤਾ ਹੈ ਕਿ ਕਈ ਸੰਗੀਤਕਾਰ ਦੋਹਾਂ ਨੂੰ ਇਕੋ ਰਾਗ ਮੰਨ ਕੇ 'ਦੇਸ ਸੋਰਠਿ' ਦਾ ਸਾਂਝਾ ਨਾਮ ਦੇ ਦੇਂਦੇ ਹਨ, ਹਾਲਾਂਕਿ ਪੰਡਿਤ ਭਾਤਖੰਡੇ ਨੇ ਦੋਹਾਂ ਰਾਗਾਂ ਦੇ ਸੁਰ ਵਿਸਤਾਰ ਵਿਚ ਹੋਰ ਅੰਤਰ ਵੀ ਦੱਸੇ ਹਨ। ਸੋਰਠਿ ਰਾਗ ਦੀ ਵਾਦੀ ਸੁਰ 'ਰਿਸ਼ਭ' ਅਤੇ ਸੰਵਾਦੀ 'ਧੈਵਤ' ਹੈ। ਗਾਇਨ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਸਰਦ-ਰੁਤ ਵਿਚ ਇਹ ਰਾਗ ਵਿਸ਼ੇਸ਼ ਤੌਰ ਤੇ ਪ੍ਰਭਾਵਕਾਰੀ ਮੰਨਿਆ ਜਾਂਦਾ ਹੈ। ਉਂਞ ਤਾਂ ਸ਼ਾਸਤ੍ਰਕਾਰ ਇਸ ਰਾਗ ਨੂੰ ਔੜਵ-ਸੰਪੂਰਨ ਜਾਤੀ ਦੇ ਅਧੀਨ ਰਖਦੇ ਹਨ, ਪਰ ਭਾਤਖੰਡੇ ਨੇ 'ਗੰਧਾਰ' ਸੁਰ ਤਿਆਗ ਕੇ ਇਸ ਦਾ ਆਰੋਹ-ਅਵਰੋਹ ਇਸ ਪ੍ਰਕਾਰ ਨਿਸ਼ਚਿਤ ਕੀਤਾ ਹੈ-

ਆਰੋਹ : ਸਾ, ਰੇ, ਮ, ਪਾ, ਨੀ ਸਾਂ।
ਅਵਰੋਹ : ਸਾਂ, ਨੀ, ਧ, ਪਾ, ਮ ਰੇ, ਸਾ।

ਗੁਰੂ ਗ੍ਰੰਥ ਸਾਹਿਬ ਵਿਚ 'ਸੋਰਠਿ' ਦਾ ਸਥਾਨ ਨੌਵਾਂ ਹੈ। ਇਸ ਰਾਗ ਵਿਚ ਪਹਿਲੇ, ਦੂਜੇ, ਤੀਜੇ, ਚੌਥੇ, ਪੰਜਵੇਂ ਅਤੇ ਨੌਵੇਂ ਗੁਰੂ ਪਾਤਸ਼ਾਹਾਂ ਤੋਂ ਇਲਾਵਾ ਭਗਤ ਕਬੀਰ, ਨਾਮਦੇਵ, ਰਵਿਦਾਸ, ਭੀਖਨ ਆਦਿ ਮਹਾਪੁਰਖਾਂ ਦੀ ਬਾਣੀ ਦਰਜ ਹੈ। ਇਸ ਰਾਗ ਰਾਹੀਂ ਪ੍ਰਭੂ ਦੀ ਸਿਫ਼ਤ ਕਰਨ ਦੀ ਉਤਮਤਾ ਉਜਾਗਰ ਕਰਦਿਆਂ ਗੁਰਬਾਣੀ ਵਿਚ ਲਿਖਿਆ ਹੈ-

**ਸਲੋਕੁ ਮਃ ੧ ॥ ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥**
**ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥...੧ ॥**
**ਮਃ ੪ ॥ ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥**
**ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥...੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੨

**ਸੋਰਠੇ** : ਸਵਈਏ ਦਾ ਇਕ ਰੂਪ। ੨੦੨੭

**ਨੋਟ** : ਭਾਈ ਕਾਨ੍ਹ ਸਿੰਘ 'ਨਾਭਾ' ਅਨੁਸਾਰ ਸੋਰਠਾ ਦੋਹਰੇ ਦਾ ਉਲਟ ਹੈ। ਇਸ ਦੇ ਲੱਛਣ ਹਨ- ਦੋ ਚਰਣ, ਪ੍ਰਤੀ ਚਰਣ ਦੋ ਪਾਦ। ਪਹਿਲੇ ਪਾਦ ਵਿਚ ਗਿਆਰਾਂ ਮਾਤ੍ਰਾ ਅਤੇ ਵਿਸ਼੍ਰਾਮ ਲਘੁ ਅੱਖਰ ਤੇ। ਦੂਜੇ ਪਾਦ ਵਿਚ ੧੩ ਮਾਤ੍ਰਾ ਅਤੇ ਵਿਸ਼੍ਰਾਮ ਗੁਰੂ ਅੱਖਰ ਉਤੇ। ਭੱਟ ਕਲਸਹਾਰ ਦੇ ਉਚਾਰਨ ਕੀਤੇ ਤਿੰਨ ਸਵਈਆਂ ਉਪਰ 'ਸੋਰਠੇ' ਦਾ ਉਪ-ਸਿਰਲੇਖ ਹੈ, ਯਥਾ-

**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥**
**ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥**

ਸਵ., ਮਹਲੇ ੫ ਕੇ, ੧੦, ਕਲ੍ਯ, ਸਫ਼ਾ ੧੪੦੮

ਭੱਟਾਂ ਦੇ ਸਵਈਆਂ ਤੋਂ ਇਲਾਵਾ ਗੁਰਬਾਣੀ ਵਿਚ ਹੋਰ ਥਾਂਵਾਂ ਤੇ ਵੀ ਇਸ ਛੰਦ ਦੀ ਵਰਤੋਂ ਬਿਨਾ ਸੰਕੇਤ ਕੀਤਿਆਂ ਕੀਤੀ ਗਈ ਹੈ, ਜਿਵੇਂ ਕਿ-

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**

ਜਪੁ, ਮਹਲਾ ੧, ੨੩, ਸਫ਼ਾ ੫

ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕ' ਸਿਰਲੇਖ ਦੇ ਅਧੀਨ ਵੀ ਕਈ ਸਲੋਕਾਂ ਉਤੇ 'ਸੋਰਠਾ' ਛੰਦ ਦੇ ਲੱਛਣ ਲਾਗੂ ਕੀਤੇ ਜਾ ਸਕਦੇ ਹਨ, ਜਿਵੇਂ-

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥**

ਸਲੋਕ, ਮਹਲਾ ੯, ੩੮, ਸਫ਼ਾ ੧੪੨੮

**ਸੋਰੁ** : ਰੌਲਾ, ਮਨ ਦੀ ਅਸਥਿਰਤਾ। ੨੦੨੮

**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**

ਜਪੁ, ਮਹਲਾ ੧, ੩੩, ਸਫ਼ਾ ੭

**ਅਰਥ** : ਜੀਵਨ ਵਿਚ (ਸਾਡਾ) ਬਲ ਨਹੀਂ ਚਲਦਾ, ਮਰਨ ਵਿਚ (ਵੀ) ਸਾਡਾ ਬਲ ਨਹੀਂ ਚਲਦਾ। ਨਾ ਹੀ ਮਨ ਵਿਚ ਅਸਥਿਰਤਾ (ਪੈਦਾ ਕਰਨ ਵਾਲੀ) ਰਾਜ-ਸੱਤਾ ਅਤੇ ਦੌਲਤ (ਸਾਡੇ) ਬਲ ਅਧੀਨ ਹਨ।

**ਨੋਟ** : 'ਸੋਰੁ' ਸ਼ਬਦ ਦਾ ਅਰਥ 'ਮਨ ਦੀ ਅਸਥਿਰਤਾ' ਕਰਨਾ ਅਸੰਗਤ ਨਹੀਂ ਹੈ, ਕਿਉਂਕਿ ਬਿਲਕੁਲ ਇਸੇ ਭਾਵ ਵਿਚ ਇਹ ਹੇਠਾਂ ਦਿੱਤੇ ਪਦ ਅੰਦਰ ਵੀ ਆਇਆ ਹੈ-

**ਡਰੀਐ ਜੇ ਡਰੁ ਹੋਵੈ ਹੋਰੁ ॥**
**ਡਰਿ ਡਰਿ ਡਰਣਾ ਮਨ ਕਾ ਸੋਰੁ ॥ ੧ ॥ ਰਹਾਉ ॥**

ਗਉੜੀ, ਮਹਲਾ ੧, ੨, ਸਫ਼ਾ ੧੫੧

[ਵੇਖੋ ੨੦੨੩]

**ਸੋਰੁ** : ਰੌਲਾ-ਰੱਪਾ। ੨੦੨੯

**ਕਿਆ ਮਾਨੁਖ ਕਹਹੁ ਕਿਆ ਜੋਰੁ ॥**
**ਝੂਠਾ ਮਾਇਆ ਕਾ ਸਭੁ ਸੋਰੁ ॥ ...੩ ॥**

ਗਉੜੀ (ਗੁਆ.), ਮਹਲਾ ੫, ੭੬, ਸਫ਼ਾ ੧੭੮

**ਅਰਥ** : (ਅਭਿਮਾਨ ਵਿਚ ਫਿਰਦਾ) ਮਨੁੱਖ ਕੀ (ਚੀਜ਼) ਹੈ ? ਦੱਸੋ ਕਿਤਨੀ ਕੁ ਇਸ ਦੀ ਸਮਰਥਾ ਹੈ ? (ਜਿਸ ਕਾਰਨ ਮਨੁੱਖ ਅਭਿਮਾਨ ਕਰਦਾ ਹੈ, ਉਸ) ਮਾਇਆ ਦਾ ਸਾਰਾ ਰੌਲਾ-ਰੱਪਾ ਝੂਠਾ ਹੈ।
[ਵੇਖੋ ੨੦੨੩]

**ਸੋਰੋ** : ਰੌਲਾ। ੨੦੩੦

**ਆਇ ਨ ਜਾਇ ਬਸੇ ਨਿਜ ਆਸਨਿ ਊਂਧ ਕਮਲ ਬਿਗਸੋਰੋ ॥**
**ਛੁਟਕੀ ਹਉਮੈ ਸੋਰੋ ॥ ...੨ ॥**

ਕਾਨੜਾ, ਮਹਲਾ ੫, ੪੩, ੧੩੦੬

**ਅਰਥ** : (ਹਉਮੈ-ਰਹਿਤ ਹੋਈ ਜੀਵ-ਇਸਤ੍ਰੀ ਦਾ ਮਨ) ਆਪਣੇ (ਹਿਰਦੇ ਰੂਪ) ਅਸਲ ਆਸਣ ਉਤੇ ਆ ਬੈਠਾ ਹੈ, (ਚੰਚਲਤਾ ਛਡ ਕੇ) ਸਥਿਰ ਹੋ ਗਿਆ ਹੈ, (ਪਰਮਾਤਮਾ ਵਲੋਂ) ਉਲਟਿਆ ਹਿਰਦਾ-ਕਮਲ ਖਿੜ ਪਿਆ ਹੈ। ਮੈਂ-ਮੇਰੀ ਦਾ ਰੌਲਾ ਦੂਰ ਹੋ ਗਿਆ ਹੈ।

**ਆਇ ਨ ਜਾਇ**- ਸਥਿਰ ਹੋ ਗਿਆ ਹੈ। **ਊਂਧ ਕਮਲ**- ਉਲਟਾ ਕਮਲ, ਪਰਮੇਸ਼ਰ ਵਲੋਂ ਉਲਟਿਆ ਹਿਰਦਾ-ਕਮਲ। **ਬਿਗਸੋਰੋ**- ਖਿੜ ਪਿਆ ਹੈ।
[ਵੇਖੋ ੨੦੨੩]

**ਸੋਲਹ** : ਸੋਲਾਂ, ਸੰਖਿਆ-ਵਿਸ਼ੇਸ਼। ੨੦੩੧

**ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ**

ਸਫ਼ਾ ੨੨੮

**ਅਰਥ** : ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਨ ਕੀਤੀਆਂ ਉਪਰੋਕਤ ਸੋਲਾਂ ਅਸ਼ਟਪਦੀਆਂ ਰਾਗ ਗੁਆਰੇਰੀ ਗਉੜੀ ਵਿਚ ਹਨ।
[ਵੇਖੋ ੨੦੨੫]

**ਸੋਲਹ (ਸਹਸ)** : ਸੋਲਾਂ ਹਜ਼ਾਰ ਸੰਸਾਰ ਜਾਂ ਗੋਪੀਆਂ। ੨੦੩੨

**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥**
**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥**

ਭੈਰਉ, ਨਾਮਦੇਵ, ੧, ਸਫ਼ਾ ੧੧੬੭

ਵੇਖੋ **'ਇਜਾਰਾ'** III-੯੩੮

[ਵੇਖੋ ੨੦੨੫]

**ਸੋਲਹ.. (ਸੀਗਾਰ)** : ਸੋਲਹ ਤਰੀਕਿਆਂ ਦੀ ਸਰੀਰਿਕ ਸਜਾਵਟ। ੨੦੩੩

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥**

ਫੁਨਹੇ, ਮਹਲਾ ੫, ੩, ਸਫ਼ਾ ੧੩੬੧

ਵੇਖੋ **'ਸਾਜਿਆ'** IV-੧੫੩੯

**ਨੋਟ** : ਸੋਲਾਂ ਸ਼ਿੰਗਾਰ ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ **'ਸੀਗਾਰ (ਖੋੜ ਸੀਗਾਰ)'** V-੪੪.
['ਸੋਲਹ' ਦੀ ਵਿਉਤਪਤੀ ਸੰਬੰਧੀ ਵੇਖੋ ੨੦੨੫ ਅਤੇ 'ਸੀਗਾਰ' ਦੀ ਵਿਉਤਪਤੀ ਵਾਸਤੇ ਵੇਖੋ **'ਸੀਗਾਰ (ਖੋੜ ਸੀਗਾਰ)'** V-੪੪.]

**ਸੋਲਹ (ਕਲਾ)** : ਸੋਲਾਂ ਸ਼ਕਤੀਆਂ। ੨੦੩੪

**ਸੋਲਹ ਕਲਾ ਸੰਪੂਰਨ ਫਲਿਆ ॥**
**ਅਨਤ ਕਲਾ ਹੋਇ ਠਾਕੁਰੁ ਚੜਿਆ ॥...੧੬ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੧

ਵੇਖੋ **'ਅਨਤ'** II-੨੪੧੭

**ਨੋਟ** : 'ਸੋਲਾਂ ਕਲਾਂ' ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ **'ਅਨਤ'** II-੨੪੧੭.
['ਸੋਲਹ' ਦੀ ਵਿਉਤਪਤੀ ਸੰਬੰਧੀ ਵੇਖੋ ੨੦੨੫ ਅਤੇ 'ਕਲਾ' ਦੀ ਵਿਉਤਪਤੀ 'ਕੱਕੇ' ਅੱਖਰ ਦੇ ਇੰਦਰਾਜਾਂ ਵਿਚ ਆਵੇਗੀ।]

**ਸੋਲਹੇ** : ੧੬ ਪਦਾਂ ਦਾ ਇਕ ਛੰਦ। ੨੦੩੫

**ਮਾਰੂ ਸੋਲਹੇ ਮਹਲਾ ੧**

ਸਫ਼ਾ ੧੦੨੦

**ਅਰਥ** : (ਅਗਲੇ) ਸੋਲਾਂ ਪਦਾਂ ਦੇ ਛੰਦ ਗੁਰੂ ਨਾਨਕ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ।

**ਸੋਲਹੇ** : ਭਾਈ ਕਾਨ੍ਹ ਸਿੰਘ 'ਨਾਭਾ' ਨੇ ਇਸ ਛੰਦ ਦੇ ਹੋਰ ਨਾਮ ਘਨ ਕਲਾ ਅਤੇ ਚਿਤ੍ਰ ਕਲਾ ਦਿੱਤੇ ਹਨ। ਉਨ੍ਹਾਂ ਨੇ ਇਸ ਛੰਦ ਦੇ ਲੱਛਣ ਇਸ ਪ੍ਰਕਾਰ

ਦਿੱਤੇ ਹਨ- ਚਾਰ ਚਰਨ, ੬੩ ਮਾਤ੍ਰਾ ਪ੍ਰਤੀ ਚਰਨ, ਸੋਲਾਂ-ਸੋਲਾਂ ਮਾਤ੍ਰਾ ਪਰ ਤਿੰਨ ਵਿਸ਼੍ਰਾਮ, ਚੌਥਾ ਵਿਸ਼੍ਰਾਮ ਪੰਦਰਵੀ ਮਾਤ੍ਰਾ ਉਤੇ, ਅੰਤ ਗੁਰੂ ਲਘੁ ਅਤੇ ਦੂਜੇ ਵਿਸ਼੍ਰਾਮ ਦਾ ਅਨੁਪ੍ਰਾਸ ਮਿਲਵਾਂ। ਉਦਾਹਰਣ-

**ਹਰਿ ਹਰਿ ਸਿਮਰਹੁ ਅਗਮ ਅਪਾਰਾ ॥**
**ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥**
**ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥ ੧ ॥**

ਜੈਤ., ਮਹਲਾ ੪, ੨, ਸਫ਼ਾ ੬੯੮

ਉਨ੍ਹਾਂ ਨੇ ਇਸ ਛੰਦ ਦੇ ਦੋ ਹੋਰ ਰੂਪ ਵੀ ਦਰਸਾਏ ਹਨ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਮਾਰੂ ਰਾਗ ਅਧੀਨ ਹੀ 'ਸੋਲਹੇ' ਸਿਰਲੇਖ ਹੇਠ ਸ਼ਬਦ ਅੰਕਿਤ ਹੋਏ ਮਿਲਦੇ ਹਨ, ਫਿਰ ਵੀ ਇਸ ਛੰਦ ਦੀ ਵਰਤੋਂ ਜੈਤਸਰੀ, ਮਾਝ ਆਦਿ ਹੋਰ ਰਾਗਾਂ ਵਿਚ ਵੀ ਹੋਈ ਹੈ। ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ੨੨, ਗੁਰੂ ਅਮਰ ਦਾਸ ਜੀ ਦੇ ੨੪, ਗੁਰੂ ਰਾਮਦਾਸ ਜੀ ਦੇ ੨ ਅਤੇ ਗੁਰੂ ਅਰਜਨ ਦੇਵ ਜੀ ਦੇ ੧੪ ਅਰਥਾਤ ਕੁਲ ੬੨ 'ਸੋਲਹੇ' ਅੰਕਿਤ ਹੋਏ ਮਿਲਦੇ ਹਨ।

## ਸੋਵਉ : ਸੁਤਾ ਰਹਾਂ। ੨੦੩੬

**ਮੈਲੇ ਕਪਰੇ ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥ ੧ ॥**

ਮਲਾਰ, ਰਵਿਦਾਸ, ੩, ਸਫ਼ਾ ੧੨੯੩

**ਅਰਥ** : ਮੈਂ (ਲੋਕਾਂ ਦੇ) ਮੈਲੇ ਕਪੜੇ ਕਦੋਂ ਤਕ ਧੋਂਦਾ ਰਹਾਂ ? (ਮਾਇਆ ਦੇ ਮੋਹ ਦੀ) ਨੀਂਦ ਤਾਂ ਆਵੇਗੀ, (ਪਰ) ਮੈਂ ਕਦੋਂ ਤਕ ਸੁਤਾ ਰਹਾਂ ?

**ਕਪਰੇ**- ਕਪੜੇ। **ਕਹਾ ਲਗੁ**- ਕਦੋਂ ਤਕ।

**ਭਾਵ** : ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਪਰਾਈ ਨਿੰਦਾ ਕਦੋਂ ਤਕ ਕਰਦਾ ਰਹਾਂਗਾ ? ਇਹ ਸੋਚ ਕੇ ਇਸ ਬੁਰੇ ਕਰਮ ਨੂੰ ਤਿਆਗ ਦਿੱਤਾ ਹੈ। ਉਹ ਕਹਿੰਦੇ ਹਨ ਕਿ ਮਾਇਆ ਦੀ ਮੋਹ-ਨੀਂਦ ਤਾਂ ਹਰ ਕਿਸੇ ਨੂੰ ਵਿਆਪਦੀ ਹੈ, ਪਰ ਮੈਂ ਇਸ ਨੀਂਦ ਤੋਂ ਉਪਜੇ ਅਗਿਆਨ ਵਿਚ (ਹੁਣ) ਅਵੇਸਲਾ ਨਹੀਂ ਹੋ ਸਕਦਾ ਹਾਂ।

[ਵੇਖੋ ੧੨੫੦]

## ਸੋਵਈ : ਸੌਂਦੀ ਹੈ। ੨੦੩੭

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥**
**ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥...੫ ॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

**ਅਰਥ** : ਹੇ ਮਨ ! ਪਰਮੇਸ਼ਰ ਨਾਲ ਅਜਿਹੀ ਪ੍ਰੀਤ ਕਰ, ਜਿਹੋ-ਜਿਹੀ ਚਕਵੀ ਦੀ ਸੂਰਜ ਨਾਲ ਹੁੰਦੀ ਹੈ। (ਉਹ ਚਕਵੇ ਦੇ ਵਿਯੋਗ ਵਿਚ) ਪਲ-ਛਿਨ ਲਈ ਵੀ ਨੀਂਦ ਕਾਰਨ ਨਹੀਂ ਸੌਂਦੀ ਹੈ, (ਸਗੋਂ ਵਿਛੜ ਕੇ) ਦੂਰ ਹੋਏ (ਚਕਵੇ ਨੂੰ) ਹਮੇਸ਼ਾ ਆਪਣੇ ਅੰਗ-ਸੰਗ ਜਾਣਦੀ ਹੈ।

[ਵੇਖੋ ੧੨੫੦]

## ਸੋਵਹਿ : ਸੌਂ ਜਾਂਦਾ ਹੈਂ। ੨੦੩੮

**ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥**
**ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥ ੨ ॥**

ਗਉੜੀ, ਕਬੀਰ, ੧੬, ਸਫ਼ਾ ੩੨੬

**ਅਰਥ** : ਹੇ ਭਾਈ ! ਜੇ (ਤੂੰ) ਰਾਤ ਨੂੰ ਸੌਂ ਜਾਂਦਾ ਹੈਂ, (ਤਾਂ) ਦਿਨੇ (ਦੁਨਿਆਵੀ) ਕੰਮ ਕਰਦਾ ਰਹਿੰਦਾ ਹੈਂ। (ਇਸ ਤਰ੍ਹਾਂ ਤੂੰ) ਇਕ ਪਲ ਵੀ ਪਰਮੇਸ਼ਰ ਦਾ ਨਾਮ ਨਹੀਂ ਲੈਂਦਾ।

[ਵੇਖੋ ੧੨੫੦]

## ਸੋਵਹਿ : ਸੌਂ ਰਹੇ ਹਨ। ੨੦੩੯

**ਆਪੁ ਗਏ ਅਉਰਨ ਹੂ ਖੋਵਹਿ ॥**
**ਆਗਿ ਲਗਾਇ ਮੰਦਰ ਮੈ ਸੋਵਹਿ ॥ ੫ ॥**

ਗਉੜੀ (ਚੇਤੀ), ਕਬੀਰ, ੪੪, ਸਫ਼ਾ ੩੩੨

ਵੇਖੋ **'ਆਗਿ'** III-੨੫੦

[ਵੇਖੋ ੮੩੫]

## ਸੋਵਹਿ : ਸੁਤਾ ਹੋਇਆ ਹੈਂ। ੨੦੪੦

**ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥**
**ਕਿਤੀ ਇਤੁ ਦਰੀਆਇ ਵੰਞਨਿ ਵਹਦਿਆ ॥ ੧ ॥**

ਆਸਾ ਮਹਲਾ ੫, ੧੧੦, ਸਫ਼ਾ ੩੯੮

**ਅਰਥ** : ਹੇ ਲਾ-ਪਰਵਾਹ ਅਤੇ ਮਦਮਸਤ ਮਨ ! ਨਾਮ ਨੂੰ ਵਿਸਾਰ ਕੇ ਤੂੰ ਕੀ ਸੁਤਾ ਹੋਇਆ ਹੈਂ ? (ਸੰਸਾਰ ਰੂਪ) ਇਸ ਦਰਿਆ ਵਿਚ ਕਿਤਨੇ ਹੀ (ਜੀਵ) ਰੁੜ੍ਹਦੇ ਜਾ ਰਹੇ ਹਨ।

**ਕਿਆ**- ਕੀ। **ਗਾਫਲ**- ਲਾ-ਪਰਵਾਹ। **ਗਹਿਲਿਆ**- ਹੇ ਮਦਮਸਤ ਮਨ। **ਕਿਤੀ**- ਕਿਤਨੇ ਹੀ। **ਵੰਞਨਿ ਵਹਦਿਆ**- ਰੁੜ੍ਹਦੇ ਜਾ ਰਹੇ ਹਨ।

[ਵੇਖੋ ੮੩੫]

## ਸੋਵਹੀ : ਸੌਂਦੇ ਹਨ। ੨੦੪੧

**ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥**
**ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥**

ਮਲਾਰ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੨੮੫

**ਅਰਥ** : ਕਈ ਵਿਅਕਤੀ ਦਿਨ ਰਾਤ ਨੰਗੇ ਫਿਰਦੇ ਹਨ ਅਤੇ ਨੀਂਦ ਕਰ ਕੇ ਸੌਂਦੇ (ਵੀ) ਨਹੀਂ ਹਨ। ਕਈ ਮਨੁੱਖ ਸਰੀਰ ਨੂੰ ਅਗ ਵਿਚ ਜਲਾਉਂਦੇ ਹਨ ਅਤੇ (ਇਸ ਤਰ੍ਹਾਂ) ਆਪਣੀ ਕਾਇਆ ਨੂੰ ਤਬਾਹ ਕਰਦੇ ਹਨ।

**ਨਗਨ**- ਨੰਗੇ। **ਅੰਗੁ**- ਸਰੀਰ। **ਆਪੁ**- ਆਪਣੀ ਕਾਇਆ ਨੂੰ। **ਵਿਗੋਵਹੀ**- ਤਬਾਹ ਕਰਦੇ ਹਨ।

[ਵੇਖੋ ੮੩੫]

## ਸੋਵਤ : ਸੌਂਦਿਆਂ। ੨੦੪੨

**ਊਠਤ ਬੈਠਤ ਸੋਵਤ ਜਾਗਤ**
**ਹਰਿ ਧਿਆਈਐ ਸਗਲ ਅਵਰਦਾ ਜੀਉ ॥ ੧ ॥**

ਮਾਝ, ਮਹਲਾ ੫, ੨੪, ਸਫ਼ਾ ੧੦੧

ਵੇਖੋ 'ਅਵਰਦਾ' II-੩੨੭੩

[ਵੇਖੋ ੮੩੫]

**ਸੋਵਤ** : ਸੁਤਾ ਹੋਇਆ। ੨੦੪੩

**ਸਾਧਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥ ੪ ॥**

ਆਸਾ, ਮਹਲਾ ੫, ੬੩, ਸਫ਼ਾ ੩੮੬

**ਅਰਥ** : ਸਾਧ ਸੰਗਤ ਵਿਚ ਸੁਤਾ ਹੋਇਆ ਮਨ ਜਾਗ ਪੈਂਦਾ ਹੈ। ਨਾਨਕ (ਆਖਦਾ ਹੈ ਕਿ) ਤਦੋਂ (ਸਾਧਕ ਨੂੰ) ਪਰਮੇਸ਼ਰ ਜੀ ਪਿਆਰੇ ਲਗਦੇ ਹਨ।

[ਵੇਖੋ ੮੩੫]

**ਸੋਵਤ** : ਸੌਂ ਰਿਹਾ ਸੀ। ੨੦੪੪

**ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥**
**ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥ ੨ ॥**

ਬਿਲਾ., ਮਹਲਾ ੫, ੫੫, ਸਫ਼ਾ ੮੧੪

**ਅਰਥ** : ਮੈਂ ਸੌਂ ਰਿਹਾ ਸੀ, ਪ੍ਰਭੂ ਨੂੰ ਜਪ ਕੇ ਜਾਗ ਪਿਆ ਹਾਂ, (ਉਠ ਕੇ) ਅਸਚਰਜ (ਹਰੀ) ਵੇਖਿਆ ਹੈ। (ਨਾਮ ਰੂਪ ਉਹ) ਅਮ੍ਰਿਤ ਪੀ ਕੇ ਸੰਤੁਸ਼ਟ ਹੋਇਆ ਹਾਂ, ਜਿਸ ਦਾ ਸਵਾਦ ਹੈਰਾਨ ਕਰਨ ਵਾਲਾ ਹੈ।

**ਬਿਸਮਾਦੁ**- ਅਸਚਰਜ। **ਤ੍ਰਿਪਤਾਸਿਆ**- ਸੰਤੁਸ਼ਟ ਹੋਇਆ।

[ਵੇਖੋ ੮੩੫]

**ਸੋਵਤੇ** : ਸੌਂਦਿਆਂ। ੨੦੪੫

**ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥**
**ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥ ੧ ॥**

ਬਿਲਾ., ਮਹਲਾ ੫, ੩੯, ਸਫ਼ਾ ੮੧੦

**ਅਰਥ** : ਹੇ ਭਾਈ ! (ਵਾਰ-ਵਾਰ) ਪ੍ਰਭੂ, ਪਰਮੇਸ਼ਰ ਦਾ ਨਾਮ (ਜਪਣ) ਨਾਲ ਪਿਆਰ ਕਰ। ਉਠਦਿਆਂ, ਬੈਠਦਿਆਂ, ਸੌਂਦਿਆਂ ਹਰੀ-ਪ੍ਰਭੂ ਦਾ ਨਾਮ ਯਾਦ ਕਰ।

[ਵੇਖੋ ੮੩੫]

**ਸੋਵੰਨ** : ਸੋਨਾ। ੨੦੪੬

**ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥**
**ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥...੨ ॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੭

**ਅਰਥ** : (ਹੇ ਸੋਹਣੇ ਪ੍ਰਭੂ ! ਤੇਰੀ ਦੇਹੀ ਇੰਞ ਹੈ, ਜਿਵੇਂ) ਸੋਨਾ ਢਾਲ ਕੇ (ਬਣਾਈ ਗਈ) ਹੈ, (ਗਲ ਵਿਚ) ਕ੍ਰਿਸ਼ਨ ਵਾਲੀ ਮਾਲਾ ਹੈ, ਹੇ ਸਖੀਓ ! ਤੁਸੀਂ (ਉਸੇ ਦਾ) ਨਾਮ ਜਪੋ। ਹੇ ਮਹਿਲਾਓ ! (ਇਕ) ਸਿਖਿਆ ਸੁਣੋ ! ਯਮਰਾਜ ਦੇ ਦੁਆਰੇ ਉਤੇ ਨਾ ਖੜੀਆਂ ਹੋਵੋ (ਸਗੋਂ ਸੁੰਦਰ ਪ੍ਰਭੂ ਦਾ ਸਿਮਰਨ ਕਰੋ)।

**ਢਾਲਾ**- ਢਾਲ ਕੇ। **ਕ੍ਰਿਸਨ ਮਾਲਾ**- ਕ੍ਰਿਸ਼ਨ ਵਾਲੀ ਮਾਲਾ। **ਸਿਖ**- ਸਿਖਿਆ। **ਮਹੇਲੀਹੋ**- ਹੇ ਮਹਿਲਾਓ, ਹੇ ਸਖੀਓ।

[ਵੇਖੋ ੨੪੫]

**ਸੋਵਨੁ** : ਸੌਂ ਜਾਣਾ। ੨੦੪੭

**ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥**
**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥**

ਸਲੋਕ, ਕਬੀਰ, ੧੨੮, ੧੩੭੧

**ਅਰਥ** : ਕਬੀਰ ਆਖਦਾ ਹੈ, (ਹੇ ਭਾਈ !) ਸੁਤਾ ਪਿਆ ਕੀ ਕਰਦਾ ਹੈਂ, ਉਠ ਕੇ ਅਸੁਰੀ-ਬ੍ਰਿਤੀ ਦੇ ਵਿਨਾਸ਼ਕ ਪ੍ਰਭੂ ਨੂੰ ਕਿਉਂ ਨਹੀਂ ਜਪਦਾ ? ਇਕ ਦਿਨ ਸਦਾ ਲਈ ਗੋਡੇ ਪਸਾਰ ਕੇ ਸੌਂ ਜਾਣਾ (ਵੀ) ਹੋ ਜਾਵੇਗਾ।

**ਮੁਰਾਰਿ**- ਮੁਰਾਰੀ (ਭਾਵ ਅਸੁਰੀ-ਬ੍ਰਿਤੀ ਨੂੰ ਨਸ਼ਟ ਕਰਨ ਵਾਲਾ ਪ੍ਰਭੂ)। **ਹੋਇਗੋ**- ਹੋ ਜਾਵੇਗਾ। **ਗੋਡ**- ਗੋਡੇ। **ਪਸਾਰਿ**- ਪਸਾਰ ਕੇ।

[ਵੇਖੋ ੧੭੫੦]

**ਸੋਵਾ** : ਸੌਂਦੀ ਹਾਂ। ੨੦੪੮

**ਏਕ ਨ ਭਰੀਆ ਗੁਣ ਕਰਿ ਧੋਵਾ ॥**
**ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥ ੧ ॥**

ਆਸਾ, ਮਹਲਾ ੧, ੨੬, ਸਫ਼ਾ ੩੫੭

**ਅਰਥ** : ਮੈਂ (ਕਿਸੇ) ਇਕ (ਪਾਪ) ਨਾਲ ਨਹੀਂ ਭਰੀ ਹੋਈ, ਕਿ (ਇਕ-ਅੱਧ) ਪੁੰਨ-ਕਰਮ ਕਰ ਕੇ (ਪਾਪਾਂ ਦੀ ਮੈਲ) ਧੋ ਲਵਾਂ। ਮੈਂ (ਤਾਂ ਅਜਿਹੀ ਦੁਰਗੁਣਾਂ ਦੀ ਭਰੀ ਹਾਂ ਕਿ) ਮੇਰਾ ਮਾਲਿਕ (ਹਮੇਸ਼ਾ) ਜਾਗਦਾ ਹੈ ਅਤੇ ਮੈਂ ਸਾਰੀ ਰਾਤ ਸੌਂਦੀ ਹਾਂ।

**ਏਕ ਨ**- ਇਕ ਨਹੀਂ। **ਭਰੀਆ**- ਭਰੀ ਹੋਈ। **ਗੁਣ ਕਰਿ**- ਪੁੰਨ-ਕਰਮ ਕਰ ਕੇ। **ਧੋਵਾ**- ਧੋ ਲਵਾਂ। **ਨਿਸਿ ਭਰਿ**- ਰਾਤ ਭਰ, ਸਾਰੀ ਰਾਤ।

[ਵੇਖੋ ੧੭੫੦]

**ਸੋਵਿੰਨਾ** : ਸੁਨਹਿਰੀ ਰੰਗ ਦਾ। ੨੦੪੯

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥**
**ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥...੧ ॥**

ਆਸਾ (ਛੰਤ), ਮਹਲਾ ੪, ੧੫, ਸਫ਼ਾ ੪੪੮

**ਅਰਥ** : ਮੇਰੇ ਨੇਤ੍ਰ ਪਰਮੇਸ਼ਰ ਦੇ ਨਾਮ-ਅਮ੍ਰਿਤ ਵਿਚ ਭਿਜੇ ਹੋਏ ਹਨ ਅਤੇ ਮਨ ਸਰਬ-ਵਿਆਪਕ ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ ਹੈ। (ਮੈਂ ਆਪਣਾ) ਮਨ ਪ੍ਰਭੂ ਦੇ (ਨਾਮ ਦੀ) ਕਸੌਟੀ 'ਤੇ ਪਰਖਿਆ ਹੈ, (ਇਹ) ਸੁਨਹਿਰੀ ਰੰਗ ਦਾ ਸੋਨਾ ਬਣ ਗਿਆ ਹੈ।

**ਭਿੰਨੇ**- ਭਿਜੇ। **ਲੋਇਣਾ**- ਨੇਤ੍ਰ। **ਰਤੰਨਾ**- ਰੰਗਿਆ। **ਕੰਚਨੁ**- ਸੋਨਾ।

[ਵੇਖੋ ੨੪੫]

**ਸੋਵੈ** : ਸੌਂਦਾ ਹੈ। ੨੦੫੦

**ਸਲੋਕ ਮਃ ੩ ॥ ਹੁਕਮੁ ਨ ਜਾਣੈ ਬਹੁਤਾ ਰੋਵੈ ॥**

ਅੰਦਰਿ ਧੋਖਾ ਨੀਦ ਨ ਸੋਵੈ ॥...੧ ॥

ਸਿਰੀ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫

**ਅਰਥ** : (ਜੋ ਪ੍ਰਭੂ ਦੇ) ਹੁਕਮ ਨੂੰ ਨਹੀਂ ਪਛਾਣਦਾ, (ਉਹ) ਬਹੁਤ ਕਲਪਦਾ ਹੈ। (ਉਸ ਦੇ) ਮਨ ਵਿਚ ਚਿੰਤਾ ਰਹਿੰਦੀ ਹੈ ਅਤੇ (ਉਹ ਕਦੇ ਸੁਖ ਦੀ) ਨੀਂਦ ਨਹੀਂ ਸੌਂਦਾ ਹੈ।

**ਰੋਵੈ**- ਕਲਪਦਾ ਹੈ। **ਧੋਖਾ**- ਚਿੰਤਾ।

[ਵੇਖੋ ੧੭੫੦]

**ਸੋਵੈ** : ਅਸਾਵਧਾਨ ਹੁੰਦਾ ਹੈ। ੨੦੫੧

**ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥...੬ ॥**

ਰਾਮ., ਬੇਣੀ, ੧, ਸਫ਼ਾ ੯੭੪

**ਅਰਥ** : (ਜੋ ਵਿਅਕਤੀ) ਜਾਗਦਾ (ਸਚੇਤ) ਰਹਿੰਦਾ ਹੈ, ਉਹ ਕਦੇ ਅਸਾਵਧਾਨ ਨਹੀਂ ਹੁੰਦਾ ਹੈ। ਮਾਨਸਿਕ ਏਕਾਗ੍ਰਤਾ ਦੁਆਰਾ ਮਾਇਆ ਦੇ ਤਿੰਨ ਗੁਣ ਅਤੇ ਤਿੰਨ ਲੋਕਾਂ (ਦਾ ਪਦਾਰਥਕ ਮੋਹ) ਨਸ਼ਟ ਹੋ ਜਾਂਦਾ ਹੈ।

**ਜਾਗਤੁ**- ਸਚੇਤ। **ਤੀਨਿ**- ਤਿੰਨ ਗੁਣ। **ਤਿਲੋਕ**- ਤਿੰਨ ਲੋਕ। **ਸਮਾਧਿ**- ਮਾਨਸਿਕ ਏਕਾਗ੍ਰਤਾ। **ਪਲੋਵੈ**- ਨਸ਼ਟ ਹੋ ਜਾਂਦਾ ਹੈ।

[ਵੇਖੋ ੧੭੫੦]

**ਸੋਵੈ** : ਸੌਂ ਸਕਦਾ ਹੈ। ੨੦੫੨

**ਕਬੀਰ ਸੁਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥**
**ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥**

ਸਲੋਕ, ਕਬੀਰ, ੧੨੭, ਸਫ਼ਾ ੧੩੭੧

**ਅਰਥ** : ਕਬੀਰ ਆਖਦਾ ਹੈ (ਹੇ ਮਨੁੱਖ ! ਤੂੰ) ਸੁਤਾ ਹੋਇਆ ਕੀ ਕਰ ਰਿਹਾ ਹੈਂ ? ਸਚੇਤ ਹੋ ਕੇ (ਮੌਤ ਦੇ) ਸਹਿਮ ਅਤੇ ਦੁਖ ਨੂੰ ਰੋ (ਭਾਵ ਇਨ੍ਹਾਂ ਨੂੰ ਦੂਰ ਕਰਨ ਲਈ ਯਤਨ ਕਰ)। ਜਿਸ (ਸਰੀਰ) ਦਾ ਨਿਵਾਸ ਕਬਰ ਵਿਚ ਹੋਣਾ ਹੈ, ਉਹ ਸੁਖ ਨਾਲ ਕਿਵੇਂ ਸੌਂ ਸਕਦਾ ਹੈ ?

**ਭੈ**- (ਮੌਤ ਦਾ) ਸਹਿਮ। **ਬਾਸਾ**- ਨਿਵਾਸ। **ਗੋਰ**- ਕਬਰ।

[ਵੇਖੋ ੧੭੫੦]

**ਸੌ** : ਸਿਉ, ਨਾਲ। ੨੦੫੩

**ਝਗਰਾ ਏਕੁ ਨਿਬੇਰਹੁ ਰਾਮ ॥**
**ਜਉ ਤੁਮ ਅਪਨੇ ਜਨ ਸੌ ਕਾਮੁ ॥ ੧ ॥ ਰਹਾਉ ॥**

ਗਉੜੀ, ਕਬੀਰ, ੪੨, ਸਫ਼ਾ ੩੩੧

**ਅਰਥ** : ਹੇ ਸਰਬ-ਵਿਆਪਕ ਪ੍ਰਭੂ ! ਜੇ ਤੁਹਾਨੂੰ ਆਪਣੇ ਸੇਵਕ ਨਾਲ ਕੰਮ ਹੈ, ਤਾਂ ਇਕ ਵਡੀ ਦੁਵਿਧਾ ਦੂਰ ਕਰੋ।

**ਝਗਰਾ**- ਦੁਵਿਧਾ। **ਨਿਬੇਰਹੁ**- ਦੂਰ ਕਰੋ। **ਜਨ ਸੌ**- ਸੇਵਕ ਨਾਲ।

[ਸੰਸ. ਸਸਮ੍ (ਸਮਮ੍) : ਨਾਲ, ਨਾਲ-ਨਾਲ, ਮਿਲ ਕੇ, ਸਹਿਤ, ਸੰਗ ; ਇਕਸਮਾਨ ; ਇਸੇ ਤਰ੍ਹਾਂ ; ਉਸੇ ਸਮੇਂ ; ਇਸੇ ਢੰਗ ਨਾਲ।
ਪ੍ਰਾ. ਸਸੰ (ਸਮੰ), ਸਿਤੰ (ਸਿਉਂ) : ਨਾਲ, ਸਹਿਤ, ਸੰਗ।]



**ਹੰ** : ਹਮ, ਮੈਂ। ੨੦੫੪

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**
**ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥ ੨ ॥**

ਸਿਰੀ., ਮਹਲਾ ੧, ੨੪, ਸਫ਼ਾ ੨੩

ਵੇਖੋ 'ਸੁਤੇ' V-੮੫੨

[ਸੰਸ. ਅਹਸ੍ (ਅਹਮ੍) : ਮੈਂ।
ਪ੍ਰਾ. ਹੰਤ (ਹੰਉ) : ਹਮ, ਮੈਂ, ਅਸੀਂ।]

**ਹੰਉ** : ਮੈਂ। ੨੦੫੫

**ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ॥**
**ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥...੧ ॥**

ਵਡ. (ਛੰਤ), ਮਹਲਾ ੪, ੨, ਸਫ਼ਾ ੫੭੨

**ਅਰਥ** : ਮੈਂ ਗੁਰੂ ਤੋਂ ਬਿਨਾ, ਮੈਂ ਗੁਰੂ ਤੋਂ ਬਿਨਾ ਬਹੁਤ ਹੀ ਆਦਰਹੀਣ ਹਾਂ। ਦੇਣਹਾਰ ਪ੍ਰਭੂ (ਜੋ) ਜਗਤ ਦਾ ਜੀਵਨ ਹੈ, (ਪੂਰੇ) ਸੰਸਾਰ ਦਾ ਜੀਵਨ ਹੈ, ਗੁਰੂ ਨਾਲ ਮਿਲ ਕੇ (ਮੈਂ ਉਸ ਵਿਚ) ਲੀਨ ਹੋ ਗਈ ਹਾਂ।

[ਵੇਖੋ ੨੦੫੪]

**ਹਂਉ** : ਮੈਂ। ੨੦੫੬

**ਹਂਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥ ੩ ॥**

ਆਸਾ, ਮਹਲਾ ੫, ੧੩੫, ਸਫ਼ਾ ੪੦੪

**ਅਰਥ** : (ਹੇ ਪ੍ਰਭੂ ! ਗੁਰਮੁਖਾਂ ਦੀ) ਸ਼ਰਨ ਵਿਚ ਨਾਨਕ ਨੇ (ਇਹ ਗੱਲ) ਸਮਝੀ ਹੈ ਕਿ ਮੈਂ (ਬੜਾ) ਹਲਕਾ ਜਿਹਾ (ਮਨੁੱਖ) ਹਾਂ (ਅਤੇ) ਤੂੰ (ਬਹੁਤ) ਭਾਰੀ (ਭਾਵ ਗੁਣਾਂ ਨਾਲ ਭਰਪੂਰ) ਹੈਂ।

**ਹਉਰੋ**- ਹੌਲਾ, ਗੁਣਹੀਣ। **ਗਉਰੋ**- ਭਾਰੀ, ਗੁਣਾਂ ਨਾਲ ਭਰਪੂਰ।

[ਵੇਖੋ ੨੦੫੪]

**ਹਉ** : ਮੈਂ। ੨੦੫੭

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥**

ਜਪੁ, ਮਹਲਾ ੧, ੫, ਸਫ਼ਾ ੨

**ਅਰਥ** : ਜੇ ਮੈਂ (ਪਰਮੇਸ਼ਰ ਨੂੰ) ਜਾਣ ਲਵਾਂ, ਤਾਂ (ਉਸ ਬਾਰੇ ਕੁਝ) ਕਹਾਂਗਾ ਨਹੀਂ, (ਕਿਉਂਕਿ ਉਸ ਬਾਰੇ ਕੋਈ) ਕਥਨ ਕਿਹਾ (ਹੀ) ਨਹੀਂ ਜਾ ਸਕਦਾ।
[ਵੇਖੋ ੨੦੫੪]

**ਹਉ** : ਹਉਮੈ। ੨੦੫੮

**ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥**
**ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥...੩ ॥**

ਸਿਰੀ., ਮਹਲਾ ੧, ੧੪, ਸਫ਼ਾ ੧੯

**ਅਰਥ** : (ਗੁਰਮੁਖਾਂ ਦੇ ਮਨ ਵਿਚੋਂ ਸੰਸਾਰ ਦੀ) ਪ੍ਰੀਤ ਮਰ ਗਈ ਹੈ, (ਪਦਾਰਥ ਦਾ) ਪਿਆਰ ਦੂਰ ਹੋ ਗਿਆ ਹੈ ਅਤੇ ਵੈਰ-ਵਿਰੋਧ (ਦਾ ਭਾਵ) ਨਸ਼ਟ ਹੋ ਗਿਆ ਹੈ। ਮਾਇਕ ਕਾਰੋਬਾਰ ਥੱਕ ਗਿਆ ਹੈ (ਭਾਵ ਧੰਦਿਆਂ ਲਈ ਉਤਸਾਹ ਨਹੀਂ ਰਿਹਾ)। ਹਉਮੈ, ਮਾਇਆ ਦੇ ਅਧਿਗ੍ਰਹਿਣ ਦੀ ਰੁਚੀ ਅਤੇ ਕ੍ਰੋਧ ਮਰ ਗਏ ਹਨ।
**ਥਕਾ**- ਉਤਸਾਹ-ਹੀਣ ਹੋਇਆ। **ਮਮਤਾ ਮਾਇਆ**- ਮਾਇਆ ਦੇ ਅਧਿਗ੍ਰਹਿਣ ਦੀ ਪ੍ਰਵਿਰਤੀ।
[ਵੇਖੋ ੨੦੫੪]

**ਹਉ** : ਹਉਮੈ ਦਾ। ੨੦੫੯

**ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥**
**ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥**

ਗਉੜੀ (ਸੁਖ.), ਮਹਲਾ ੫, ੧੫, ਸਫ਼ਾ ੨੮੨

**ਅਰਥ** : ਗੁਰੂ ਦੀ ਕ੍ਰਿਪਾ ਨਾਲ ਜਿਸ ਵਿਅਕਤੀ ਦਾ ਹਉਮੈ ਦਾ ਰੋਗ ਨਸ਼ਟ ਹੋ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਵਿਅਕਤੀ ਸਦਾ ਰੋਗ-ਰਹਿਤ ਹੈ।
[ਵੇਖੋ ੨੦੫੪]

**ਹਉ** : ਹਉਮੈ ਪੈਦਾ ਕਰਨ ਵਾਲੇ। ੨੦੬੦

**ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥ ੨ ॥**

ਆਸਾ, ਮਹਲਾ ੫, ੧੪੯, ਸਫ਼ਾ ੪੦੨

**ਅਰਥ** : (ਨਾਮ ਨੂੰ ਭੁਲ ਕੇ ਜੋ ਵਿਅਕਤੀ) ਰਾਜਾ ਅਖਵਾਉਂਦਾ ਹੈ, ਉਹ ਹਉਮੈ ਪੈਦਾ ਕਰਨ ਵਾਲੇ ਕੰਮ ਕਰਦਾ ਹੈ, (ਅਜਿਹਾ ਮਨੁੱਖ ਦੁਨਿਆਵੀ ਸੁਖਾਂ ਨਾਲ ਇੰਵ) ਬੱਝਿਆ ਹੋਇਆ ਹੈ, ਜਿਵੇਂ ਭਰਮ ਵਿਚ ਪਿਆ ਤੋਤਾ ਨਲਕੀ ਨਾਲ ਲਿਪਟਿਆ ਰਹਿੰਦਾ ਹੈ।
**ਰਾਜੁ**- ਰਾਜਾ। **ਨਲਿਨੀ**- ਤੋਤਾ ਫੜਨ ਵਾਲਾ ਇਕ ਯੰਤ੍ਰ। **ਸੂਆ**- ਤੋਤਾ।
[ਵੇਖੋ ੨੦੫੪]

**ਹਉ** : ਆਤਮਾ। ੨੦੬੧

**ਹਉ ਨ ਮੂਆ ਮੇਰੀ ਮੁਈ ਬਲਾਇ ॥**
**ਓਹੁ ਨ ਮੂਆ ਜੋ ਰਹਿਆ ਸਮਾਇ ॥...੪ ॥**

ਗਉੜੀ (ਗੁਆ.), ਮਹਲਾ ੧, ੪, ਸਫ਼ਾ ੧੫੨

**ਅਰਥ** : ਮੇਰਾ ਆਤਮਾ ਨਸ਼ਟ ਨਹੀਂ ਹੋਇਆ, ਬਲਕਿ ਮੇਰੀ ਮਮਤਾ ਰੂਪ ਬਲਾ ਮਰ ਗਈ ਹੈ। ਜੋ (ਆਤਮਾ ਹਰ ਥਾਂ ਤੇ) ਵਿਆਪਕ ਹੋਇਆ ਹੈ, ਉਹ (ਕਦੇ) ਮਰਦਾ ਨਹੀਂ ਹੈ।
[ਵੇਖੋ ੨੦੫੪]

**ਹਉ** : ਆਪਣੇ। ੨੦੬੨

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥**
**ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥ ੩ ॥**

ਗਉੜੀ (ਬੈਰਾ.), ਮਹਲਾ ੪, ੫੦, ਸਫ਼ਾ ੧੬੭

**ਅਰਥ** : (ਪਰਮੇਸ਼ਰ ਨੇ ਮਨੁੱਖ ਨੂੰ) ਖਾਣ ਲਈ ਅਨਾਜ ਅਤੇ ਪਹਿਨਣ ਨੂੰ ਕਪੜਾ ਦਿੱਤਾ ਹੈ, ਹੋਰ ਵੀ ਰਸੀਲੇ ਪਦਾਰਥ ਦਿੱਤੇ ਹਨ। ਜਿਸ ਨੇ ਇਹ ਦਿੱਤੇ ਹਨ (ਮਨੁੱਖ ਨੂੰ ਉਹ) ਯਾਦ ਨਹੀਂ ਆਉਂਦਾ, ਵਿਵੇਕਹੀਣ (ਮਨੁੱਖ ਸਾਰੇ ਪਦਾਰਥ) ਆਪਣੇ ਕਰ ਕੇ ਜਾਣਦਾ ਹੈ।
**ਅੰਨੁ**- ਅਨਾਜ। **ਖਾਣਾ**- ਖਾਣ ਲਈ। **ਅਨਿ**- ਅਨਯ, ਹੋਰ। **ਭੋਗਾਣੀ**- ਭੋਗ-ਪਦਾਰਥ। **ਪਸੂ**- ਵਿਵੇਕਹੀਣ ਮਨੁੱਖ।
[ਵੇਖੋ ੨੦੫੪]

**ਹਉ** : ਹੋ। ੨੦੬੩

**ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥**
**ਧਰਨਿ ਅਕਾਸੁ ਦਸੋ ਦਿਸ ਨਾਹੀ**
**ਤਬ ਇਹੁ ਨੰਦੁ ਕਹਾ ਥੋ ਰੇ ॥ ੧ ॥ ਰਹਾਉ ॥**

ਗਉੜੀ, ਕਬੀਰ, ੭੦, ਸਫ਼ਾ ੩੩੮

**ਅਰਥ** : ਹੇ ਭਾਈ ! ਤੁਸੀਂ ਇਹ ਜੋ ਕਹਿੰਦੇ ਹੋ ਕਿ (ਪਰਮਾਤਮਾ) ਨੰਦ ਦਾ ਪੁੱਤਰ ਸੀ, (ਤਾਂ ਦੱਸੋ ਕਿ) ਨੰਦ ਕਿਸ ਦਾ ਪੁੱਤਰ ਸੀ ? ਜਦੋਂ ਧਰਤੀ, ਆਕਾਸ਼ ਅਤੇ ਦਸੇ ਦਿਸ਼ਾਵਾਂ (ਭਾਵ ਸਰਗੁਣ ਪ੍ਰਕ੍ਰਿਤੀ) ਨਹੀਂ ਸੀ, ਤਦੋਂ (ਭਗਵਾਨ ਦਾ) ਇਹ (ਪਿਤਾ) ਨੰਦ ਕਿਥੇ ਸੀ ?
**ਨੰਦ**- ਨੰਦ ਨਾਮ ਦਾ ਗਵਾਲਾ ਜਿਸ ਨੇ ਸ੍ਰੀ ਕ੍ਰਿਸ਼ਨ ਦੀ ਪਾਲਣਾ ਕੀਤੀ। **ਨੰਦਨੁ**- ਪੁੱਤਰ। **ਕਾ ਕੋ**- ਕਿਸ ਦਾ। **ਧਰਨਿ**- ਧਰਤੀ। **ਦਸੋ ਦਿਸ**- ਦਸੇ ਦਿਸ਼ਾਵਾਂ। **ਕਹਾ ਥੋ**- ਕਿਥੇ ਸੀ।
**ਭਾਵ** : ਕਬੀਰ ਜੀ ਅਵਤਾਰਵਾਦ ਦਾ ਨਿਖੇਧ ਕਰਦਿਆਂ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਆਦਿ ਮਹਾਨ ਪੁਰਖਾਂ ਨੂੰ ਪਰਮੇਸ਼ਰ ਕਹਿਣਾ ਅਨੁਚਿਤ ਹੈ। ਜੇ ਨੰਦ ਦੇ (ਪਾਲੇ ਹੋਏ) ਪੁੱਤਰ ਸ੍ਰੀ ਕ੍ਰਿਸ਼ਨ ਨੂੰ ਪਰਮਾਤਮਾ ਮੰਨ ਲਈਏ, ਤਾਂ ਫਿਰ ਪਰਮੇਸ਼ਰ ਦੇ ਦਾਦੇ-ਪੜਦਾਦਿਆਂ ਦੀ ਹੋਂਦ ਸਵੀਕਾਰ ਕਰਨੀ ਪਵੇਗੀ। ਇਸ ਤਰ੍ਹਾਂ ਇਕ ਹੋਰ ਦਾਰਸ਼ਨਿਕ ਸਮਸਿਆ ਉਤਪੰਨ ਹੋ ਜਾਵੇਗੀ ਕਿ ਸਰਗੁਣ ਸ੍ਰਿਸ਼ਟੀ ਤੋਂ ਪਹਿਲਾਂ ਭਗਵਾਨ ਦੇ ਇਹ ਅਣਗਿਣਤ ਬਜ਼ੁਰਗ ਕਿਥੇ ਰਹਿੰਦੇ ਸਨ ? ਜੇ ਇਹ ਸਾਰੇ ਸਰਗੁਣ ਸ੍ਰਿਸ਼ਟੀ ਦਾ ਅੰਗ ਹਨ, ਤਾਂ ਕੀ ਸਰਗੁਣਤਾ ਤੋਂ ਪੂਰਵ ਪਰਮੇਸ਼ਰ ਦੀ ਹੋਂਦ ਨਹੀਂ ਸੀ ? ਸੋ ਯੁਕਤੀ-ਸੰਗਤ ਇਹੋ ਵਿਚਾਰ ਹੈ ਕਿ ਭਗਵਾਨ ਨਾ ਜਨਮ ਲੈਂਦਾ ਹੈ, ਨਾ

ਉਸ ਦੇ ਮਾਤਾ-ਪਿਤਾ ਥਾਪੇ ਜਾ ਸਕਦੇ ਹਨ, ਯਥਾ-

ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥ ੨ ॥

ਗਉੜੀ, ਕਬੀਰ, ੭੦, ਸਫ਼ਾ ੩੩੯

[ਵੇਖੋ ੨੦੫੪]

**ਹੰਉਮੈ** : ਮੈਂ-ਮੈਂ, ਮਮਤਵ, ਮੈਂ-ਮੇਰੀ ਦਾ ਸੂਖਮ ਭਾਵ। ੨੦੬੪

**ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥**
**ਸਦਾ ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ ॥...੨ ॥**

ਵਡ. (ਛੰਤ), ਮਹਲਾ ੩, ੪, ਸਫ਼ਾ ੫੮੫

**ਅਰਥ** : (ਜੋ ਵਿਅਕਤੀ) ਪਰਮੇਸ਼ਰ ਦੇ ਗੁਣ ਗਾਂਦਾ ਹੈ, (ਉਹ) ਪਰਮੇਸ਼ਰ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ ਅਤੇ ਪਿਆਰੇ ਨਾਲ ਮਿਲ ਕੇ ਸੁਖ ਪਾਉਂਦਾ ਹੈ। ਉਹ ਦਿਨ-ਰਾਤ ਹਮੇਸ਼ਾ ਆਨੰਦ ਵਿਚ ਰਹਿੰਦਾ ਹੈ ਅਤੇ (ਉਸ ਦੇ) ਹਿਰਦੇ ਵਿਚੋਂ ਮੈਂ-ਮੇਰੀ ਦਾ ਸੂਖਮ ਭਾਵ ਦੂਰ ਹੋ ਜਾਂਦਾ ਹੈ। [ਵੇਖੋ ੨੦੫੪]

**ਹਉਮੈ** : ਮੈਂ-ਮੇਰੀ। ੨੦੬੫

**ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ॥**
**ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ॥ ੨ ॥**

ਵਡ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੮੯

**ਅਰਥ** : ਮੈਂ-ਮੇਰੀ (ਇਕ ਬਹੁਤ) ਵਡਾ ਰੋਗ ਹੈ, (ਇਸ ਦੇ ਪ੍ਰਭਾਵ ਕਾਰਨ ਮਨੁੱਖ) ਦ੍ਵੈਤ-ਭਾਵ ਵਾਲੇ ਕੰਮ ਕਰਦਾ ਹੈ। ਨਾਨਕ ਕਹਿੰਦਾ ਹੈ ਕਿ ਮਨ ਪਿਛੇ ਚਲਣ ਵਾਲੇ ਵਿਅਕਤੀ ਜਿਊਂਦਿਆਂ ਮਰ ਗਏ ਹਨ ਅਤੇ (ਉਹ) ਹਰੀ ਨੂੰ ਭੁਲ ਕੇ ਦੁਖ ਪਾਉਂਦੇ ਹਨ।
[ਵੇਖੋ ੨੦੫੪]

**ਹਉਮੈ** : ਮੈਂ-ਮੇਰੀ ਵਿਚ। ੨੦੬੬

ਮਃ ੩ ॥...**ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥**
**ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥ ੨ ॥**

ਵਡ. (ਵਾਰ), ਮਹਲਾ ੪, ਪਉੜੀ ੬, ਸਫ਼ਾ ੫੮੮

**ਅਰਥ** : (ਸਤਿਗੁਰੂ ਦੀ ਸੇਵਾ ਕਰਨ ਵਾਲੇ ਨੂੰ) ਚਿੰਤਾ ਬਿਲਕੁਲ ਨਹੀਂ ਹੁੰਦੀ ਅਤੇ ਉਹ ਪਰਮੇਸ਼ਰ ਦਾ ਨਾਮ ਜਪ ਕੇ ਰੱਜ ਜਾਂਦਾ ਹੈ, ਸੰਤੁਸ਼ਟ ਹੋ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਨਾਮ ਤੋਂ ਬਿਨਾ ਛੁਟਕਾਰਾ ਨਹੀਂ ਹੁੰਦਾ, (ਮਨੁੱਖ) ਮੈਂ-ਮੇਰੀ ਵਿਚ ਵਿਚ ਸੜ-ਬਲ ਜਾਂਦਾ ਹੈ।
**ਆਘਾਇ**- ਰੱਜ ਜਾਂਦਾ ਹੈ। **ਪਚਹਿ ਪਚਾਇ**- ਸੜ-ਬਲ ਜਾਂਦਾ ਹੈ।
[ਵੇਖੋ ੨੦੫੪]

**ਹਉਰਾ** : ਹੌਲਾ (ਭਾਵ ਗੁਣਹੀਣ)। ੨੦੬੭

**ਮਨ ਰੇ ਕਹਾ ਭਇਓ ਤੈ ਬਉਰਾ ॥**
**ਅਹਿਨਿਸਿ ਅਉਧ ਘਟੈ ਨਹੀ ਜਾਨੈ**
**ਭਇਓ ਲੋਭ ਸੰਗਿ ਹਉਰਾ ॥ ੧ ॥ ਰਹਾਉ ॥**

ਗਉੜੀ, ਮਹਲਾ ੯, ੮, ਸਫ਼ਾ ੨੨੦

**ਅਰਥ** : ਹੇ ਮਨ ! ਤੂੰ ਕਿਸ ਲਈ ਪਾਗਲ ਹੋਇਆ ਹੈਂ ? ਦਿਨ-ਰਾਤ ਉਮਰ ਘਟ ਰਹੀ ਹੈ, (ਪਰ) ਤੂੰ ਨਹੀਂ ਸਮਝ ਰਿਹਾ, ਲਾਲਚ ਕਾਰਨ ਹੌਲਾ (ਭਾਵ ਗੁਣਹੀਣ) ਹੋ ਗਿਆ ਹੈਂ।

**ਨੋਟ** : 'ਹਰੂਆ' ਜਾਂ 'ਹੌਲਾ' ਦਾ ਸੰਸਕ੍ਰਿਤ-ਮੂਲ ਅਸਪਸ਼ਟ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਸੰਸਕ੍ਰਿਤ ਦੇ ਸ਼ਬਦ 'ਲਘੁਕ' ਦਾ ਪ੍ਰਾਕ੍ਰਿਤ ਰੂਪ 'ਲਘੁਅ' ਹੈ, ਜੋ ਵਿਗੜ ਕੇ 'ਹਲੁਅ' ਹੋ ਗਿਆ। ਇਸੇ ਤੋਂ ਹਰੁਆ, ਹਉਰਾ, ਹੌਲਾ, ਹਰੂਆ ਆਦਿ ਸ਼ਬਦ ਬਣੇ ਹਨ। 'ਲਘੁਕ' ਦਾ ਵਿਗੜ ਕੇ ਹੌਲਾ ਜਾਂ ਹਰੂਆ ਬਣ ਜਾਣਾ ਅਸੰਭਵ ਲਗਦਾ ਹੈ। ਇਸ ਸੰਬੰਧੀ ਇਹ ਵਿਚਾਰਨ ਯੋਗ ਤੱਥ ਹੈ ਕਿ ਸੰਸਕ੍ਰਿਤ ਦੇ 'ਹ੍ਰਿ' ਧਾਤੂ ਤੋਂ 'ਹਾਰ੍ਯ' ਸ਼ਬਦ ਬਣਿਆ ਹੈ। ਇਸ ਸ਼ਬਦ ਦੇ ਅਰਥ ਹਨ- ਹਰਣ ਕੀਤਾ ਜਾਣ ਯੋਗ, ਢੋਇਆ ਜਾਣ ਯੋਗ, ਸਹਿਣ ਕੀਤਾ ਜਾਣ ਯੋਗ, ਲਿਜਾਇਆ ਜਾਣ ਯੋਗ ਆਦਿ। ਢੋਈ ਜਾਣ ਯੋਗ ਚੀਜ਼ ਉਹੋ ਹੋ ਸਕਦੀ ਹੈ, ਜੋ ਬਹੁਤ ਭਾਰੀ ਨਾ ਹੋਵੇ। ਸੰਭਵ ਹੈ ਕਿ 'ਹਾਰ੍ਯ' ਸ਼ਬਦ ਵਿਗੜ ਕੇ 'ਹਰੂਆ' ਹੋ ਗਿਆ ਹੋਵੇ।

**ਹਉਰੇ** : ਹੌਲੇ (ਭਾਵ ਤੁਛ)। ੨੦੬੮

**ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥**
**ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥**

ਸੋਰਠਿ, ਮਹਲਾ ੧, ੫, ਸਫ਼ਾ ੫੯੬-੯੭

ਵੇਖੋ **'ਊਰੇ'** I-੮੦੧

[ਵੇਖੋ ੨੦੬੭]

**ਹਉਰੋ** : ਹੌਲਾ, ਹਲਕਾ। ੨੦੬੯

**ਹੰਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥ ੩ ॥**

ਆਸਾ, ਮਹਲਾ ੫, ੧੩੫, ਸਫ਼ਾ ੪੦੪

ਵੇਖੋ **'ਹੰਉ'** V-੨੦੫੬

[ਵੇਖੋ ੨੦੬੭]

**ਹਉਲਿ** : ਖੌਫ਼ ਵਿਚ। ੨੦੭੦

ਮਃ ੪ ॥...
**ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੮

**ਅਰਥ** : ਗੁਰੂ ਦੇ ਨਿੰਦਕਾਂ ਦਾ ਕਿਹਾ ਕੋਈ ਵਿਅਕਤੀ ਨਹੀਂ ਸੁਣਦਾ, ਉਹ ਸਦਾ ਖੌਫ਼ਜ਼ਦ ਹਨ ਅਤੇ ਖੌਫ਼ ਵਿਚ (ਹੀ) ਮਰ ਜਾਂਦੇ ਹਨ।
[ਅ. ਹੌਲ : ਖੌਫ਼, ਡਰ, ਭੈ, ਸਹਿਮ।]

**ਹਉਲੀ** : ਹੌਲੀ, ਹੌਲੀਆਂ। ੨੦੭੧

**ਸਲੋਕ ਮਹਲਾ ੧ ॥...ਵਡਾ ਆਖਣੁ ਭਾਰਾ ਤੋਲੁ ॥**
**ਹੋਰ ਹਉਲੀ ਮਤੀ ਹਉਲੇ ਬੋਲ ॥..੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੨੩੯

**ਅਰਥ** : ਪ੍ਰਭੂ ਦੀ ਸਿਫ਼ਤ ਕਰਨਾ ਮਹਾਨ ਹੈ, ਇਹ ਵਜ਼ਨਦਾਰ ਗੱਲ ਹੈ। ਹੋਰ ਮੱਤਾਂ ਹੌਲੀਆਂ ਹਨ, ਬਚਨ ਵੀ ਹੌਲੇ ਹਨ।

[ਵੇਖੋ ੨੦੬੭]

**ਹਉਲੀ** : ਛੋਟੀ, ਤੁਛ। ੨੦੭੨

**ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥...੧ ॥**

ਗਉੜੀ, ਮਹਲਾ ੧, ੧, ਸਫ਼ਾ ੧੫੧

**ਅਰਥ** : (ਸੰਸਾਰ-ਸਾਗਰ ਦਾ) ਡਰ ਬਹੁਤ ਭਾਰਾ ਹੈ, ਬਹੁਤ ਵਜ਼ਨਦਾਰ ਹੈ। (ਜਦੋਂ ਕਿ) ਮਨ ਦੀ ਮੱਤ ਬਹੁਤ ਛੋਟੀ ਹੈ, ਬੋਲੇ ਬਚਨ ਵੀ (ਫ਼ਜ਼ੂਲ) ਹਨ।

[ਵੇਖੋ ੨੦੬੭]

**ਹਉਲੇ** : ਹੌਲੇ (ਨਿਮਰਤਾ ਵਾਲੇ)। ੨੦੭੩

**ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ ॥**
**ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥**

ਰਾਮ. (ਓਅੰ.), ਮਹਲਾ ੧, ੩੧, ਸਫ਼ਾ ੯੩੫

**ਅਰਥ** : ਮੈਂ (ਸੰਸਾਰ ਵਿਚ) ਢੂੰਡਦੀ ਰਹੀ, ਪੜਤਾਲ ਕਰਦੀ ਫਿਰਦੀ ਰਹੀ, (ਵੇਖਿਆ ਕਿ) ਤਕੜੇ ਲੋਕ ਡਿਗ-ਡਿਗ ਪੈਂਦੇ ਹਨ। ਵਡੇ (ਅਭਿਮਾਨੀ) ਡਿਗਦੇ-ਡਿਗਦੇ ਡਿਗ ਪਏ, (ਪਰ) ਹੌਲੇ (ਭਾਵ ਨਿਮਰਤਾ ਵਾਲੇ ਸੰਸਾਰ-ਸਮੁੰਦਰ ਤੋਂ) ਪਾਰ ਨਿਕਲ ਗਏ।

**ਢੰਢੋਲਤ**- ਢੂੰਡਦੀ। **ਢੂਢਤ**- ਭਾਲਦੀ, ਪੜਤਾਲ ਕਰਦੀ। **ਢਹਿ ਢਹਿ- ਪਵਨਿ**- ਡਿਗ-ਡਿਗ ਪੈਂਦੇ ਹਨ। **ਕਰਾਰਿ**- ਤਕੜੇ ਲੋਕ। ਕੁਝ ਵਿਦਵਾਨ 'ਕਰਾਰਿ' ਦਾ ਅਰਥ 'ਉਰਲੇ ਕਿਨਾਰੇ ਤੇ' ਕਰਦੇ ਹਨ।

[ਵੇਖੋ ੨੦੬੭]

**ਹਉਲੇ** : ਹੌਲੇ (ਭਾਵ ਤੁਛ)। ੨੦੭੪

**ਸਲੋਕ ਮਹਲਾ ੧ ॥...ਵਡਾ ਆਖਣੁ ਭਾਰਾ ਤੋਲੁ ॥**
**ਹੋਰ ਹਉਲੀ ਮਤੀ ਹਉਲੇ ਬੋਲ ॥..੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੨੩੯

ਵੇਖੋ '**ਹਉਲੀ**' V-੨੦੭੧

[ਵੇਖੋ ੨੦੬੭]

**ਹਉਲੇ** : ਖੌਫ਼ਜ਼ਦ, ਡਰੇ ਹੋਏ। ੨੦੭੫

**ਮਃ ੪ ॥...**
**ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੮

ਵੇਖੋ '**ਹਉਲਿ**' V-੨੦੭੦

[ਵੇਖੋ ੨੦੭੦]

**ਹਇਓ** : ਮਾਰਿਆ। ੨੦੭੬

**ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥**
**ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ ॥ ੨ ॥**

ਗਉੜੀ, ਕਬੀਰ, ੫੯, ਸਫ਼ਾ ੩੩੬

**ਅਰਥ** : ਜਿਵੇਂ ਜੰਗਲ ਵਿਚ ਫੁਲ ਖਿੜਦਾ ਹੈ, (ਪਰ) ਉਸ ਦੀ ਖ਼ੁਸ਼ਬੋ ਕਿਸੇ ਨੇ ਨਹੀਂ ਲਈ ਹੈ। ਉਸੇ ਤਰ੍ਹਾਂ (ਭਗਤੀ ਤੋਂ ਵੰਚਿਤ ਮਨੁੱਖ) ਅਨੇਕ ਜੂਨਾਂ ਵਿਚ ਭਟਕਦਾ ਹੈ ਅਤੇ ਵਾਰ-ਵਾਰ (ਉਸ ਨੂੰ) ਮੌਤ ਨੇ ਮਾਰਿਆ ਹੈ।

**ਉਦਿਆਨ**- ਜੰਗਲ। **ਕੁਸਮ**- ਫੁਲ। **ਪਰਫੁਲਿਤ**- ਖਿੜਦਾ ਹੈ। **ਕਿਨਹਿ**- ਕਿਸੇ ਨੇ। **ਘ੍ਰਾਉ**- ਸੁਗੰਧੀ, ਖ਼ੁਸ਼ਬੋ।

[ਸੰਸ. हन् (ਹਨ੍) : ਹੱਤਿਆ ਕਰਨਾ, ਨਸ਼ਟ ਕਰਨਾ, ਮਾਰ ਸੁਟਣਾ ; ਸੱਟ ਮਾਰਨੀ ; ਕਸ਼ਟ ਦੇਣਾ ; ਹਰਾ ਦੇਣਾ ; ਵਿਘਨ ਪੈਦਾ ਕਰਨਾ ਆਦਿ।
हननम् (ਹਨਨਮ੍) हन्+ल्युट् : ਹੱਤਿਆ ਕਰਨਾ, ਨਸ਼ਟ ਕਰਨਾ, ਮਾਰ ਸੁਟਣਾ ; ਸੱਟ ਮਾਰਨੀ ਆਦਿ।
हन्तृ (ਹਨ੍ਤ੍ਰੀ) : ਮਾਰਨ ਵਾਲਾ, ਹੱਤਿਆ ਕਰਨ ਵਾਲਾ ; ਨਾਸ਼ ਕਰਨ ਵਾਲਾ ; ਬਦਲਾ ਲੈਣ ਵਾਲਾ ; ਚੋਰ ; ਡਾਕੂ।
ਪ੍ਰਾ. हण (ਹਣ) : ਹੱਤਿਆ ਕਰਨੀ, ਮਾਰਨਾ ; ਨਸ਼ਟ ਕਰਨਾ ਆਦਿ।
हंतु (ਹੰਤੁ) : ਮਾਰਨ ਵਾਲਾ, ਹਤਿਆਰਾ।]

**ਹਇਆ** : ਲੱਜਾ, ਸ਼ਰਮ। ੨੦੭੭

**ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥**
**ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥ ੩ ॥**

ਰਾਮ., ਮਹਲਾ ੫, ੫੫, ਸਫ਼ਾ ੯੦੦

ਵੇਖੋ '**ਅਸਾਧ ਰੋਗੁ**' I-੧੫੪੨

**ਨੋਟ** : ਉਪਰੋਕਤ ਪਦ ਵਿਚ ਆਏ 'ਹਇਆ' ਸ਼ਬਦ ਦਾ ਅਰਥ ਟੀਕਾਕਾਰਾਂ ਨੇ ਵਖ-ਵਖ ਕੀਤਾ ਹੈ। ਫ਼ਰੀਦਕੋਟ ਵਾਲੇ ਟੀਕੇ ਵਿਚ ਇਸ ਦਾ ਸੰਬੰਧ 'ਹੱਤਿਆ' ਸ਼ਬਦ ਨਾਲ ਦੱਸਿਆ ਗਿਆ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ ਇਸ ਤੋਂ ਭਾਵ ਹਾਏ-ਹਾਏ ਹੈ। ਡਾ. ਬਲਬੀਰ ਸਿੰਘ, ਭਾਈ ਕਾਨ੍ਹ ਸਿੰਘ ਅਤੇ ਗਿ. ਹਰਿਬੰਸ ਸਿੰਘ ਨੇ ਇਸ ਦਾ ਸੰਬੰਧ ਅਰਬੀ ਮੂਲ ਦੇ 'ਹਯਾ' ਸ਼ਬਦ ਨਾਲ ਜੋੜਿਆ ਹੈ।

[ਅ. ਹਯਾ : ਸ਼ਰਮ, ਲੱਜਾ।]

**ਹਈ** : ਜੇ ਹੈ। ੨੦੭੮

**ਸਲੋਕੁ ਮਃ ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥..੧ ॥**

ਆਸਾ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੪੭੧

**ਅਰਥ** : ਹੇ ਪੰਡਿਤ ! ਅਜਿਹਾ ਜੀਵਾਤਮਾ ਦਾ ਜਨੇਊ, ਜਿਸ ਦੀ ਕਪਾਹ ਦਇਆ ਦੀ, ਸੂਤੁ ਸੰਤੋਖ ਦਾ, ਗੰਢਾਂ ਕਾਮ-ਨਵਿਰਤੀ ਦੀਆਂ ਅਤੇ ਵੱਟ ਸਦ-ਆਚਰਣ ਦਾ ਹੋਵੇ, ਤੇਰੇ ਕੋਲ ਜੇ ਹੈ ਤਾਂ (ਮੇਰੇ ਗਲ ਵਿਚ) ਪਾ ਦੇ। **ਜਤੁ**- ਕਾਮ-ਨਵਿਰਤੀ। **ਗੰਢੀ**- ਗੰਢਾਂ। **ਸਤੁ**- ਸਦ-ਆਚਰਣ। **ਜੀਅ**- ਜੀਵਾਤਮਾ। **ਤ**- ਤਾਂ। **ਪਾਡੇ**- ਹੇ ਪੰਡਿਤ। **ਘਤੁ**- (ਗਲ ਵਿਚ) ਪਾ ਦੇ।
[ਸੰਸ. अस्ति (ਅਸ੍ਤਿ) अस्+श्तिप् : ਹੈ, ਹੋਣਾ, ਸੱਤ, ਵਿਦਮਾਨ।]

**ਹਈ** : ਮਾਰਦਾ ਹੈ। ੨੦੭੯

**ਅਹੰ ਅਹੰ ਅਹੈ ਅਵਰ ਮੂੜ ਮੂੜ ਮੂੜ ਬਵਰਈ ॥**
**ਜਤਿ ਜਾਤ ਜਾਤ ਜਾਤ ਸਦਾ ਸਦਾ ਸਦਾ ਸਦਾ ਕਾਲ ਹਈ ॥ ੧ ॥**

ਕਾਨੜਾ, ਮਹਲਾ ੫, ੫੦, ਸਫ਼ਾ ੧੩੦੮

ਵੇਖੋ **'ਅਹੰ'** I-੧੫੭੯

[ਵੇਖੋ ੨੦੭੬]

**ਹੰਸ** : ਗੁਰਸਿਖ। ੨੦੮੦

**ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥**
**ਅਕਥ ਕਥਾ ਗੁਰਬਚਨੀ ਆਦਰੁ ॥ ੩ ॥**

ਧਨਾ., (ਅਸ.), ਮਹਲਾ ੧, ੧, ਸਫ਼ਾ ੬੮੫

ਵੇਖੋ **'ਸਰਵਰ'** IV-੯੦੪

[ਸੰਸ. हंस: (ਹੰਸ:) : ਇਕ ਵਿਸ਼ੇਸ਼ ਕਾਲਪਨਿਕ ਪੰਛੀ, ਜੋ ਮਾਨਸਰੋਵਰ ਵਿਚ ਰਹਿ ਕੇ ਹੀਰੇ-ਮੋਤੀ ਚੁਗਦਾ ਮੰਨਿਆ ਗਿਆ ਹੈ ; ਪਰਮਾਤਮਾ ; ਗੁਰੂ ; ਆਤਮਾ ; ਇਕ ਵਿਸ਼ੇਸ਼ ਪ੍ਰਾਣ ; ਸੂਰਜ ਆਦਿ।]

**ਹੰਸ** : ਹੰਸ, ਸੰਤ-ਜਨ। ੨੦੮੧

**ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥ ੧ ॥**

ਆਸਾ, ਮਹਲਾ ੧, ੧੨, ਸਫ਼ਾ ੩੫੨

ਵੇਖੋ **'ਊਜਲ** I-੭੦੬

[ਵੇਖੋ ੨੦੮੦]

**ਹੰਸ** : ਸ੍ਰੇਸ਼ਠ। ੨੦੮੨

**ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥**
**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥**

ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮

ਵੇਖੋ **'ਸਿ'** IV-੨੦੨੦

[ਵੇਖੋ ੨੦੮੦]

**ਹੰਸ** : ਜੀਵਾਤਮਾ। ੨੦੮੩

**ਸਲੋਕੁ ਮਃ ੩ ॥**
**ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥**
**ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥...੧ ॥**

ਗੂਜਰੀ (ਵਾਰ), ਮਹਲਾ ੩, ਪਉੜੀ ੭, ਸਫ਼ਾ ੫੧੦-੧੧

**ਅਰਥ** : ਜੋ (ਆਤਮਾ ਸਰੀਰ ਨੂੰ) ਜ਼ਮੀਨ 'ਤੇ ਡਿਗਿਆਂ ਹੀ ਛੱਡ ਜਾਂਦਾ ਹੈ, (ਉਸ) ਜੀਵਾਤਮਾ ਦਾ ਸਰੀਰ ਨਾਲ ਪਿਆਰ ਵੀ ਕਿਹੋ-ਜਿਹਾ ਹੈ। ਜੋ ਸਰੀਰ (ਸੰਸਾਰ ਤੋਂ) ਜਾਣ ਲਗਿਆਂ ਨਾਲ ਨਹੀਂ ਜਾਂਦਾ, ਇਸ ਨੂੰ ਝੂਠ ਬੋਲ ਕੇ ਕਿਉਂ ਖਵਾਂਦੇ ਹਾਂ ?
[ਵੇਖੋ ੨੦੮੦]

**ਹੰਸ** : ਹੰਸ (ਭਾਵ ਚਿੱਟੇ ਵਾਲ)। ੨੦੮੪

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥**
**ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ**
**ਆਵ ਘਟੈ ਦਿਨੁ ਜਾਇ ॥...੩ ॥**

ਸਿਰੀ. (ਪਹਰੇ), ਮਹਲਾ ੧, ੨, ਸਫ਼ਾ ੭੫-੭੬

ਵੇਖੋ **'ਉਲਥੜੇ'** I-੬੫੧ ੳ

[ਵੇਖੋ ੨੦੮੦]

**ਹੰਸਹ** : ਹੰਸਾਂ (ਭਾਵ ਸ੍ਰੇਸ਼ਠ ਮਨੁੱਖਾਂ) ਵਾਲੀ। ੨੦੮੫

**ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥**
**ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥ ੭ ॥**

ਗੂਜਰੀ (ਅਸ.), ਮਹਲਾ ੫, ੨, ਸਫ਼ਾ ੫੦੮

ਵੇਖੋ **'ਸਰਬਤ੍ਰ (ਰਮਣੰ)'** IV-੮੪੯

[ਵੇਖੋ ੨੦੮੦]

**ਹਸਹਿ** : ਹਸਦਾ ਹੈਂ। ੨੦੮੬

**ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥**
**ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥...੨ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ** : (ਹੇ ਮਨੁੱਖ !) ਜਿਸ ਦੀ ਕ੍ਰਿਪਾ ਨਾਲ ਤੂੰ ਧਰਤੀ ਉਤੇ ਸੁਖੀ ਵਸਦਾ ਹੈਂ। ਪੁੱਤਰ, ਭਰਾ, ਮਿੱਤਰ ਅਤੇ ਇਸਤ੍ਰੀ ਨਾਲ ਹੱਸਦਾ ਹੈਂ (ਉਸ ਨੂੰ ਸਦਾ ਯਾਦ ਰਖ)।
[ਸੰਸ. हस् (ਹਸ੍) : ਹਸਣਾ, ਮੁਸਕਰਾਣਾ ; ਮਖੌਲ ਕਰਨਾ ਆਦਿ। हसनम् (ਹਸਨਮ੍) हस्+ल्युट् : ਹਸਣਾ।]

**ਹਸਹਿ** : ਹਸਦੇ ਹਨ। ੨੦੮੭

**ਮਃ ੧ ॥...ਨਚਿ ਨਚਿ ਹਸਹਿ ਚਲਹਿ ਸੇ ਰੋਇ ॥**
**ਉਡਿ ਨ ਜਾਹੀ ਸਿਧ ਨ ਹੋਹਿ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੫, ਸਫ਼ਾ ੪੬੫

ਵੇਖੋ **'ਉਡਿ'** I-੧੭੭

[ਵੇਖੋ ੨੦੮੬]

**ਹਸਣ :** ਉਪਹਾਸ ਕਰਨ। ੨੦੮੮

**ਸਲੋਕ ਮਃ ੪ ॥...**

**ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫

**ਅਰਥ :** (ਨਗਰ ਦੇ) ਸਾਰੇ ਮੁਖੀ ਉਪਹਾਸ ਕਰਨ ਲਗੇ (ਅਤੇ ਕਹਿਣ ਲਗ ਪਏ ਕਿ) ਇਹ ਤਪਸਵੀ (ਸਦਵਾਉਣ ਵਾਲਾ) ਵਿਅਕਤੀ ਤਾਂ ਲਾਲਚੀ ਪ੍ਰਵਿਰਤੀਆਂ ਕਾਰਨ ਬਰਬਾਦ ਹੋਇਆ ਹੈ (ਅਰਥਾਤ ਇਹ ਤਪਸਵੀ ਨਹੀਂ, ਲੋਭੀ ਵਿਅਕਤੀ ਹੈ)।

[ਵੇਖੋ ੨੦੮੬]

**ਹਸਣਾ :** ਹਸਣਾ (ਭਾਵ ਖ਼ੁਸ਼ ਹੋਣਾ)। ੨੦੮੯

**ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥ ੧ ॥**

ਆਸਾ, ਮਹਲਾ ੧, ੯, ਸਫ਼ਾ ੩੫੧

**ਅਰਥ :** (ਹੇ ਪਰਮੇਸ਼ਰ !) ਖਾਣਾ, ਪੀਣਾ, ਹਸਣਾ (ਆਦਿ ਸਭ) ਫ਼ਜ਼ੂਲ ਹਨ, ਜਦੋਂ ਤਕ ਹਿਰਦੇ ਵਿਚ (ਤੂੰ) ਯਾਦ ਨਹੀਂ ਆਉਂਦਾ ਹੈਂ।

[ਵੇਖੋ ੨੦੮੬]

**ਹਸਣਿ :** ਹਸਣ (Tower of Silence) ਵਿਚ। ੨੦੯੦

**ਮਃ ੧ ॥ ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**

**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥..੨ ॥**

ਸੋਰਠਿ, ਮਹਲਾ ੪, ਪਉੜੀ ੧੯, ਸਫ਼ਾ ੬੪੮

ਵੇਖੋ **'ਉਸਟੀਅਹਿ'** I-੨੧

**ਨੋਟ :** 'ਹਸਣ' ਸ਼ਬਦ ਦੀ ਵਿਉਤਪਤੀ ਅਨਿਸ਼ਚਿਤ ਹੈ। 'ਦਬਿਸਤਾਨੇ-ਮਜ਼ਾਹਿਬ' ਅਨੁਸਾਰ ਪਾਰਸੀ ਲੋਕ ਜਿਥੇ ਮ੍ਰਿਤ ਵਿਅਕਤੀਆਂ ਦੀਆਂ ਹਡੀਆਂ ਰਖਦੇ ਹਨ, ਉਸ ਨੂੰ 'ਅਸਤੋਦਾਨ' ਕਿਹਾ ਜਾਂਦਾ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਸੇ ਸ਼ਬਦ ਦਾ ਸੰਖੇਪ ਰੂਪ 'ਹਸਣ' ਹੈ। ਅਰਬੀ ਭਾਸ਼ਾ ਨਾਲ ਸੰਬੰਧਿਤ ਇਕ ਸ਼ਬਦ 'ਅਹਸਨ' ਹੈ, ਜੋ ਸ਼੍ਰੇਸ਼ਠ ਜਾਂ ਚੰਗੇ ਦੇ ਅਰਥ ਵਿਚ ਆਉਂਦਾ ਹੈ। ਇਸੇ ਸ਼ਬਦ ਦੇ ਦੂਜੇ ਰੂਪ 'ਹਸਨਾ' ਦਾ ਇਕ ਅਰਥ ਬਹਿਸ਼ਤ ਹੈ। ਸੰਭਵ ਹੈ ਕਿ 'ਹਸਣ' ਦਾ ਮੂਲ ਇਹੋ ਸ਼ਬਦ ਹੋਵੇ, ਕਿਉਂਕਿ ਸਵਰਗ ਅਤੇ ਨਰਕ ਦੀ ਧਾਰਨਾ ਦਾ ਮ੍ਰਿਤੂ ਨਾਲ ਅਟੁਟ ਸੰਬੰਧ ਹੈ।

**ਹਸਣੁ :** ਹਸਣਾ। ੨੦੯੧

**ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥**

**ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥**

ਸਲੋਕ (ਵੱਧੀਕ), ਮਹਲਾ ੧, ੨, ਸਫ਼ਾ ੧੪੧੦

**ਅਰਥ :** ਹੇ ਭੋਲੀਏ ! ਜਿਸ ਦੁਹਾਈ ਦੇਣ ਨਾਲ ਸਜਣ ਮਿਲਦੇ ਹਨ, (ਉਸ ਦੁਹਾਈ ਨੂੰ) ਵਿਚਾਰ ਲੈ। ਆਪਣਾ ਸਰੀਰ ਅਤੇ ਮਨ ਸਜਣਾਂ ਨੂੰ ਭੇਟ ਕਰ ਦੇ, ਅਜਿਹਾ ਹਸਣਾ ਸ਼੍ਰੇਸ਼ਠ ਹੈ।

**ਜਿਤੁ-** ਜਿਸ। **ਦੋਹੀ-** ਦੁਹਾਈ। **ਲਹੁ.** . **ਵੀਚਾਰੁ-** ਵਿਚਾਰ ਲੈ। **ਮੁੰਧੇ-** ਹੇ ਭੋਲੀਏ। **ਸਾਰੁ-** ਸ਼੍ਰੇਸ਼ਠ।

[ਵੇਖੋ ੨੦੮੬]

**ਹਸਤ :** ਹੱਥ। ੨੦੯੨

**ਹਸਤ ਪੁਨੀਤ ਹੋਹਿ ਤਤਕਾਲ ॥**

**ਬਿਨਸਿ ਜਾਹਿ ਮਾਇਆ ਜੰਜਾਲ ॥ ...੧ ॥**

ਗਉੜੀ (ਗੁਆ.), ਮਹਲਾ ੫, ੯੭, ਸਫ਼ਾ ੧੯੫

**ਅਰਥ :** (ਪਰਮਾਤਮਾ ਦਾ ਨਾਮ ਜਪਣ ਨਾਲ) ਤੁਰਤ ਹੱਥ ਪਵਿੱਤਰ ਹੋ ਜਾਂਦੇ ਹਨ ਅਤੇ ਮਾਇਆ ਦੇ ਝੰਬੇਲੇ ਨਸ਼ਟ ਹੋ ਜਾਂਦੇ ਹਨ।

**ਤਤਕਾਲ-** ਤੁਰਤ। **ਜੰਜਾਲ-** ਝਮੇਲੇ।

**ਭਾਵ :** ਪ੍ਰਭੂ ਦਾ ਨਾਮ ਜਪਣ ਨਾਲ ਹੱਥਾਂ ਦੇ ਪਵਿੱਤਰ ਹੋ ਜਾਣ ਤੋਂ ਭਾਵ ਹੈ ਕਿ ਹੱਥਾਂ ਦੁਆਰਾ ਕੀਤੇ ਜਾਣ ਵਾਲੇ ਕਰਮ ਨਿਰਮਲ ਹੋ ਜਾਂਦੇ ਹਨ।

[ਸੰਸ. हस्त: (ਹਸਤ:) : ਹੱਥ ; ਸੁੰਡ ; ਤੇਰਵਾਂ ਨਛੱਤਰ ; ਹਸਤਾਖਰ ; ਸਬੂਤ, ਪ੍ਰਮਾਣ।

ਪ੍ਰਾ. हत्थ (ਹਤ੍ਥ) : ਹੱਥ ; ਸੁੰਡ ; ਸਬੂਤ, ਪ੍ਰਮਾਣ ; ਇਕ ਜੈਨ ਮੁਨੀ।]

**ਹਸਤ :** ਹਸਦੇ ਹਨ, ਖ਼ੁਸ਼ ਹੁੰਦੇ ਹਨ। ੨੦੯੩

**ਖਾਤ ਪੀਤ ਖੇਲਤ ਹਸਤ ਬਿਸਥਾਰ ॥**

**ਕਵਨ ਅਰਥ ਮਿਰਤਕ ਸੀਗਾਰ ॥ ੨ ॥**

ਗਉੜੀ (ਗੁਆ.), ਮਹਲਾ ੫, ੧੧੧, ਸਫ਼ਾ ੧੮੮

ਵੇਖੋ **'ਸੀਗਾਰ'** V-੪੦

[ਸੰਸ. हसति (ਹਸਤਿ) : ਹਸਦੇ ਹਨ।]

**ਹਸਤ :** ਹਸਦੀਆਂ ਹਨ (ਭਾਵ ਹਾਸੇ ਦੀਆਂ ਗੱਲਾਂ ਕਰਦੀਆਂ ਹਨ)। ੨੦੯੪

**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**

**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨**

ਰਾਮ., ਨਾਮਦੇਵ, ੧, ਸਫ਼ਾ ੯੭੨

**ਅਰਥ :** ਸੁੰਦਰ ਨਵ-ਯੁਵਤੀਆਂ ਅਤੇ ਇਸਤ੍ਰੀਆਂ ਘੜਾ ਲਿਆ ਕੇ ਪਾਣੀ ਨਾਲ ਭਰ ਲੈਂਦੀਆਂ ਹਨ। (ਉਹ ਸਿਰ ਉਤੇ ਘੜਾ ਰਖ ਕੇ) ਹਸਦੀਆਂ, ਖੇਡਦੀਆਂ ਅਤੇ ਗੰਭੀਰ ਗੱਲਾਂ ਵੀ ਕਰਦੀਆਂ ਹੋਈਆਂ (ਤੁਰੀਆਂ ਜਾਂਦੀਆਂ) ਹਨ, (ਪਰ) ਧਿਆਨ ਉਸ ਘੜੇ ਵਿਚ (ਹੀ) ਰਖਦੀਆਂ ਹਨ।

**ਆਨੀਲੇ-** ਲਿਆ ਕੇ। **ਕੁੰਭੁ-** ਘੜਾ। **ਭਰਾਈਲੇ-** ਭਰ ਲੈਂਦੀਆਂ ਹਨ। **ਊਦਕ-** ਪਾਣੀ। **ਰਾਜ-** ਸੁੰਦਰ। **ਕੁਆਰਿ-** ਨਵ-ਯੁਵਤੀਆਂ। **ਪੁਰੰਦਰੀਏ-** (ਸੰਸ. पुरंध्रि:) ਵਿਆਹੁਤਾ ਅਤੇ ਪਰਿਵਾਰ ਵਾਲੀ ਇਸਤ੍ਰੀ। **ਬਿਨੋਦ-** ਖੇਡ। **ਸੁ-** ਉਸ। **ਗਾਗਰਿ-** ਘੜੇ ਵਿਚ। **ਰਾਖੀਅਲੇ-** ਰਖਦੀਆਂ ਹਨ।

**ਭਾਵ :** ਭਗਤ ਤ੍ਰਿਲੋਚਨ ਨਾਮਦੇਵ ਨੂੰ ਮਿਲਣ ਵਾਸਤੇ ਆਏ। ਅਗੇ ਨਾਮਦੇਵ ਘਰ ਦੇ ਕੰਮ-ਕਾਜ ਵਿਚ ਲਗੇ ਹੋਏ ਸਨ। ਤ੍ਰਿਲੋਚਨ ਜੀ ਹਸ ਕੇ

ਕਹਿਣ ਲਗੇ ਕਿ ਹੁਣ ਨਾਮਦੇਵ ਦੇ ਮਨ ਵਿਚ ਵੀ ਪ੍ਰਭੂ-ਪ੍ਰੇਮ ਦੀ ਥਾਂ ਮਾਇਆ ਦਾ ਲੋਭ ਪ੍ਰਬਲ ਹੋ ਗਿਆ ਹੈ। ਨਾਮਦੇਵ ਨੇ ਤ੍ਰਿਲੋਚਨ ਨੂੰ ਸਮਝਾਇਆ ਕਿ ਪਰਮੇਸ਼ਰ ਦੀ ਭਗਤੀ ਕਰਨ ਵਾਸਤੇ ਕੰਮ-ਕਾਜ ਨੂੰ ਤਿਆਗਣ ਦੀ ਕੋਈ ਜ਼ਰੂਰਤ ਨਹੀਂ ਹੈ। ਆਪਣੇ ਮੱਤ ਦੀ ਪੁਸ਼ਟੀ ਵਾਸਤੇ ਉਹ ਇਸ ਪਦ ਰਾਹੀਂ ਇਕ ਪ੍ਰਮਾਣ ਦੇਂਦੇ ਹਨ ਕਿ ਜਿਵੇਂ ਲੜਕੀਆਂ ਖੂਹ ਤੋਂ ਪਾਣੀ ਦਾ ਘੜਾ ਭਰ ਕੇ ਲਿਆਉਂਦੀਆਂ ਹਨ। ਉਹ ਮਖੌਲਾਂ ਕਰਦੀਆਂ ਹਨ, ਆਪਸੀ ਛੇੜ-ਛਾੜ ਵੀ ਕਰਦੀਆਂ ਹਨ, ਕਦੇ ਗੰਭੀਰ ਵਿਚਾਰ ਵਿਚ ਵੀ ਮਗਨ ਹੋ ਜਾਂਦੀਆਂ ਹਨ, ਪਰ ਧਿਆਨ ਨਿਰੰਤਰ ਘੜੇ ਵਿਚ ਲਾਈ ਰਖਦੀਆਂ ਹਨ। ਨਾ ਚੰਚਲਤਾ ਅਤੇ ਨਾ ਹੀ ਗੰਭੀਰਤਾ ਉਨ੍ਹਾਂ ਦਾ ਧਿਆਨ ਘੜੇ ਵਲੋਂ ਹਟਾ ਸਕਦੀ ਹੈ। ਇਸੇ ਤਰ੍ਹਾਂ ਹਰ ਪ੍ਰਕਾਰ ਦਾ ਕਾਰਜ ਕਰਦਿਆਂ ਭਗਤ ਦਾ ਮਨ ਵੀ ਸਦਾ ਪਰਮੇਸ਼ਰ ਵਿਚ ਲੀਨ ਰਹਿੰਦਾ ਹੈ।

[ਵੇਖੋ ੨੦੯੩]

**ਹਸਤ** : ਹਸਦਾ ਹੋਇਆ (ਭਾਵ ਪ੍ਰਸੰਨਤਾ ਸਹਿਤ)। ੨੦੯੫

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥**

ਭੈਰਉ, ਨਾਮਦੇਵ, ੬, ਸਫ਼ਾ ੧੧੬੪

**ਅਰਥ** : (ਹੇ ਭਗਵਾਨ ! ਮੈਂ) ਹਸਦਾ ਹੋਇਆ, ਖੇਡਦਾ ਹੋਇਆ, ਤੇਰੇ ਮੰਦਿਰ ਵਿਚ ਆਇਆ ਸਾਂ, ਪਰ (ਮੈਨੂੰ) ਨਾਮਦੇਵ ਨੂੰ ਭਗਤੀ ਕਰਦਿਆਂ (ਮੰਦਿਰ ਦੇ ਪੁਜਾਰੀਆਂ ਨੇ ਬਾਂਹੋਂ) ਫੜ ਕੇ ਉਠਾ ਦਿੱਤਾ ਸੀ।

**ਨੋਟ** : ਰਿਵਾਇਤ ਹੈ ਕਿ ਬਚਪਨ ਵਿਚ ਵਰਣ-ਵੰਡ ਤੋਂ ਅਣਭੋਲ ਨਾਮਦੇਵ ਜੀ ਹੋਰ ਸ਼ਰਧਾਲੂਆਂ ਵਾਂਗ ਪੰਡਰਪੁਰ ਦੇ ਮੰਦਿਰ ਵਿਚ ਦਰਸ਼ਨਾਂ ਲਈ ਚਲੇ ਗਏ। ਕਿਉਂਕਿ ਉਹ ਸ਼ੂਦ੍ਰ ਵਰਣ ਵਿਚੋਂ ਸਨ, ਇਸ ਕਰ ਕੇ ਮੰਦਿਰ ਦੇ ਪੁਜਾਰੀਆਂ ਨੇ ਬਾਂਹ ਪਕੜ ਕੇ ਉਨ੍ਹਾਂ ਨੂੰ ਮੰਦਿਰ ਤੋਂ ਬਾਹਰ ਕਢ ਦਿੱਤਾ। ਨਾਮਦੇਵ ਜੀ ਨੇ ਆਪਣੇ ਇਸ ਸ਼ਬਦ ਵਿਚ ਉਸੇ ਘਟਨਾ ਦਾ ਜ਼ਿਕਰ ਕੀਤਾ ਹੈ।

[ਵੇਖੋ ੨੦੯੩]

**ਹਸਤ** : ਮਖੌਲ ਕਰਦੇ ਹਨ। ੨੦੯੬

**ਅਵਰਨ ਹਸਤ ਆਪ ਹਹਿ ਕਾਂਨੇ ॥**
**ਤਿਨ ਕਉ ਦੇਖਿ ਲਜਾਨੇ ॥ ੬ ॥**

ਗਉੜੀ (ਚੇਤੀ), ਕਬੀਰ, ੪੪, ਸਫ਼ਾ ੩੩੨

ਵੇਖੋ **'ਅਵਰਨ'** II-੩੨੭੪

[ਵੇਖੋ ੨੦੯੩]

**ਹਸਤ** : ਹੱਥਾਂ ਦਾ। ੨੦੯੭

**ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥**
**ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥ ੨ ॥**

ਗਉੜੀ (ਬੈਰਾ.), ਮਹਲਾ ੫, ੧੧੬, ਸਫ਼ਾ ੨੦੩

ਵੇਖੋ **'ਉਧਰੁ'** I-੩੪੨

[ਵੇਖੋ ੨੦੯੨]

**ਹਸਤ** : ਹੱਥਾਂ ਨਾਲ। ੨੦੯੮

**ਹਸਤ ਚਰਨ ਸੰਤ ਟਹਲ ਕਮਾਈਐ ॥**
**ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥**

ਗਉੜੀ (ਥਿਤੀ), ਮਹਲਾ ੫, ਪਉੜੀ ੧੦, ਸਫ਼ਾ ੨੯੯

**ਅਰਥ** : ਹੱਥਾਂ ਨਾਲ ਸੰਤ-ਜਨਾਂ ਦੇ ਚਰਨਾਂ ਦੀ ਸੇਵਾ ਕਰੀਏ। ਨਾਨਕ (ਆਖਦਾ ਹੈ ਕਿ) ਇਹ ਜੀਵਨ ਦੀ ਮਰਯਾਦਾ ਪਰਮੇਸ਼ਰ ਦੀ ਮਿਹਰ ਨਾਲ ਪ੍ਰਾਪਤ ਹੁੰਦੀ ਹੈ।

[ਵੇਖੋ ੨੦੯੨]

**ਹਸਤ** : ਹਾਥੀ। ੨੦੯੯

**ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥**
**ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ॥ ੧ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੭-੪੮

**ਅਰਥ** : (ਹੇ ਮਨੁੱਖ !) ਪੁੱਤਰ, ਇਸਤ੍ਰੀ, ਸ਼ਾਨੋ-ਸ਼ੌਕਤ ਕੁਝ (ਵੀ) ਨਾਲ ਨਹੀਂ ਜਾਂਦਾ ਹੈ, ਹਾਥੀ-ਘੋੜੇ ਵੀ ਵਿਕਾਰਮਈ ਹਨ। ਨਾਨਕ ਨਿਮਰਤਾ ਸਹਿਤ ਕਹਿੰਦਾ ਹੈ ਕਿ ਸਾਧ-ਸੰਗਤ ਤੋਂ ਬਿਨਾ ਸਾਰੇ ਸੰਸਾਰਿਕ ਪਦਾਰਥ ਨਾਸ਼ਵੰਤ ਹਨ।

**ਕਲਤ੍ਰ**- ਇਸਤ੍ਰੀ। **ਸੋਭਾ**- ਸ਼ਾਨੋ-ਸ਼ੌਕਤ। **ਘੋਰਿ**- ਘੋੜੇ।

[ਸੰਸ. ਹਸ੍ਤਿਨ੍ (ਹਸ੍ਤਿਨ੍) : ਸੁੰਡ ਵਾਲਾ, ਹਾਥੀ ; ਹੱਥ ਵਾਲਾ।
ਪ੍ਰਾ. ਹਤ੍ਥਿ (ਹਤ੍ਥਿ) : ਹਾਥੀ।]

**ਹਸਤ** : ਹਾਥੀ ਵਿਚ। ੨੧੦੦

**ਰੰਗਾ ਰੰਗ ਰੰਗਨ ਕੇ ਰੰਗਾ ॥**
**ਕੀਟ ਹਸਤ ਪੂਰਨ ਸਭ ਸੰਗਾ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੩੬, ਸਫ਼ਾ ੧੩੦੫

**ਅਰਥ** : ਹੇ ਬਹੁ-ਪ੍ਰਕਾਰੀ ਕੁਦਰਤ ਦੇ ਆਧਾਰ (ਪ੍ਰਭੂ) ! ਤੂੰ ਅਨੇਕ ਰੰਗਾਂ ਨਾਲ ਪਸਰਿਆ ਹੋਇਆ ਹੈਂ। ਸਭ ਕੀੜੀ ਅਤੇ ਹਾਥੀ ਵਿਚ (ਤੂੰ ਇਕਸਮਾਨ) ਵਿਆਪਕ ਹੈਂ।

**ਰੰਗਾ ਰੰਗ**- ਅਨੇਕਾਂ ਰੰਗ। **ਰੰਗਨ ਕੇ ਰੰਗਾ**- ਬਹੁਤ ਪ੍ਰਕਾਰ ਦੇ ਰੰਗਾਂ ਦੇ ਰੰਗ (ਅਰਥਾਤ ਬਹੁ-ਪ੍ਰਕਾਰੀ ਕੁਦਰਤ ਦੇ ਆਧਾਰ)। **ਕੀਟ**- ਕੀੜੀ। **ਪੂਰਨ**- ਵਿਆਪਕ।

[ਵੇਖੋ ੨੦੯੯]

**ਹਸਤ (ਊਚ)** : ਮਾਲਾ ਰਖਣ ਵਾਲੀ ਇਕ ਵਿਸ਼ੇਸ਼ ਸ਼ੈਲੀ। ੨੧੦੧

**ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ ॥**

**ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥ ੩੨ ॥**
ਸਲੋਕ (ਸਹਸ.), ਮਹਲਾ ੫, ੩੨, ਸਫ਼ਾ ੧੩੫੬
ਵੇਖੋ **'ਸਲੋਕ'** IV-੧੧੧੮

**ਨੋਟ** : 'ਹਸਤ' ਦਾ ਅਰਥ ਹੱਥ ਹੈ ਅਤੇ 'ਊਚ' ਦਾ ਭਾਵ ਉਚਾ ਰਖਣਾ ਹੈ। ਦੋਹਾਂ ਦੀ ਸੰਯੁਕਤ ਵਰਤੋਂ ਦਾ ਵਿਸ਼ੇਸ਼ ਭਾਵ ਹੈ- ਅਜਿਹੀ ਵਿਸ਼ੇਸ਼ ਸ਼ੈਲੀ ਜਿਸ ਵਿਚ ਹੱਥ ਪਾ ਕੇ ਮਾਲਾ ਫੇਰੀ ਜਾਵੇ, ਪਰ ਉਸ ਨੂੰ ਜ਼ਮੀਨ ਤੋਂ ਉਚਾ ਰਖਿਆ ਜਾਵੇ।

**ਹਸਤਨੀ** : ਮਾਦਾ ਹਾਥੀ, ਹਥਣੀ। ੨੧੦੨

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥ ੧ ॥**
ਗਉੜੀ, ਕਬੀਰ, ੫੨, ਸਫ਼ਾ ੩੩੫-੩੬
ਵੇਖੋ 'ਅੰਕਸੁ' I-੯੫੨

[ਸੰਸ. ਹਸ੍ਤਿਨੀ (ਹਸ੍ਤਿਨੀ) : ਮਾਦਾ ਹਾਥੀ, ਹਥਣੀ ; ਕਾਮ-ਸ਼ਾਸਤ੍ਰ ਵਿਚ ਵਰਣਿਤ ਇਸਤ੍ਰੀ ਦਾ ਇਕ ਪ੍ਰਕਾਰ।
ਪ੍ਰਾ. ਹਤ੍ਥਿਣੀ (ਹਤ੍ਥਿਣੀ) : ਹਥਣੀ।]

**ਹਸਤਾ** : ਖ਼ੁਸ਼ ਹੁੰਦਾ ਹੈ। ੨੧੦੩

**ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥**
**ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥...੪ ॥**
ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੮

**ਅਰਥ** : ਰਥ, ਹਾਥੀ, ਘੋੜੇ ਅਤੇ (ਸੁੰਦਰ) ਪੋਸ਼ਾਕਾਂ ਨਾਸ਼ਮਾਨ ਹਨ। (ਜਿਸ) ਮਾਇਆ ਨੂੰ ਬਹੁਤ ਪਿਆਰ ਨਾਲ ਵੇਖ (-ਵੇਖ) ਕੇ (ਮਨੁੱਖ) ਖ਼ੁਸ਼ ਹੁੰਦਾ ਹੈ, (ਉਹ ਵੀ) ਅਸਤਿ ਹੈ।
**ਮਿਥਿਆ**- ਨਾਸ਼ਮਾਨ। **ਅਸ੍ਵ**- ਘੋੜੇ। **ਬਸਤ੍ਰਾ**- ਪੋਸ਼ਾਕਾਂ। **ਪੇਖਿ**- ਵੇਖ ਕੇ।
[ਵੇਖੋ ੨੦੯੩]

**ਹਸਤਿ** : ਹਾਥੀ। ੨੧੦੪

**ਊਚੇ ਮੰਦਰ ਮਹਲ ਅਰੁ ਰਾਨੀ ॥ ਹਸਤਿ ਘੋੜੇ ਜੋੜੇ ਮਨਿ ਭਾਨੀ ॥...੩ ॥**
ਆਸਾ, ਮਹਲਾ ੫, ੮੬, ਸਫ਼ਾ ੩੯੨

**ਅਰਥ** : (ਮਨੁੱਖ ਨੂੰ) ਉਚੇ ਮਹਿਲ-ਮਾੜੀਆਂ ਅਤੇ (ਸੁੰਦਰ) ਰਾਣੀ (ਮਿਲ ਗਈ)। ਮਨ ਭਾਉਂਦੇ ਹਾਥੀ-ਘੋੜੇ ਇਕੱਤਰ ਕਰ ਲਏ (ਅਗਿਆਨ ਕਾਰਨ ਮਨੁੱਖ ਇਨ੍ਹਾਂ ਦੇ ਮੋਹ ਵਿਚ ਹੀ ਨਸ਼ਟ ਹੋ ਗਿਆ)।
[ਵੇਖੋ ੨੦੯੯]

**ਹਸਤਿ** : ਹਾਥੀ ਦੀ। ੨੧੦੫

**ਅਸੁ ਪਵਨ ਹਸਤਿ ਅਸਵਾਰੀ ॥**
**ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥...੨ ॥**
ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯
ਵੇਖੋ **'ਅਸੁ ਪਵਨ'** I-੧੫੫੯
[ਵੇਖੋ ੨੦੯੯]

**ਹਸਤੰੀ** : ਹਾਥੀਆਂ ਤੋਂ। ੨੧੦੬

**ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੰੀ ਚੁਨਿਓ ਨ ਜਾਈ ॥**
**ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥ ੨ ॥**
ਰਾਮ., ਕਬੀਰ, ੧੨, ਸਫ਼ਾ ੯੭੨

**ਅਰਥ** : (ਜਗਤ ਨੂੰ ਸਿਰਜ ਕੇ) ਪਰਮੇਸ਼ਰ ਖੰਡ (ਵਾਂਗ) ਹੋ ਕੇ ਰੇਤ ਵਿਚ ਮਿਲ ਗਿਆ ਹੈ, (ਇਹ ਖੰਡ) ਹਾਥੀਆਂ ਤੋਂ ਚੁਗੀ ਨਹੀਂ ਜਾ ਸਕਦੀ ਹੈ। ਕਬੀਰ ਆਖਦਾ ਹੈ ਕਿ ਕੁਲ, ਜਾਤਿ, ਬਰਾਦਰੀ ਆਦਿ (ਦਾ ਮਾਨ) ਤਿਆਗ ਕੇ (ਮਨੁਖ) ਕੀੜੀ ਵਰਗਾ (ਤੁਛ) ਬਣ ਜਾਏ, ਤਾਂ ਚੁਣ ਕੇ ਖਾ ਸਕਦਾ ਹੈ।

**ਭਾਵ** : ਸਥੂਲ ਕੁਦਰਤ ਵਿਚ ਪਾਰਬ੍ਰਹਮ ਸੂਖਮ-ਤੱਤ ਹੋ ਕੇ ਰਲਿਆ ਹੋਇਆ ਹੈ। ਉਸ ਅੰਦਰ ਅਥਾਹ ਮਿਠਾਸ ਹੈ। ਜੋ ਵਿਅਕਤੀ ਵਡੱਪਣ ਦੀ ਸਥੂਲਤਾ ਤਿਆਗ ਕੇ ਨਿਮਰਤਾ ਦੀ ਮਿਠਾਸ ਨੂੰ ਪ੍ਰਾਪਤ ਕਰਦਾ ਹੈ, ਉਹ ਅਭਿਮਾਨ ਰਹਿਤ ਹੋਇਆ ਸੂਖਮ-ਦਰਸ਼ੀ ਮਨੁੱਖ ਸੰਸਾਰ ਵਿਚ ਪ੍ਰਭੂ ਦੀ ਵਿਦਮਾਨਤਾ ਨੂੰ ਅਨੁਭਵ ਕਰ ਲੈਂਦਾ ਹੈ। ਅਜਿਹਾ ਗਿਆਨਮਈ ਵਿਅਕਤੀ ਉਸ ਦੇ ਮਿਲਾਪ ਦੀ ਮਿਠਾਸ ਦਾ ਆਨੰਦ ਮਾਣਦਾ ਹੈ, ਪਰ ਅਭਿਮਾਨੀ ਵਿਅਕਤੀ ਇਸ ਮਿਠਾਸ ਤੋਂ ਸਦਾ ਵੰਚਿਤ ਰਹਿੰਦਾ ਹੈ।
[ਵੇਖੋ ੨੦੯੯]

**ਹਸਤੀ** : ਹਾਥੀ। ੨੧੦੭

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥**
**ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥ ੧ ॥**
ਮਾਲੀ ਗਉੜਾ, ਨਾਮਦੇਵ, ੨, ਸਫ਼ਾ ੯੮੮
ਵੇਖੋ **'ਸਭਾ'** IV-੨੦੪
[ਵੇਖੋ ੨੦੯੯]

**ਹਸਤੀ** : ਹਾਥੀ ਨੂੰ। ੨੧੦੮

**ਮਃ ੪ ॥...ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ ॥**
**ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ ॥...੨ ॥**
ਕਾਨੜਾ (ਵਾਰ), ਮਹਲਾ ੪, ਪਉੜੀ ੪, ਸਫ਼ਾ ੧੩੧੪

**ਅਰਥ** : ਪ੍ਰਭੂ ਦੇ ਨਾਮ ਤੋਂ ਬਿਨਾ ਜੋ ਕਰਮ ਕੀਤੇ ਜਾਂਦੇ ਹਨ, (ਉਨ੍ਹਾਂ ਕਰ ਕੇ ਮਨੁੱਖ) ਸਦਾ ਹਉਮੈ ਵਿਚ ਬਰਬਾਦ ਹੁੰਦੇ ਹਨ। ਹਾਥੀ ਨੂੰ (ਭਾਵੇਂ) ਪਾਣੀ ਵਿਚ ਮਲ-ਮਲ ਕੇ ਨੁਵਾਈਏ, ਉਹ ਫਿਰ ਵੀ (ਆਪਣੇ) ਸਿਰ ਵਿਚ ਮਿਟੀ ਹੀ ਪਾਉਂਦਾ ਹੈ।
[ਵੇਖੋ ੨੦੯੯]

**ਹਸਤੋ** : ਹਸਦਾ ਹੋਇਆ। ੨੧੦੯

**ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥**
**ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ ॥ ੧**

ਸਾਰੰਗ, ਕਬੀਰ, ੨, ਸਫ਼ਾ ੧੨੫੨

**ਅਰਥ** : (ਪਰਮੇਸ਼ਰ ਦੇ ਕੌਤਕ ਕੋਈ ਨਹੀਂ ਸਮਝ ਸਕਦਾ) ਜੋ ਹਸਦਾ ਹੋਇਆ ਜਾਂਦਾ ਹੈ, ਉਹ ਰੋਂਦਾ ਹੋਇਆ (ਪਰਤ) ਆਉਂਦਾ ਹੈ, ਜੋ ਰੋਂਦਾ ਹੋਇਆ ਜਾਂਦਾ ਹੈ, ਉਹ ਹਸਦਾ (ਆਉਂਦਾ) ਹੈ। (ਜੋ) ਵਸਦਾ ਹੁੰਦਾ ਹੈ, ਉਹ ਉਜੜ ਜਾਂਦਾ ਹੈ, ਜੋ ਉਜੜਿਆ ਹੁੰਦਾ ਹੈ, ਉਹ ਵਸ ਜਾਂਦਾ ਹੈ।
**ਬਸਤੋ**- ਵਸਦਾ। **ਊਜਰੁ**- ਉਜੜ। **ਬਸੈ**- ਵਸ ਜਾਂਦਾ ਹੈ।
[ਵੇਖੋ ੨੦੯੩]

**ਹਸੁ** : ਹੱਥ। ੨੧੧੦

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**
**ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥**

ਸਲੋਕ (ਸਹਸ.), ਮਹਲਾ ੫, ੫੨, ਸਫ਼ਾ ੧੩੫੮

ਵੇਖੋ **'ਆਤਮ'** III-੩੫੧

[ਵੇਖੋ ੨੦੯੨]

**ਹਸੰਦਿਆ** : ਹਸਦਿਆਂ। ੨੧੧੧

**ਮਃ ੫ ॥ ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੬, ਸਫ਼ਾ ੫੨੨

**ਅਰਥ** : ਨਾਨਕ (ਆਖਦਾ ਹੈ ਕਿ) ਸਤਿਗੁਰੂ ਦੇ ਮਿਲਣ ਨਾਲ (ਜੀਵਨ ਦੀ) ਸਹੀ ਮਰਯਾਦਾ ਪ੍ਰਾਪਤ ਹੋ ਜਾਂਦੀ ਹੈ ਅਤੇ ਹਸਦਿਆਂ, ਖੇਡਦਿਆਂ, ਪਹਿਨਦਿਆਂ, ਖਾਂਦਿਆਂ (ਮਾਇਆ) ਵਿਚ ਹੀ ਮੁਕਤੀ ਮਿਲ ਜਾਂਦੀ ਹੈ।
[ਵੇਖੋ ੨੦੯੩]

**ਹਸਨ** : ਹਾਸਾ-ਮਖੌਲ। ੨੧੧੨

**ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥**
**ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥ ੨ ॥**

ਆਸਾ, ਮਹਲਾ ੯, ੧, ਸਫ਼ਾ ੪੧੧

**ਅਰਥ** : (ਲੋਭੀ ਜੀਵ) ਮਾਨਵ ਜੀਵਨ ਨੂੰ ਅਜਾਈਂ ਗੰਵਾ ਦੇਂਦਾ ਹੈ, ਉਸ ਨੂੰ ਲੋਕਾਂ ਦੇ ਹਾਸੇ-ਮਖੌਲ ਦੀ ਵੀ ਸ਼ਰਮ ਨਹੀਂ ਰਹਿੰਦੀ। ਨਾਨਕ (ਆਖਦਾ ਹੈ, ਹੇ ਮਨ ! ਤੂੰ) ਪ੍ਰਭੂ ਦਾ ਜਸ ਕਿਉਂ ਨਹੀਂ ਗਾਉਂਦਾ, (ਜਿਸ ਨਾਲ) ਸਰੀਰ (ਦੀਆਂ ਖ਼ਾਹਿਸ਼ਾਂ) ਦੀ ਦੁਰਮਤ ਨਸ਼ਟ ਹੋ ਜਾਂਦੀ ਹੈ।
**ਅਕਾਰਥ**- ਅਜਾਈਂ। **ਖੋਵਤ**- ਗੰਵਾ ਦੇਂਦਾ ਹੈ। **ਕੁਮਤਿ**- ਦੁਰਮਤ।
[ਵੇਖੋ ੨੦੮੬]

**ਹਸਨਾ** : ਪ੍ਰਸੰਨ ਹੋਇਆ ਹੈ। ੨੧੧੩

**ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥**
**ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥ ੨ ॥**

ਬਿਲਾ., ਮਹਲਾ ੫, ੪੩, ਸਫ਼ਾ ੮੧੧

**ਅਰਥ** : ਪਰਮੇਸ਼ਰ ਦੇ ਨਾਮ ਦਾ ਰਸ ਚਖਦਿਆਂ (ਜੀਵ) ਤ੍ਰਿਸ਼ਨਾ-ਮੁਕਤ ਹੋਇਆ ਹੈ, ਮਨ ਵਿਚ (ਨਾਮ ਦਾ) ਸਵਾਦ ਲੈ ਕੇ ਪ੍ਰਸੰਨ ਹੋਇਆ ਹੈ। ਬੁਧੀ ਵਿਚ (ਗਿਆਨ ਦਾ) ਚਾਨਣ ਉਜਾਗਰ ਹੋ ਗਿਆ ਹੈ, (ਮਾਇਆ ਤੋਂ) ਪਲਟ ਕੇ ਹਿਰਦਾ-ਕਮਲ ਖਿੜ ਗਿਆ ਹੈ।
**ਧ੍ਰਾਪਿਆ**- ਰੱਜ ਗਿਆ, ਤ੍ਰਿਸ਼ਨਾ-ਮੁਕਤ ਹੋਇਆ। **ਉਲਟਿ**- ਪਲਟ ਕੇ। **ਬਿਗਸਨਾ**- ਖਿੜ ਗਿਆ।
[ਵੇਖੋ ੨੦੮੬]

**ਹਸਨੇ** : ਰਾਏ ਹਸਨ, ਇਕ ਰਾਜਪੂਤ ਸਰਦਾਰ। ੨੧੧੪

**ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ**

ਗੁਰੂ ਗ੍ਰੰਥ ਸਫ਼ਾ ੧੨੩੭

**ਅਰਥ** : ਗੁਰੂ ਰਾਮਦਾਸ ਦੁਆਰਾ ਰਚਿਤ ਸਾਰੰਗ ਰਾਗ ਦੀ ਇਸ ਵਾਰ ਨੂੰ ਰਾਏ ਮਹਿਮੇ-ਹਸਨੇ ਦੀ ਵਾਰ ਦੀ ਤਰਜ਼ ਉਤੇ ਗਾਉਣਾ ਹੈ।
**ਹਸਨਾ ਮਹਿਮਾ** : ਮਹਿਮਾ ਅਤੇ ਹਸਨਾ ਦੋ ਭੱਟੀ ਰਾਜਪੂਤ ਸਰਦਾਰ ਦੱਸੇ ਜਾਂਦੇ ਹਨ। ਮਹਿਮਾ ਮਾਲਵਾ ਖੇਤਰ ਦੇ ਕਾਂਗੜ ਦਾ ਰਜਵਾੜਾ ਸੀ ਅਤੇ ਹਸਨਾ ਧੌਲੇ ਦਾ। ਹਸਨੇ ਨੇ ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਕਰ ਕੇ ਚਾਲਾਕੀ ਨਾਲ ਮਹਿਮੇ ਨੂੰ ਕੈਦ ਕਰਵਾ ਦਿੱਤਾ। ਮਹਿਮੇ ਨੇ ਆਪਣੀ ਸੂਰਬੀਰਤਾ ਨਾਲ ਬਾਦਸ਼ਾਹ ਦਾ ਦਿਲ ਜਿੱਤ ਲਿਆ ਅਤੇ ਉਸ ਦੀ ਆਗਿਆ ਨਾਲ ਸ਼ਾਹੀ ਫ਼ੌਜ ਲੈ ਕੇ ਹਸਨੇ ਉਤੇ ਆ ਚੜ੍ਹਿਆ। ਦੋਹਾਂ ਧਿਰਾਂ ਵਿਚ ਭਾਰੀ ਟਕਰਾਅ ਹੋਇਆ, ਪਰ ਆਖ਼ਿਰ ਮਹਿਮੇ ਦੀ ਜਿੱਤ ਹੋਈ। ਯੁਧ ਵਿਚ ਦੋਹਾਂ ਨੇ ਬਹਾਦਰੀ ਦਾ ਜੋ ਪ੍ਰਦਰਸ਼ਨ ਕੀਤਾ, ਉਸ ਦੀ ਭਰਪੂਰ ਪ੍ਰਸ਼ੰਸਾ ਵਿਚ ਢਾਡੀਆਂ ਨੇ ਇਕ ਲੋਕ-ਪ੍ਰਿਅ ਵਾਰ ਦੀ ਰਚਨਾ ਕੀਤੀ।ਇਸ ਦੀਆਂ ਕੁਝ ਤੁਕਾਂ ਵੰਨਗੀ ਵਜੋਂ ਹੇਠਾਂ ਦਿੱਤੀਆਂ ਹਨ-

**ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।**
**ਹਸਨੇ ਬੇ-ਈਮਾਨਗੀ ਨਾਲ ਮਹਮੇ ਥੱਟੀ।**
**ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ।**
**ਮਹਮੇ ਪਾਈ ਫਤਹ ਰਣ ਗਲ ਹਸਨੇ ਘੱਟੀ।**
**ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਮੇ ਖੱਟੀ।**

ਗੁਰੂ ਗ੍ਰੰਥ ਸਾਹਿਬ ਤੋਂ ਸੰਕੇਤ ਮਿਲ ਜਾਂਦਾ ਹੈ ਕਿ ਢਾਡੀਆਂ ਦੀ ਇਹ ਵਾਰ ਸਾਰੰਗ ਰਾਗ ਵਿਚ ਹੀ ਹੋਵੇਗੀ। ਇਸ ਦੀ ਧੁਨੀ ਦੀ ਲੋਕ-ਪ੍ਰਿਅਤਾ ਵੇਖ ਕੇ ਗੁਰੂ ਜੀ ਨੇ 'ਸਾਰੰਗ ਰਾਗ' ਦੀ ਵਾਰ ਉਤੇ ਸੰਪਾਦਕੀ ਨੋਟ ਦੇ ਦਿੱਤਾ ਕਿ ਇਸ ਨੂੰ ਹਸਨੇ ਅਤੇ ਮਹਿਮੇ ਦੀ ਪ੍ਰਚਲਿਤ ਵਾਰ ਦੀ ਤਰਜ਼ ਉਤੇ ਗਾਇਆ ਜਾਵੇ।

**ਹਸਨੇਹਾਰੁ** : ਹਸਣ ਵਾਲਾ। ੨੧੧੫

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥**

ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ ੨ ॥

ਸਲੋਕ, ਕਬੀਰ, ੨, ਸਫ਼ਾ ੧੩੬੪

**ਅਰਥ** : ਕਬੀਰ ਆਖਦਾ ਹੈ ਕਿ ਮੇਰੀ (ਛੋਟੀ) ਜਾਤਿ ਕਰ ਕੇ ਹਰ ਕੋਈ ਹਸਣ ਵਾਲਾ ਹੈ। (ਪਰ) ਮੈਂ ਇਸ ਜਾਤਿ ਦੇ ਸਦਕੇ ਜਾਂਦਾ ਹਾਂ, ਜਿਸ ਵਿਚ ਮੈਂ ਰਚਨਹਾਰ ਦਾ ਨਾਮ ਜਪਿਆ ਹੈ।

[ਸੰਸ. हास्य (ਹਾਸੑਯ) हस्+ण्यत् : ਹਸਣ ਯੋਗ।]

**ਹਸਨੋ** : ਹਸੀਦਾ ਹੈ। ੨੧੧੬

**ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥**
**ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ॥ ੧ ॥**

ਦੇਵ., ਮਹਲਾ ੫, ੨, ਸਫ਼ਾ ੫੨੮

**ਅਰਥ** : ਕਿਤੇ (ਲੋਕ) ਖ਼ੁਸ਼ੀਆਂ ਵਿਚ ਫੁਲ ਜਾਂਦੇ ਹਨ, ਕਦੇ (ਉਥੇ ਹੀ) ਦੁਖ (ਵਰਤ ਜਾਂਦਾ ਹੈ), (ਸੰਸਾਰ ਵਿਚ) ਕਦੇ ਹਸੀਦਾ ਹੈ, ਕਦੇ ਰੋਈਦਾ ਹੈ। ਕਦੇ (ਜੀਵ) ਮੈਲ ਨਾਲ ਭਰੇ ਅਹੰਕਾਰੀ ਹੋ ਜਾਂਦੇ ਹਾਂ, ਕਦੇ ਸੰਤ-ਜਨਾਂ ਦੇ ਸੰਗ ਵਿਚ ਮੈਲ ਧੋ ਲਈਦੀ ਹੈ।

**ਫੂਲਹਿ**- ਫੁਲ ਜਾਂਦੇ ਹਨ। **ਆਨੰਦ ਬਿਖੈ**- ਖ਼ੁਸ਼ੀਆਂ ਵਿਚ। **ਕਬ**- ਕਦੇ।

[ਵੇਖੋ ੨੦੮੬]

**ਹੰਸਾ** : ਹੰਸ ਹਨ। ੨੧੧੬ ੳ

**ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥**
**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥**

ਧਨਾ., ਨਾਮਦੇਵ, ੪, ਸਫ਼ਾ ੬੯੩

ਵੇਖੋ **'ਸਗਲੇ (ਜਨਾ)'** III-੧੯੫੫

[ਵੇਖੋ ੨੦੮੦]

**ਹੰਸਾ** : ਹੰਸਾਂ ਨੂੰ। ੨੧੧੭

**ਮ: ੩ ॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥**

ਵਡ. (ਵਾਰ), ਮਹਲਾ ੪, ਪਉੜੀ ੧, ਸਫ਼ਾ ੫੮੫

ਵੇਖੋ **'ਆਯਾ'** III-੬੦੩

[ਵੇਖੋ ੨੦੮੦]

**ਹੰਸਾ** : ਆਤਮਾ। ੨੧੧੮

**ਨਿਰਮਲ ਕਾਇਆ ਊਜਲ ਹੰਸਾ ॥**
**ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥ ...੬ ॥**

ਮਾਰੂ (ਸੋਲ.), ਮਹਲਾ ੧, ੧੪, ਸਫ਼ਾ ੧੦੩੪

**ਅਰਥ** : ਸਰੀਰ ਪਵਿੱਤਰ ਹੈ, (ਇਸ ਵਿਚ) ਨਿਰਮਲ ਆਤਮਾ ਵਸਦਾ ਹੈ। ਇਸ ਦੇ ਅੰਦਰ ਹੀ ਨਾਮ ਰੂਪ ਪ੍ਰਭੂ ਦਾ ਅੰਸ਼ ਹੈ।

[ਵੇਖੋ ੨੦੮੦]

**ਹੰਸਾ** : ਮਨ। ੨੧੧੯

**ਸੁੰਨ ਨਿਰੰਤਰਿ ਦੀਜੈ ਬੰਧੁ ॥ ਉਡੈ ਨ ਹੰਸਾ ਪੜੈ ਨ ਕੰਧੁ ॥**

ਰਾਮ. (ਗੋਸਟਿ), ਮਹਲਾ ੧, ੧੬, ਸਫ਼ਾ ੯੩੯

**ਅਰਥ** : ਜੇ ਪਰਮੇਸ਼ਰ ਨੂੰ ਨਿਰੰਤਰ ਆਧਾਰ ਬਣਾ ਲਈਏ, ਤਾਂ ਇਹ ਮਨ ਉਡਦਾ ਨਹੀਂ ਹੈ, ਨਾ ਹੀ (ਇਹ) ਸਰੀਰ (ਵਿਸ਼ਿਆਂ ਵਿਚ) ਪੈਂਦਾ ਹੈ।

[ਵੇਖੋ ੨੦੮੦]

**ਹੰਸਾ** : ਗੁਰਸਿਖ। ੨੧੨੦

**ਸਰਵਰ ਹੰਸਾ ਛੋਡਿ ਨ ਜਾਇ ॥**
**ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥...੫ ॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੫

**ਅਰਥ** : ਹੰਸ (ਗੁਰਸਿਖ) ਮਾਨਸਰੋਵਰ (ਗੁਰੂ) ਨੂੰ ਛਡ ਕੇ ਨਹੀਂ ਜਾਂਦਾ। (ਉਹ) ਪ੍ਰੇਮ-ਭਗਤੀ ਕਰ ਕੇ ਅਡੋਲ-ਸਥਿਤੀ ਵਿਚ ਲੀਨ ਹੋ ਜਾਂਦਾ ਹੈ।

[ਵੇਖੋ ੨੦੮੦]

**ਹੰਸਾ** : ਉਤਮ ਵਿਅਕਤੀਆਂ ਵਿਚੋਂ। ੨੧੨੧

**ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥**
**ਬੰਕੇ ਲੋਇਣ ਦੰਤ ਰੀਸਾਲਾ ॥ ੭ ॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੭

**ਅਰਥ** : ਉਹ ਜੋ ਪਾਖੰਡੀਆਂ ਵਿਚੋਂ (ਵਡੇ) ਪਾਖੰਡੀ ਹਨ, (ਜਦੋਂ ਉਨ੍ਹਾਂ ਦੇ) ਮਨ ਦੀ ਮੈਲ ਦੂਰ ਹੋ ਜਾਂਦੀ ਹੈ, (ਤਾਂ ਉਹ) ਉਤਮ ਵਿਅਕਤੀਆਂ ਵਿਚੋਂ (ਵੀ) ਉਤਮ ਹੋ ਜਾਂਦੇ ਹਨ। (ਹੇ ਸਹੀਓ ! ਉਸ ਪ੍ਰਭੂ ਦੇ) ਸੁੰਦਰ ਨੈਣ ਅਤੇ ਮਨੋਹਰ ਦੰਦ ਹਨ।

**ਬਗ**- ਪਾਖੰਡੀ। **ਬਗਾ**- ਪਾਖੰਡੀਆਂ ਵਿਚੋਂ। **ਜਾਲਾ**- ਮੈਲ। **ਬੰਕੇ**- ਸੁੰਦਰ। **ਲੋਇਣ**- ਨੈਣ। **ਦੰਤ**- ਦੰਦ। **ਰੀਸਾਲਾ**- ਮਨੋਹਰ।

[ਵੇਖੋ ੨੦੮੦]

**ਹੰਸਿ** : ਆਤਮਾ ਦਾ। ੨੧੨੨

**ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥**
**ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

**ਅਰਥ** : ਸਰੀਰ ਅਤੇ ਆਤਮਾ ਦਾ ਸੰਜੋਗ ਬਣਾ ਕੇ (ਦੋਹਾਂ ਨੂੰ ਪ੍ਰਭੂ ਨੇ) ਮਿਲਾ ਦਿੱਤਾ ਹੈ। ਜਿਸ ਨੇ (ਸੰਸਾਰ ਨੂੰ) ਪੈਦਾ ਕੀਤਾ ਹੈ, ਉਸੇ ਨੇ ਵਿਛੋੜਾ ਵੀ ਬਣਾਇਆ ਹੈ।

[ਵੇਖੋ ੨੦੮੦]

**ਹੰਸਿ** : ਹੰਸ (ਵਰਗੇ ਮਨ) ਨੇ। ੨੧੨੩

**ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥**

ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥

ਸਲੋਕ (ਵਧੀਕ), ਮਹਲਾ ੧, ੧੦, ਸਫ਼ਾ ੧੪੧੧

**ਅਰਥ** : ਹੰਸ (ਵਰਗੇ ਮਨ) ਨੇ ਕਾਂਵਾਂ ਵਰਗੇ (ਭੈੜੇ) ਪੰਛੀਆਂ (ਭਾਵ ਮਨਮੁਖਾਂ) ਦੀ ਸੰਗਤ ਵਿਚ ਰਹਿ ਕੇ (ਗੁਰੂ ਰੂਪ) ਸਰੋਵਰ ਨੂੰ ਨਹੀਂ ਸਮਝਿਆ। ਮਾਇਆ ਦੇ ਉਪਾਸਕਾਂ ਦੀ ਪ੍ਰੀਤ ਅਜਿਹੀ ਹੀ ਹੈ, ਹੇ ਗਿਆਨਵਾਨ ! ਪ੍ਰੀਤ ਨੂੰ (ਠੀਕ-ਠੀਕ) ਸਮਝ (ਅਰਥਾਤ ਪਿਆਰ ਕਿਹੋ-ਜਿਹੇ ਲੋਕਾਂ ਨਾਲ ਰਖਣਾ ਹੈ, ਇਸ ਦੀ ਉਚਿਤ ਜਾਣਕਾਰੀ ਰਖ)।

**ਕਾਗ ਕੁਪੰਖੀ**- ਕਾਂ ਵਰਗੇ ਪੰਛੀ। **ਸਾਕਤ**- ਸ਼ਕਤੀ-ਪੂਜ।

[ਵੇਖੋ ੨੦੮੦]

**ਹਸਿ** : ਹਸ ਕੇ (ਭਾਵ ਦੁਖ ਦੇ ਇਹਸਾਸ ਤੋਂ ਬਿਨਾ)। ੨੧੨੪

ਰੋਵਨਹਾਰੈ ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ ॥ ੧ ॥

ਆਸਾ, ਮਹਲਾ ੫, ੭੫, ਸਫ਼ਾ ੩੮੯

**ਅਰਥ** : (ਪ੍ਰਾਣੀ ਦੀ ਮੌਤ ਤੇ) ਰੋਣ ਵਾਲੇ ਨੇ ਵੀ ਝੂਠ ਕਮਾਇਆ ਹੈ। ਪਰਾਇਆ ਵਿਅਕਤੀ ਅਫ਼ਸੋਸ (ਵੀ) ਹਸ-ਹਸ ਕੇ ਹੀ ਕਰਦਾ ਹੈ।

**ਕਮਾਨਾ**- ਕਮਾਇਆ। **ਸੋਗੁ**- ਅਫ਼ਸੋਸ। **ਬੇਗਾਨਾ**- ਪਰਾਇਆ।

[ਵੇਖੋ ੨੦੮੬]

**ਹਸਿ** : ਹਸ ਕੇ, ਪ੍ਰਸੰਨ ਹੋ ਕੇ। ੨੧੨੫

ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥...੮ ॥

ਪ੍ਰਭਾਤੀ (ਅਸ.), ਮਹਲਾ ੫, ੧, ਸਫ਼ਾ ੧੩੪੭

**ਅਰਥ** : ਪਰਮੇਸ਼ਰ ਜੀ ਪ੍ਰਸੰਨ ਹੋ ਕੇ ਕਹਿਣ ਲਗੇ '(ਅਸਾਂ) ਫ਼ੈਸਲਾ ਕਰ ਦਿੱਤਾ ਹੈ।' (ਉਨ੍ਹਾਂ ਨੇ ਕਾਮਾਦਿ) ਸਾਰੇ ਵੈਰੀ ਮੇਰੀ ਸੇਵਾ ਵਿਚ ਲਾ ਦਿੱਤੇ ਹਨ (ਭਾਵ ਮੇਰੇ ਅਧੀਨ ਕਰ ਦਿੱਤੇ ਹਨ)।

**ਨਿਆਂਏਂ**- ਨਿਆਂ, ਫ਼ੈਸਲਾ। **ਦੂਤ**- (ਕਾਮਾਦਿ) ਵੈਰੀ।

[ਵੇਖੋ ੨੦੮੬]

**ਹਸਿਆ** : ਪ੍ਰਸੰਨ ਹੋਇਆ। ੨੧੨੬

ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥

ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥ ੨ ॥

ਗੂਜਰੀ, ਮਹਲਾ ੫, ੮, ਸਫ਼ਾ ੪੯੭

ਵੇਖੋ **'ਅੰਤੀ ਅਉਸਰੁ'** I-੧੧੨੭

[ਵੇਖੋ ੨੦੮੬]

**ਹਸੀਐ** : ਪ੍ਰਸੰਨ ਹੋਈਏ। ੨੧੨੭

ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ

ਲੈ ਲਾਹਾ ਹਰਿ ਮਨਿ ਹਸੀਐ ॥...੩ ॥

ਗਉੜੀ (ਪੂਰਬੀ), ਮਹਲਾ ੪, ੫੭, ਸਫ਼ਾ ੧੭੦

**ਅਰਥ** : ਹੇ ਮੇਰੇ ਮਨ ! ਪਰਮਾਤਮਾ ਦਾ ਵਾਰ-ਵਾਰ ਜਸ ਗਾਉਣਾ ਸ੍ਰੇਸ਼ਠ ਕਰਮ ਹੈ, (ਆ ! ਅਸੀਂ ਵੀ) ਹਰੀ-ਨਾਮ ਦਾ (ਇਹ) ਲਾਭ ਪ੍ਰਾਪਤ ਕਰ ਕੇ ਮਨ ਵਿਚ ਪ੍ਰਸੰਨ ਹੋਈਏ।

[ਵੇਖੋ ੨੦੮੬]

**ਹਸੀਐ** : ਮਜ਼ਾਕ ਕਰੀਏ। ੨੧੨੮

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥

ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥

ਸਲੋਕ, ਕਬੀਰ, ੩੯, ਸਫ਼ਾ ੧੩੬੬

ਵੇਖੋ **'ਸਮੁੰਦ੍ਰ'** IV-੬੨੦

[ਵੇਖੋ ੨੦੮੬]

**ਹੰਸੁ** : ਹੰਸ। ੨੧੨੯

ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥

ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ੪ ॥

ਸਿਰੀ., ਮਹਲਾ ੧, ੨੫, ਸਫ਼ਾ ੨੩

**ਅਰਥ** : ਹੇ ਪ੍ਰਭੂ ! ਨਾਨਕ ਸਨਿਮਰ ਬੇਨਤੀ ਕਰਦਾ ਹੈ ਕਿ ਤੂੰ ਹੀ ਸਰੋਵਰ ਹੈਂ, ਤੂੰ ਹੀ ਹੰਸ ਹੈਂ। ਕਮਲ ਭੀ ਤੂੰ ਹੈਂ, ਕੰਮੀਆਂ ਭੀ ਤੂੰ ਹੈਂ, (ਆਪਣੀ ਬਣਾਈ ਜਗਤ-ਵਾੜੀ ਨੂੰ) ਵੇਖ ਕੇ ਆਪ ਹੀ ਖ਼ੁਸ਼ ਹੋ ਰਿਹਾ ਹੈਂ।

**ਪ੍ਰਣਵੈ... ਬੇਨਤੀ**- ਸਨਿਮਰ ਬੇਨਤੀ ਕਰਦਾ ਹੈ। **ਕਉਲੁ**- ਕਮਲ। **ਕਵੀਆ**- ਕੰਮੀਆਂ। **ਵਿਗਸੁ**- ਖ਼ੁਸ਼ ਹੋ ਰਿਹਾ ਹੈਂ।

[ਵੇਖੋ ੨੦੮੦]

**ਹੰਸੁ** : ਜੀਵਾਤਮਾ। ੨੧੩੦

ਮ: ੧ ॥...ਗਏ ਸਿਗੀਤ ਪੁਕਾਰੀ ਧਾਹ ॥

ਉਡਿਆ ਹੰਸੁ ਦਸਾਏ ਰਾਹ ॥....੨ ॥

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭

ਵੇਖੋ **'ਸਿਗੀਤ'** IV-੨੧੬੧

[ਵੇਖੋ ੨੦੮੦]

**ਹੰਸੁ** : ਮਨ। ੨੧੩੧

ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥...੪ ॥

ਗਉੜੀ (ਚੇਤੀ), ਮਹਲਾ ੧, ੧੫, ਸਫ਼ਾ ੧੫੬

**ਅਰਥ** : ਦੇਹੀ (ਪਦਾਰਥਕ ਰਸਾਂ ਕਾਰਨ) ਝੱਲੀ ਹੈ, ਮਨ (ਵੀ) ਬੇਸਮਝ ਹੈ, (ਸਾਰੀ ਉਮਰ) ਮੇਰੀ-ਮੇਰੀ ਕਰਦਿਆਂ ਬੀਤ ਰਹੀ ਹੈ।

**ਇਆਣਾ**- ਬੇਸਮਝ। **ਬਿਹਾਣੀਤਾ**- ਬੀਤ ਰਹੀ ਹੈ।

[ਵੇਖੋ ੨੦੮੦]

**ਹੰਸੁ :** (ਜੀਵਾਂ ਵਿਚੋਂ ਸ਼੍ਰੇਸ਼ਠ) ਮਨੁੱਖ। ੨੧੩੨

**ਮਃ ੧ ॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੭੯੦

ਵੇਖੋ **'ਸਲਾਹਣੁ'** IV-੧੦੮੪

[ਵੇਖੋ ੨੦੮੦]

**ਹੰਸੁ :** ਗੁਰਮੁਖ। ੨੧੩੩

**ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥**
**ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥ ੧ ॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੫

ਵੇਖੋ **'ਸਰਵਰ'** IV-੯੦੫

[ਵੇਖੋ ੨੦੮੦]

**ਹੰਸੁ :** ਹਿੰਸਾ। ੨੧੩੪

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੧੪੭

**ਅਰਥ :** ਹਿੰਸਾ, ਮੋਹ, ਲੋਭ ਅਤੇ ਕ੍ਰੋਧ- ਇਹ ਚਾਰੇ ਅਗ ਦੀਆਂ ਨਦੀਆਂ ਹਨ। ਜੀਵ ਇਸ ਵਿਚ ਪੈਂਦੇ ਹਨ ਅਤੇ ਸੜ ਜਾਂਦੇ ਹਨ। ਨਾਨਕ (ਆਖਦਾ ਹੈ ਕਿ ਪ੍ਰਭੂ ਦੀ) ਬਖ਼ਸ਼ਿਸ਼ ਨਾਲ ਜੁੜ ਕੇ (ਇਨ੍ਹਾਂ ਨਦੀਆਂ ਨੂੰ) ਤਰ ਸਕੀਦਾ ਹੈ।
**ਹੰਸੁ**- ਹਿੰਸਾ। **ਹੇਤੁ**- ਮੋਹ। **ਕੋਪੁ**- ਕ੍ਰੋਧ। **ਦਝਹਿ**- ਸੜਦੇ ਹਨ।
[ਸੰਸ. ਹਿੰਸਾ (ਹਿੰਸਾ) ਹਿੰਸ੍+ਅ+ਟਾਪ੍ : ਉਤਪਾਤ, ਨੁਕਸਾਨ, ਚੋਟ ; ਬੁਰਾਈ ; ਹੱਤਿਆ ਕਰਨਾ ; ਲੁਟਣਾ, ਡਾਕਾ ਮਾਰਨਾ।]

**ਹੰਸੁ (ਹੁਇ) :** ਵਿਵੇਕੀ ਹੋ ਕੇ। ੨੧੩੫

**ਹਰਿ ਕੀ ਕਥਾ ਅਨਾਹਦ ਬਾਨੀ ॥**
**ਹੰਸੁ ਹੁਇ ਹੀਰਾ ਲੇਇ ਪਛਾਨੀ ॥ ੧ ॥ ਰਹਾਉ ॥**

ਆਸਾ, ਕਬੀਰ, ੩੧, ਸਫ਼ਾ ੪੮੩

**ਅਰਥ :** (ਜਗਤ ਵਿਚ) ਇਕ-ਰਸ ਵਿਆਪਕ ਬਾਣੀ (ਹੀ) ਹਰੀ ਦੀ ਕਥਾ ਹੈ। (ਮਨੁੱਖ) ਵਿਵੇਕੀ ਹੋ ਕੇ (ਜਗਤ ਵਿਚ ਵਿਦਮਾਨ ਇਸ) ਹੀਰੇ ਨੂੰ ਪਛਾਣ ਲੈਂਦਾ ਹੈ।
[ਵੇਖੋ ੨੦੮੦]

**ਹਸੁ :** ਆਨੰਦਿਤ ਹੁੰਦੀਆਂ ਹਨ। ੨੧੩੬

**ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ**
**ਨਿਤ ਲੈ ਲਾਹਾ ਮਨਿ ਹਸੁ ਜੀਉ ॥ ੩ ॥**

ਗਉੜੀ (ਮਾਝ), ਮਹਲਾ ੪, ੬੬, ਸਫ਼ਾ ੧੭੩

**ਅਰਥ :** ਹੇ ਮੇਰੇ ਗੋਬਿੰਦ ! ਵਡੇ ਭਾਗਾਂ ਵਾਲੀਆਂ ਜੀਵ-ਇਸਤ੍ਰੀਆਂ ਨੇ (ਤੈਨੂੰ) ਹਰੀ ਨੂੰ ਪ੍ਰਾਪਤ ਕੀਤਾ ਹੈ, (ਉਹ) ਹਰ ਰੋਜ਼ (ਹਰੀ ਦੇ ਸੰਗ ਦਾ) ਲਾਭ ਪ੍ਰਾਪਤ ਕਰ ਕੇ ਆਨੰਦਿਤ ਹੁੰਦੀਆਂ ਹਨ ਜੀ।
[ਵੇਖੋ ੨੦੮੬]

**ਹਸੁ :** ਆਨੰਦ ਮਾਣ। ੨੧੩੭

**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥ ੨ ॥**

ਸੋਰਠਿ, ਮਹਲਾ ੧, ੨, ਸਫ਼ਾ ੫੯੫

**ਅਰਥ :** (ਹੇ ਭਾਈ !) ਸਤਿਸੰਗੀਆਂ ਨਾਲ (ਹਰੀ-ਨਾਮ ਦਾ) ਵਾਪਾਰ ਕਰ ਕੇ ਲਾਭ ਖਟ ਅਤੇ ਮਨ ਵਿਚ ਆਨੰਦ ਮਾਣ।
[ਵੇਖੋ ੨੦੮੬]

**ਹੰਸੁਲਾ :** ਹੰਸ। ੨੧੩੮

**ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥**
**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥ ੪ ॥**

ਬਸੰਤੁ (ਹਿੰਡੋਲ), ਮਹਲਾ ੧, ੯, ਸਫ਼ਾ ੧੧੭੧

**ਅਰਥ :** ਹੇ ਦਿਆਲੂ ! ਜੇ ਤੂੰ ਕਰਨਾ ਚਾਹੇਂ, ਤਾਂ ਬਗਲੇ ਤੋਂ ਫਿਰ ਹੰਸ ਹੋ ਸਕਦਾ ਹੈ। (ਤੇਰੇ) ਸੇਵਕਾਂ ਦਾ ਸੇਵਕ ਨਾਨਕ ਬੇਨਤੀ ਕਰਦਾ ਹੈ, ਕਿ ਹੇ ਦਿਆਲੂ ! (ਮੇਰੇ ਉਤੇ) ਮਿਹਰ ਕਰੋ।
[ਵੇਖੋ ੨੦੮੦]

**ਹੰਸੁਲਾ :** ਹੰਸ ਨੂੰ। ੨੧੩੯

**ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥**
**ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥**

ਧਨਾ., ਨਾਮਦੇਵ, ੩, ਸਫ਼ਾ ੬੯੩

**ਅਰਥ :** ਜਿਵੇਂ ਚਕਵੀ ਨੂੰ ਸੂਰਜ ਪਿਆਰਾ ਲਗਦਾ ਹੈ ਅਤੇ ਹੰਸ ਨੂੰ ਮਾਨਸਰੋਵਰ (ਚੰਗਾ ਲਗਦਾ ਹੈ)। ਜਿਵੇਂ ਜਵਾਨ ਇਸਤ੍ਰੀ ਨੂੰ (ਆਪਣਾ) ਪਤੀ ਪਿਆਰਾ ਲਗਦਾ ਹੈ, ਉਸੇ ਤਰ੍ਹਾਂ ਮੇਰੇ ਮਨ ਨੂੰ ਸੁੰਦਰ ਪ੍ਰਭੂ (ਪਿਆਰਾ ਲਗਦਾ) ਹੈ।
**ਸੂਰੁ**- ਸੂਰਜ। **ਬਾਲਹਾ**- ਪਿਆਰਾ। **ਤਰੁਣੀ**- ਜਵਾਨ ਇਸਤ੍ਰੀ।
[ਵੇਖੋ ੨੦੮੦]

**ਹੰਸੁਲੇ :** ਹੰਸ (ਅਰਥਾਤ ਗੁਰਮੁਖ)। ੨੧੪੦

**ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥**
**ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥ ੨ ॥**

ਸੂਹੀ, ਮਹਲਾ ੩, ੯, ਸਫ਼ਾ ੭੫੬

ਵੇਖੋ **'ਸਰਵਰੁ'** IV-੯੧੬

[ਵੇਖੋ ੨੦੮੦]

**ਹਸੂਆ** : ਹਸਦਾ ਹੈ। ੨੧੪੧

**ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥**
**ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥ ੨ ॥**

ਗਉੜੀ, ਮਹਲਾ ੫, ੧੨੨, ਸਫ਼ਾ ੨੦੬

**ਅਰਥ** : ਹੇ ਭਾਈ ! (ਇਸ ਜਗਤ ਨੂੰ) ਕੁਸੁੰਭੜੇ ਦੇ ਫੁਲ ਦੀ ਖੇਡ ਵੇਖ-ਵੇਖ ਕੇ (ਭਾਵ ਨਾਸ਼ਵੰਤ ਜਾਣ ਕੇ) ਵੀ (ਜੀਵ) ਇਸੇ ਨਾਲ ਰਚ-ਮਿਚ ਕੇ ਹਸਦਾ ਹੈ। ਦਿਨੇ ਅਤੇ ਰਾਤੀਂ ਜੀਵਨ ਦੀ ਡੋਰ (ਨਿਰੰਤਰ) ਕਮਜ਼ੋਰ ਹੋ ਰਹੀ ਹੈ, (ਪਰ ਪ੍ਰਾਣੀ ਨੇ) ਜੀਵਾਤਮਾ ਦੇ ਕੰਮ ਆਉਣ ਵਾਲਾ ਕੋਈ ਵੀ ਕਾਰਜ ਨਹੀਂ ਕੀਤਾ ਹੈ।

**ਪੇਖਿ**- ਵੇਖ ਕੇ। **ਲੀਲਾ**- ਖੇਡ। **ਰਾਚਿ ਮਾਚਿ**- ਰਚ-ਮਿਚ ਕੇ। **ਛੀਜਤ**- ਕਮਜ਼ੋਰ ਹੋ ਰਹੀ ਹੈ। **ਰੈਨੀ**- ਰਾਤੀਂ। **ਕਛੂਆ**- ਕੋਈ ਵੀ।

[ਵੇਖੋ ੨੦੮੬]

**ਹਸੈ** : ਹਸਦਾ ਹੈ। ੨੧੪੨

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥**

ਸਿਰੀ., ਕਬੀਰ, ੧, ਸਫ਼ਾ ੯੧-੯੨

ਵੇਖੋ 'ਅਵਧ' II-੩੨੬੧

[ਵੇਖੋ ੨੦੮੬]

**ਹਹਿ** : ਹਨ। ੨੧੪੩

**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ**
**ਸਹਸ ਮੂਰਤਿ ਨਨਾ ਏਕ ਤੋਹੀ ॥...੨ ॥**

ਧਨਾ., ਮਹਲਾ ੧, ੯, ਸਫ਼ਾ ੬੬੩

ਵੇਖੋ 'ਸਹਸ' III-੧੬੫੮

[ਸੰਸ. अस्ति (ਅਸ੍ਤਿ) अस्+श्तिप् : ਹੈ, ਹੋਣਾ, ਸੱਤ, ਵਿਦਮਾਨ। ਪ੍ਰਾ. अस (ਅਸ) : ਹੋਣਾ।]

**ਹਹਿ** : ਹਨ (ਭਾਵ ਹੋ ਜਾਂਦੇ ਹਨ)। ੨੧੪੪

**ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥**
**ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧, ਸਫ਼ਾ ੩੦੧

**ਅਰਥ** : ਜਿਨ੍ਹਾਂ ਗੁਰਮੁਖਾਂ ਉਤੇ (ਅਕਾਲ-ਪੁਰਖ) ਕ੍ਰਿਪਾ ਕਰਦਾ ਹੈ, ਉਨ੍ਹਾਂ ਦੇ ਸਾਰੇ ਕੰਮ ਸਫਲ ਹੋ ਜਾਂਦੇ ਹਨ। ਨਾਨਕ (ਆਖਦਾ ਹੈ ਕਿ) ਜੋ ਧੁਰ ਤੋਂ (ਪਰਮੇਸ਼ਰ ਨਾਲ) ਜੋੜੇ ਗਏ ਹਨ, ਉਹ (ਉਸ ਨਾਲ) ਮਿਲ ਗਏ ਹਨ, ਰਚਨਹਾਰ ਪਰਮੇਸ਼ਰ ਨੇ (ਉਹ ਆਪ) ਮਿਲਾਏ ਹਨ।

[ਵੇਖੋ ੨੧੪੩]

**ਹਹਿ** : ਹਾਂ। ੨੧੪੫

**ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ ॥...੪ ॥**

ਗਉੜੀ (ਪੂਰਬੀ), ਮਹਲਾ ੪, ੫੫, ਸਫ਼ਾ ੧੬੯

**ਅਰਥ** : ਮਾਲਿਕ ਪ੍ਰਭੂ ਜੀ ਆਪ ਹੀ ਵਡੇ ਸ਼ਾਹ ਹਨ, ਅਸੀਂ ਸਾਰੇ ਉਸ ਦੇ ਵਣਜਾਰੇ ਹਾਂ।

[ਵੇਖੋ ੨੧੪੩]

**ਹਹਿ** : ਵਿਦਮਾਨ ਹੈਂ। ੨੧੪੫ ੳ

**ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥**

ਗਉੜੀ (ਬਾ. ਅ.), ਮਹਲਾ ੫, ੫੫, ਸਫ਼ਾ ੨੬੧

**ਅਰਥ** : ਹੇ ਪਰੇ ਤੋਂ ਪਰੇ ਹਰੀ-ਪ੍ਰਭੂ ! ਤੂੰ (ਹੁਣ ਵੀ) ਵਿਦਮਾਨ ਹੈਂ ਅਤੇ (ਭਵਿਖ ਵਿਚ) ਵੀ ਹੋਣ ਵਾਲਾ (ਭਾਵ ਸਦਾ ਰਹਿਣ ਵਾਲਾ) ਹੈਂ।

[ਵੇਖੋ ੨੧੪੩]

**ਹਹਿ** : ਹੈ। ੨੧੪੬

**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥**
**ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥ ੩ ॥**

ਸੋਰਠਿ, ਰਵਿਦਾਸ, ੧, ਸਫ਼ਾ ੬੫੮

**ਅਰਥ** : ਹੁਣ ਕੁਝ ਭੇਦ ਤੂੰ ਦਰਸਾਇਆ ਹੈ, (ਕਿ) (ਜੀਵ ਅਤੇ ਜਗਤ ਉਸੇ ਤਰ੍ਹਾਂ ਅਦ੍ਵੈ ਹਨ) ਜਿਵੇਂ ਰੱਸੀ ਅਤੇ ਸੱਪ ਦਾ ਦ੍ਰਿਸ਼ਟਾਂਤ (ਦਿੱਤਾ ਜਾਂਦਾ) ਹੈ। (ਇਕੋ ਸੋਨੇ ਦੇ) ਅਨੇਕਾਂ ਕੜੇ (ਵੇਖ ਕੇ) ਜਿਵੇਂ ਅਸੀਂ ਭੁਲ (ਹੀ) ਗਏ ਸੀ (ਕਿ ਹਕੀਕਤਨ ਸੋਨਾ ਇਕ ਹੈ। ਪਰ) ਹੁਣ (ਕੋਈ) ਦ੍ਵੈਤਵਾਦੀ ਗੱਲ (ਮੈਥੋਂ) ਆਖੀ ਨਹੀਂ ਜਾਂਦੀ।

**ਰਾਜ**- ਰੱਸੀ। **ਭੁਇਅੰਗ**- ਸੱਪ। **ਪ੍ਰਸੰਗ**- ਦ੍ਰਿਸ਼ਟਾਂਤ। **ਮਰਮੁ**- ਭੇਦ। **ਅਨਿਕ**- ਅਨੇਕਾਂ। **ਕਟਕ**- ਕੜੇ।

[ਵੇਖੋ ੨੧੪੩]

**ਹਹੁ** : ਹੋ। ੨੧੪੭

**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥**
**ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥ ੧ ॥**

ਗਉੜੀ, ਕਬੀਰ, ੭੨, ਸਫ਼ਾ ੩੩੯

**ਅਰਥ** : ਜਦੋਂ ਅਸੀਂ ਹੁੰਦੇ ਹਾਂ (ਭਾਵ ਜਦੋਂ ਸਾਡੇ ਅੰਦਰ ਹਉਮੈ ਹੁੰਦੀ ਹੈ), ਤਦੋਂ ਤੂੰ ਨਹੀਂ ਹੁੰਦਾ (ਭਾਵ ਨਹੀਂ ਮਿਲਦਾ) ਹੈਂ। ਹੁਣ ਤੁਸੀਂ ਹੋ, ਅਸੀਂ ਨਹੀਂ ਹਾਂ। ਹੁਣ ਅਸੀਂ ਅਤੇ ਤੁਸੀਂ ਇਕ ਹੋ ਗਏ ਹਾਂ, ਇਕ (ਤੁਹਾਨੂੰ) ਵੇਖ ਕੇ ਤਸੱਲੀ ਹੋ ਗਈ ਹੈ।

**ਹਮ**- ਅਸੀਂ (ਭਾਵ ਸਾਡੀ ਮੈਂ)। **ਹੋਤੇ**- ਹੁੰਦੇ ਹਾਂ। **ਹਮ ਤੁਮ**- ਅਸੀਂ ਅਤੇ ਤੁਸੀਂ (ਭਾਵ ਜੀਵ ਅਤੇ ਬ੍ਰਹਮ) **ਪਤੀਆਹੀ**- ਤਸੱਲੀ ਹੋ ਗਈ ਹੈ।

[ਵੇਖੋ ੨੧੪੩]

**ਹਕਾ :** ਸੱਚਾ। ੨੧੪੮

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥**
**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ੧ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ :** ਹੇ ਕਰਤਾਰ ! ਮੈਂ ਤੇਰੇ ਅਗੇ ਇਕ ਅਰਜ਼ ਕਰਦਾ ਹਾਂ, ਕੰਨਾਂ ਰਾਹੀਂ ਸੁਣ ਲੈ। ਤੂੰ ਸੱਚਾ ਹੈਂ, (ਸਭ ਤੋਂ) ਵਡਾ ਹੈਂ, ਮਿਹਰਬਾਨ ਹੈਂ, ਦੋਸ਼-ਰਹਿਤ ਹੈਂ, ਪਾਲਣਹਾਰ ਹੈਂ।

**ਯਕ**- ਇਕ। **ਅਰਜ**- ਅਰਜ਼, ਬੇਨਤੀ। **ਗੁਫਤਮ**- ਮੈਂ ਕਰਦਾ ਹਾਂ। **ਪੇਸਿ ਤੋ**- ਤੇਰੇ ਅਗੇ। **ਦਰ ਗੋਸ**- ਕੰਨਾਂ ਵਿਚ। **ਕੁਨ**- ਕਰ (ਭਾਵ ਸੁਣ)। **ਹਕਾ**- ਸੱਚਾ। **ਕਬੀਰ**- ਵਡਾ। **ਕਰੀਮ**- ਮਿਹਰਬਾਨ। **ਬੇਐਬ**- ਦੋਸ਼-ਰਹਿਤ। **ਪਰਵਦਗਾਰ**- ਪਾਲਣਹਾਰ।

[ਅ. ਹਕ਼ : ਸੱਚ, ਯਥਾਰਥ ; ਪਰਮੇਸ਼ਰ ; ਯਥਾ-ਉਚਿਤ ; ਮੁਨਾਸਿਬ ; ਅਧਿਕਾਰ ; ਇਖ਼ਤਿਆਰ।]

**ਹਕਾਰਾ :** ਹਰਕਾਰਾ, ਬੁਲਾਵਾ। ੨੧੪੯

**ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥**
**ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥ ੧ ॥**

ਰਾਮ. (ਸਦੁ), ਸੁੰਦਰੁ, ੧, ਸਫ਼ਾ ੯੨੩

**ਅਰਥ :** (ਗੁਰੂ ਅਮਰਦਾਸ) ਪਰਮੇਸ਼ਰ ਦੇ ਸਰਬ-ਵਿਆਪਕ ਨਾਮ ਵਿਚ ਲੀਨ ਸੀ, ਕਿ (ਸੰਸਾਰ ਤੋਂ) ਚਲਣ ਦਾ ਬੁਲਾਵਾ ਆ ਗਿਆ। (ਉਨ੍ਹਾਂ ਨੇ) ਭਗਤੀ ਰਾਹੀਂ (ਉਸ) ਪ੍ਰਭੂ ਨੂੰ ਪ੍ਰਾਪਤ ਕਰ ਲਿਆ ਸੀ, (ਜੋ) ਮਾਲਿਕ ਸੰਸਾਰ ਵਿਚ ਅਮਰ, ਅਟਲ ਅਤੇ ਅਤੁਲ ਹੈ।

**ਚਲਣਵਾਰਾ**- ਚਲਣ ਦਾ।

[ਫ਼ਾ. ਹਰਕਾਰ: : ਸੰਦੇਸ਼-ਵਾਹਕ, ਡਾਕ ਲੈ ਜਾਣ ਵਾਲਾ।]

**ਹਕਿ :** ਸੱਚੇ। ੨੧੫੦

**ਸਲੋਕੁ ਮਹਲਾ ੨ ॥...**
**ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥...॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

ਵੇਖੋ 'ਅੜੈ' II-੩੩੨੫

[ਵੇਖੋ ੨੧੪੮]

**ਹਕਿ :** ਸੱਚ ਨਾਲ। ੨੧੫੧

**ਮ: ੧ ॥...ਹੋਇ ਹਲਾਲੁ ਲਗੈ ਹਕਿ ਜਾਇ ॥**
**ਨਾਨਕ ਦਰਿ ਦੀਦਾਰਿ ਸਮਾਇ ॥ ੨ ॥**

ਰਾਮ. (ਵਾਰ), ਮਹਲਾ ੩, ੧੯, ਸਫ਼ਾ ੯੫੬

ਵੇਖੋ 'ਸਚ (ਕੀ ਕਾਤੀ)' III-੧੯੭੫

[ਵੇਖੋ ੨੧੪੮]

**ਹਕੀਕਤਿ :** ਹਕੀਕਤ ਨੂੰ, ਸੱਚ ਨੂੰ। ੨੧੫੨

**ਮਾਰਫਤਿ ਮਨੁ ਮਾਰਹੁ ਅਬਦਾਲਾ**
**ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੩

ਵੇਖੋ 'ਅਬਦਾਲਾ' II-੨੨੨੯ ੳ

[ਫ਼ਾ. ਹਕ਼ੀਕ਼ਤ : ਸਚਾਈ, ਯਥਾਰਥਤਾ ; ਮਰਯਾਦਾ ; ਹੈਸੀਅਤ।]

**ਹਕੀਨਾ :** ਸੱਚ ਦਾ ਗਿਆਨ। ੨੧੫੩

**ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

ਵੇਖੋ 'ਸਾਬਤ' IV-੧੨੯੮

[ਵੇਖੋ ੨੧੪੮]

**ਹਕੁ :** ਪਰਮੇਸ਼ਰ। ੨੧੫੪

**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥**
**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥ ੨ ॥**

ਤਿਲੰਗ, ਕਬੀਰ, ੧, ਸਫ਼ਾ ੭੨੭

**ਅਰਥ :** ਬੇਸਮਝ ਵਿਅਕਤੀ (ਦੂਜੇ ਧਰਮਾਂ ਦੀਆਂ ਪੁਸਤਕਾਂ ਵਿਚੋਂ) ਯੁਕਤੀਹੀਣ ਕਥਨ ਪੜ੍ਹ-ਪੜ੍ਹ ਕੇ ਖ਼ੁਸ਼ ਹੁੰਦੇ ਹਨ ਅਤੇ ਝਗੜੇ ਵਾਲੀਆਂ ਗਲਾਂ ਕਰਦੇ ਹਨ। (ਉਹ) ਸੱਚਾ ਸਿਰਜਣਹਾਰ ਪਰਮੇਸ਼ਰ (ਆਪਣੀ) ਸ੍ਰਿਸ਼ਟੀ ਵਿਚ ਵਸਦਾ ਹੈ, ਕ੍ਰਿਸ਼ਨ ਦੀ ਮੂਰਤੀ ਵਿਚ ਨਹੀਂ ਹੈ।

**ਦਰੋਗੁ**- ਝੂਠ, ਯੁਕਤੀਹੀਣ। **ਬੇਖਬਰ**- ਬੇਸਮਝ। **ਬਾਦੁ ਬਕਾਹਿ**- ਝਗੜੇ ਵਾਲੀਆਂ ਗਲਾਂ ਕਰਦੇ ਹਨ। **ਖਾਲਕੁ**- ਸਿਰਜਣਹਾਰ। **ਖਲਕ**- ਸ੍ਰਿਸ਼ਟੀ। **ਮਿਆਨੇ**- ਵਿਚ। **ਸਿਆਮ**- ਕ੍ਰਿਸ਼ਨ।

[ਵੇਖੋ ੨੧੪੮]

**ਹਕੁ :** ਸੱਚ। ੨੧੫੫

**ਸਲੋਕੁ ਮਃ ੧ ॥...**
**ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥**
**ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥...੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧

**ਅਰਥ :** ਕਾਜ਼ੀ ਬਣ ਕੇ ਨਿਆਂ ਕਰਨ ਲਈ ਬੈਠਦਾ ਹੈ। ਤਸਬੀਹ ਫੇਰਦਾ ਹੈ ਅਤੇ ਖ਼ੁਦਾ-ਖ਼ੁਦਾ ਕਰਦਾ ਹੈ। (ਪਰ) ਰਿਸ਼ਵਤ ਲੈ ਕੇ ਸੱਚ ਨੂੰ ਗੰਵਾ (ਅਰਥਾਤ ਦਬਾ) ਦੇਂਦਾ ਹੈ। ਜੇ ਕੋਈ (ਉਸ ਦੇ ਨਿਆਂ ਤੇ) ਕਿੰਤੂ ਕਰੇ, ਤਾਂ (ਸ਼ਰੀਅਤ ਦੇ ਅਸੂਲ) ਪੜ੍ਹ ਕੇ ਸੁਣਾ ਦੇਂਦਾ ਹੈ।

**ਨਿਆਇ**- ਨਿਆਂ ਕਰਨ ਲਈ। **ਤਸਬੀ**- ਤਸਬੀਹ, ਵਿਸ਼ੇਸ਼ ਮਾਲਾ। **ਵਢੀ**- ਰਿਸ਼ਵਤ। **ਗਵਾਏ**- ਗੰਵਾ ਦੇਂਦਾ ਹੈ, ਦਬਾ ਦੇਂਦਾ ਹੈ।

[ਵੇਖੋ ੨੧੪੮]

**ਹਕੁ** : ਜਾਇਜ਼, ਯਥਾ-ਉਚਿਤ। ੨੧੫੬

**ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੦

ਵੇਖੋ **'ਸਰਮ'** IV-੮੬੭

[ਵੇਖੋ ੨੧੪੮]

**ਹਕੁ** : ਅਧਿਕਾਰ। ੨੧੫੭

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ...੩ ॥**

ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯-੮੦

ਵੇਖੋ **'ਸੂਰਿਆ'** V-੧੫੧੦

[ਵੇਖੋ ੨੧੪੮]

**ਹਕੁ** : ਇਖ਼ਤਿਆਰ ਵਾਲੀ ਵਸਤੂ, ਕਮਾਈ। ੨੧੫੮

**ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

ਵੇਖੋ **'ਸੂਅਰ'** V-੧੩੧੬

[ਵੇਖੋ ੨੧੪੮]

**ਹੰਘਈ** : ਸਕਦਾ। ੨੧੫੯

**ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥**
**ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥**

ਸਿਰੀ., ਮਹਲਾ ੫, ੨੯, ਸਫ਼ਾ ੭੩

ਵੇਖੋ **'ਸਾਮ੍ਹੈ'** IV-੧੯੨੩

['ਸੁਸਾਇਟੀ ਕੋਸ਼' ਵਿਚ ਇਹ ਸ਼ਬਦ 'ਡੋਮਾਂ' ਦੀ ਬੋਲੀ ਦਾ ਦੱਸਿਆ ਹੈ]

**ਹਛਨਈ** : ਚੰਗੀ ਹੋ ਗਈ। ੨੧੬੦

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**
**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥ ੧ ॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

ਵੇਖੋ 'ਅਪੁਸਟ' II-੨੭੪੧

[ਸੰਸ. अच्छ (ਅਚ੍ਛ) नञ्+छो+क : ਨਿਰਮਲ, ਵਿਸ਼ੁਧ, ਸਵੱਛ : ਪਾਰਦਰਸ਼ਕ।
ਪ੍ਰਾ. अच्छ (ਅਚ੍ਛ) : ਸਵੱਛ, ਨਿਰਮਲ।
ਡਿੰ. आछयो (ਆਛਯੋ), आछो (ਆਛੋ) : ਅੱਛਾ, ਪਵਿੱਤਰ।]

**ਹਛਾ** : ਚੰਗਾ, ਸਾਫ਼-ਸੁਥਰਾ। ੨੧੬੧

**ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥ ...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੪੬੮

**ਅਰਥ** : ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜੇ ਹਿਰਦੇ ਵਿਚ ਪਰਮੇਸ਼ਰ (ਵਸਿਆ) ਹੋਵੇ। ਝੂਠ ਦੀ (ਸਾਰੀ) ਮੈਲ ਲਹਿ ਜਾਵੇ ਅਤੇ (ਮਨੁੱਖ) ਸਰੀਰ ਨੂੰ (ਨਾਮ ਨਾਲ) ਧੋ ਕੇ ਸਾਫ਼-ਸੁਥਰਾ ਬਣਾ ਲਵੇ।
[ਵੇਖੋ ੨੧੬੦]

**ਹਛਾ** : ਨਿਰਮਲ। ੨੧੬੨

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥...੧ ॥**

ਵਡ., ਮਹਲਾ ੩, ੧, ਸਫ਼ਾ ੫੫੮

**ਅਰਥ** : ਮਨ ਦੇ ਮੈਲਾ ਹੋਣ ਨਾਲ (ਮਨੁੱਖ ਜੋ ਕਰਦਾ ਹੈ) ਸਭ ਕੁਝ ਮੈਲਾ ਹੁੰਦਾ ਹੈ, (ਨਿਰਾ) ਸਰੀਰ ਨੂੰ ਧੋਣ ਨਾਲ ਮਨ ਨਿਰਮਲ ਨਹੀਂ ਹੋ ਜਾਂਦਾ।
[ਵੇਖੋ ੨੧੬੦]

**ਹਛਾ** : ਕਲਿਆਣਕਾਰੀ। ੨੧੬੩

**ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥**
**ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

ਵੇਖੋ **'ਸੰਨਿਆਸੀ'** III-੧੫੦੫

[ਵੇਖੋ ੨੧੬੦]

**ਹਛੀ** : ਚੰਗੀ। ੨੧੬੪

**ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥...੨ ॥**

ਰਾਮ., ਮਹਲਾ ੧, ੭, ਸਫ਼ਾ ੮੭੮

ਵੇਖੋ **'ਸੋਝੀ'** V-੧੯੫੦

[ਵੇਖੋ ੨੧੬੦]

**ਹਛੀ** : ਪਵਿੱਤਰ। ੨੧੬੫

**ਕਾਇਆ ਕੁਸੁਧ ਹਉਮੈ ਮਲੁ ਲਾਈ ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥**
**ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥ ੧੦ ॥**

ਮਾਰੂ (ਸੋਲ.), ਮਹਲਾ ੩, ੨, ਸਫ਼ਾ ੧੦੪੫

**ਅਰਥ** : (ਇਹ) ਦੇਹੀ ਅਸ਼ੁਧ ਹੈ, (ਕਿਉਂਕਿ ਜੀਵਾਂ ਨੇ ਇਸ ਨੂੰ) ਹਉਮੈ ਦੀ ਮੈਲ ਲਗਾਈ ਹੈ। ਜੇ ਸੌ ਤਰੀਕਿਆਂ ਨਾਲ (ਵੀ ਇਸ ਨੂੰ) ਧੋਣ, ਤਾਂ (ਇਹ) ਮੈਲ ਦੂਰ ਨਹੀਂ ਹੁੰਦੀ ਹੈ। ਪਰ (ਗੁਰੂ ਦੇ) ਸ਼ਬਦ ਦੁਆਰਾ ਧੁਪ ਜਾਵੇ, ਤਾਂ ਪਵਿੱਤਰ ਹੋ ਜਾਂਦੀ ਹੈ ਅਤੇ ਪਰਤ ਕੇ ਬਿਲਕੁਲ ਮੈਲੀ ਨਹੀਂ ਹੁੰਦੀ ਹੈ।

**ਕੁਸੁਧ**- ਅਸ਼ੁਧ। **ਸਉ**- ਸੌ ਵਾਰੀ ਜਾਂ ਸੌ ਤਰੀਕਿਆਂ ਨਾਲ। **ਧੋਪੈ**- ਧੁਪ ਜਾਵੇ। **ਮੂਲਿ ਨ**- ਬਿਲਕੁਲ ਨਹੀਂ।
[ਵੇਖੋ ੨੧੯੦]

**ਹਛੇ** : ਪਵਿੱਤਰ। ੨੧੯੬

**ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥**
**ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥**

ਸੂਹੀ, ਮਹਲਾ ੧, ੬, ਸਫ਼ਾ ੭੩੦

**ਅਰਥ** : ਪਵਿੱਤਰ ਅਤੇ ਅਪਵਿੱਤਰ ਦੀ ਸਮਝ (ਪਰਮੇਸ਼ਰ) ਆਪ ਹੀ ਦੇਂਦਾ ਹੈ। ਕਿਤੇ ਕੋਈ ਇਹ ਨਾ ਸਮਝ ਲਵੇ ਕਿ (ਇਹ) ਸਮਝ (ਉਹ) ਪਰਲੋਕ ਵਿਚ ਜਾ ਕੇ ਪ੍ਰਾਪਤ ਕਰ ਲਵੇਗਾ।

**ਵਰਤਾਇਸੀ**- ਦੇਂਦਾ ਹੈ। **ਮਤੁ ਕੋ**- ਕਿਤੇ ਕੋਈ। **ਜਾਣੈ**- ਸਮਝ ਲਵੇ। **ਜਾਇ ਅਗੈ**- ਅਗੇ ਜਾ ਕੇ (ਭਾਵ ਪਰਲੋਕ ਵਿਚ ਜਾ ਕੇ)। **ਪਾਇਸੀ**- ਪ੍ਰਾਪਤ ਕਰ ਲਵੇਗਾ।
[ਵੇਖੋ ੨੧੯੦]

**ਹਛੈ** : ਪਵਿੱਤਰ (ਦਿਲ) ਨਾਲ। ੨੧੯੭

**ਸਲੋਕ ਮਃ ੧ ॥...ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ੧ ॥**

ਮਾਝ (ਵਾਰ), ਮਹਲਾ ੧, ੬, ਸਫ਼ਾ ੧੪੦

ਵੇਖੋ '**ਅਮਲ**' II-੨੯੫੧

[ਵੇਖੋ ੨੧੯੦]

**ਹਜ** : ਮੁਸਲਮਾਨਾਂ ਦੀ ਸਾਲਾਨਾ ਤੀਰਥ-ਯਾਤਰਾ ੨੧੯੮
ਜੋ ਹਿਜਰੀ ਸੰਨ ਦੇ ਬਾਰ੍ਹਵੇਂ (ਜ਼ਿਲਹਿਜਾ) ਮਹੀਨੇ ਵਿਚ ਮੱਕੇ ਜਾਣ ਨਾਲ ਸੰਬੰਧਿਤ ਹੈ।

**ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥ ੧ ॥**

ਆਸਾ, ਕਬੀਰ, ੧੩, ਸਫ਼ਾ ੪੭੮

**ਅਰਥ** : (ਮੇਰੇ ਵਾਸਤੇ) ਹਜ ਸਾਡੀ ਗੋਮਤੀ ਦਾ ਕਿਨਾਰਾ ਹੈ, ਜਿਥੇ ਪੀਲੇ ਕਪੜਿਆਂ ਵਾਲੇ ਪੀਰ ਜੀ ਵਸਦੇ ਹਨ।

**ਗੋਮਤੀ**- ਗੰਗਾ। **ਤੀਰ**- ਕਿਨਾਰਾ। **ਪੀਤੰਬਰ**- ਪੀਲੇ ਕਪੜਿਆਂ ਵਾਲਾ।

**ਭਾਵ** : ਕਬੀਰ ਜੀ ਗੰਗਾ ਨਦੀ ਦੇ ਕੰਢੇ 'ਤੇ ਵਸਦੇ ਸਨ। 'ਗੋਮਤੀ ਤੀਰ' ਦਾ ਹੱਜ ਕਰਨ ਦੀ ਗੱਲ ਕਰ ਕੇ ਉਹ ਤੀਰਥ ਨੂੰ ਘਰ ਵਿਚ ਹੀ ਮੰਨਦੇ ਹਨ ਭਾਵ ਅਧਿਆਤਮਿਕ ਪ੍ਰਾਪਤੀ ਵਾਸਤੇ ਬਾਹਰ ਭਟਕਣ ਦੀ ਜ਼ਰੂਰਤ ਨਹੀਂ ਹੈ। 'ਪੀਤਾਂਬਰ' ਸ਼ਬਦ ਸ਼੍ਰੀ ਕ੍ਰਿਸ਼ਨ ਜੀ ਵਾਸਤੇ ਵਰਤਿਆ ਜਾਂਦਾ ਹੈ। ਕਬੀਰ ਜੀ ਨੇ ਸ਼੍ਰੀ ਕ੍ਰਿਸ਼ਨ ਲਈ ਇਸਲਾਮਿਕ ਭਾਸ਼ਾ ਦਾ 'ਪੀਰ' ਸ਼ਬਦ ਵਰਤ ਕੇ ਉਸ ਪਰਮੇਸ਼ਰ ਵਲ ਇਸ਼ਾਰਾ ਕੀਤਾ ਹੈ, ਜੋ ਹਿੰਦੂ ਅਤੇ ਮੁਸਲਮਾਨ ਦੋਹਾਂ ਦਾ ਸਾਂਝਾ ਹੈ। ਉਹ ਕ੍ਰਿਸ਼ਨ ਵੀ ਹੈ ਅਤੇ ਪੀਰ ਵੀ ਹੈ। ਸੋ ਇਨ੍ਹਾਂ ਪੰਕਤੀਆਂ ਵਿਚ ਕਬੀਰ ਜੀ ਦੋ ਗੱਲਾਂ ਸਮਝਾ ਰਹੇ ਹਨ। ਇਕ ਇਹ ਕਿ ਜਿਗਿਆਸੂ ਨੂੰ ਪਰਮੇਸ਼ਰ ਸੰਬੰਧੀ ਤੰਗ-ਦਿਲੀ ਤਿਆਗ ਦੇਣੀ ਚਾਹੀਦੀ ਹੈ। ਦੂਜੀ ਇਹ ਕਿ ਪਰਮੇਸ਼ਰ ਨੂੰ ਆਪਣੇ ਅੰਤਰ-ਮਨ ਵਿਚ ਲਭਣ ਦਾ ਯਤਨ ਕਰਨਾ ਚਾਹੀਦਾ ਹੈ। ਉਸ ਦੀ ਭਾਲ ਵਿਚ ਤੀਰਥਾਂ ਦਾ ਭ੍ਰਮਣ ਕਰਨਾ ਕੋਈ ਲਾਭਕਾਰੀ ਨਹੀਂ ਹੈ।

**ਹੱਜ** : ਵਿਦਵਾਨਾਂ ਦਾ ਮੱਤ ਹੈ ਕਿ ਮੱਕੇ ਵਿਚ ਸਥਿਤ ਪਵਿੱਤਰ ਧਾਰਮਿਕ ਸਥਾਨ 'ਕਾਅਬਾ' ਦੀ ਹਰ ਸਾਲ ਜ਼ਿਆਰਤ ਕਰਨ ਦੀ ਪਰੰਪਰਾ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਹੈ ਅਤੇ ਇਸਲਾਮ ਨੇ ਨਵੇਂ ਧਾਰਮਿਕ ਵਿਸ਼ਵਾਸਾਂ ਅਨੁਸਾਰ ਪੁਰਾਣੀਆਂ ਪਰੰਪਰਾਵਾਂ ਵਿਚ ਪਰਿਵਰਤਨ ਕਰ ਕੇ ਇਸ ਨੂੰ ਵਿਵਸਥਿਤ ਰੂਪ ਦਿੱਤਾ ਹੈ। 'ਹੱਜ' ਦਾ ਮੂਲ ਅਰਥ 'ਜ਼ਿਆਰਤ ਦਾ ਨਿਸ਼ਚੈ ਕਰਨਾ' ਹੈ। 'ਹੱਜ' ਸਮੇਂ ਹਰ ਤਰਫ਼ ਦੇ ਮੁਸਲਮਾਨ 'ਕਾਅਬਾ' ਦੀ ਜ਼ਿਆਰਤ ਦਾ ਇਰਾਦਾ ਕਰਦੇ ਹਨ। ਇਸਲਾਮਿਕ ਕੈਲੰਡਰ ਦੇ ਬਾਰਵੇਂ ਮਹੀਨੇ ਜ਼ਿਲਹਿਜਾ ਵਿਚ ਕੀਤੀ ਜਾਣ ਵਾਲੀ ਮੱਕੇ ਦੀ ਸਾਲਾਨਾ ਜ਼ਿਆਰਤ ਨੂੰ 'ਹੱਜ' ਕਿਹਾ ਜਾਂਦਾ ਹੈ। ਇਸ ਵਿਸ਼ੇਸ਼ ਯਾਤਰਾ ਤੋਂ ਇਲਾਵਾ ਹੋਰ ਛੋਟੀਆਂ ਯਾਤਰਾਵਾਂ ਨੂੰ 'ਉਮਰਾ' ਕਿਹਾ ਜਾਂਦਾ ਹੈ। ਵਿਸ਼ਵਾਸ, ਰੋਜ਼ਾ, ਨਮਾਜ਼ ਅਤੇ ਜ਼ਕਾਤ ਪਿਛੋਂ 'ਹੱਜ' ਇਸਲਾਮ ਦਾ ਪੰਜਵਾਂ ਸਤੰਭ ਮੰਨਿਆ ਗਿਆ ਹੈ। ਪਵਿੱਤਰ 'ਕੁਰਾਨ' ਵਿਚ 'ਹੱਜ' ਕਰਨ ਸੰਬੰਧੀ ਬਹੁਤ ਸਪਸ਼ਟ ਹਿਦਾਇਤਾਂ ਦਿੱਤੀਆਂ ਗਈਆਂ ਹਨ ਅਤੇ ਹਰ ਮੁਸਲਮਾਨ ਵਾਸਤੇ, ਜੇ ਸੰਭਵ ਹੋਵੇ, ਤਾਂ ਜੀਵਨ ਵਿਚ ਘਟੋ-ਘਟ ਇਕ ਵਾਰੀ ਜ਼ਰੂਰ 'ਹੱਜ' ਕਰਨ ਦਾ ਹੁਕਮ ਹੈ। ਮੁਹੰਮਦੀ ਧਰਮ ਵਿਚ 'ਹੱਜ' ਨੂੰ ਮੌਲਿਕ ਮਹਤਵ ਪ੍ਰਾਪਤ ਹੈ। ਇਸ ਅਤਿ ਅਨਿਵਾਰਯ ਧਾਰਮਿਕ ਫ਼ਰਜ਼ ਸੰਬੰਧੀ ਸੂਤਰ 'ਆਲੇ ਇਮਰਾਨ' ਦੀ ਆਇਤ ੬੭ ਵਿਚ ਲਿਖਿਆ ਹੈ, "ਲੋਕਾਂ ਉਤੇ ਅੱਲਾਹ ਦਾ ਇਹ ਹੱਕ ਹੈ ਕਿ ਜੋ ਵਿਅਕਤੀ ਇਸ ਘਰ (ਕਾਅਬਾ) ਤਕ ਪਹੁੰਚ ਸਕਦਾ ਹੈ, ਉਹ ਉਸ ਦਾ ਹੱਜ ਕਰੇ ਅਤੇ ਜਿਸ ਨੇ ਕੁਫ਼ਰ ਦੀ ਨੀਤੀ ਅਪਣਾਈ ਤਾਂ (ਉਹ ਜਾਣ ਲਵੇ ਕਿ) ਅੱਲਾਹ ਸਾਰੇ ਸੰਸਾਰ ਤੋਂ ਬੇਪਰਵਾਹ ਹੈ।" ਯੋਰੋਸ਼ਲਮ ਸੰਬੰਧੀ ਯਹੂਦੀਆਂ ਦੀ ਧਾਰਨਾ ਵਾਂਗ ਹੀ ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਹਜ਼ਰਤ ਅਬਰਾਹਮ ਦੁਆਰਾ ਨਿਰਮਿਤ ਤੌਹੀਦ ਦੇ ਕੇਂਦਰ ਕਾਅਬਾ ਨੂੰ ਰੱਬ ਨੇ ਆਪਣਾ ਘਰ ਕਹਿ ਕੇ ਇਸ ਨੂੰ ਸੰਸਾਰ ਵਿਚ ਕੇਂਦਰੀ ਸਥਾਨ ਦੀ ਮਾਨਤਾ ਦਿੱਤੀ ਹੈ। ਅੱਲਾਹ ਨੇ ਕਾਅਬਾ ਨੂੰ ਸਭ ਭਲਾਈਆਂ, ਬਰਕਤਾਂ ਅਤੇ ਪੂਰੇ ਵਿਸ਼ਵ ਦੇ ਮਾਰਗ-ਦਰਸ਼ਨ ਦਾ ਉਦਗਮ ਬਿੰਦੂ ਬਣਾਇਆ ਹੈ। ਇਸ ਲਈ 'ਹੱਜ' ਵਾਸਤੇ ਜਾਣਾ ਵਾਸਤਵ ਵਿਚ ਅੱਲਾਹ ਦੇ ਬੁਲਾਵੇ 'ਤੇ ਦੌੜਨਾ ਹੈ। ਅੱਲਾਹ ਦੇ ਬੁਲਾਵੇ 'ਤੇ ਉਸ ਦੀ ਸੇਵਾ ਵਿਚ ਹਾਜ਼ਿਰ ਹੋਣਾ 'ਹੱਜ' ਹੈ। ਜੋ ਵਿਅਕਤੀ 'ਹੱਜ' ਨਹੀਂ ਕਰਦਾ, ਅਸਲ ਵਿਚ ਉਹ ਅੱਲਾਹ ਤੋਂ ਬੇਮੁਖ ਹੈ, ਕਿਉਂਕਿ 'ਹੱਜ' ਕਰਨ ਨਾਲ ਮਨੁੱਖ ਦੇ ਹਿਰਦੇ ਉਤੇ 'ਤੌਹੀਦ' (ਇਕਈਸ਼ਵਰਵਾਦ) ਦੀ ਛਾਪ ਪੈਂਦੀ ਹੈ।

ਹੱਜ ਦੇ ਆਰੰਭ ਵਿਚ 'ਹਾਜੀ' ਲੋਕ ਇਹਰਾਮ ਬੰਨ੍ਹਦੇ ਹਨ। ਇਹਰਾਮ ਇਕ ਅਤਿਅੰਤ ਫ਼ਕੀਰਾਨਾ ਵਸਤੂ ਹੈ, ਜਿਸ ਵਿਚ ਮਨੁੱਖ ਬਸ ਇਕ ਅਣਸੀਤੀ ਤਹਿਮਦ ਬੰਨ੍ਹ ਲੈਂਦਾ ਹੈ, ਮੋਢਿਆਂ ਉਤੇ ਇਕ ਚਾਦਰ ਰਖ ਲੈਂਦਾ ਹੈ ਅਤੇ ਸਿਰ ਨੂੰ ਨੰਗਾ ਰਖਦਾ ਹੈ। ਇਹਰਾਮ ਬੰਨ੍ਹ ਕੇ ਉਹ ਕਹਿੰਦਾ ਹੈ, "ਹਾਜ਼ਿਰ ਹਾਂ, ਹੇ ਅੱਲਾਹ ! ਮੈਂ ਤੇਰੀ ਸੇਵਾ ਵਿਚ ਹਾਜ਼ਿਰ ਹਾਂ। ਤੇਰਾ ਕੋਈ ਸ਼ਰੀਕ ਨਹੀਂ ਹੈ। ਮੈਂ ਤੇਰੀ ਸੇਵਾ ਵਿਚ ਹਾਜ਼ਿਰ ਹਾਂ।" ਮੱਕਾ ਪਹੁੰਚ ਕੇ ਹਾਜੀ ਕਾਅਬਾ ਪਹੁੰਚਦਾ ਹੈ। ਉਹ ਕਾਅਬਾ ਦੀਆਂ ਸੱਤ ਪਰਿਕਰਮਾ

ਕਰਦਾ ਹੈ ਅਤੇ ਸੰਗੇ-ਅਸਵਦ ਨੂੰ ਚੁੰਮਦਾ ਹੈ। ਫਿਰ ਮਕਾਮ ਇਬਰਾਹੀਮ 'ਤੇ ਜਾਂ ਮਸਜਿਦੇ-ਹਰਾਮ ਵਿਚ ਕਿਸੇ ਸਥਾਨ ਉਤੇ ਨਮਾਜ਼ ਅਦਾ ਕਰਦਾ ਹੈ। ਇਸ ਤੋਂ ਬਾਅਦ ਹਾਜੀ ਕਾਅਬਾ ਦੇ ਨੇੜੇ ਸਥਿਤ 'ਸਫ਼ਾ' ਪਹਾੜੀ ਉਤੇ ਚੜ੍ਹਦਾ ਹੈ ਅਤੇ ਵਾਰ-ਵਾਰ ਕਾਅਬਾ ਨੂੰ ਬਹੁਤ ਸ਼ਰਧਾ ਭਰੀ ਨਜ਼ਰ ਨਾਲ ਵੇਖਦਾ ਹੈ। ਇਸ ਪਹਾੜੀ ਉਤੇ ਚੜ੍ਹਨ ਮਗਰੋਂ ਉਹ ਅੱਲਾਹ ਦੀ ਸਿਫ਼ਤ ਕਰ ਕੇ ਪੈਗੰਬਰ ਲਈ ਦੁਰੂਦ ਅਤੇ ਸਲਾਮ ਭੇਜਦਾ ਹੈ। 'ਸਫ਼ਾ' ਪਹਾੜੀ ਤੋਂ ਉਤਰ ਕੇ ਉਹ ਤੇਜ਼-ਚਾਲ ਚਲ ਕੇ ਸਾਹਮਣੇ ਦੀ ਪਹਾੜੀ 'ਮਰਵਾ' ਵਲ ਜਾਂਦਾ ਹੈ। ਇਸ ਧਾਰਮਿਕ ਰੀਤ ਨੂੰ 'ਸਈ' ਕਿਹਾ ਜਾਂਦਾ ਹੈ। ਉਥੇ ਜਾ ਕੇ ਵੀ ਉਹ 'ਸਫ਼ਾ' ਪਹਾੜ ਉਤੇ ਕੀਤੀਆਂ ਧਾਰਮਿਕ ਪ੍ਰਾਰਥਨਾਵਾਂ ਨੂੰ ਦੁਹਰਾਉਂਦਾ ਹੈ। 'ਸਫ਼ਾ' ਅਤੇ 'ਮਰਵਾ' ਪਹਾੜੀਆਂ ਦੇ ਵਿਚਕਾਰ ਉਹ ਸਤ ਵਾਰ 'ਸਈ' ਕਰਦਾ ਹੈ। ੯ ਜ਼ਿਲਹਿਜਾ ਦੀ ਸਵੇਰ ਨੂੰ 'ਹਰਮ' ਦੀ ਸੀਮਾ ਤੋਂ ਬਾਹਰ ਜਾ ਕੇ ਲੋਕ ਅਰਫ਼ਾਤ ਦੇ ਮੈਦਾਨ ਵਿਚ ਪੜਾਅ ਕਰਦੇ ਹਨ। ਫਿਰ ਉਸੇ ਸ਼ਾਮ ਨੂੰ ਸਾਰੇ ਲੋਕ ਮੁਜ਼ਦਲਫ਼ਾ ਜਾ ਕੇ ਰੁਕਦੇ ਹਨ। ਜ਼ਿਲਹਿਜਾ ਦੀ ਦਸ ਤਾਰੀਖ਼ ਨੂੰ ਲੋਕ 'ਮਿਨਾ' ਪਰਤ ਆਉਂਦੇ ਹਨ। ਉਥੇ ਹਾਜੀ ਦੋ ਜਾਂ ਤਿੰਨ ਦਿਨ ਰੁਕਦੇ ਹਨ। ਉਹ ਸ਼ੈਤਾਨ ਨੂੰ ਭਜਾਣ ਵਾਸਤੇ ਇਥੇ ਸਥਿਤ ਖੰਭਿਆਂ ਉਤੇ ਹਰ ਰੋਜ਼ ਰੋੜੇ ਮਾਰਦੇ ਹਨ। ਤੀਜੇ ਦਿਨ ਰੋੜੇ ਮਾਰ ਕੇ ਉਹ ਮੱਕਾ ਪਰਤ ਆਉਂਦੇ ਹਨ ਅਤੇ ਕਾਅਬਾ ਦੀਆਂ ਸੱਤ ਪਰਿਕਰਮਾ ਕਰਦੇ ਹਨ। ਜਾਨਵਰ ਦੀ ਕੁਰਬਾਨੀ ਦੇਣ ਤੋਂ ਬਾਅਦ ਹੱਜ ਦਾ ਫ਼ਰਜ਼ ਪੂਰਾ ਹੋ ਜਾਂਦਾ ਹੈ। ਮੱਕੇ ਵਿਚ ਠਹਿਰ ਕੇ ਮੁੰਡਨ ਕਰਵਾਉਣਾ ਅਤੇ ਨਵੇਂ ਵਸਤ੍ਰ ਧਾਰਨ ਕਰਨਾ ਹਰ ਹਾਜੀ ਦੀ ਦਿਲੀ ਇੱਛਾ ਹੁੰਦੀ ਹੈ। ਭਾਵੇਂ ਇਸਲਾਮ ਵਿਚ 'ਹੱਜ' ਕਰਨਾ ਇਕ ਅਤਿ ਉਤਮ ਅਤੇ ਅਨਿਵਾਰਯ ਕਰਮ ਹੈ, ਫਿਰ ਵੀ ਜੇ ਕੋਈ ਵਿਅਕਤੀ ਆਰਥਿਕ ਸਾਧਨਾਂ ਤੋਂ ਵੰਚਿਤ ਹੋਵੇ ਜਾਂ ਜਿਸ ਥਾਂ ਤੋਂ ਆਵਾਜਾਈ ਦੇ ਸਾਧਨ ਨਾ ਹੋਣ, ਤਾਂ ਇਸ ਦੀ ਅਨਿਵਾਰਯਤਾ ਪ੍ਰਤੀ ਉਦਾਰਤਾ ਵਰਤੀ ਜਾਂਦੀ ਹੈ।

[ਅ. ਹੱਜ : ਮੁਸਲਮਾਨਾਂ ਦਾ ਇਕ ਧਾਰਮਿਕ ਫ਼ਰਜ਼, ਜੋ ਮੱਕੇ ਜਾ ਕੇ ਪੂਰਾ ਹੁੰਦਾ ਹੈ।]

**ਹਜਾਰ** : ਹਜ਼ਾਰਾਂ। ੨੧੬੯

**ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥**
**ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥**
**ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥ ੩ ॥**

ਸਿਰੀ. (ਅਸ.), ਮਹਲਾ ੧, ੧੬, ਸਫ਼ਾ ੬੩

ਵੇਖੋ **'ਅਸਾਰ'** I-੧੫੪੬

[ਫ਼ਾ. ਹਜ਼ਾਰ : ਦਸ ਸੌ ਦੀ ਸੰਖਿਆ ; ਬੁਲਬੁਲ।]

**ਹਜੂਰਿ** : ਅੰਗ-ਸੰਗ। ੨੧੭੦

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥**
**ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥...੫ ॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

ਵੇਖੋ **'ਸੋਵਈ'** V-੨੦੩੨

[ਫ਼ਾ. ਹੁਜ਼ੂਰ : ਹਾਜ਼ਰੀ, ਮੌਜੂਦਗੀ ; ਹਾਜ਼ਰ ਹੋਣਾ ; ਸਾਹਮਣੇ ਆਉਣਾ ; ਕਚਹਿਰੀ ਵਿਚ ਪੇਸ਼ ਹੋਣਾ ; ਵਡਿਆਈ ਦਾ ਸ਼ਬਦ।]

**ਹਜੂਰਿ** : ਸਾਹਮਣੇ। ੨੧੭੧

**ਹੈ ਹਜੂਰਿ ਹਾਜਰੁ ਅਰਦਾਸਿ ॥**
**ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥ ੧ ॥ ਰਹਾਉ ॥**

ਆਸਾ, ਮਹਲਾ ੧, ੧੩, ਸਫ਼ਾ ੩੫੨

**ਅਰਥ** : (ਅਕਾਲ-ਪੁਰਖ ਸਾਡੇ) ਸਾਹਮਣੇ ਹੈ, (ਉਸ ਦੇ) ਸਨਮੁਖ ਹੋ ਕੇ ਅਰਦਾਸ ਕਰੋ। ਇਹ ਸੱਚ ਹੈ ਕਿ (ਬੇਨਤੀ ਰਾਹੀਂ ਸਾਡਾ) ਦੁਖ-ਸੁਖ ਪ੍ਰਭੂ ਪਾਸ ਪਹੁੰਚਦਾ ਹੈ।

[ਵੇਖੋ ੨੧੭੦]

**ਹਜੂਰੀ** : ਪਾਰਬ੍ਰਹਮ ਦਾ ਦਰਬਾਰ। ੨੧੭੨

**ਇਛ ਪੁਨੀ ਸਰਧਾ ਸਭ ਪੂਰੀ ॥**
**ਰਵਿ ਰਹਿਆ ਸਦ ਸੰਗਿ ਹਜੂਰੀ ॥...੩ ॥**

ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੯

**ਅਰਥ** : (ਪਰਮੇਸ਼ਰ ਨੇ ਸੇਵਕ ਦੀ) ਇੱਛਾ ਪੂਰੀ ਕਰ ਦਿੱਤੀ ਅਤੇ ਸਾਰੀ ਸ਼ਰਧਾ ਪੂਰੀ (ਭਾਵ ਸਫਲ) ਹੋ ਗਈ। (ਸੇਵਕ ਨੂੰ ਪਰਮੇਸ਼ਰ) ਪਾਰਬ੍ਰਹਮ ਦਾ ਦਰਬਾਰ ਸਦਾ ਨਾਲ (ਹਰ ਥਾਂ 'ਤੇ) ਵਿਆਪਕ ਹੋਇਆ (ਦਿੱਸਦਾ) ਹੈ।

[ਫ਼ਾ. ਹੁਜ਼ੂਰੀ : ਨਜ਼ਦੀਕੀ ; ਬਾਦਸ਼ਾਹੀ ਦਰਬਾਰ ; ਹਜ਼ੂਰ ਨਾਲ ਸੰਬੰਧਿਤ।]

**ਹਜੂਰੀਐ** : ਦਰਬਾਰ ਵਿਚ। ੨੧੭੩

**ਹੋਇ ਪਵਿਤ੍ਰੁ ਸਰੀਰੁ ਚਰਨਾ ਧੂਰੀਐ ॥**
**ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥**

ਜੈਤ., ਮਹਲਾ ੫, ਪਉੜੀ ੧੩, ਸਫ਼ਾ ੭੦੯

**ਅਰਥ** : (ਤੇਰੇ) ਚਰਨਾਂ ਦੀ ਧੂੜੀ ਨਾਲ ਮੇਰਾ ਸਰੀਰ ਪਵਿੱਤਰ ਹੋ ਜਾਂਦਾ ਹੈ। ਹੇ ਗੁਰਦੇਵ ਪ੍ਰਭੂ ! (ਮੈਂ) ਸਦਾ ਤੇਰੇ ਦਰਬਾਰ ਵਿਚ (ਖੜੋਤਾ) ਹਾਂ।

[ਵੇਖੋ ੨੧੭੨]

**ਹਜੂਰੇ** : ਅੰਗ-ਸੰਗ ਵਸਦੇ। ੨੧੭੪

**ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥**
**ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥ ੬ ॥**

ਮਾਝ (ਅਸ.), ਮਹਲਾ ੩, ੧੯, ਸਫ਼ਾ ੧੨੦

**ਅਰਥ** : (ਮੈਂ) ਸਦਾ ਅੰਗ-ਸੰਗ ਵਸਦੇ ਸਦੀਵੀ ਪਰਮੇਸ਼ਰ ਦੀ ਸ਼ਲਾਘਾ ਕਰਦਾ ਹਾਂ। ਗੁਰੂ ਦੇ ਸ਼ਬਦ ਵਿਚ (ਉਹ) ਵਿਦਮਾਨ ਰਹਿੰਦਾ ਹੈ। ਉਹ ਪ੍ਰਭੂ ਗੁਰੂ ਦੀ ਕ੍ਰਿਪਾ ਨਾਲ ਦਿੱਸਦਾ ਹੈ, ਉਸੇ ਪ੍ਰਭੂ ਤੋਂ ਹੀ ਸੁਖ ਪ੍ਰਾਪਤ ਹੁੰਦਾ ਹੈ।

[ਵੇਖੋ ੨੧੭੦]

**ਹਜੂਰੇ :** ਅੰਗ-ਸੰਗ ਹੈ। ੨੧੭੫

**ਜੋ ਠਾਕੁਰੁ ਸਦ ਸਦਾ ਹਜੂਰੇ ॥ ਤਾ ਕਉ ਅੰਧਾ ਜਾਨਤ ਦੂਰੇ ॥...੩ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ** : ਜੋ ਮਾਲਿਕ ਹਮੇਸ਼ਾ-ਹਮੇਸ਼ਾ (ਸਾਡੇ) ਅੰਗ-ਸੰਗ ਹੈ। ਉਸ ਨੂੰ ਅਗਿਆਨੀ (ਮਨੁੱਖ) ਦੂਰ ਸਮਝਦਾ ਹੈ।

[ਵੇਖੋ ੨੧੭੦]

**ਹੰਝ :** ਹੰਸ। ੨੧੭੬

**ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥**
**ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥**

ਸਲੋਕ, ਫਰੀਦ, ੬੪, ਸਫ਼ਾ ੧੩੮੧

ਵੇਖੋ **'ਉਲਥੇ'** I-੬੫੧ ਅ

[ਵੇਖੋ ੨੦੮੦]

**ਹੰਝ :** ਹੰਸ ਵਰਗਾ ਚਿੱਟਾ। ੨੧੭੭

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥**

ਸਲੋਕ, ਫਰੀਦ, ੯੯, ਸਫ਼ਾ ੧੩੮੩

ਵੇਖੋ **'ਅਚਿੰਤੇ'** II-੨੦੭੩ ੳ

**ਨੋਟ** : ਇਥੇ 'ਹੰਝ' ਸ਼ਬਦ 'ਹੰਸ' ਵਾਸਤੇ ਨਹੀਂ ਆਇਆ, ਸਗੋਂ ਬਗੁਲੇ ਵਾਸਤੇ ਵਰਤਿਆ ਗਿਆ ਹੈ। 'ਬਗੁਲੇ' ਦਾ ਰੰਗ ਵੀ ਹੰਸ ਵਾਂਗ ਚਿੱਟਾ ਹੋਣ ਕਰ ਕੇ ਉਸ ਨੂੰ 'ਹੰਸ' ਕਹਿ ਦਿੱਤਾ ਹੈ। ਵਾਸਤਵ ਵਿਚ ਇਸ ਪਦ ਦੀ ਅਧਿਆਤਮਕ ਵਿਆਖਿਆ ਗੰਭੀਰ ਹੈ। ਜੀਵਾਤਮਾ ਆਪਣੇ ਅਸਲ ਰੂਪ ਵਿਚ 'ਹੰਸ' ਵਰਗੀ ਹੈ, ਪਰ ਮਾਨਵ ਰੂਪ ਵਿਚ ਜੀਵ ਜਿਸ ਤਰ੍ਹਾਂ ਦਾ ਜੀਵਨ ਬਿਤੀਤ ਕਰ ਰਿਹਾ ਹੈ, ਉਹ ਬਗੁਲੇ ਵਰਗਾ ਭੇਖਧਾਰੀ ਹੈ, ਕਿਉਂ ਜੁ ਮਨੁੱਖ ਬਾਹਰੋਂ ਤਾਂ ਆਪਣੇ ਸਦਗੁਣੀ ਹੋਣ ਦਾ ਵਿਖਾਵਾ ਕਰਦਾ ਹੈ, ਜਦੋਂ ਕਿ ਉਸ ਦਾ ਮਨ ਵਿਕਾਰਾਂ ਨਾਲ ਭਰਿਆ ਹੋਇਆ ਹੈ। ਇਸ ਕਾਰਨ ਉਸ ਨੂੰ ਉਹ ਬਗੁਲਾ ਕਿਹਾ ਹੈ, ਜੋ ਆਪਣੇ ਸ਼ੁਧ ਅਸਤਿਤ੍ਵ ਕਾਰਨ ਹੰਸ ਹੈ।

[ਵੇਖੋ ੨੦੮੦]

**ਹਟ :** ਬਾਜ਼ਾਰ (ਭਾਵ ਲੋਕ)। ੨੧੭੮

**ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥**
**ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥**

ਸਿਰੀ. (ਵਾਰ), ਮਹਲਾ ੪, ਪਉੜੀ ੩, ਸਫ਼ਾ ੮੩

ਵੇਖੋ **'ਸਾਜੀਐ'** IV-੧੫੪੩

[ਸੰਸ. ਹਟ੍ਟ: (ਹਟ੍ਟ:) ਹਟ੍+ਟ : ਬਾਜ਼ਾਰ, ਹਾਟ ; ਮੇਲਾ।]

**ਹਟ :** ਹੱਟੀਆਂ, ਦੁਕਾਨਾਂ। ੨੧੭੯

**ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥**
**ਹਟ ਪਟਣ ਬਾਜਾਰ ਹੁਕਮੀ ਢਹਸੀਓ ॥**

ਮਾਝ (ਵਾਰ), ਮਹਲਾ ੧, ਪਉੜੀ ੮, ਸਫ਼ਾ ੧੪੧

**ਅਰਥ** : ਸ਼ਾਸਕ, ਪ੍ਰਜਾ ਅਤੇ ਹਾਕਿਮ ਕੋਈ ਵੀ ਨਹੀਂ ਰਹੇਗਾ। ਦੁਕਾਨਾਂ, ਸ਼ਹਿਰ ਅਤੇ ਬਾਜ਼ਾਰ (ਪਰਮੇਸ਼ਰ ਦੇ) ਹੁਕਮ ਵਿਚ ਢਹਿ ਜਾਣਗੇ।

**ਰਯਤਿ**- ਪ੍ਰਜਾ। **ਸਿਕਦਾਰ**- ਹਾਕਿਮ, ਚੌਧਰੀ। **ਪਟਣ**- ਸ਼ਹਿਰ।

[ਵੇਖੋ ੨੧੭੮]

**ਹਟ :** ਕ੍ਰਿਆਸ਼ੀਲਤਾ। ੨੧੮੦

**ਸਲੋਕ ਮਃ ੧ ॥**
**ਦੁਇ ਦੀਵੇ ਚਉਦਹ ਹਟਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥**
**ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥...੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੭੮੯

**ਅਰਥ** : (ਚੰਦ-ਸੂਰਜ) ਦੋ ਦੀਵੇ ਹਨ ਅਤੇ ਚੌਦਾਂ (ਲੋਕ) ਬਾਜ਼ਾਰ ਹਨ। ਜਿਤਨੇ ਜੀਵ ਹਨ, (ਉਹ) ਵਾਪਾਰੀ ਹਨ। ਜਦੋਂ ਹੱਟ ਖੁਲ੍ਹ ਗਏ (ਭਾਵ ਰਚਨਾ ਵਿਚ ਕ੍ਰਿਆਸ਼ੀਲਤਾ ਸ਼ੁਰੂ ਹੋ ਗਈ), ਤਾਂ ਵਾਪਾਰ ਹੋਣ ਲਗ ਪਿਆ (ਭਾਵ ਹਰ ਜੀਵ ਕਾਰ-ਵਿਹਾਰ ਵਿਚ ਲਗ ਗਿਆ। ਇਥੇ) ਜੋ ਆਉਂਦਾ ਹੈ, ਉਹ ਚਲਾਇਮਾਨ ਹੈ।

[ਵੇਖੋ ੨੧੭੮]

**ਹਟਕੈ :** ਰੋਕਦਾ, ਵਰਜਦਾ। ੨੧੮੧

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥**

ਸਲੋਕ, ਕਬੀਰ, ੬੬, ਸਫ਼ਾ ੧੩੬੭

**ਅਰਥ** : ਕਬੀਰ ਆਖਦਾ ਹੈ ਕਿ ਜਿਸ ਦਰ ਤੇ ਆਉਣ-ਜਾਣ ਵਾਲੇ ਨੂੰ ਕੋਈ ਰੋਕਦਾ ਨਹੀਂ ਹੈ। ਉਹ ਦਰਵਾਜ਼ਾ ਕਿਵੇਂ ਛਡ ਦੇਈਏ, ਜੋ ਦਰਵਾਜ਼ਾ ਅਜਿਹਾ ਹੋਵੇ।

**ਭਾਵ** : ਸ਼ਹਿਨਸ਼ਾਹਾਂ ਦੇ ਦਰਾਂ ਉਤੇ ਹਰ ਕਿਸੇ ਨੂੰ ਆਉਣ ਜਾਣ ਦੀ ਖੁਲ੍ਹ ਨਹੀਂ ਹੈ। ਧਰਮ-ਸਥਾਨਾਂ ਵਿਚ ਜਾਣ ਦੀ ਵੀ ਹਰ ਕਿਸੇ ਨੂੰ ਖੁਲ੍ਹ ਨਹੀਂ ਹੈ। ਵਿਦਿਤ ਹੈ ਕਿ 'ਪੰਡਰਪੁਰ ਦੇ ਮੰਦਿਰ ਵਿਚ 'ਨਾਮਦੇਵ' ਜੀ ਦਾ ਪ੍ਰਵੇਸ਼ ਰੋਕ ਦਿੱਤਾ ਗਿਆ ਸੀ। ਕਬੀਰ ਜੀ ਕਹਿੰਦੇ ਹਨ ਕਿ ਭਗਵਾਨ ਦਾ ਦਰ-ਘਰ ਬਾਦਸ਼ਾਹਾਂ ਦੇ ਦਰਬਾਰਾਂ ਅਤੇ ਪੂਜਾ-ਸਥਾਨਾਂ ਤੋਂ ਵਿਲੱਖਣ ਹੈ। ਉਹ ਸਭ ਲਈ ਖੁਲ੍ਹਾ ਹੈ। (ਮਨੁੱਖ ਨੂੰ) ਅਜਿਹੇ ਮਹਾਨ ਦਰ ਨਾਲ ਸਦਾ ਜੁੜੇ ਰਹਿਣਾ ਚਾਹੀਦਾ ਹੈ।

[ਸੰਸ. ਘਟ੍ਟ (ਘਟ੍ਟ) : ਹਿਲਾਣਾ, ਹਰਕਤ ਦੇਣਾ ; ਸਪਰਸ਼ ਕਰਨਾ ; ਮਲਣਾ, ਸਹਿਲਾਣਾ ; ਰੋਕਣਾ, ਰੁਕਾਵਟ ਪੈਦਾ ਕਰਨਾ।]

**ਹਟਤਾਰਿ :** ਹੜਤਾਲ (ਭਾਵ)। ੨੧੮੨

**ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥**
**ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥ ੧ ॥**

ਸੋਰਠਿ, ਮਹਲਾ ੫, ੪੭, ਸਫ਼ਾ ੬੨੦

**ਅਰਥ** : ਹੇ ਭਾਈ ! ਸਤਿਗੁਰੂ ਨੇ (ਵਿਕਾਰਾਂ ਦਾ) ਬੁਖ਼ਾਰ ਦੂਰ ਕਰ ਦਿੱਤਾ ਹੈ ਅਤੇ ਸੰਸਾਰ ਵਿਚ ਸ਼ਾਂਤੀ ਵਰਤ ਗਈ ਹੈ। (ਉਸ ਨੇ) ਆਪਣੇ ਜੀਵ-ਜੰਤੂ ਆਪ ਬਚਾ ਲਏ ਹਨ ਅਤੇ ਮੌਤ ਦੇ ਦੂਤਾਂ ਨੇ ਹੜਤਾਲ ਕਰ ਦਿੱਤੀ ਹੈ (ਭਾਵ ਗੁਰੂ ਨੇ ਉਨ੍ਹਾਂ ਨੂੰ ਰੋਕ ਦਿੱਤਾ ਹੈ)।

**ਨੋਟ** : 'ਹਟਤਾਰਿ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'ਹਟ੍ਟ:' ਅਤੇ 'ਤਾਲ:' ਦਾ ਸੰਯੁਕਤ ਰੂਪ ਹੈ। ਪਿਛੇ ਅਸੀਂ 'ਹਟ੍ਟ:' ਦਾ ਅਰਥ ਬਾਜ਼ਾਰ ਕਰ ਆਏ ਹਾਂ। 'ਤਾਲ:' ਦਾ ਇਕ ਅਰਥ 'ਤਾਲਾ' ਹੈ। ਦੋਹਾਂ ਦਾ ਸੰਯੁਕਤ ਅਰਥ ਹੈ- 'ਬਾਜ਼ਾਰ ਦੀ ਤਾਲਾਬੰਦੀ' ਅਰਥਾਤ 'ਹੜਤਾਲ'।

**ਹਟਨਾਲੇ :** ਬਾਜ਼ਾਰ। ੨੧੮੩

**ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥**
**ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੯

**ਅਰਥ** : ਸਰੀਰ ਇਕ ਵਿਸ਼ਾਲ ਕਿਲ੍ਹਾ ਹੈ, (ਜਿਸ ਦੇ) ਅੰਦਰ ਬਾਜ਼ਾਰ ਹਨ। ਜੋ ਮਨੁੱਖ ਗੁਰੂ ਦੀ ਸਿਖਿਆ ਅਨੁਸਾਰ ਵਾਪਾਰ ਕਰਦਾ ਹੈ, ਉਹ ਹਰੀ ਦਾ (ਨਾਮ ਰੂਪ) ਪਦਾਰਥ ਸਾਂਭ ਲੈਂਦਾ ਹੈ।

**ਨੋਟ** : 'ਹਟਨਾਲੇ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'ਹਟ੍ਟ:' ਅਤੇ 'ਪ੍ਰਣਾਲਿਕਾ' ਦੇ ਸੰਜੋਗ ਤੋਂ ਬਣਿਆ ਹੈ। ਉਪਰ ਅਸੀਂ 'ਹਟ੍ਟ:' ਦਾ ਅਰਥ ਬਾਜ਼ਾਰ ਕਰ ਆਏ ਹਾਂ। 'ਪ੍ਰਣਾਲਿਕਾ' ਦਾ ਇਕ ਅਰਥ 'ਅਖੰਡ ਸਿਲਸਿਲਾ' ਭਾਵ ਕਤਾਰ ਹੈ। ਦੁਕਾਨਾਂ ਦੀ ਕਤਾਰ ਨੂੰ ਬਾਜ਼ਾਰ ਕਿਹਾ ਜਾਂਦਾ ਹੈ। ਇੰਵ ਦੋਹਾਂ ਪਦਾਂ ਦਾ ਸੰਯੁਕਤ ਅਰਥ 'ਬਾਜ਼ਾਰ' ਹੋ ਗਿਆ ਹੈ।

**ਹਟਵਾਣੀ :** ਦੁਕਾਨਦਾਰ। ੨੧੮੪

**ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੁਆਰੀ ਜੁਏ ਮਾਹਿ ਚੀਤੁ ॥...੧ ॥**

ਬਸੰਤੁ, ਮਹਲਾ ੫, ੨, ਸਫ਼ਾ ੧੧੮੦

ਵੇਖੋ **'ਅਮਲੀ'** II-੨੯੫੯ ੲ

**ਨੋਟ** : 'ਹਟਵਾਣੀ' ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ 'ਹਟ੍ਟ:' ਅਤੇ 'ਵਣਿਕ੍'ਤੋਂ ਬਣਿਆ ਹੈ। 'ਹਟ੍ਟ:' ਦਾ ਅਰਥ ਅਸੀਂ 'ਦੁਕਾਨ' ਜਾਂ 'ਬਾਜ਼ਾਰ' ਕਰ ਆਏ ਹਾਂ। 'ਵਣਿਕ' ਦਾ ਅਰਥ 'ਵਣਜ ਕਰਨ ਵਾਲਾ' ਹੈ। ਇੰਵ ਦੋਹਾਂ ਪਦਾਂ ਦਾ ਸੰਯੁਕਤ ਅਰਥ 'ਦੁਕਾਨ ਵਿਚ ਬੈਠ ਕੇ ਵਣਜ ਕਰਨ ਵਾਲਾ' ਅਰਥਾਤ 'ਦੁਕਾਨਦਾਰ' ਹੋ ਗਿਆ ਹੈ।

**ਹਟਵਾਣੀਆ :** ਦੁਕਾਨਦਾਰ। ੨੧੮੫

**ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥**
**ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥**
**ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥ ੩ ॥**

ਗਉੜੀ (ਬੈਰਾ.), ਮਹਲਾ ੪, ੪੭, ਸਫ਼ਾ ੧੬੬

**ਅਰਥ** : (ਉਹ) ਦੁਕਾਨਦਾਰ ਜ਼ਹਿਰ ਇਕੱਠੀ ਕਰ ਰਿਹਾ ਹੈ, (ਜੋ) ਹੱਟੀ ਵਿਚ ਬੈਠ ਕੇ (ਬਹੁਤਾ ਧਨ) ਕਮਾਉਂਦਾ ਹੈ। (ਉਸ ਦਾ) ਪਿਆਰ ਝੂਠਾ ਹੈ, ਖਿਲਾਰਾ ਝੂਠਾ ਹੈ ਅਤੇ (ਉਹ) ਝੂਠ ਨਾਲ ਚੰਬੜਿਆ ਹੋਇਆ ਹੈ। ਉਸੇ ਤਰ੍ਹਾਂ ਪਰਮੇਸ਼ਰ ਦੇ ਸੇਵਕ ਨੇ ਰੱਬ ਦਾ ਨਾਮ ਇਕੱਤਰ ਕੀਤਾ ਹੈ, ਪ੍ਰਭੂ ਦਾ ਨਾਮ (ਹੀ ਉਹ ਜੀਵਨ-ਸਫ਼ਰ ਵਿਚ) ਖ਼ਰਚ (ਦੇ ਤੌਰ ਤੇ) ਲੈ ਜਾਂਦਾ ਹੈ (ਭਾਵ ਸਦਾ ਨਾਲ ਰਖਦਾ ਹੈ)।

**ਬਿਖੁ**- ਮਾਇਆ ਰੂਪ ਜ਼ਹਿਰ। **ਸੰਚੈ**- ਇਕੱਤਰ ਕਰਦਾ ਹੈ। **ਹਾਟਿ**- ਦੁਕਾਨ ਵਿਚ। **ਲਪਟਾਇ**- ਚੰਬੜਿਆ ਰਹਿੰਦਾ ਹੈ।

**ਭਾਵ** : ਜਿਵੇਂ ਮਾਇਆ ਨਾਲ ਪ੍ਰੀਤ ਕਰਨ ਵਾਲਾ ਮਨੁੱਖ ਧਨ ਇਕੱਤਰ ਕਰਨ ਵਿਚ ਲਗਿਆ ਰਹਿੰਦਾ ਹੈ, ਉਸੇ ਤਰ੍ਹਾਂ ਪ੍ਰਭੂ ਦਾ ਪ੍ਰੀਤਵਾਨ ਨਾਮ-ਧਨ ਇਕੱਠਾ ਕਰਨ ਵਿਚ ਨਿਰੰਤਰ ਯਤਨਸ਼ੀਲ ਰਹਿੰਦਾ ਹੈ।

[ਵੇਖੋ ੨੧੮੪]

**ਹਟੜੀ :** ਦੁਕਾਨ। ੨੧੮੬

**ਤਨੁ ਹਟੜੀ ਇਹੁ ਮਨੁ ਵਣਜਾਰਾ ॥ ਨਾਨਕ ਸਹਜੇ ਸਚੁ ਵਾਪਾਰਾ ॥**

ਰਾਮ. (ਗੋਸਟਿ), ਮਹਲਾ ੧, ੩੯, ਸਫ਼ਾ ੯੪੨

**ਅਰਥ** : ਸਰੀਰ (ਇਕ) ਦੁਕਾਨ ਹੈ ਅਤੇ ਇਹ ਮਨ ਵਾਪਾਰੀ ਹੈ। ਨਾਨਕ (ਆਖਦਾ ਹੈ ਕਿ ਗੁਰਮੁਖ ਮਨੁੱਖ ਇਸ ਤਰ੍ਹਾਂ) ਅਡੋਲ ਹੀ ਸਚ ਦਾ ਵਾਪਾਰ ਕਰਦਾ ਹੈ।

[ਵੇਖੋ ੨੧੭੮]

**ਹਟਾਇ :** ਵਰਜ ਕੇ। ੨੧੮੭

**ਕਰਿ ਕਿਰਪਾ ਜਨ ਲੀਏ ਛਡਾਇ ॥**
**ਜਿਸ ਕੇ ਸੇ ਤਿਨਿ ਰਖੇ ਹਟਾਇ ॥...੪ ॥**

ਗੋਂਡ, ਮਹਲਾ ੫, ੧੧, ਸਫ਼ਾ ੮੬੫

**ਅਰਥ** : (ਪ੍ਰਭੂ ਨੇ) ਕ੍ਰਿਪਾ ਕਰ ਕੇ (ਆਪਣੇ) ਸੇਵਕ (ਪੰਜ ਵਿਸ਼ਿਆਂ ਦੀ ਗ੍ਰਿਫ਼ਤ) ਤੋਂ ਛੁੜਾ ਲਏ। ਉਹ ਜਿਸ (ਅਕਾਲ-ਪੁਰਖ ਦੇ ਦਾਸ) ਸਨ, ਉਸ ਨੇ ਆਪ ਹੀ ਵਰਜ ਕੇ ਰਖੇ ਹਨ।

[ਵੇਖੋ ੨੧੮੧]

**ਹਟਿ :** ਹੱਟੀ ਵਿਚੋਂ। ੨੧੮੮

**ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥**
**ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੯

**ਅਰਥ** : ਅਕਾਲ-ਪੁਰਖ ਦੇ ਦਰ 'ਤੇ ਸੱਚੇ ਅਤੇ ਸਿਆਣੇ ਮਨੁੱਖ ਪਰਖ ਲਏ ਜਾਂਦੇ ਹਨ। (ਨਾਮ ਰੂਪ) ਸੌਦਾ ਇਕੋ ਪੂਰੇ ਗੁਰੂ ਦੀ ਹੱਟੀ ਵਿਚੋਂ

ਪ੍ਰਾਪਤ ਹੁੰਦਾ ਹੈ।
**ਬੀਨਾਈਐ**- ਸਿਆਣੇ। **ਇਕਤੁ**- ਇਕੋ।
[ਵੇਖੋ ੨੧੭੮]

**ਹਟੀਐ** : ਨਾਮ-ਸਿਮਰਨ ਦੀ ਦੁਕਾਨ ਵਿਚ। ੨੧੮੯

**ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥**

ਰਾਮ. (ਵਾਰ), ਸਤਾ ਬਲਵੰਡ, ੨. ਸਫ਼ਾ ੯੬੬

**ਅਰਥ** : (ਗੁਰੂ ਅੰਗਦ ਦੇਵ ਦੇ ਸਿਰ ਉਤੇ) ਸੋਹਣਾ ਰੱਬੀ ਛਤਰ ਝੁਲ ਰਿਹਾ ਹੈ, (ਉਹ) ਗੁਰੂ (ਨਾਨਕ ਦੇਵ) ਦੀ ਗੱਦੀ ਮੱਲ ਕੇ (ਨਾਮ-ਸਿਮਰਨ ਦੀ) ਦੁਕਾਨ ਵਿਚ ਬੈਠਾ ਹੈ।
**ਝੁਲੈ**- ਝੁਲਦਾ ਹੈ। **ਸੁ**- ਉਹ। **ਛਤੁ**- ਛਤਰ। **ਨਿਰੰਜਨੀ**- ਰੱਬੀ, ਦੈਵੀ।
[ਵੇਖੋ ੨੧੭੮]

**ਹਟੀਐ** : ਹਟਿਆ ਜਾਵੇ। ੨੧੯੦

**ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥**

ਰਾਮ. (ਵਾਰ), ਸਤਾ ਬਲਵੰਡ, ੨, ਸਫ਼ਾ ੯੬੬

**ਅਰਥ** : (ਗੁਰੂ ਅੰਗਦ ਨੂੰ ਵਿਸ਼ਵਾਸ ਸੀ ਕਿ) ਜੋ ਗੁਰੂ ਨੇ ਹੁਕਮ ਦਿੱਤਾ ਹੈ, ਉਹ ਸੱਚ ਹੈ, (ਉਨ੍ਹਾਂ ਸੋਚਿਆ ਕਿ) ਫਿਰ ਇਨ੍ਹਾਂ ਬਚਨਾਂ (ਦੀ ਪਾਲਣਾ) ਤੋਂ ਪਿਛੇ ਕਿਉਂ ਹਟਿਆ ਜਾਵੇ ?
**ਜਿ**- ਜੋ। **ਏਦੂ ਬੋਲਹੁ**- ਇਨ੍ਹਾਂ ਬਚਨਾਂ ਤੋਂ।
[ਵੇਖੋ ੨੧੮੧]

**ਹਟੁ** : ਹੱਟ, ਦੁਕਾਨ (ਭਾਵ ਸਤਿਸੰਗ)। ੨੧੯੧

**ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥**
**ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ ॥ ੨ ॥**

ਆਸਾ, ਮਹਲਾ ੫, ੧੧੪, ਸਫ਼ਾ ੩੯੯

**ਅਰਥ** : (ਹੇ ਸੰਤੋ !) ਨਿਮਰਤਾ ਵਾਲੀ ਬੁਧੀ ਰੂਪ (ਸਫ਼ਰ-) ਖ਼ਰਚ (ਨਾਲ) ਲੈ ਲਓ ਅਤੇ ਹਉਮੈ ਰੂਪ ਜ਼ਹਿਰ ਨੂੰ (ਪੂਰੀ ਤਰ੍ਹਾਂ) ਨਸ਼ਟ ਕਰ ਦਿਓ। (ਗੁਰੂ ਕੋਲ ਨਾਮ ਦਾ) ਸੱਚਾ ਹੱਟ ਅਤੇ ਪੂਰਾ (ਭਾਵ ਸਾਰੇ ਲਾਭ ਦੇਣ ਵਾਲਾ) ਸੌਦਾ ਹੈ, ਨਾਮ ਰੂਪ ਵਸਤੂ (ਉਸ ਤੋਂ ਲੈ ਕੇ) ਖ਼ਰੀਦੋ ਅਤੇ ਵੇਚੋ।
**ਗਰੀਬੀ**- ਨਿਮਰਤਾ। **ਜਾਰਹ**- ਜਲਾ ਦਿਓ, ਨਸ਼ਟ ਕਰ ਦਿਓ। **ਵਖਰੁ**- ਵਸਤੂ। **ਵਾਪਾਰਹੁ**- ਖ਼ਰੀਦੋ ਅਤੇ ਵੇਚੋ (ਭਾਵ ਜਪੋ ਅਤੇ ਜਪਾਓ)।
[ਵੇਖੋ ੨੧੭੮]

**ਹਟੁ** : ਦੁਕਾਨ। ੨੧੯੨

**ਸਲੋਕ ਮਃ ੨ ॥... ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥...੧ ॥**

ਰਾਮ. (ਵਾਰ), ਮਹਲਾ ੩, ੧੮, ਸਫ਼ਾ ੯੫੫

**ਅਰਥ** : ਉਥੇ (ਪਾਣੀ ਵਿਚ) ਕੋਈ ਦੁਕਾਨ ਨਹੀਂ ਚਲਦੀ, ਨਾ ਹੀ ਕੋਈ ਖੇਤੀ ਕਰਦਾ ਹੈ। (ਕੋਈ) ਮੁਲ-ਭਾਅ ਬਿਲਕੁਲ ਨਹੀਂ ਹੁੰਦਾ, ਨਾ ਕੋਈ ਲੈਂਦਾ ਹੈ, ਨਾ ਦੇਂਦਾ ਹੈ (ਉਥੇ ਵੀ ਜੀਵਾਂ ਦੀ ਪਾਲਣਾ ਪਰਮੇਸ਼ਰ ਕਰ ਰਿਹਾ ਹੈ)।
**ਕਿਰਸ**- ਕ੍ਰਿਸ਼ੀ, ਖੇਤੀ। **ਮੂਲਿ ਨ**- ਬਿਲਕੁਲ ਨਹੀਂ।
[ਵੇਖੋ ੨੧੭੮]

**ਹਟੂਆ** : ਨਿੱਕੀ ਹੱਟੀ, ਘਰ, ਜਾਲ। ੨੧੯੩

**ਬਿਨੁ ਹਰਿ ਭਜਨ ਸਗਲ ਦੁਖ ਪਾਵਤ**
**ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥**
**ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥**

ਸਵ. (ਮੁਖ.), ਮਹਲਾ ੫, ੧੧, ਸਫ਼ਾ ੧੩੮੯

ਵੇਖੋ '**ਸੂਤ**' V-੧੪੦੯

[ਵੇਖੋ ੨੧੭੮]

**ਹਟੈ** : ਟਲ ਜਾਵੇ, ਟਲਦਾ ਹੈ। ੨੧੯੪

**ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥**
**ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥ ੪ ॥**

ਆਸਾ, ਕਬੀਰ, ੯, ਸਫ਼ਾ ੪੭੮

ਵੇਖੋ '**ਸਿਰਿ**' IV-੨੪੭੫

[ਵੇਖੋ ੨੧੮੧]

**ਹਠ** : ਹਿਰਦਾ। ੨੧੯੫

**ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥**
**ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥ ੧ ॥**

ਸਿਰੀ. (ਛੰਤ), ਮਹਲਾ ੫, ੧, ਸਫ਼ਾ ੮੦

**ਅਰਥ** : ਮੇਰਾ ਪਿਆਰਾ (ਵਾਹਿਗੁਰੂ) ਹਿਰਦੇ ਵਿਚ ਹੈ, (ਪਰ ਉਸ ਦਾ) ਦਰਸ਼ਨ ਕਿਵੇਂ ਹੋਵੇ ? ਨਾਨਕ (ਆਖਦਾ ਹੈ ਕਿ ਉਹ) ਪ੍ਰਾਣ ਦਾ ਆਸਰਾ (ਪਰਮੇਸ਼ਰ) ਸੰਤ-ਜਨਾਂ ਦੀ ਸ਼ਰਨ ਪੈਣ ਨਾਲ ਲਭਦਾ ਹੈ।
**ਮਝਾਹੂ**- ਮੰਝ, ਵਿਚ। **ਮਾ ਪਿਰੀ**- ਮੇਰਾ ਪਿਆਰਾ। **ਪਸੇ ਕਿਉ**- ਕਿਵੇਂ ਹੋਵੇ। **ਦੀਦਾਰ**- ਦਰਸ਼ਨ। **ਲਭਣੇ**- ਲਭਦਾ ਹੈ।
**ਨੋਟ** : ਗੁਰਬਾਣੀ ਦੇ ਸਾਰੇ ਟੀਕਾਕਾਰਾਂ ਨੇ ਉਪਰੋਕਤ ਤੁਕਾਂ ਵਿਚ ਆਏ 'ਹਠ' ਸ਼ਬਦ ਦਾ ਅਰਥ 'ਹਿਰਦਾ' ਕੀਤਾ ਹੈ, ਪਰ ਟੀਕਾਕਾਰ ਇਸ ਸ਼ਬਦ ਦੀ ਵਿਉਤਪਤੀ ਸੰਬੰਧੀ ਖ਼ਾਮੋਸ਼ ਹਨ। ਉਪਰੋਕਤ ਪੰਕਤੀ ਵਿਚ 'ਹਠ' ਸ਼ਬਦ ਨੂੰ ਸਿੰਧੀ ਭਾਸ਼ਾ ਦਾ ਦੱਸ ਕੇ ਇਸ ਦਾ ਅਰਥ 'ਸਰੀਰ' ਕੀਤਾ ਗਿਆ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਇਸ ਨੂੰ ਡੌਮ ਭਾਸ਼ਾ ਦਾ ਸ਼ਬਦ ਮੰਨ ਕੇ ਅਰਥ 'ਹਿਰਦਾ' ਕੀਤਾ ਗਿਆ ਹੈ। ਇਹ ਉਪਲਬਧ ਸਾਮੱਗਰੀ ਇਸ ਸ਼ਬਦ ਦੀ ਵਿਉਤਪਤੀ ਨਿਰਧਾਰਿਤ ਕਰਨ ਵਾਸਤੇ ਨਾਕਾਫ਼ੀ ਹੈ। ਉਪਰ ਅਸੀਂ ਵੇਖਿਆ ਸੀ, ਕਿ ਸੰਸਕ੍ਰਿਤ ਸ਼ਬਦ 'ਹਟ੍ਟ:' ਦੇ ਅਰਥ ਬਾਜ਼ਾਰ,

ਹਾਟ, ਮੇਲਾ ਹਨ। ਗੁਰਬਾਣੀ ਵਿਚ ਹਿਰਦੇ ਨੂੰ ਵਾਰ-ਵਾਰ 'ਘਰ' ਕਿਹਾ ਗਿਆ ਹੈ ਅਤੇ ਸੰਭਵ ਹੈ ਕਿ ਇਸ ਦਾ ਮੂਲ 'ਹਟ੍ਟ:' ਸ਼ਬਦ ਹੋਵੇ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਹ ਸ਼ਬਦ ਸੰਸਕ੍ਰਿਤ ਵਿਚ 'ਹਠ:' ਹੈ ਅਤੇ ਇਸ ਦੇ ਅਰਥ ਪ੍ਰਚੰਡਤਾ, ਬਲ ਆਦਿ ਹਨ। ਇਸ ਆਧਾਰ ਤੇ ਉਕਤ ਪੰਕਤੀ ਵਿਚ ਇਸ ਦਾ ਅਰਥ 'ਮਨ' ਕੀਤਾ ਜਾ ਸਕਦਾ ਹੈ, ਕਿਉਂਕਿ ਮਨ ਬਲਸ਼ਾਲੀ ਅਤੇ ਪ੍ਰਚੰਡ ਮੰਨਿਆ ਗਿਆ ਹੈ। ਇਸ ਸ਼ਬਦ ਸੰਬੰਧੀ ਇਕ ਵਿਸ਼ੇਸ਼ ਗੱਲ ਇਹ ਵੀ ਹੈ ਕਿ ਇਹ ਕੇਵਲ ਉਸ ਭਾਸ਼ਾ-ਵਿਸ਼ੇਸ਼ ਨਾਲ ਸੰਬੰਧਿਤ ਬਾਣੀ ਵਿਚ ਹੀ ਆਇਆ ਹੈ, ਜਿਸ ਵਿਚ ਡਖਣੇ ਸਲੋਕ ਹਨ।

**ਹਠਲੀ** : ਸ਼ਕਤੀਸ਼ਾਲੀ। ੨੧੯੬

**ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥**
**ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ ॥ ੨ ॥**

ਆਸਾ, ਮਹਲਾ ੫, ੧੩੨, ਸਫ਼ਾ ੪੦੪

**ਅਰਥ** : ਹੇ ਭਾਈ ! ਇਨ੍ਹਾਂ (ਕਾਮਾਦਿ) ਦਾ ਭਾਰੀ ਸੰਗਠਨ ਹੈ, (ਇਹ) ਵਸ ਵਿਚ ਨਹੀਂ ਆਉਂਦੇ, ਨਾ ਭਜਦੇ ਹਨ, (ਇਨ੍ਹਾਂ ਦੀ) ਫ਼ੌਜ (ਬਹੁਤ) ਦ੍ਰਿੜ੍ਹ ਅਤੇ ਸ਼ਕਤੀਸ਼ਾਲੀ ਹੈ। ਨਾਨਕ (ਆਖਦਾ ਹੈ ਕਿ) ਹੇ ਭਾਈ ! ਉਨ੍ਹਾਂ ਵਿਅਕਤੀਆਂ ਨੇ (ਇਨ੍ਹਾਂ ਨੂੰ) ਕੁਚਲਿਆ ਹੈ, ਜੋ ਸਾਧ ਸੰਗਤ ਦੇ ਆਸਰੇ ਵਿਚ ਰਹਿੰਦੇ ਹਨ।

**ਕੋਮ**- ਕੌਮ (ਭਾਵ ਸੰਗਠਨ)। **ਮੁਹਕਮ**- ਦ੍ਰਿੜ੍ਹ। **ਫਉਜ**- ਫ਼ੌਜ। **ਰੇ**- ਹੇ ਭਾਈ। **ਨਿਰਦਲਿਆ**- ਕੁਚਲਿਆ। **ਝਲੀ**- ਆਸਰੇ ਵਿਚ।

[ਸੰਸ. ਹਠ: (ਹਠ:) ਹਠ੍+ਅਚ੍ : ਪ੍ਰਚੰਡਤਾ, ਬਲ ; ਅਤਿਆਚਾਰ ਆਦਿ। ਪ੍ਰਾ. ਹਟ੍ਠ (ਹਟ੍ਠ) : ਸ਼ਕਤੀਸ਼ਾਲੀ, ਦ੍ਰਿੜ੍ਹ, ਮਜ਼ਬੂਤ।]

**ਹਠਿ** : ਹਠ-ਯੋਗ ਨਾਲ। ੨੧੯੭

**ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥**
**ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥**

ਗਉੜੀ ਪੂਰਬੀ (ਛੰਤ), ਮਹਲਾ ੧, ੨, ਸਫ਼ਾ ੨੪੩

ਵੇਖੋ **'ਸਿਞਾਪੈ'** IV-੨੨੧੯

[ਵੇਖੋ ੨੧੯੬]

**ਹਠੀ** : ਹਠ-ਯੋਗ ਵਿਚ ਲਿਪਤ ਵਿਅਕਤੀ। ੨੧੯੮

**ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥**
**ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥ ੬ ॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

ਵੇਖੋ **'ਇਕ'** III-੮੪੮

[ਵੇਖੋ ੨੧੯੬]

**ਹਠੀਲੋ** : ਹਠੀ। ੨੧੯੯

**ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥**
**ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥ ੨ ॥**

ਬਿਲਾ., ਮਹਲਾ ੫, ੮੮, ਸਫ਼ਾ ੮੨੧

**ਅਰਥ** : ਹੇ ਭਾਈ ! (ਤੂੰ) ਕੱਖਾਂ ਦੇ ਘਰ ਨੂੰ ਸਜਾਇਆ-ਫਬਾਇਆ ਹੈ ਅਤੇ ਥੱਲੇ ਅਗ ਬਾਲੀ ਬੈਠਾ ਹੈਂ (ਭਾਵ ਇਸ ਸਾਜੀ-ਸੰਵਾਰੀ ਕਾਇਆ ਨੂੰ ਵਿਕਾਰਾਂ ਦੀ ਵਿਨਾਸਕਾਰੀ ਅਗ ਵਿਚ ਸਾੜ ਰਿਹਾ ਹੈਂ)। ਹੇ ਭਾਈ ! ਇਸ (ਕਾਮਾਦਿ ਅਗ ਵਿਚ ਜਲ ਰਹੇ) ਸਰੀਰ-ਰੂਪੀ ਕਿਲ੍ਹੇ ਵਿਚ ਤੂੰ ਹਠੀ ਹੋ ਕੇ ਆਕੜਿ ਨਾਲ ਫਿਰਦਾ ਹੈਂ, (ਇਸ ਤਰ੍ਹਾਂ) ਅਭਿਮਾਨ ਕਰ-ਕਰ ਕੇ ਕੀ ਪ੍ਰਾਪਤ ਕਰੇਂਗਾ ?

**ਤ੍ਰਿਣ ਕੋ**- ਕੱਖਾਂ ਦਾ। **ਮੰਦਰੁ**- ਘਰ। **ਪਾਵਕੁ**- ਅਗ। **ਤਲੈ**- ਹੇਠਾਂ। **ਜਰਾਵਤ**- ਬਾਲਦਾ। **ਹੇ**- ਹੇ ਭਾਈ। **ਗੜ**- ਕਿਲ੍ਹਾ। **ਐਠਿ**- ਆਕੜ ਨਾਲ। **ਫੂਲਿ ਫੂਲਿ**- ਅਭਿਮਾਨ ਕਰ ਕੇ।

[ਵੇਖੋ ੨੧੯੬]

**ਹਠੁ** : ਹਠਮਈ ਸਾਧਨਾ। ੨੨੦੦

**ਹਠੁ ਕਰਿ ਮਰੈ ਨ ਲੇਖੈ ਪਾਵੈ ॥**
**ਵੇਸ ਕਰੈ ਬਹੁ ਭਸਮ ਲਗਾਵੈ ॥**
**ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥ ੧ ॥**

ਗਉੜੀ (ਅਸ.), ਮਹਲਾ ੧, ੧੨, ਸਫ਼ਾ ੨੨੬

**ਅਰਥ** : ਹਠਮਈ ਸਾਧਨਾ ਕਰ ਕੇ (ਜੇ ਕੋਈ) ਪ੍ਰਾਣ (ਵੀ) ਤਿਆਗ ਦੇਵੇ, ਤਾਂ (ਇਹ ਯਤਨ) ਕਿਸੇ ਗਿਣਤੀ ਵਿਚ ਨਹੀਂ ਆਉਂਦਾ। (ਜੇ ਕੋਈ ਪਿੰਡੇ ਤੇ) ਬਹੁਤ ਸਾਰੀ ਸਵਾਹ ਮਲ ਲਵੇ ਜਾਂ (ਕੋਈ ਹੋਰ) ਭੇਖ ਕਰ ਲਵੇ, (ਤਾਂ ਉਹ ਵੀ) ਨਾਮ ਨੂੰ ਭੁਲ ਕੇ ਫਿਰ ਪਛਤਾਉਂਦਾ (ਹੀ) ਹੈ।

**ਵੇਸ**- ਬਾਹਰੀ ਸਰੀਰਿਕ-ਬਨਾਵਟ। **ਬਹੁ ਭਸਮ**- ਬਹੁਤ ਸਾਰੀ ਸਵਾਹ।

[ਵੇਖੋ ੨੧੯੬]

**ਹਠੇ** : ਹਠ ਵਾਲੇ (ਭਾਵ ਵਿਖਾਵੇ ਵਾਲੇ)। ੨੨੦੧

**ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥**
**ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ ॥ ੨ ॥**

ਰਾਮ., ਕਬੀਰ, ੫, ਸਫ਼ਾ ੯੭੦

**ਅਰਥ** : (ਹੇ ਬ੍ਰਾਹਮਣ !) ਤੂੰ ਆਪ ਉਚੀ ਕੁਲ ਦਾ ਹੈਂ, (ਪਰ) ਭੋਜਨ ਛੋਟੀ ਕੁਲ ਵਾਲਿਆਂ ਕੋਲ ਕਰਦਾ ਹੈਂ, ਵਿਖਾਵੇ ਵਾਲੇ ਕਰਮ ਕਰ ਕੇ ਪੇਟ ਪਾਲਦਾ ਹੈਂ। ਚੌਦਸ-ਅਮਾਵਸ (ਆਦਿ ਵਿਸ਼ੇਸ਼ ਦਿਨ) ਬਣਾ-ਬਣਾ ਕੇ (ਲੋਕਾਂ ਤੋਂ ਦਾਨ) ਮੰਗਦਾ ਹੈਂ, (ਇਸ ਤਰ੍ਹਾਂ) ਹੱਥ ਵਿਚ ਦੀਵਾ ਫੜ ਕੇ ਖੂਹ ਵਿਚ ਡਿਗ ਰਿਹਾ ਹੈਂ।

**ਉਦਰੁ**- ਪੇਟ। **ਰਚਿ**- ਬਣਾ ਕੇ। **ਕਰ**- ਹੱਥ। **ਕੂਪਿ**- ਖੂਹ ਵਿਚ।

[ਵੇਖੋ ੨੧੯੬]

**ਹਡ** : ਹੱਡ, ਹੱਡੀਆਂ। ੨੨੦੨

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ ॥**

ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥

ਸਲੋਕ, ਫਰੀਦ. ੧੧੯. ਸਫ਼ਾ ੧੩੮੪

ਵੇਖੋ 'ਸਿਰਿ (ਜੁਲਾਂ)' IV-੨੪੯੧

[ਸੰਸ. ਹਡ੍ਡਮ੍ (ਹਡ੍ਡਮ੍) ਹਟ੍+ਡ : ਹੱਡੀ।]

**ਹਡਾ** : ਹੱਡਾਂ, ਹੱਡੀਆਂ। ੨੨੦੩

**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥**

ਸਲੋਕ, ਫਰੀਦ, ੧, ਸਫ਼ਾ ੧੩੭੭

**ਅਰਥ** : ਹੱਡਾਂ ਨੂੰ ਭੰਨ ਕੇ ਵਿਚਾਰੀ ਜਿੰਦ ਕਢ ਲਈ ਜਾਂਦੀ ਹੈ। (ਹੇ ਭਾਈ ! ਜੀਵਾਂ ਦੀ) ਮੌਤ ਦੇ (ਨਿਸ਼ਚਿਤ) ਵੇਲੇ ਨਹੀਂ ਟਲ ਸਕਦੇ, (ਇਹ ਗੱਲ) ਜਿੰਦ ਨੂੰ ਸਮਝਾ।

**ਨਿਮਾਣੀ**- ਵਿਚਾਰੀ। **ਕੂ**- ਨੂੰ। **ਕੜਕਾਇ**- ਭੰਨ ਕੇ। **ਸਾਹੇ**- ਮੌਤ ਦੇ ਸਮੇਂ।

[ਵੇਖੋ ੨੨੦੨]

**ਹਡੁ** : ਹੱਡੀਆਂ। ੨੨੦੪

**ਸਲੋਕ ਮਃ ੧ ॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥**
**ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੮੯

**ਅਰਥ** : ਪਹਿਲਾਂ (ਮਾਤਾ ਦੇ ਪੇਟ ਵਿਚ) ਮਾਸ ਤੋਂ (ਮਨੁੱਖ ਦਾ ਸਰੀਰ) ਨਿਰਮਿਤ ਹੋਇਆ ਅਤੇ ਮਾਸ ਵਿਚ ਹੀ (ਉਸ ਨੇ) ਨਿਵਾਸ ਕੀਤਾ। ਜਦੋਂ ਸਰੀਰ ਵਿਚ ਜਾਨ ਪਈ, ਤਾਂ (ਆਹਾਰ ਵਾਸਤੇ) ਮਾਸ ਹੀ ਮੂੰਹ ਵਿਚ (ਪਾਉਣ ਨੂੰ) ਮਿਲਿਆ। (ਦਰਅਸਲ ਮਨੁੱਖ ਦਾ ਸਾਰਾ) ਸਰੀਰ ਹੱਡੀਆਂ, ਚਮੜੇ ਅਤੇ ਮਾਸ ਦਾ ਹੈ।

**ਮਾਸਹੁ**- ਮਾਸ ਤੋਂ। **ਨਿੰਮਿਆ**- ਨਿਰਮਿਤ ਹੋਇਆ।

[ਵੇਖੋ ੨੨੦੨]

**ਹਡੇ** : ਹੱਡ। ੨੨੦੫

**ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥**
**ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੩, ਸਫ਼ਾ ੩੧੭-੧੮

**ਅਰਥ** : ਤੂੰ ਸਤਿ ਸਰੂਪ ਮਾਲਿਕ ਹੈਂ, ਤੂੰ ਸਦਾ ਕਾਇਮ ਰਹਿੰਦਾ ਹੈਂ, (ਇਹ) ਜੀਵਾਤਮਾ, ਸਰੀਰ, ਚਮੜੀ, ਹੱਡ ਸਭ ਕੁਝ ਤੇਰਾ ਹੈ। ਹੇ ਸਤਿ ਸਰੂਪ ! ਤੈਨੂੰ ਜਿਵੇਂ ਚੰਗਾ ਲਗੇ (ਮੈਨੂੰ ਉਸੇ ਸਥਿਤੀ ਵਿਚ) ਰਖ। ਹੇ ਬਹੁਤ ਵਡੇ (ਪਰਮੇਸ਼ਰ) ! ਨਾਨਕ ਦੇ ਮਨ ਵਿਚ ਤੇਰੀ (ਹੀ) ਆਸ ਹੈ।

[ਵੇਖੋ ੨੨੦੨]

**ਹੰਢਹਿ** : ਫਿਰਦੇ ਹਨ। ੨੨੦੬

**ਸਲੋਕ ਮਃ ੧ ॥ ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥**
**ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥ ੧ ॥**

ਸੋਰਠਿ (ਵਾਰ), ਮਹਲਾ ੪, ੨੮, ਸਫ਼ਾ ੬੫੩

**ਅਰਥ** : ਹੇ ਪੰਡਿਤ ! ਉਸ ਪ੍ਰਭੂ ਦੀ ਰਜ਼ਾ ਵਿਚ ਲਿਖਿਆ ਪਾਈਦਾ ਹੈ, ਹੁਣ ਤੂੰ ਕੀ ਕਰ ਸਕਦਾ ਹੈਂ ? ਜਦੋਂ ਪਰਮੇਸ਼ਰ ਦਾ ਹੁਕਮ ਪ੍ਰਾਪਤ ਹੋਇਆ, ਤਦੋਂ ਫ਼ੈਸਲਾ ਹੋ ਗਿਆ, ਜੀਵ (ਪਰਮੇਸ਼ਰ ਵਲੋਂ ਲਿਖੇ) ਕਰਮ ਕਮਾਂਦੇ ਫਿਰਦੇ ਹਨ।

[ਸੰਸ. ਹਿਣ੍ਡ੍ (ਹਿਣ੍ਡ੍) : ਜਾਣਾ, ਘੁੰਮਣਾ, ਇਧਰ-ਉਧਰ ਫਿਰਨਾ।
ਹਿਣ੍ਡਨਮ੍ (ਹਿਣ੍ਡਨਮ੍) ਹਿਣ੍ਡ੍+ਲ੍ਯੁਟ੍ : ਜਾਣਾ, ਘੁੰਮਣਾ, ਇਧਰ-ਉਧਰ ਫਿਰਨਾ।
ਪ੍ਰਾ. ਹਿੰਡ (ਹਿੰਡ) : ਭ੍ਰਮਣ ਕਰਨਾ, ਜਾਣਾ, ਚਲਣਾ।]

**ਹੰਢਨਿ** : ਭਟਕਦੇ ਹਨ। ੨੨੦੭

**ਸਲੋਕੁ ਮਃ ੧ ॥ ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**
**ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥**
**ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੪੭

**ਅਰਥ** : (ਹੇ ਅਕਾਲ-ਪੁਰਖ !) ਜਿਸ ਦੇ ਤੂੰ ਚਿੱਤ ਵਿਚ ਨਹੀਂ ਵਸਦਾ ਹੈਂ, ਉਸ ਦੇ ਮਨ ਅਤੇ ਮੁਖ ਵਿਚ ਤੁੰਮੀ, ਤੁੰਮਾ, ਅੱਕ, ਧਤੂਰਾ, ਨਿੰਮ ਦੇ ਜ਼ਹਿਰੀਲੇ ਫਲ ਵਸਦੇ ਹਨ। ਨਾਨਕ (ਆਖਦਾ ਹੈ ਕਿ ਹੁਣ) ਕਿਸ ਅਗੇ ਫ਼ਰਿਆਦ ਕਰੀਏ, ਕਰਮਹੀਣ ਮਨੁੱਖ (ਇਸੇ ਤਰ੍ਹਾਂ) ਭਟਕਦੇ ਹਨ।

[ਵੇਖੋ ੨੨੦੬]

**ਹਢਾਇ** : ਰਹਿਣ ਦੇਵੇ। ੨੨੦੮

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥**

ਸਲੋਕ, ਫਰੀਦ, ੭੮, ਸਫ਼ਾ ੧੩੮੧-੮੨

**ਅਰਥ** : ਫ਼ਰੀਦ ਆਖਦਾ ਹੈ ਕਿ ਮਾੜੇ ਮਨੁੱਖ ਦਾ (ਵੀ) ਭਲਾ ਕਰ ਕੇ, (ਜੇ ਮਨੁੱਖ) ਗੁਸੇ ਨੂੰ ਮਨ ਵਿਚ ਨਾ ਰਹਿਣ ਦੇਵੇ, (ਤਾਂ) ਸਰੀਰ ਨੂੰ (ਵਿਕਾਰਾਂ ਦੀ) ਬਿਮਾਰੀ ਨਹੀਂ ਲਗਦੀ ਅਤੇ ਸਭ ਕੁਝ (ਭਾਵ ਸਭ ਚੰਗਿਆਈਆਂ) ਪੱਲੇ ਵੀ ਬੰਨ੍ਹ ਲਈਦੀਆਂ ਹਨ।

[ਵੇਖੋ ੨੨੦੬]

**ਹਢਾਇਆ** : ਫਿਰਾ ਰਿਹਾ ਹੈ। ੨੨੦੯

**ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥**
**ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥ ੨ ॥**

ਸੋਰਠਿ, ਮਹਲਾ ੪, ੪, ਸਫ਼ਾ ੬੦੫-੦੬

ਵੇਖੋ 'ਸੀਹੁ' V-੩੧

[ਵੇਖੋ ੨੨੦੬]

**ਹੰਢਾਏ** : ਹੰਢਾਉਂਦੀ ਹੈ। ੨੨੧੦

**ਕਾਇਆ ਕਚੀ ਕਚਾ ਚੀਰੁ ਹੰਢਾਏ ॥**
**ਦੂਜੈ ਲਾਗੀ ਮਹਲੁ ਨ ਪਾਏ ॥...੨ ॥**

ਮਾਝ (ਅਸ.), ਮਹਲਾ ੩, ੫, ਸਫ਼ਾ ੧੧੧

**ਅਰਥ** : ਦੇਹੀ (ਬਿਲਕੁਲ) ਨਾਸ਼ਵੰਤ ਹੈ, (ਜੀਵਾਤਮਾ) ਕਮਜ਼ੋਰ (ਜਿਹਾ) ਕਪੜਾ ਹੰਢਾਉਂਦੀ ਹੈ। ਮਾਇਆ ਦੇ ਪਿਆਰ ਵਿਚ ਲਗੀ ਹੋਈ (ਜੀਵਾਤਮਾ ਪ੍ਰਭੂ ਦਾ) ਮਹਿਲ ਨਹੀਂ ਪਾ ਸਕਦੀ।
**ਕਚਾ**- ਦੁਰਬਲ, ਕਮਜ਼ੋਰ। **ਚੀਰੁ**- (ਸਰੀਰ ਰੂਪ) ਕਪੜਾ।
[ਵੇਖੋ ੨੨੦੬]

**ਹਢਾਏ** : ਪਹਿਨੇ ਹਨ। ੨੨੧੧

**ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥...੩॥**

ਮਾਰੂ, ਮਹਲਾ ੧, ੨, ਸਫ਼ਾ ੯੯੯
ਵੇਖੋ **'ਸਜੁ'** III-੨੧੪੯

**ਨੋਟ** : ਵਸਤ੍ਰਾਂ ਦੇ ਪਹਿਨਣ ਦਾ ਭਾਵ 'ਹਢਾਏ' ਸ਼ਬਦ ਦੀ ਮੂਲ ਪ੍ਰਵਿਰਤੀ ਵਿਚ ਨਹੀਂ ਹੈ। ਪਰ ਵਸਤ੍ਰਾਂ ਨਾਲ ਉਚੇਚੇ ਤੌਰ ਤੇ ਸਜ ਕੇ ਬਾਹਰ ਵਿਚਰਨ ਕਰਨਾ ਮਨੁੱਖ ਦੇ ਵਿਵਹਾਰ ਵਿਚ ਸ਼ਾਮਿਲ ਹੈ। 'ਹੰਢਾਏ' ਸ਼ਬਦ ਦੇ ਮੂਲ ਦਾ ਸੰਬੰਧ 'ਵਿਚਰਨ ਕਰਨ' ਨਾਲ ਹੈ। ਇਸ ਤਰ੍ਹਾਂ ਵਸਤ੍ਰਾਂ ਅਤੇ ਵਿਚਰਨ ਕਰਨ ਵਿਚ ਜੋ ਆਪਸੀ ਸੰਬੰਧ ਹੈ, ਉਸੇ ਕਾਰਨ 'ਹੰਢਾਉਣਾ' ਸ਼ਬਦ ਅਤੇ ਇਸ ਦੇ ਹੋਰ ਰੂਪ ਵਸਤ੍ਰਾਂ ਦੇ ਪਹਿਨਣ ਨਾਲ ਸੰਬੰਧਿਤ ਹੋ ਗਏ ਹਨ।
[ਵੇਖੋ ੨੨੦੬]

**ਹਢਾਵਉ** : ਹੰਢਾਵਾਂ, ਪਹਿਨਾਂ। ੨੨੧੨

**ਚੋਆ ਚੰਦਨੁ ਅੰਕਿ ਚੜਾਵਉ ॥**
**ਪਾਟ ਪਟੰਬਰ ਪਹਿਰਿ ਹਢਾਵਉ ॥**
**ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥ ੧ ॥**

ਗਉੜੀ (ਅਸ.), ਮਹਲਾ ੧, ੧੦, ਸਫ਼ਾ ੨੨੫
ਵੇਖੋ **'ਅੰਕਿ'** I-੯੭੨

[ਵੇਖੋ ੨੨੦੬]

**ਹਢਾਵਉ** : ਹੰਢਾ ਰਿਹਾ ਹਾਂ (ਭਾਵ ਧਾਰਨ ਕਰ ਰਿਹਾ ਹਾਂ)। ੨੨੧੩

**ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥**
**ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥**

ਆਸਾ, ਮਹਲਾ ੧, ੩੭, ਸਫ਼ਾ ੩੫੯
ਵੇਖੋ **'ਸਹਜ (ਜੋਗ)'** III-੧੭੧੦

[ਵੇਖੋ ੨੨੦੬]

**ਹਢਾਵਹਿ** : ਪਹਿਨਦਾ ਹੈਂ। ੨੨੧੪

**ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥**
**ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥...੨ ॥**

ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੬੯

**ਅਰਥ** : ਜਿਸ ਦੀ ਕ੍ਰਿਪਾ ਨਾਲ (ਤੂੰ) ਰੇਸ਼ਮੀ ਕਪੜੇ ਪਹਿਨਦਾ ਹੈਂ। ਉਸ (ਪ੍ਰਭੂ) ਨੂੰ ਛਡ ਕੇ ਹੋਰ ਕਿਥੇ (ਭਾਵ ਕਿਨ੍ਹਾਂ ਸੁਖਾਂ ਲਈ) ਲਲਚਾ ਰਿਹਾ ਹੈਂ ?
**ਪਾਟ ਪਟੰਬਰ**- ਰੇਸ਼ਮੀ ਕਪੜੇ। **ਲੁਭਾਵਹਿ**- ਲਲਚਾ ਰਿਹਾ ਹੈਂ।
[ਵੇਖੋ ੨੨੦੬]

**ਹੰਢਿ** : ਵਿਚਰ ਕੇ। ੨੨੧੫

**ਖੁਲੈ ਇਕ ਗੰਢਿ ॥ ਛੇਆ ਨਿਤ ਦੇਖਹੁ ਜਗਿ ਹੰਢਿ ॥**

ਰਾਮ. (ਓਅੰ.), ਮਹਲਾ ੧, ੨੪, ਸਫ਼ਾ ੯੩੨

**ਅਰਥ** : ਸਰੀਰ ਨਸ਼ਟ ਹੋ ਜਾਂਦਾ ਹੈ ਅਤੇ (ਇੰਦ੍ਰੀਆਂ ਆਦਿ ਦੇ ਸੰਜੋਗ ਨਾਲ ਬਣੀ ਇਹ) ਗਠੜੀ (ਜਿਹੀ) ਖੁਲ੍ਹ ਜਾਂਦੀ ਹੈ (ਭਾਵ ਨਸ਼ਟ ਹੋ ਜਾਂਦੀ ਹੈ। ਪੂਰੇ) ਸੰਸਾਰ ਵਿਚ ਵਿਚਰ ਕੇ ਵੇਖ ਲਓ, ਨਾਸ਼ਮਾਨਤਾ (ਦਾ ਇਹ ਕੌਤਕ) ਸਦਾ ਚਲਦਾ ਰਹਿੰਦਾ ਹੈ।
**ਛੀਜੈ**- ਨਸ਼ਟ ਹੁੰਦਾ ਹੈ। **ਗੰਢਿ**- ਗਠੜੀ (ਜਿਹੀ)। **ਛੇਆ**- ਨਾਸ਼ਮਾਨਤਾ।
[ਵੇਖੋ ੨੨੦੬]

**ਹੰਢਿ (ਕੈ)** : ਫਿਰ-ਤੁਰ ਕੇ (ਭਾਵ ਦੌੜ-ਭੱਜ ਕਰ ਕੇ)। ੨੨੧੬

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥**

ਸਲੋਕ, ਫਰੀਦ, ੩੮, ਸਫ਼ਾ ੧੩੭੯
ਵੇਖੋ **'ਆਂਹੋ'** III-੧

[ਵੇਖੋ ੨੨੦੬]

**ਹੰਢੀਐ** : ਖੁਆਰ ਹੋਈਏ। ੨੨੧੭

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩
ਵੇਖੋ **'ਐਤੁ'** III-੭੬੦

[ਵੇਖੋ ੨੨੦੬]

**ਹੰਢੈ** : ਫਿਰਦਾ ਹੈ। ੨੨੧੮

**ਮਃ ੪ ॥...ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋਹਾਗਣਿ**
**ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੮, ਸਫ਼ਾ ੩੦੩

**ਅਰਥ** : ਉਹ (ਭਾਵ ਮਨਮੁਖ ਲੋਕਾਂ ਨੂੰ ਗੁਮਰਾਹ ਕਰਨ ਵਾਸਤੇ) ਪਤੀ ਦੀ

ਤਿਆਗੀ ਇਸਤ੍ਰੀ ਵਾਂਗ ਘਰ-ਘਰ ਵਿਚ ਫਿਰਦਾ ਹੈ, (ਜੋ ਵਿਅਕਤੀ) ਉਸ ਨਾਲ ਮੇਲ-ਜੋਲ ਰਖਦਾ ਹੈ, ਉਸ ਨੂੰ ਵੀ ਕਲੰਕ ਲਗ ਜਾਂਦਾ ਹੈ। **ਦੋਹਾਗਣਿ**- ਪਤੀ ਦੀ ਤਿਆਗੀ ਇਸਤ੍ਰੀ। **ਲਛਣੁ**- ਲਾਂਛਨ, ਕਲੰਕ।
[ਵੇਖੋ ੨੨੦੬]

**ਹੰਢੈ** : ਹੰਢਦਾ ਹੈ (ਭਾਵ ਚਲ ਜਾਂਦਾ ਹੈ)। ੨੨੧੯

**ਸਲੋਕ ਮਃ ੧ ॥...ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥**
**ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ ॥...੧ ॥**
ਰਾਮ. (ਵਾਰ), ਮਹਲਾ ੩, ਪਉੜੀ ੧੯, ਸਫ਼ਾ ੯੫੫-੫੬

**ਅਰਥ** : ਕਪੜਾ ਪੁਰਣਾ ਹੋ ਕੇ ਪਾਟ ਜਾਂਦਾ ਹੈ, ਸੂਈ ਅਤੇ ਧਾਗਾ (ਇਸ ਨੂੰ) ਗੰਢ ਦੇਂਦਾ ਹੈ। (ਇਹ ਪੁਰਾਣਾ ਕਪੜਾ) ਮਹੀਨਾ-ਅੱਧਾ ਮਹੀਨਾ (ਤਾਂ) ਨਹੀਂ ਚਲਦਾ, ਘੜੀ-ਪਲ ਕੁਝ (ਥੋੜ੍ਹਾ ਜਿਹਾ) ਵਕਤ ਚਲ ਜਾਂਦਾ ਹੈ (ਪਰ ਨਾਮ ਰੂਪ ਵਸਤੂ ਨਾ ਫਟਦਾ ਹੈ, ਨਾ ਸੀਣ ਦੀ ਲੋੜ ਪੈਂਦੀ ਹੈ)।
[ਵੇਖੋ ੨੨੦੬]

**ਹੰਢੈ** : (ਉਮਰ) ਬਿਤਾਉਂਦਾ ਹੈ। ੨੨੨੦

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥**
ਸਲੋਕ, ਫਰੀਦ, ੨੩, ਸਫ਼ਾ ੧੩੭੯

ਵੇਖੋ 'ਉਂਨ' I-੧

[ਵੇਖੋ ੨੨੦੬]

**ਹਣਵੰਤਰੁ** : ਹਨੂਮਾਨ। ੨੨੨੧

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣੁ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥**
ਸਲੋਕ (ਵਧੀਕ), ਮਹਲਾ ੧, ੨੬, ਸਫ਼ਾ ੧੪੧੨

**ਅਰਥ** : (ਸ੍ਰੀ) ਰਾਮ ਚੰਦ੍ਰ ਸੀਤਾ ਅਤੇ ਲਛਮਣ ਵਾਸਤੇ ਦੁਖੀ ਹੋਏ ਸਨ। (ਉਨ੍ਹਾਂ) ਹਨੂਮਾਨ ਨੂੰ ਯਾਦ ਕੀਤਾ, ਜੋ (ਪਰਮੇਸ਼ਰ ਵਲੋਂ ਬਣਾਏ) ਸੰਜੋਗ ਕਾਰਨ (ਉਨ੍ਹਾਂ ਦੀ ਸ਼ਰਨ ਵਿਚ) ਆਇਆ ਸੀ।
**ਜੋਗੁ**- ਵਾਸਤੇ। **ਆਇਆ ਕਰਿ ਸੰਜੋਗੁ**- ਸੰਜੋਗ ਕਾਰਨ ਸ਼ਰਨ ਵਿਚ ਆਇਆ ਸੀ।
**ਭਾਵ** : ਸ੍ਰੀ ਰਾਮ ਚੰਦ੍ਰ ਆਦਿ ਅਵਤਾਰ ਪੂਜਣ ਯੋਗ ਪਰਮਾਤਮਾ ਨਹੀਂ ਹਨ। ਉਨ੍ਹਾਂ ਨਾਲ ਜੁੜੀਆਂ ਕਥਾਵਾਂ ਤੋਂ ਪਤਾ ਚਲਦਾ ਹੈ ਕਿ ਉਹ ਆਪ ਦੁਖ-ਸੁਖ ਦੇ ਅਧੀਨ ਸਨ। ਪਰਮੇਸ਼ਰ ਦੁਖ-ਸੁਖ, ਬਿਪਤਾ ਆਦਿ ਤੋਂ ਸਦਾ ਨਿਰਲੇਪ ਰਹਿੰਦਾ ਹੈ।
**ਹਨੂਮਾਨ** : ਅੰਜਨੀ ਦੇ ਗਰਭ ਤੋਂ ਉਤਪੰਨ ਮਾਰੁਤ ਦੇਵਤਾ ਦਾ ਪੁੱਤਰ 'ਹਨੂਮਾਨ' ਜਾਂ 'ਹਨੁਮਤ' ਸ੍ਰੀ ਰਾਮ ਚੰਦ੍ਰ ਜੀ ਦਾ ਅਨਿੰਨ ਭਗਤ, ਪਿਆਰਾ ਮਿੱਤਰ ਅਤੇ ਪਰਮ ਸਹਾਇਕ ਸੀ। ਇਸ ਦਾ ਸੰਬੰਧ ਵਾਨਰ-ਜਾਤਿ ਨਾਲ ਜੋੜਿਆ ਜਾਂਦਾ ਹੈ। 'ਹਨੂਮਾਨ' ਆਪਣੀ ਬੀਰਤਾ ਕਰ ਕੇ ਇਤਨਾ ਲੋਕ-ਪ੍ਰਿਅ ਹੈ ਕਿ ਬਲ-ਪ੍ਰਾਪਤੀ ਦੇ ਚਾਹਵਾਨ ਹਿੰਦੂ 'ਹਨੂਮਾਨ' ਦੀ ਸ਼ਰਧਾ ਸਹਿਤ ਆਰਾਧਨਾ ਕਰਦੇ ਹਨ। ਇਕ ਪੌਰਾਣਿਕ ਕਥਾ ਅਨੁਸਾਰ ਇਕ ਵਾਰੀ 'ਹਨੂਮਾਨ' ਨੂੰ ਬਹੁਤ ਭੁਖ ਲਗੀ, ਤਾਂ ਉਹ ਸੂਰਜ ਨੂੰ ਫਲ ਸਮਝ ਕੇ ਉਸ ਦੇ ਨਜ਼ਦੀਕ ਚਲਾ ਗਿਆ। ਅਮਾਵਸ ਦੇ ਕਾਰਨ ਉਸ ਦਿਨ ਰਾਹੁ ਗ੍ਰਹਿ ਵੀ ਸੂਰਜ ਨੂੰ ਗ੍ਰਸਣ ਵਾਸਤੇ ਆਇਆ ਸੀ, ਜੋ 'ਹਨੂਮਾਨ' ਦੇ ਡਰ ਕਾਰਨ ਦੌੜ ਗਿਆ। 'ਹਨੂਮਾਨ' ਦੀ ਸ਼ਕਤੀਸ਼ਾਲੀ ਗ੍ਰਿਫ਼ਤ ਵਿਚ ਆਏ ਸੂਰਜ ਨੇ ਕਰਾਹ ਕੇ ਇੰਦ੍ਰ ਤੋਂ ਮਦਦ ਮੰਗੀ। ਇੰਦ੍ਰ ਨੇ ਵਜ੍ਰ ਨਾਲ ਸੱਟ ਮਾਰੀ ਤਾਂ 'ਹਨੂਮਾਨ' ਦੀ ਠੋਡੀ ਟੇਢੀ ਹੋ ਗਈ। ਇਥੋਂ ਹੀ ਉਸ ਦਾ ਨਾਮ 'ਹਨੂਮਾਨ' ਪ੍ਰਚਲਿਤ ਹੋ ਗਿਆ, ਕਿਉਂਕਿ 'ਹਨੁ' ਦਾ ਅਰਥ ਠੋਡੀ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਉਸ ਨੂੰ ਦੇਵਤਿਆਂ ਤੋਂ ਅਜਰ-ਅਮਰ ਹੋਣ ਦਾ ਵਰਦਾਨ ਪ੍ਰਾਪਤ ਸੀ।

'ਪੰਚਵਟੀ' ਵਿਚੋਂ ਰਾਵਣ ਦੁਆਰਾ ਸੀਤਾ ਦਾ ਅਪਹਰਣ ਕੀਤੇ ਜਾਣ ਪਿਛੋਂ ਸ੍ਰੀ ਰਾਮ ਚੰਦ੍ਰ ਅਤੇ ਉਨ੍ਹਾਂ ਦਾ ਭਰਾ ਲਛਮਣ ਸੀਤਾ ਦੀ ਖੋਜ ਕਰਦਿਆਂ ਕਿਸ਼ਕਿੰਧਾਪੁਰੀ ਪੁਜੇ, ਤਾਂ ਉਨ੍ਹਾਂ ਦੀ ਮੁਲਾਕਾਤ 'ਹਨੂਮਾਨ' ਨਾਲ ਹੋਈ। 'ਹਨੂਮਾਨ' ਦੋਹਾਂ ਭਰਾਵਾਂ ਨੂੰ ਸੁਗ੍ਰੀਵ ਕੋਲ ਲੈ ਆਇਆ ਅਤੇ ਦੋਹਾਂ ਧਿਰਾਂ ਵਿਚ ਮਿੱਤਰਤਾ ਕਰਵਾ ਦਿੱਤੀ। ਸ੍ਰੀ ਰਾਮ ਚੰਦ੍ਰ ਦੀ ਆਗਿਆ ਅਨੁਸਾਰ ਸੀਤਾ ਦੀ ਖੋਜ ਵਾਸਤੇ 'ਹਨੂਮਾਨ' ਸਮੁੰਦਰ ਨੂੰ ਪਾਰ ਕਰ ਕੇ ਲੰਕਾ ਗਿਆ ਸੀ। ਲੰਕਾ ਜਾਂਦਿਆਂ ਉਸ ਦੀ ਮੁਲਾਕਾਤ ਜਟਾਯੁ ਦੇ ਭਰਾ ਸੰਪਾਤਿ ਨਾਲ ਹੋਈ। ਲੰਕਾ ਪੁਜ ਕੇ ਉਸ ਨੇ ਅਸ਼ੋਕ ਵਾਟਿਕਾ ਵਿਚ ਸੀਤਾ ਜੀ ਨਾਲ ਮੁਲਾਕਾਤ ਕੀਤੀ ਅਤੇ ਉਨ੍ਹਾਂ ਨੂੰ ਸ੍ਰੀ ਰਾਮ ਚੰਦ੍ਰ ਜੀ ਦੀ ਅੰਗੂਠੀ ਵਿਖਾ ਕੇ ਆਪਣੇ ਰਾਮ-ਭਗਤ ਹੋਣ ਦਾ ਪਰਿਚਯ ਦਿੱਤਾ ਅਤੇ ਲੰਕਾ ਤੋਂ ਵਾਪਿਸ ਮੁੜਦਿਆਂ ਸ੍ਰੀ ਰਾਮ ਨੂੰ ਦਿਲਾਸਾ ਦੇਣ ਵਾਸਤੇ ਨਿਸ਼ਾਨੀ ਵਜੋਂ ਸੀਤਾ ਜੀ ਤੋਂ ਚੂੜਾਮਣਿ ਲੈ ਆਇਆ ਸੀ। ਲੰਕਾ ਵਿਚ 'ਹਨੂਮਾਨ' ਨੇ ਰਾਵਣ ਦਾ ਬਾਗ਼ ਉਜਾੜ ਦਿੱਤਾ ਅਤੇ ਬਹੁਤ ਸਾਰੇ ਰਾਵਣ ਦੇ ਸਮਰਥਕ ਰਾਕਸ਼ ਮਾਰ ਦਿੱਤੇ। ਉਸ ਨੇ ਲੰਕਾ ਨੂੰ ਅਗ ਲਗਾ ਕੇ ਭਾਰੀ ਤਬਾਹੀ ਮਚਾਈ ਸੀ। ਉਸ ਨੇ ਰਾਵਣ ਦੇ ਪੁੱਤਰ ਕੁਮਾਰ ਨੂੰ ਵੀ ਮਾਰ ਦਿੱਤਾ ਸੀ, ਪਰ ਉਹ ਇੰਦ੍ਰਜਿਤ ਦੇ ਨਾਗਪਾਸ਼ ਵਿਚ ਫਸ ਗਿਆ ਸੀ। ਰਾਵਣ ਨਾਲ ਸ੍ਰੀ ਰਾਮ ਜੀ ਦੇ ਯੁਧ ਸਮੇਂ ਜਦੋਂ ਲਛਮਣ ਗੰਭੀਰ ਚੋਟ ਕਾਰਨ ਮੂਰਛਿਤ ਹੋ ਗਿਆ ਸੀ, ਤਾਂ ਉਸ ਦੇ ਪ੍ਰਾਣਾਂ ਦੀ ਰਖਿਆ ਵਾਸਤੇ 'ਹਨੂਮਾਨ' ਹੀ ਸੰਜੀਵਨੀ ਬੂਟੀ ਲੈ ਕੇ ਆਇਆ ਸੀ। 'ਹਨੂਮਾਨ' ਨੇ ਹੀ ਸ੍ਰੀ ਰਾਮ ਚੰਦ੍ਰ ਦੇ ਅਯੋਧਿਆ ਪਰਤ ਆਉਣ ਦੀ ਸੂਚਨਾ ਭਰਤ ਨੂੰ ਦਿੱਤੀ ਸੀ। ਸ੍ਰੀ ਰਾਮ ਦਾ ਸ਼ਿਰੋਮਣੀ ਭਗਤ ਹੋਣ ਕਰ ਕੇ ਭਾਰਤ ਦੇ ਰਾਮ-ਭਗਤ ਹਿੰਦੂ 'ਹਨੂਮਾਨ' ਦੀ ਪੂਜਾ ਬਹੁਤ ਸ਼ਰਧਾ ਨਾਲ ਕਰਦੇ ਹਨ।

[ਸੰਸ. हनुमत् (ਹਨੁਮਤ੍) हनु+मतुप् : ਅੰਜਨੀ ਦੀ ਕੁਖੋਂ ਜਨਮਿਆ ਇਕ ਸ਼ਕਤੀਸ਼ਾਲੀ ਵਾਨਰ, ਜਿਸ ਨੇ ਕਈ ਮੌਕਿਆਂ 'ਤੇ ਸ੍ਰੀ ਰਾਮ ਚੰਦ੍ਰ ਜੀ ਦੀ ਮਦਦ ਕੀਤੀ ਸੀ। ਉਪਰੋਕਤ ਪਦ ਵਿਚ 'ਵੰਤਰ' ਵਾਨਰ ਦਾ ਵਿਕ੍ਰਿਤ ਰੂਪ ਹੈ।]

**ਹਣਵੰਤੁ** : ਹਨੂਮਾਨ। ੨੨੨੨

**ਜਾਗੈ ਸੁਕਦੇਉ ਅਰੁ ਅਕੂਰੁ ॥ ਹਣਵੰਤੁ ਜਾਗੈ ਧਰਿ ਲੰਕੂਰੁ ॥...੨ ॥**
ਬਸੰਤੁ, ਕਬੀਰ, ੨, ਸਫ਼ਾ ੧੧੯੩-੯੪

ਵੇਖੋ 'ਸੁਕਦੇਉ' V-੩੭੪
[ਵੇਖੋ ੨੨੨੧]

**ਹੰਤ** : ਨਾਸ਼ ਕਰਦਾ ਹੈ। ੨੨੨੩

**ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤੰ ਜੀਉ ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥ ੧ ॥**

ਰਾਮ. (ਰੁਤੀ), ਮਹਲਾ ੫, ੧, ਸਫ਼ਾ ੯੨੭

**ਅਰਥ** : ਪੁੰਨ-ਦਾਨ ਅਤੇ (ਕੋਈ ਹੋਰ) ਕਰਮ-ਕਾਂਡ (ਨਾਮ ਜਪਣ ਦੇ) ਬਰਾਬਰ ਨਹੀਂ ਹੈ, ਹਰੀ (ਦਾ ਨਾਮ) ਸਾਰੇ ਪਾਪਾਂ ਨੂੰ ਨਾਸ਼ ਕਰਦਾ ਹੈ ਜੀ। ਨਾਨਕ ਬੇਨਤੀ ਕਰਦਾ ਹੈ ਕਿ (ਮੈਂ ਨਾਮ) ਜਪ ਕੇ ਜਿਉਂਦਾ ਹਾਂ ਅਤੇ ਜਨਮ-ਮਰਨ ਤੋਂ ਮੁਕਤ ਹੋ ਗਿਆ ਹਾਂ ਜੀ।
[ਵੇਖੋ ੨੦੭੬]

**ਹੰਤ** : ਨਸ਼ਟ ਹੋ ਗਏ ਹਨ। ੨੨੨੪

**ਸੰਤ ਬਚਨ ਮੇਰੇ ਮਨਹਿ ਮੰਤ ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥ ੩ ॥**

ਮਾਲੀ ਗਉੜਾ, ਮਹਲਾ ੫, ੪, ਸਫ਼ਾ ੯੮੭

**ਅਰਥ** : ਸੰਤਾਂ ਦੇ ਬਚਨ ਮੇਰੇ ਮਨ ਲਈ ਜਪਣ-ਯੋਗ ਹਨ। ਸੰਤਾਂ ਦੀ ਕ੍ਰਿਪਾ ਨਾਲ ਮੇਰੇ ਸਾਰੇ (ਵਿਕਾਰਮਈ) ਵਿਸ਼ੇ ਨਸ਼ਟ ਹੋ ਗਏ ਹਨ।
[ਵੇਖੋ ੨੦੭੬]

**ਹਤੰ** : ਹੱਤਿਆ ਕਰਦੀ ਹੈਂ। ੨੨੨੫

**ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ ॥
ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥
ਗੋਬਿੰਦ ਦਾਮੋਦਰ ਮਾਧਵੇ ॥**

ਸਲੋਕ (ਸਹਸ.), ਮਹਲਾ ੫, ੬੨, ਸਫ਼ਾ ੧੩੫੯

**ਅਰਥ** : ਹੇ ਰਸਾਂ ਨੂੰ ਜਾਣਨ ਵਾਲੀ ਜੀਭੇ ! ਤੈਨੂੰ ਮਿਠੀਆਂ ਚੀਜ਼ਾਂ ਪਿਆਰੀਆਂ ਲਗਦੀਆਂ ਹਨ। (ਤੂੰ) ਸੱਤ ਦੀ ਹੱਤਿਆ ਕਰਦੀ ਹੈਂ (ਭਾਵ ਝੂਠ ਬੋਲਦੀ ਹੈਂ) ਅਤੇ ਵਡੇ ਝਗੜੇ ਖੜੇ ਕਰਦੀ ਹੈਂ। ਮਾਇਆ ਦੇ ਪਤੀ ਗੋਬਿੰਦ-ਪ੍ਰਭੂ ਦਾ ਪਵਿੱਤਰ ਨਾਮ ਵਾਰ-ਵਾਰ ਉਚਾਰਨ ਕਰਿਆ ਕਰ।
**ਰਸਗੇ**- ਰਸਾਂ ਨੂੰ ਜਾਣਨ ਵਾਲੀ। **ਮਧੁਰ**- ਮਿੱਠੀਆਂ ਚੀਜ਼ਾਂ। **ਪ੍ਰਿਅ**- ਪਿਆਰੀਆਂ। **ਤੁਯੰ**- ਤੈਨੂੰ। **ਅਵਰਤ**- ਵਾਰ-ਵਾਰ। **ਸੁਧ**- ਪਵਿੱਤਰ। **ਅਛਰਣਹ**- ਸ਼ਬਦ, ਨਾਮ।
[ਸੰਸ. हत्या (ਹਤ੍ਯਾ) : ਮਾਰਨਾ, ਹੱਤਿਆ ਕਰਨੀ।]

**ਹਤੰ** : ਨਾਸ਼ ਹੋ ਜਾਂਦੇ ਹਨ। ੨੨੨੬

**ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥
ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ ॥**

ਗਾਥਾ, ਮਹਲਾ ੫, ੬, ਸਫ਼ਾ ੧੩੬੦

**ਅਰਥ** : ਵਾਹਿਗੁਰੂ ਦੇ ਜਸ ਦੀਆਂ ਕਹਾਣੀਆਂ ਦੇ ਗੁੰਦਣ (ਅਰਥਾਤ ਰਚਿਤ ਕਰਨ) ਨਾਲ ਮਨੁੱਖ ਦਾ ਅਹੰਕਾਰ ਕੁਚਲਿਆ ਜਾਂਦਾ ਹੈ, ਨਾਸ਼ ਹੋ ਜਾਂਦਾ ਹੈ। ਹੇ ਨਾਨਕ ! ਵਾਹਿਗੁਰੂ (ਦੀ ਕੀਰਤੀ) ਦਾ ਤੀਰ ਚਲਾਇਆਂ ਕਾਮਾਦਿ ਪੰਜੇ ਵੈਰੀ ਨਾਸ਼ ਹੋ ਜਾਂਦੇ ਹਨ।
**ਗੁੰਫ**- ਗੁੰਦਣਾ। **ਕਥੰ**- ਕਹਾਣੀਆਂ। **ਮਥੰ**- ਕੁਚਲਿਆ ਜਾਂਦਾ ਹੈ। **ਮਰਦਨਹ**- ਮਲਿਆ ਜਾਂਦਾ ਹੈ, ਨਾਸ਼ ਹੋ ਜਾਂਦਾ ਹੈ। **ਸਤ੍ਰੇਣ**- ਵੈਰੀ। **ਬਾਣੇ**- ਤੀਰ। **ਪ੍ਰਹਾਰਣਹ**- ਚਲਾਇਆਂ।
[ਵੇਖੋ ੨੨੨੫]

**ਹੰਤਨਾ** : ਮਾਰਨ ਵਾਲੀ, ਘਾਤਕ। ੨੨੨੭

**ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥ ੭ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ** : (ਸੇਵਕ ਨੇ ਆਪਣੇ ਮਨ ਵਿਚੋਂ) ਘਾਤਕ ਹਉਮੈ ਨੂੰ ਮਾਰ ਕੇ (ਪੂਰੀ ਤਰ੍ਹਾਂ) ਤਿਆਗ ਦਿੱਤਾ ਹੈ, (ਉਹ ਜਾਣਦਾ ਹੈ ਕਿ) ਜਿਸ (ਪ੍ਰਭੂ) ਦਾ (ਉਹ ਪੈਦਾ) ਕੀਤਾ ਸੀ, ਉਹੋ (ਉਸ ਦਾ) ਪਾਲਣਹਾਰ ਹੈ।
[ਵੇਖੋ ੨੦੭੬]

**ਹਤ੍ਰੰ** : ਹੱਤਿਆਵਾਂ। ੨੨੨੮

**ਘੋਰ ਦੁਖੵੰ ਅਨਿਕ ਹਤ੍ਰੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥
ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ
ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥**

ਸਲੋਕ (ਸਹਸ.), ਮਹਲਾ ੫, ੧੮, ਸਫ਼ਾ ੧੩੫੫

**ਅਰਥ** : ਨਾਨਕ (ਆਖਦਾ ਹੈ ਕਿ) ਪਰਮੇਸ਼ਰ ਦਾ ਨਾਮ ਜਪਣ ਨਾਲ ਬਹੁਤ ਭਾਰੀ ਦੁਖ, ਅਨੇਕ ਹੱਤਿਆਵਾਂ (ਦਾ ਪਾਪ), ਜਨਮ (ਤੋਂ ਚੰਬੜੀ) ਗ਼ਰੀਬੀ, ਵਡੇ-ਵਡੇ ਝਗੜੇ ਸਭ (ਉਸੇ ਤਰ੍ਹਾਂ) ਨਸ਼ਟ ਹੋ ਜਾਂਦੇ ਹਨ, ਜਿਵੇਂ ਅਗ ਲਕੜੀ ਨੂੰ ਸਵਾਹ ਕਰ ਦੇਂਦੀ ਹੈ।
**ਘੋਰ**- ਬਹੁਤ ਭਾਰੀ। **ਦਾਰਿਦ੍ਰੰ**- ਗ਼ਰੀਬੀ। **ਬਿਖੵਾਦੰ**- ਝਗੜੇ। **ਪਾਵਕ**- ਅਗ। **ਕਾਸਟ**- ਲਕੜੀ। **ਭਸਮੰ ਕਰੋਤਿ**- ਸਵਾਹ ਕਰ ਦੇਂਦੀ ਹੈ।
[ਵੇਖੋ ੨੨੨੫]

**ਹੰਤਾ** : ਨਸ਼ਟ ਕਰਨ ਵਾਲਾ। ੨੨੨੯

**ਅਵਰੁ ਨ ਅਉਖਧੁ ਤੰਤ ਨ ਮੰਤਾ ॥
ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥...੪ ॥**

ਆਸਾ (ਅਸ.), ਮਹਲਾ ੧, ੯, ਸਫ਼ਾ ੪੧੬

**ਅਰਥ** : ਪਾਪਾਂ ਨੂੰ ਨਸ਼ਟ ਕਰਨ ਵਾਲਾ ਹਰੀ-ਪ੍ਰਭੂ ਦਾ ਸਿਮਰਨ ਹੈ। ਹੋਰ ਕੋਈ ਦਾਰੂ ਨਹੀਂ ਹੈ, ਕੋਈ ਤੰਤ੍ਰ-ਮੰਤ੍ਰ (ਵੀ) ਨਹੀਂ ਹੈ।
[ਵੇਖੋ ੨੦੭੬]

**ਹੰਤਾ** : ਹੱਤਿਆ ਕਰਨ ਵਾਲਾ, ਸ਼ਿਕਾਰੀ। ੨੨੩੦

**ਸਲੋਕੁ ਮ: ੧ ॥....ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ ੧ ॥**

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

ਵੇਖੋ **'ਸੀਸਿ'** V-੧੬

[ਵੇਖੋ ੨੦੭੬]

**ਹੰਤਾ** : ਨਸ਼ਟ ਕਰਦਾ ਹੈ। ੨੨੩੧

**ਹਰਿ ਕੇ ਚਰਨ ਕਮਲ ਮਨਿ ਧਿਆਉ ॥**
**ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥ ੧ ॥ ਰਹਾਉ ॥**

ਟੋਡੀ, ਮਹਲਾ ੫, ੧੩, ਸਫ਼ਾ ੭੧੪

**ਅਰਥ** : (ਮੈਂ ਆਪਣੇ) ਮਨ ਵਿਚ ਪਰਮੇਸ਼ਰ ਦੇ ਚਰਨ ਕਮਲਾਂ ਦਾ ਧਿਆਨ ਧਰਦਾ ਹਾਂ। ਪਰਮੇਸ਼ਰ ਦਾ ਨਾਮ (ਅਜਿਹਾ) ਦਾਰੂ ਹੈ, (ਜੋ) ਕੁਹਾੜਾ ਚੁਕ ਕੇ (ਰੋਗਾਂ ਦੇ ਮੂਲ) ਪਿਤ (ਕ੍ਰੋਧ) ਅਤੇ ਵਾਤ (ਅਹੰਕਾਰ) ਨੂੰ ਨਸ਼ਟ ਕਰਦਾ ਹੈ।

**ਕਾਢਿ**- ਕਢ ਕੇ, ਚੁਕ ਕੇ। **ਕੁਠਾਰੁ**- ਕੁਹਾੜਾ। **ਪਿਤ**- ਸਰੀਰ ਦੀ ਗਰਮੀ। **ਬਾਤ**- ਵਾਤ, ਸਰੀਰ-ਵਾਯੂ। **ਅਉਖਧੁ**- ਦਾਰੂ।

[ਵੇਖੋ ੨੦੭੬]

**ਹਤਿ** : ਮਾਰ ਕੇ। ੨੨੩੨

**ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥ ੭ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

ਵੇਖੋ **'ਹੰਤਨਾ'** V-੨੨੨੭

[ਵੇਖੋ ੨੨੨੫]

**ਹਤਿਆ** : ਕਤਲ ਕਰਨਾ। ੨੨੩੩

**ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥**

ਜਪੁ, ਮਹਲਾ ੧, ੧੮, ਸਫ਼ਾ ੪

**ਅਰਥ** : ਅਣਗਿਣਤ (ਮਨੁੱਖ) ਗਲ ਵਢ ਕੇ ਕਤਲ ਕਰਨ (ਦਾ ਪਾਪ) ਕਮਾਂਦੇ ਹਨ। ਅਣਗਿਣਤ ਪਾਪ-ਕਰਮ ਕਰਨ ਵਾਲੇ ਪਾਪ (ਹੀ) ਕਰ ਕੇ (ਸੰਸਾਰ ਤੋਂ) ਚਲੇ ਜਾਂਦੇ ਹਨ।

[ਵੇਖੋ ੨੨੨੫]

**ਹਤਿਆਰਾ** : ਕਾਤਿਲ, ਖ਼ੂਨੀ। ੨੨੩੪

**ਸੰਤ ਕਾ ਨਿੰਦਕੁ ਮਹਾ ਹਤਿਆਰਾ ॥**
**ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥...੩ ॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੮੦

**ਅਰਥ** : ਸੰਤ ਦੀ ਨਿੰਦਿਆ ਕਰਨ ਵਾਲਾ ਵਡਾ ਕਾਤਿਲ ਹੈ। ਸੰਤ ਦਾ ਨਿੰਦਕ ਪਰਮੇਸ਼ਰ ਨੇ (ਆਪ) ਮਾਰਿਆ ਹੈ।

[ਵੇਖੋ ੨੦੭੬]

**ਹਤਿਆਰਿਆ** : ਹਤਿਆਰੇ, ਪਾਪੀ। ੨੨੩੫

**ਸਲੋਕ ਮ: ੪ ॥...ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੬

**ਅਰਥ** : ਧਰਮਰਾਜ ਨੇ (ਆਪਣੇ) ਜਮਦੂਤਾਂ ਨੂੰ ਕਹਿ ਦਿੱਤਾ ਹੈ ਕਿ ਇਸ ਤਪਸਵੀ ਨੂੰ ਉਥੇ ਲਿਜਾ ਕੇ ਸੁਟਿਓ ਜੇ, ਜਿਥੇ ਬਹੁਤ ਵਡੇ-ਵਡੇ ਪਾਪੀ ਰਖੇ ਜਾਂਦੇ ਹਨ।

[ਵੇਖੋ ੨੦੭੬]

**ਹਤਿਆਰੀ** : ਕਾਤਿਲ। ੨੨੩੬

**ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥**

ਸੋਰਠਿ (ਵਾਰ), ਮਹਲਾ ੪, ੨੩, ਸਫ਼ਾ ੬੫੧

**ਅਰਥ** : ਹੇ ਹਰੀ ਰੂਪ ਸੰਤੋ ! ਉਨ੍ਹਾਂ (ਗੁਰੂ-ਨਿੰਦਕਾਂ) ਦਾ ਦਰਸ਼ਨ ਨਾ ਕਰਿਓ ਜੇ, (ਉਹ) ਮਹਾ-ਪਾਪੀ ਅਤੇ ਕਾਤਿਲ ਹਨ।

[ਵੇਖੋ ੨੦੭੬]

**ਹਤਿਆਰੇ** : ਕਾਤਿਲ, ਪਾਪੀ। ੨੨੩੭

**ਜਿਨ ਦਰਸਨੁ ਸਤਿਗੁਰ ਸਤਪੁਰਖ ਨ ਪਾਇਆ**
**ਤੇ ਭਾਗਹੀਣ ਜਮਿ ਮਾਰੇ ॥**
**ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ**
**ਦਯਿ ਮਾਰੇ ਮਹਾ ਹਤਿਆਰੇ ॥੩॥**

ਗੂਜਰੀ, ਮਹਲਾ ੪, ੩, ਸਫ਼ਾ ੪੯੩

ਵੇਖੋ **'ਸਤਪੁਰਖ'** III-੨੨੦੦

[ਵੇਖੋ ੨੦੭੬]

**ਹਤੀ** : ਮਾਰ ਦਿੱਤੀ, ਨਸ਼ਟ ਕਰ ਦਿੱਤੀ। ੨੨੩੮

**ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥**
**ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੧੯, ਸਫ਼ਾ ੧੮੯

ਵੇਖੋ **'ਸ੍ਰਮੁ'** IV-੮੮੦

[ਵੇਖੋ ੨੨੨੫]

**ਹੰਤੁ** : ਨਸ਼ਟ ਹੋ ਜਾਂਦੇ ਹਨ। ੨੨੩੯

**ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥**
**ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥ ੩ ॥**

ਮਾਝ (ਦਿਨ ਰੈਣਿ), ਮਹਲਾ ੫, ੧, ਸਫ਼ਾ ੧੩੭

**ਅਰਥ** : ਨਾਨਕ ਪ੍ਰਭੂ ਨੂੰ ਜਪ ਕੇ ਜਿਊਂਦਾ ਹੈ, ਸਾਰੇ ਪਾਪ (ਆਪ ਹੀ) ਨਸ਼ਟ ਹੋ ਜਾਂਦੇ ਹਨ। ਜਿਸ ਨੂੰ (ਉਹ ਪਰਮੇਸ਼ਰ) ਰਾਤ-ਦਿਨ ਨਹੀਂ ਭੁਲਦਾ,

ਉਹ ਜੀਵ ਹਰਾ (ਭਾਵ ਅਧਿਆਤਮਕ ਜੀਵਨ ਵਾਲਾ) ਹੋ ਜਾਂਦਾ ਹੈ।
[ਵੇਖੋ ੨੦੭੬]

**ਹਤੇ** : ਦੁਖ ਮਾਰ ਲਏ ਹਨ। ੨੨੪੦

**ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥**
**ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥**

ਗਉੜੀ (ਬਾ. ਅ.), ਮਹਲਾ ੫, ੫੧, ਸਫ਼ਾ ੨੬੦

**ਅਰਥ** : (ਜਿਸ ਦੀ) ਹਉਮੈ ਦੂਰ ਹੋ ਜਾਂਦੀ ਹੈ, ਉਸ ਨੂੰ ਆਨੰਦ ਮਿਲਦਾ ਹੈ, (ਜਿਥੇ) ਹਉਮੈ ਨਹੀਂ ਹੈ, ਉਥੇ (ਪਰਮੇਸ਼ਰ) ਆਪ ਹੈ। (ਉਸ ਨੇ) ਸੰਤਾਂ ਦੀ ਸੰਗਤ ਦੇ ਪ੍ਰਭਾਵ ਨਾਲ ਜਨਮ-ਮਰਨ ਦੇ ਦੁਖ ਮਾਰ ਲਏ ਹਨ।
[ਵੇਖੋ ੨੨੨੫]

**ਹਤੇ** : ਮਾਰੇ ਹੋਏ। ੨੨੪੧

**ਸੰਤ ਕੇ ਹਤੇ ਕਉ ਰਖੈ ਨ ਕੋਇ ॥**
**ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥...੧ ॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੭੯

**ਅਰਥ** : ਸੰਤ ਦੇ ਮਾਰੇ ਹੋਏ ਨੂੰ ਕੋਈ ਬਚਾ ਨਹੀਂ ਸਕਦਾ ਹੈ। ਸੰਤ ਦੀ ਨਿੰਦਿਆ ਕੀਤਿਆਂ (ਹਿਰਦਾ ਰੂਪ) ਥਾਂ ਪਲੀਦ ਹੋ ਜਾਂਦੀ ਹੈ।
ਦੂਖਨਿ- ਦੂਸ਼ਣ, ਨਿੰਦਿਆ। ਭ੍ਰਸਟੁ- ਪਲੀਦ।
[ਵੇਖੋ ੨੨੨੫]

**ਹਤੈ** : ਮਾਰ ਦੇਵੇਗਾ। ੨੨੪੨

**ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥ ੨ ॥**

ਗਉੜੀ, ਮਹਲਾ ੫, ੧੨੩, ਸਫ਼ਾ ੧੯੦

**ਅਰਥ** : (ਹੇ ਭਾਈ !) ਗੁਰੂ ਦੇ ਚਰਨ ਹਿਰਦੇ ਵਿਚ ਵਸਾ ਲੈ। (ਉਹ) ਦੁਖਾਂ, ਵੈਰੀਆਂ ਅਤੇ ਤੇਰੀਆਂ (ਹੋਰ ਸਭ) ਬਲਾਵਾਂ ਨੂੰ ਮਾਰ ਦੇਵੇਗਾ।
[ਵੇਖੋ ੨੨੨੫]

**ਹਥ** : ਇਕ ਕਰਮ-ਇੰਦ੍ਰੀ, ਹੱਥ। ੨੨੪੩

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**
**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

ਮਾਝ (ਬਾਰਹ), ਮਹਲਾ ੫, ੭, ਸਫ਼ਾ ੧੩੪

ਵੇਖੋ '**ਸਿਆਹਹੁ**' IV-੨੦੩੫

[ਵੇਖੋ ੨੦੯੨]

**ਹਥ** : ਹੱਥਾਂ ਨਾਲ। ੨੨੪੪

**ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**
**ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥**

ਆਸਾ, ਕਬੀਰ, ੧੫, ਸਫ਼ਾ ੪੭੯

ਵੇਖੋ '**ਸਰਵਰਿ**' IV-੯੧੦

[ਵੇਖੋ ੨੦੯੨]

**ਹਥ** : ਹੱਥ ਵਿਚ। ੨੨੪੫

**ਮਃ ੨ ॥ ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥ ੨ ॥**

ਸੋਰਠਿ (ਵਾਰ), ਮਹਲਾ ੪, ੨੮, ਸਫ਼ਾ ੬੫੩

**ਅਰਥ** : (ਜੀਵਾਂ ਦੇ) ਨੱਕ ਵਿਚ ਨਕੇਲ (ਪਈ) ਹੈ, (ਜੋ) ਮਾਲਿਕ ਦੇ ਹੱਥ ਵਿਚ ਹੈ, ਸੰਸਕਾਰ (ਜੀਵ ਨੂੰ) ਭਟਕਾ ਰਿਹਾ ਹੈ। ਨਾਨਕ (ਆਖਦਾ ਹੈ) ਸੱਚ ਇਹ ਹੈ ਕਿ ਜਿਥੇ (ਕਿਸੇ ਜੀਵ ਲਈ) ਦਾਣੇ ਹੁੰਦੇ ਹਨ, (ਉਸ ਨੇ) ਉਥੇ ਖਾਣੇ ਹਨ।
[ਵੇਖੋ ੨੦੯੨]

**ਹਥ** : ਇਕ ਮਾਪ। ੨੨੪੬

**ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥**
**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥**

ਸਲੋਕ, ਕਬੀਰ, ੨੧੮, ਸਫ਼ਾ ੧੩੭੬

ਵੇਖੋ '**ਸਾਢੇ**' IV-੧੫੭੪

[ਵੇਖੋ ੨੦੯੨]

**ਹਥ (ਝਾਰਿ)** : ਹੱਥ ਝਾੜ ਕੇ (ਭਾਵ ਖ਼ਾਲੀ ਹੱਥ)। ੨੨੪੭

**ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥**
**ਚਲੇ ਜੁਆਰੀ ਦੁਇ ਹਥ ਝਾਰਿ ॥ ੪ ॥**

ਭੈਰਉ, ਕਬੀਰ, ੨, ਸਫ਼ਾ ੧੧੫੮

**ਅਰਥ** : ਕਬੀਰ ਆਖਦਾ ਹੈ (ਹੇ ਭਾਈ !) ਕੁਝ (ਤਾਂ) ਸਦਗੁਣਾਂ ਦਾ ਵਿਚਾਰ ਕਰ। ਜੂਆ ਖੇਡਣ ਵਾਲੇ (ਭਾਵ ਧਨ ਦੇ ਲੋਭ ਵਿਚ ਫਸੇ) ਵਿਅਕਤੀ ਦੋਵੇਂ ਹੱਥ ਝਾੜ ਕੇ (ਅਰਥਾਤ ਖ਼ਾਲੀ ਹੱਥ) ਚਲੇ ਗਏ ਹਨ।
[ਵੇਖੋ ੨੦੯੨]

**ਹਥ (ਤਡਾਇਆ)** : ਹੱਥ ਅਡਵਾਇਆ ਭਾਵ ਭਿਖਿਆ ਮੰਗਵਾਈ। ੨੨੪੮

**ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥**
**ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫

ਵੇਖੋ '**ਅਚੇਤਾ**' II-੨੦੯੧

[ਵੇਖੋ ੨੦੯੨]

**ਹਥ (ਦੇ)** : ਸਹਾਇਤਾ ਕਰ ਕੇ। ੨੨੪੯

**ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥**

**ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ ॥ ੨ ॥**

ਸਿਰੀ., ਮਹਲਾ ੫, ੭੫, ਸਫ਼ਾ ੪੩

**ਅਰਥ :** (ਹੇ ਅਕਾਲ-ਪੁਰਖ !) ਜਿਸ ਵਿਅਕਤੀ ਨੂੰ ਤੂੰ ਸਹਾਇਤਾ ਕਰ ਕੇ ਰਖਦਾ ਹੈਂ, ਉਸ ਨੂੰ ਕੋਈ ਮਾਰ ਨਹੀਂ ਸਕਦਾ ਹੈ। (ਸਾਰੇ) ਸੁਖ ਦੇਣ ਵਾਲੇ ਸਤਿਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ, (ਉਹ ਹਿਰਦੇ ਵਿਚੋਂ) ਸਭੇ ਦੁਰਗੁਣ ਧੋ ਕੇ ਕਢ ਦੇਂਦਾ ਹੈ।

[ਵੇਖੋ ੨੦੯੨]

**ਹਥ (ਪਵੰਨਿ) :** ਹੱਥ ਪੈਂਦੇ ਹਨ (ਭਾਵ ਮੌਤ ਦਾ ਸ਼ਿਕੰਜਾ ਕਸਦਾ ਜਾ ਰਿਹਾ ਹੈ)। ੨੨੫੦

**ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍ ॥**
**ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥**

ਸਲੋਕ, ਫਰੀਦ, ੮੯, ਸਫ਼ਾ ੧੩੮੨

**ਅਰਥ :** ਫ਼ਰੀਦ ਆਖਦਾ ਹੈ ਕਿ ਰੱਬ (ਦੇ ਨਾਮ) ਦੀਆਂ ਖਜੂਰਾਂ ਪੱਕੀਆਂ ਹੋਈਆਂ ਹਨ, ਦਰਵੇਸ਼ਾਂ ਦੇ ਸ਼ਹਿਦ ਰੂਪ ਬਚਨਾਂ ਦੀਆਂ ਨਦੀਆਂ (ਵੀ) ਵਗ ਰਹੀਆਂ ਹਨ। (ਇਨ੍ਹਾਂ ਦਾ ਜਲਦੀ ਲਾਭ ਪ੍ਰਾਪਤ ਕਰ, ਕਿਉਂਕਿ) ਜੋ-ਜੋ ਦਿਨ ਬੀਤ ਰਿਹਾ ਹੈ, ਆਯੂ ਉਤੇ ਮੌਤ ਦਾ ਸ਼ਿਕੰਜਾ ਕਸਦਾ ਜਾ ਰਿਹਾ ਹੈ। **ਖਜੂਰੀ**- ਖਜੂਰਾਂ। **ਮਾਖਿਅ**- ਸਹਿਦ। **ਨਈ**- ਨਦੀਆਂ। **ਵਹੰਨਿ੍**- ਵਗ ਰਹੀਆਂ ਹਨ। **ਵੰਞੈਂ**- ਬੀਤ ਰਿਹਾ ਹੈ। **ਡੀਹੜਾ**- ਦਿਨ।

[ਵੇਖੋ ੨੦੯੨]

**ਹਥਹੁ :** ਹੱਥੋਂ, ਹੱਥ ਵਿਚੋਂ। ੨੨੫੧

**ਸਲੋਕੁ ਮਃ ੩ ॥**
**ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ॥**
**ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥....੧ ॥**

ਗੂਜਰੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੫੧੦

ਵੇਖੋ **'ਸਿਆਹੁ'** IV-੨੦੩੮

[ਵੇਖੋ ੨੦੯੨]

**ਹਥਹੁ :** ਕੋਲੋਂ। ੨੨੫੨

**ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥**
**ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥**

ਰਾਮ. (ਅਸ.), ਮਹਲਾ ੧, ੧, ਸਫ਼ਾ ੯੦੨

ਵੇਖੋ **'ਸਿਕਦਾਰੀ'** IV-੨੦੯੮

[ਵੇਖੋ ੨੦੯੨]

**ਹਥਹੁ (ਦੇਇ) :** ਹੱਥਾਂ ਤੋਂ ਦੇਵੇ (ਭਾਵ ਜ਼ਰੂਰਤਮੰਦਾਂ ਦੀ ਮਦਦ ਕਰੇ)। ੨੨੫੩

**ਸਲੋਕ ਮਃ ੧ ॥...ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥ ੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੧੨੪੫

**ਅਰਥ :** (ਜੋ ਮਨੁੱਖ) ਮਿਹਨਤ ਕਰ ਕੇ ਖਾਵੇ (ਅਤੇ) ਕੁਝ ਹੱਥਾਂ ਤੋਂ ਦੇਵੇ। ਨਾਨਕ (ਆਖਦਾ ਹੈ ਕਿ) ਉਹੋ (ਵਿਅਕਤੀ) ਜੀਵਨ ਦਾ (ਠੀਕ) ਰਾਹ ਪਛਾਣ ਸਕਦਾ ਹੈ।

[ਵੇਖੋ ੨੦੯੨]

**ਹਥਾ :** ਹੱਥਾਂ ਤੋਂ। ੨੨੫੪

**ਸਲੋਕ ਮਃ ੨ ॥ ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੩, ਸਫ਼ਾ ੧੩੯

ਵੇਖੋ **'ਅਖੀ'** I-੧੭੮੦

[ਵੇਖੋ ੨੦੯੨]

**ਹਥਾ :** ਹੱਥ, ਸਹਾਇਤਾ। ੨੨੫੫

**ਪ੍ਰਭ ਕਰਣ ਕਾਰਣ ਸਮਰਥਾ ਰਾਮ ॥**
**ਰਖੁ ਜਗਤੁ ਸਗਲ ਦੇ ਹਥਾ ਰਾਮ ॥...੧ ॥**

ਵਡ. (ਛੰਤ), ਮਹਲਾ ੫, ੩, ਸਫ਼ਾ ੫੭੮

**ਅਰਥ :** ਹੇ ਜਗਤ ਦੇ ਮੂਲ ! ਸਭ ਕੁਝ ਕਰਨ-ਯੋਗ ਵਿਆਪਕ ਪ੍ਰਭੂ ! ਸਾਰੇ ਸੰਸਾਰ ਦੀ ਹੱਥ ਦੇ ਕੇ ਰਖਿਆ ਕਰ।

[ਵੇਖੋ ੨੦੯੨]

**ਹਥਾ :** ਹੱਥਾਂ ਨਾਲ। ੨੨੫੬

**ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥**
**ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥**

ਮਾਰੂ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੧੧੦੧

**ਅਰਥ :** (ਮੈਂ) ਅੱਖਾਂ ਨਾਲ ਗੁਰੂ ਦੇ ਦਰਸ਼ਨ ਕਰਦਾ ਹਾਂ ਅਤੇ ਗੁਰੂ ਦੇ ਚਰਨਾਂ 'ਤੇ ਮੱਥਾ ਟੇਕਦਾ ਹਾਂ। ਪੈਰਾਂ ਨਾਲ ਗੁਰੂ ਦੇ (ਦੱਸੇ) ਰਾਹ ਉਤੇ ਤੁਰਦਾ ਹਾਂ ਅਤੇ ਹੱਥਾਂ ਨਾਲ ਪੱਖਾ ਝੱਲਦਾ ਹਾਂ।

[ਵੇਖੋ ੨੦੯੨]

**ਹਥਾ (ਸੈ ਹਥਾ ਵਿਚਿ) :** ਸੈਂਕੜੇ ਹੱਥ ਡੂੰਘੇ ਪਾਣੀ ਵਿਚ। ੨੨੫੭

**ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥**

ਸਿਰੀ. (ਵਾਰ), ਮਹਲਾ ੪, ਪਉੜੀ ੭, ਸਫ਼ਾ ੮੫

**ਅਰਥ :** (ਹੇ ਪ੍ਰਭੂ !) ਤੂੰ ਆਪ ਹੀ ਸੈਂਕੜੇ ਹੱਥ ਡੂੰਘੇ ਪਾਣੀ ਵਿਚ (ਖਿੜਿਆ) ਸੁੰਦਰ ਅਤੇ ਨਿਰਲੇਪ ਕਮਲ ਫੁਲ ਹੈਂ।

[ਵੇਖੋ ੨੦੯੨]

**ਹਥਾਸਾ :** ਹੱਥ। ੨੨੫੮

**ਜਿਉ ਜननੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥**
**ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥**
**ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥ ੧ ॥**

ਗਉੜੀ (ਬੈਰਾ.), ਮਹਲਾ ੪, ੪੬, ੧੬੫-੬੬

**ਅਰਥ :** ਜਿਵੇਂ ਪੁੱਤਰ ਜੰਮਣ ਦੀ ਆਸ ਕਰ ਕੇ ਮਾਂ ਗਰਭ ਨੂੰ ਸੰਭਾਲਦੀ ਹੈ, ਕਿ (ਪੁੱਤਰ) ਵਡਾ ਹੋਵੇਗਾ ਤਾਂ ਧਨ ਕਮਾ ਕੇ ਦੇਵੇਗਾ ਅਤੇ (ਉਹ) ਪਦਾਰਥਕ ਸੁਖ ਮਾਣੇਗੀ, ਉਸੇ ਤਰ੍ਹਾਂ ਪ੍ਰਭੂ ਦੇ ਸੇਵਕ ਦੀ ਪ੍ਰੀਤ ਨੂੰ ਪਰਮੇਸ਼ਰ ਆਪ ਹੱਥ ਦੇ ਕੇ ਰਖਦਾ ਹੈ।

**ਜਨਨੀ**- ਜਨਮ ਦੇਣ ਵਾਲੀ, ਮਾਂ। **ਸੁਤ**- ਪੁੱਤਰ। **ਖਾਟਿ**- ਕਮਾ ਕੇ।

[ਵੇਖੋ ੨੦੯੨]

**ਹਥਾਹਾ :** ਹੱਥਾਂ ਵਿਚ। ੨੨੫੯

**ਸਭੁ ਆਪੇ ਜਗਤੁ ਉਪਾਇਦਾ ਪਿਆਰਾ**
**ਵਸਿ ਆਪੇ ਜੁਗਤਿ ਹਥਾਹਾ ॥...੪ ॥**

ਸੋਰਠਿ, ਮਹਲਾ ੪, ੬, ਸਫ਼ਾ ੬੦੬-੦੭

**ਅਰਥ :** (ਉਹ) ਪਿਆਰਾ ਪਰਮੇਸ਼ਰ ਆਪੇ ਸਾਰਾ ਸੰਸਾਰ ਉਤਪੰਨ ਕਰਦਾ ਹੈ ਅਤੇ ਕੁਦਰਤ ਦੇ ਨਿਯਮਾਂ ਨੂੰ ਹੱਥਾਂ ਵਿਚ ਰਖ ਕੇ ਆਪਣੇ ਅਧੀਨ ਕਰਦਾ ਹੈ।

[ਵੇਖੋ ੨੦੯੨]

**ਹਥਿ :** ਵਸ ਵਿਚ। ੨੨੬੦

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥**

ਜਪੁ, ਮਹਲਾ ੧, ੩੩, ਸਫ਼ਾ ੭

ਵੇਖੋ **'ਸੋਇ'** V-੧੭੯੫

[ਵੇਖੋ ੨੦੯੨]

**ਹਥਿ :** ਹੱਥਾਂ ਵਿਚ। ੨੨੬੧

**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥...੨ ॥**

ਸਿਰੀ. (ਪਹਰੇ), ਮਹਲਾ ੪, ੧, ਸਫ਼ਾ ੭੬

ਵੇਖੋ **'ਸੁਤੁ'** V-੮੪੯

[ਵੇਖੋ ੨੦੯੨]

**ਹਥਿ (ਨ ਆਵਈ) :** ਪ੍ਰਾਪਤ ਨਹੀਂ ਹੋ ਸਕਦਾ। ੨੨੬੨

**ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥**
**ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ ॥ ੪ ॥**

ਸਿਰੀ., ਮਹਲਾ ੩, ੩੭, ਸਫ਼ਾ ੨੮

**ਅਰਥ :** (ਉਮਰ ਦੇ) ਅੰਤ ਵਿਚ ਮਨੁੱਖ ਪਸ਼ਚਾਤਾਪ ਕਰਦਿਆਂ (ਜਗਤ ਤੋਂ) ਜਾਂਦਾ ਹੈ, (ਕਿਉਂਕਿ) ਉਹ (ਅਜਾਈਂ ਗਿਆ) ਵਕਤ (ਹੁਣ ਉਸ ਨੂੰ) ਪ੍ਰਾਪਤ ਨਹੀਂ ਹੋ ਸਕਦਾ। ਜਿਸ ਨੂੰ ਮਿਹਰ ਕਰਦਾ ਹੈ, ਉਹ ਹਰੀ ਨਾਲ ਸੁਰਤਿ ਜੋੜ ਕੇ (ਪਛਤਾਵੇ ਤੋਂ) ਬਚ ਜਾਂਦਾ ਹੈ।

[ਵੇਖੋ ੨੦੯੨]

**ਹਥੀ :** ਆਪਣੇ ਹੱਥਾਂ ਨਾਲ। ੨੨੬੩

**ਹਥੀ ਦਿਤੀ ਪ੍ਰਭਿ ਦੇਵਣਹਾਰੈ ॥**
**ਜਨਮ ਮਰਣ ਰੋਗ ਸਭਿ ਨਿਵਾਰੇ ॥...੪ ॥**

ਮਾਝ, ਮਹਲਾ ੫, ੪੨, ਸਫ਼ਾ ੧੦੬

**ਅਰਥ :** ਦੇਣ ਵਾਲੇ ਪਰਮੇਸ਼ਰ ਨੇ ਆਪਣੇ ਹੱਥਾਂ ਨਾਲ (ਨਾਮ ਰੂਪ ਵਸਤੂ) ਦਿੱਤੀ ਹੈ, (ਜਿਸ ਨੇ) ਜਨਮ-ਮਰਨ (ਦੇ ਦੁਖ ਸਹਿਤ) ਸਾਰੇ ਰੋਗ ਦੂਰ ਕਰ ਦਿੱਤੇ ਹਨ।

[ਵੇਖੋ ੨੦੯੨]

**ਹਥੀ :** ਹੱਥਾਂ ਵਿਚ। ੨੨੬੪

**ਸਲੋਕੁ ਮਃ ੧ ॥...ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੪੯

**ਅਰਥ :** (ਇਨ੍ਹਾਂ ਸਰੇਵੜਿਆਂ ਨੇ) ਕਮਰ ਨਾਲ ਠੂਠੇ ਲਟਕਾਏ ਹੁੰਦੇ ਹਨ, ਹੱਥਾਂ ਵਿਚ (ਵਿਸ਼ੇਸ਼ ਪ੍ਰਕਾਰ ਦੀਆਂ) ਕੂਚੀਆਂ ਫੜੀਆਂ ਹੁੰਦੀਆਂ ਹਨ ਅਤੇ (ਜੀਵ-ਹੱਤਿਆ ਤੋਂ ਡਰਦੇ) ਕਤਾਰ ਵਿਚ ਚਲਦੇ ਹਨ।

[ਵੇਖੋ ੨੦੯੨]

**ਹਥੀ :** ਹੱਥਾਂ ਨੂੰ। ੨੨੬੫

**ਮਃ ੧ ॥...ਤਗੁ ਨ ਪੈਰੀ ਤਗੁ ਨ ਹਥੀ ॥**
**ਤਗੁ ਨ ਜਿਹਵਾ ਤਗੁ ਨ ਅਖੀ ॥...੪ ॥**

ਆਸਾ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੪੭੧

**ਅਰਥ :** (ਹੇ ਬ੍ਰਾਹਮਣ ! ਤੂੰ) ਪੈਰਾਂ ਨੂੰ ਜਨੇਊ ਨਹੀਂ ਪਾਇਆ, ਹੱਥਾਂ ਨੂੰ ਜਨੇਊ ਨਹੀਂ ਪਾਇਆ, ਜ਼ੁਬਾਨ ਨੂੰ ਜਨੇਊ ਨਹੀਂ ਪਾਇਆ ਅਤੇ ਅੱਖਾਂ ਨੂੰ (ਵੀ) ਜਨੇਊ ਨਹੀਂ ਪਾਇਆ ਹੈ।

**ਤਗੁ**- ਜਨੇਊ। **ਪੈਰੀ**- ਪੈਰਾਂ ਨੂੰ। **ਜਿਹਵਾ**- ਜ਼ੁਬਾਨ ਨੂੰ।

**ਭਾਵ :** ਜੇ ਇੰਦ੍ਰੀਆਂ ਦੀਆਂ ਵਾਸਨਾਵਾਂ ਨੂੰ ਨਿਯੰਤ੍ਰਿਤ ਨਹੀਂ ਕੀਤਾ, ਤਾਂ ਸਿਰਫ਼ ਧਾਗੇ ਦਾ ਜਨੇਊ ਪਾਉਣ ਦਾ ਕੀ ਲਾਭ ਹੈ ?

[ਵੇਖੋ ੨੦੯੨]

**ਹਥੀਆਰ :** ਸ਼ਸਤ੍ਰ, ਆਯੁਧ। ੨੨੬੬

**ਸੰਤ ਸੰਗਿ ਲੇ ਚੜਿਓ ਸਿਕਾਰ ॥**
**ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥ ੧ ॥ ਰਹਾਉ ॥**

ਭੈਰਉ, ਮਹਲਾ ੫, ੪, ਸਫ਼ਾ ੧੧੩੬

ਵੇਖੋ **'ਸਿਕਾਰ'** IV-੨੧੦੪

**ਨੋਟ** : 'ਹਥਿਆਰ' ਸ਼ਬਦ 'ਹੱਥ' ਅਤੇ 'ਆਰ' ਤੋਂ ਬਣਿਆ ਹੈ। ਇਸ ਦਾ ਅਰਥ ਹੈ- ਹੱਥ ਵਿਚ ਫੜਿਆ ਜਾਣ ਵਾਲਾ ਅਰਥਾਤ ਸ਼ਸਤ੍ਰ।

**ਹਥੀਆਰੁ** : ਸੁਨਿਆਰੇ ਦਾ ਹਥਿਆਰ, ਹਥੌੜਾ। ੨੨੬੭

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥**

ਜਪੁ, ਮਹਲਾ ੧, ੩੮, ਸਫ਼ਾ ੮

ਵੇਖੋ **'ਅਹਰਣਿ'** I-੧੬੨੦

[ਵੇਖੋ ੨੨੬੬]

**ਹਥੁ** : ਵਿਸ਼ੇਸ਼ ਕਰਮ-ਇੰਦ੍ਰੀ, ਹੱਥ। ੨੨੬੮

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥**

ਜਪੁ, ਮਹਲਾ ੧, ਪਉੜੀ ੨੦, ਸਫ਼ਾ ੪

**ਅਰਥ** : ਜੇ ਹੱਥ, ਪੈਰ, ਸਰੀਰ ਦਾ ਕੋਈ ਅੰਗ ਜਾਂ ਸਾਰਾ ਸਰੀਰ (ਵੀ ਮੈਲ ਨਾਲ) ਗੰਦਾ ਹੋ ਜਾਵੇ, (ਤਾਂ) ਪਾਣੀ ਨਾਲ ਧੋਤਿਆਂ ਮੈਲ ਲਹਿ ਜਾਵੇਗੀ।

ਨੋਟ : ਉਪਰੋਕਤ ਪੰਕਤੀਆਂ ਵਿਚ 'ਤਨੁ' ਅਤੇ 'ਦੇਹ' ਦਾ ਸਾਂਝਾ ਅਰਥ, ਸਰੀਰ ਕਰ ਲਿਆ ਜਾਂਦਾ ਹੈ, ਕਿਉਂਕਿ ਆਮ ਤੌਰ ਤੇ 'ਤਨੁ' ਦੇ ਅਰਥ ਸਰੀਰ ਹੀ ਮੰਨੇ ਜਾਂਦੇ ਹਨ, ਪਰ ਇਸ ਦੇ ਮੂਲ-ਅਰਥਾਂ ਵਿਚ ਛੋਟਾ, ਥੋੜ੍ਹਾ, ਘਟ, ਸੀਮਿਤ, ਕੁਝ, ਤੁਛ, ਮਹਤਵਹੀਣ ਆਦਿ ਅਰਥ ਸ਼ਾਮਿਲ ਹਨ। 'ਦੇਹ' ਦਾ ਬੁਨਿਆਦੀ ਅਰਥ 'ਸਰੀਰ' ਹੈ। ਇਥੇ ਜਦੋਂ 'ਤਨੁ' ਸ਼ਬਦ 'ਦੇਹ' ਦੇ ਨਾਲ ਵਰਤਿਆ ਗਿਆ ਹੈ, ਤਾਂ 'ਦੇਹ' ਦਾ ਅਰਥ (ਸਮੁਚਾ) ਸਰੀਰ ਅਤੇ 'ਤਨੁ' ਦਾ ਅਰਥ ਸਰੀਰ ਦਾ ਕੁਝ ਭਾਗ ਭਾਵ ਕੁਝ ਅੰਗ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ।

[ਵੇਖੋ ੨੦੯੨]

**ਹਥੁ** : (ਮਦਦਗਾਰ) ਹੱਥ। ੨੨੬੮ ੳ

**ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥**
**ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥...੩ ॥**

ਸਿਰੀ., ਮਹਲਾ ੫, ੯੦, ਸਫ਼ਾ ੪੯

ਵੇਖੋ **'ਸਾਲਾਹੀਐ'** IV-੧੯੮੯

[ਵੇਖੋ ੨੦੯੨]

**ਹਥੁ (ਨ ਅੰਬੜੈ)** : ਹੱਥ ਨਹੀਂ ਪਹੁੰਚੇਗਾ। ੨੨੬੯

**ਸਲੋਕ ਮਃ ੧ ॥**
**ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥**
**ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥ ੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੭੮੯

**ਅਰਥ** : ਨਾਨਕ (ਆਖਦਾ ਹੈ ਕਿ) ਇਸ ਸਰੀਰ ਨੂੰ ਸਾੜ ਦੇ, ਜਿਸ (ਮਾਇਆ ਵਿਚ) ਸੜੇ ਹੋਏ ਨੇ (ਪਰਮੇਸ਼ਰ ਦੇ) ਨਾਮ ਨੂੰ ਭੁਲਾ ਦਿੱਤਾ ਹੈ। ਇਸ ਨੀਵੇਂ ਤਾਲਾਬ (ਭਾਵ ਪਤਨ ਵਲ ਜਾ ਰਹੇ ਮਨ) ਵਿਚ ਪਰਾਲੀ ਇਕੱਠੀ ਹੋ ਰਹੀ ਹੈ, ਬਾਅਦ ਵਿਚ ਹੱਥ ਨਹੀਂ ਪਹੁੰਚੇਗਾ (ਭਾਵ ਕੋਈ ਯਤਨ ਕੰਮ ਨਹੀਂ ਆਵੇਗਾ)।

**ਜਲਿਐ**- ਸੜੇ ਹੋਏ। **ਪਉਦੀ**- ਪੈਂਦੀ। **ਪਰਾਲਿ**- ਪਰਾਲੀ, ਧਾਨ ਦਾ ਫੂਸ। **ਅੰਬੜੈ**- ਅੱਪੜੇ, ਪਹੁੰਚੇ। **ਨਿਵੰਧੈ ਤਾਲਿ**- ਪਤਨ ਵਲ ਜਾ ਰਹੇ ਮਨ ਵਿਚ।

[ਵੇਖੋ ੨੦੯੨]

**ਹਥੁ (ਕਢਿਆ)** : ਹੱਥ ਫੈਲਾਇਆ, ਬਖ਼ਸ਼ਿਸ਼ ਕੀਤੀ। ੨੨੭੦

**ਮਃ ੪ ॥....ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ ॥**
**ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਾਰੇ ॥...੨ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੧੩੧੮

**ਅਰਥ** : ਦੇਣਹਾਰ ਹਰੀ ਦਾਤੇ ਨੇ (ਆਪਣਾ ਕ੍ਰਿਪਾਵਾਨ) ਹੱਥ ਫੈਲਾਇਆ, ਤਾਂ ਸਾਰੇ ਸੰਸਾਰ ਵਿਚ ਮੀਂਹ ਵਸ ਪਿਆ। ਜੋ ਵਿਅਕਤੀ ਪਰਮੇਸ਼ਰ ਦਾ ਨਾਮ ਯਾਦ ਕਰਦਾ ਹੈ, ਪ੍ਰੇਮ ਨਾਲ ਖੇਤੀ ਕਰਨ ਕਰ ਕੇ (ਉਸ ਦੇ ਹਿਰਦੇ ਵਿਚ ਨਾਮ ਰੂਪ) ਅਨਾਜ ਪੈਦਾ ਹੋਇਆ।

**ਵੁਠਾ**- ਵਸਿਆ। **ਸੈਸਾਰੇ**- ਸੰਸਾਰ ਵਿਚ। **ਅੰਨੁ**- ਅਨਾਜ। **ਜੰਮਿਆ**- ਪੈਦਾ ਹੋਇਆ। **ਭਾਉ**- ਪ੍ਰੇਮ।

[ਵੇਖੋ ੨੦੯੨]

**ਹਥੁ (ਤਡਹਿ)** : ਹੱਥ (ਦੂਜਿਆਂ ਅਗੇ) ਅੱਡਦੇ ਹਨ। ੨੨੭੧

**ਮਃ ੪ ॥...ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥**
**ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥...੨ ॥**

ਗਉੜੀ (ਵਾਰ), ਮਹਲਾ ੧, ਪਉੜੀ ੭, ਸਫ਼ਾ ੩੦੩

ਵੇਖੋ **'ਅਹੰਕਾਰੀਆ'** I-੧੫੮੮

[ਵੇਖੋ ੨੦੯੨]

**ਹਥੁ (ਦੀਜੈ)** : ਹੱਥ ਨਾਲ ਢੱਕ ਲਵੇ, ਪਰਦਾ ਪਾ ਲਵੇ। ੨੨੭੨

**ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥**
**ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥ ੪ ॥**

ਆਸਾ (ਛੰਤ), ਮਹਲਾ ੪, ੧੮, ਸਫ਼ਾ ੪੫੦

ਵੇਖੋ **'ਸਿਰਿ (ਰੋਗੁ)'** IV-੨੫੦੧

[ਵੇਖੋ ੨੦੯੨]

**ਹਥੁ (ਧਰਿਆ)** : ਹੱਥ ਰਖਿਆ, ਕ੍ਰਿਪਾ ਕੀਤੀ। ੨੨੭੩

**ਮਃ ੪ ॥....ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ**
**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥...੩ ॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੯

**ਅਰਥ** : ਉਸ ਵਿਅਕਤੀ ਨੂੰ, ਜਿਸ ਦੇ ਸਿਰ ਉਤੇ ਪੂਰੇ ਗੁਰੂ ਨੇ ਹੱਥ ਰਖਿਆ ਹੈ, (ਧਰਤੀ ਦੇ) ਹਰ ਖਿੱਤੇ, (ਬਲਕਿ ਪੂਰੇ) ਬ੍ਰਹਿਮੰਡ (ਦੇ ਜੀਵ) ਨਮਸਕਾਰ ਕਰਦੇ ਹਨ, ਉਹ ਪੂਰਨ (ਮਨੁੱਖ) ਬਣ ਜਾਂਦਾ ਹੈ।
[ਵੇਖੋ ੨੦੯੨]

**ਹਥੁ (ਪਾਏ)** : ਹੱਥ ਨਾਲ ਛੂਹ ਲਵੇ। ੨੨੭੪

**ਮਃ ੪ ॥...ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥**
**ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ**
**ਤਾ ਪਿਛਲੇ ਅਉਗਣ ਬਖਸਿ ਲਇਆ ॥...੨ ॥**
ਗਉੜੀ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੩੦੭

**ਅਰਥ** : (ਸੱਚੇ ਗੁਰੂ ਨਾਲ ਵੈਰ ਰਖਣ ਵਾਲਾ) ਉਹ (ਵਿਅਕਤੀ) ਜੇ ਸੋਨੇ ਨੂੰ ਹੱਥ ਨਾਲ ਛੂਹ ਲਵੇ, ਤਾਂ (ਸੋਨਾ) ਮਿੱਟੀ ਨਾਲ ਰਲ ਗਿਆ (ਸਮਝੋ)। (ਪਰੰਤੂ) ਜੇ ਉਹ ਪਰਤ ਕੇ ਗੁਰੂ ਦੀ ਸ਼ਰਨ ਵਿਚ ਆ ਜਾਵੇ, ਤਾਂ (ਗੁਰੂ ਉਸ ਦੇ) ਪਿਛਲੇ ਅਪਰਾਧ ਮੁਆਫ਼ ਕਰ ਦੇਂਦਾ ਹੈ।
**ਸੁਇਨੇ ਨੋ**- ਸੋਨੇ ਨੂੰ। **ਖੇਹੂ**- ਖੇਹ, ਮਿੱਟੀ। **ਸੇਤੀ**- ਨਾਲ।
[ਵੇਖੋ ੨੦੯੨]

**ਹਥੁ (ਪਾਏ)** : ਆਸਰਾ ਲਏ। ੨੨੭੫

**ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥**
**ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥...੩ ॥**
ਮਾਝ (ਅਸ.), ਮਹਲਾ ੩, ੩, ਸਫ਼ਾ ੧੧੦

**ਅਰਥ** : ਜਿਸ ਵਿਅਕਤੀ ਨੂੰ (ਪਰਮੇਸ਼ਰ) ਆਪ ਹੀ ਭਟਕਾ ਦੇਵੇ, ਉਹ ਕਿਥੇ ਆਸਰਾ ਲਏ ? (ਜੋ ਲੇਖ) ਪਹਿਲਾਂ ਤੋਂ ਹੀ ਲਿਖਿਆ ਹੋਇਆ ਹੈ, ਉਹ ਮਿਟਾਇਆ ਨਹੀਂ ਜਾ ਸਕਦਾ।
[ਵੇਖੋ ੨੦੯੨]

**ਹਥੋ** : ਹੱਥ। ੨੨੭੬

**ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥**
**ਸਤਿਗੁਰੂ ਧੰਨੁ ਨਾਨਕੂ ਮਸਤਕਿ ਤੁਮ ਧਰਿਓ ਜਿਨਿ ਹਥੋ ॥...੧ ॥**
ਸਵ., ਮਹਲੇ ਦੂਜੇ ਕੇ, ਕਲ੍ਹ ੧, ਸਫ਼ਾ ੧੩੯੧

**ਅਰਥ** : ਉਹ ਸਰਬ-ਵਿਆਪਕ (ਜਗਤ ਦਾ) ਰਚਨਹਾਰ, ਸ੍ਰਿਸ਼ਟੀ ਦਾ ਕਾਰਣ, (ਜਗਤ ਦਾ) ਨਿਰਮਾਤਾ, (ਸਭ ਕੁਝ) ਕਰ ਸਕਣ ਦੇ ਯੋਗ (ਪਰਮੇਸ਼ਰ) ਧੰਨ ਹੈ। (ਹੇ ਗੁਰੂ ਅੰਗਦ ਦੇਵ ਜੀ ! ਉਸ ਪਰਮੇਸ਼ਰ ਦਾ ਰੂਪ) ਸਤਿਗੁਰੂ ਨਾਨਕ ਦੇਵ (ਵੀ) ਧੰਨ ਹੈ, ਜਿਸ ਨੇ ਤੁਹਾਡੇ ਸਿਰ ਉਤੇ (ਮਿਹਰਾਂ ਵਾਲਾ) ਹੱਥ ਰਖਿਆ ਸੀ।
[ਵੇਖੋ ੨੦੯੨]

**ਹਥੋ (ਹਥਿ)** : ਹਰ ਇਕ ਹੱਥ ਵਿਚ। ੨੨੭੭

**ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥**
**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ**
**ਜਿਉ ਜਸੁਦਾ ਘਰਿ ਕਾਨੁ ॥...੨ ॥**
ਸਿਰੀ. (ਪਹਰੇ), ਮਹਲਾ ੧, ੧, ਸਫ਼ਾ ੭੫

**ਅਰਥ** : ਹੇ (ਨਾਮ ਦੇ) ਵਾਪਾਰੀ-ਮਿੱਤਰ ! (ਜੀਵਨ ਰੂਪ) ਰਾਤ ਦੇ ਦੂਜੇ ਪਹਿਰ (ਅਰਥਾਤ ਬਾਲਕ ਰੂਪ) ਵਿਚ (ਜੀਵ ਨੂੰ ਪਰਮੇਸ਼ਰ) ਦਾ ਧਿਆਨ ਭੁਲ ਗਿਆ। ਹੇ ਵਾਪਾਰੀ ਮਿੱਤਰ ! (ਉਸ ਬਾਲ ਨੂੰ) ਹਰ ਇਕ ਹੱਥ ਵਿਚ (ਇਸ ਤਰ੍ਹਾਂ) ਨਚਾਈਦਾ ਹੈ, ਜਿਵੇਂ ਯਸ਼ੋਧਾ (ਮਾਤਾ) ਦੇ ਘਰ ਵਿਚ (ਸ੍ਰੀ) ਕ੍ਰਿਸ਼ਨ ਨੂੰ (ਹਰ ਵਿਅਕਤੀ ਲਾਡ ਕਰਦਾ ਸੀ)।
**ਰੈਣਿ**- ਜੀਵਨ-ਰਾਤ। **ਵਣਜਾਰਿਆ**- ਹੇ (ਨਾਮ ਦੇ) ਵਾਪਾਰੀ। **ਜਸੁਦਾ**- ਸ੍ਰੀ ਕ੍ਰਿਸ਼ਣ ਦੀ ਪਾਲਕ ਮਾਤਾ। **ਕਾਨੁ**- ਸ੍ਰੀ ਕ੍ਰਿਸ਼ਣ।
[ਵੇਖੋ ੨੦੯੨]

**ਹਦਰਥਿ** : ਹਜ਼ਰਤ (ਗੁਰੂ ਨਾਨਕ ਦੇਵ) ਤੋਂ। ੨੨੭੮

**ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥**
ਸਵ., ਮਹਲੇ ਦੂਜੇ ਕੇ, ਕਲ੍ਹ ੪, ਸਫ਼ਾ ੧੩੯੧
ਵੇਖੋ **'ਸਾਧਿ'** IV-੧੭੩੩

[ਅ. ਹਜ਼ਰਤ : ਪ੍ਰਤਿਸ਼ਠਿਤ ਅਤੇ ਪੂਜਣ ਯੋਗ ਵਿਅਕਤੀ, ਬਜ਼ੁਰਗਾਂ ਅਤੇ ਨੇਕ ਵਿਅਕਤੀਆਂ ਦੇ ਨਾਮ ਨਾਲ ਜੋੜਿਆ ਜਾਣ ਵਾਲਾ ਸਨਮਾਨਿਤ ਪਦ ; ਚਾਲਾਕ।]

**ਹਦਰਥਿ** : ਬਾਬਾ (ਨਾਨਕ ਜੀ) ਨੇ। ੨੨੭੯

**ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥**
**ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ ॥**
ਸਵ., ਮਹਲੇ ਦੂਜੇ ਕੇ, ਕਲ੍ਹ ੭, ਸਫ਼ਾ ੧੩੯੨

**ਅਰਥ** : (ਹੇ ਗੁਰੂ ਅੰਗਦ ਦੇਵ ! ਤੂੰ ਆਪਣੇ) ਮਨ ਵਿਚ (ਸੁਦ੍ਰਿੜ੍ਹ) ਵਿਸ਼ਵਾਸ ਪੈਦਾ ਕੀਤਾ ਹੈ ਅਤੇ ਬਾਬਾ (ਨਾਨਕ) ਜੀ ਨੇ (ਤੈਨੂੰ) ਗੰਭੀਰ ਧਿਆਨ ਦਿੱਤਾ ਹੈ। ਤੂੰ ਅੰਤਰਮਨ ਵਿਚ (ਨਾਮ ਦਾ) ਅਮ੍ਰਿਤ ਪੀਤਾ ਹੈ, (ਜਿਸ ਨਾਲ ਜੀਵਨ ਨੂੰ) ਨਸ਼ਟ ਕਰਨ ਵਾਲਾ (ਮਾਇਆ ਦਾ) ਜ਼ਹਿਰ (ਤੇਰੇ) ਸਰੀਰ ਵਿਚੋਂ ਦੂਰ ਹੋ ਗਿਆ ਹੈ।
**ਬਿਸਾਸੁ**- ਵਿਸ਼ਵਾਸ। **ਗਹੁ**- ਗ਼ੌਰ, ਧਿਆਨ। **ਗਰਲ**- ਜ਼ਹਿਰ।
[ਵੇਖੋ ੨੨੭੮]

**ਹੰਦਾ** : ਸੰਦਾ, ਦਾ। ੨੨੮੦

**ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥**
**ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥**
ਰਾਮ. (ਵਾਰ), ਸਤਾ ਬਲਵੰਡ, ੬, ਸਫ਼ਾ ੯੬੮

**ਅਰਥ** : (ਗੁਰੂ ਅਮਰਦਾਸ ਜੀ ਨੇ) ਸਹਿਜ ਦਾ ਘੋੜਾ ਬਣਾਇਆ, ਇੰਦ੍ਰਿਆਵੀ-ਨਿਯੰਤ੍ਰਣ ਨੂੰ ਪਾਲਾਨ (ਗੱਦੀ) ਬਣਾਇਆ, ਨਿਰਮਲ ਆਚਰਣ ਦਾ ਧਨੁਖ ਤਿਆਰਾ ਕੀਤਾ ਅਤੇ (ਵਾਹਿਗੁਰੂ ਦੀ) ਕੀਰਤੀ ਦਾ ਤੀਰ

(ਚਲਾਇਆ)।
**ਜਤੁ**- ਬ੍ਰਹਮਚਰਯ (ਭਾਵ ਇੰਦ੍ਰਿਆਵੀ-ਨਿਯੰਤ੍ਰਣ)। **ਪਲਾਣੁ**- ਘੋੜ-ਸਵਾਰ ਦੀ ਸੁਵਿਧਾ ਵਾਸਤੇ ਵਰਤੀ ਜਾਣ ਵਾਲੀ ਗੱਦੀ। **ਧਣਖੁ**- ਧਨੁਖ।
[ਸੰਸ. ਸਮ੍ਬਨ੍ਧ (ਸੰਬੰਧ) ਸਮ੍+ਬਨ੍ਧ+ਘਞ੍ : ਸੰਜੋਗ, ਮੇਲ, ਸਹਿਚਾਰ, ਦਾ, ਦੇ, ਦੀ।
ਪ੍ਰਾ. ਸੰਬੰਧ (ਸੰਬੰਧ) : ਸੰਗ, ਸੰਜੋਗ, ਮੇਲ।]

**ਹੰਦਾ** : ਵਾਲਾ। ੨੨੮੧

**ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥**
**ਨਾਨਕ ਹੰਦਾ ਛਤੁ ਸਿਰਿ ਉਮਤਿ ਹੈਰਾਣੁ ॥**

ਰਾਮ. (ਵਾਰ), ਸਤਾ ਬਲਵੰਡ, ੬, ਸਫ਼ਾ ੯੬੮
ਵੇਖੋ 'ਸਤੇ' III-੨੩੦੮

[ਵੇਖੋ ੨੨੮੦]

**ਹਦੀਸਾ** : ਹਦੀਸ, ਕੁਰਾਨ ਤੋਂ ਬਾਅਦ ਇਸਲਾਮ ਦੀਆਂ ਉਹ ਧਰਮ-ਪੁਸਤਕਾਂ ਜਿਨ੍ਹਾਂ ਦੇ ਆਧਾਰ 'ਤੇ ਸ਼ਰਅ ਦੀ ਵਿਆਖਿਆ ਕੀਤੀ ਜਾਂਦੀ ਹੈ (ਇਥੇ ਭਾਵ ਸ਼ਰਅ ਤੋਂ ਹੈ)। ੨੨੮੨

**ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪
ਵੇਖੋ 'ਸਾਬਤ' IV-੧੨੮੮

**ਨੋਟ** : 'ਹਦੀਸ' ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ '**ਸਰਾ**' IV-੯੨੦.
[ਅ. ਹਦੀਸ : ਨਵੀਂ ਗੱਲ, ਨਵੀਂ ਖ਼ਬਰ ; ਪੈਗ਼ੰਬਰ ਸਾਹਿਬ ਦੀ ਦੱਸੀ ਹੋਈ ਗੱਲ।]

**ਹਦੂਰਾ** : ਨਾਲ, ਅੰਗ-ਸੰਗ। ੨੨੮੩

**ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥ ੪ ॥**

ਗਉੜੀ, ਮਹਲਾ ੫, ੧੧੪, ਸਫ਼ਾ ੧੮੮

**ਅਰਥ** : ਨਾਨਕ (ਆਖਦਾ ਹੈ ਕਿ) ਸ੍ਰਿਸ਼ਟੀ-ਕਰਤਾ ਹਮੇਸ਼ਾ (ਮੇਰੇ) ਅੰਗ-ਸੰਗ ਵਸਦਾ ਹੈ, (ਕਿਉਂਕਿ) ਮੇਰਾ ਸਤਿਗੁਰੂ ਪੂਰਨ ਹੈ।
[ਵੇਖੋ ੨੧੭੦]

**ਹਦੂਰਿ** : ਅੰਗ-ਸੰਗ। ੨੨੮੪

**ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥**

ਜਪੁ, ਮਹਲਾ ੧, ਪਉੜੀ ੩, ਸਫ਼ਾ ੨

**ਅਰਥ** : ਕੋਈ ਵਿਅਕਤੀ (ਇਹ ਕਹਿ ਕੇ) ਗਾਉਂਦਾ ਹੈ ਕਿ (ਪਰਮੇਸ਼ਰ) (ਚੌਗਿਰਦੇ ਵਿਚ) ਪ੍ਰਤੀਤ ਹੁੰਦਾ ਹੈ, (ਪਰ) ਦਿੱਸਦਾ ਦੂਰ ਹੈ, ਕੋਈ (ਉਸ ਨੂੰ) ਅੰਗ-ਸੰਗ ਹਾਜ਼ਰ ਵੇਖ ਕੇ ਗਾਉਂਦਾ ਹੈ।
[ਵੇਖੋ ੨੧੭੦]

**ਹਦੂਰਿ** : ਦਰਬਾਰ ਵਿਚ। ੨੨੮੫

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

ਜਪੁ, ਮਹਲਾ ੧, ਸਫ਼ਾ ੮

**ਅਰਥ** : (ਜੀਵਾਂ ਦੇ) ਚੰਗੇ-ਮੰਦੇ ਕਰਮ ਧਰਮਰਾਜ ਆਪਣੇ ਦਰਬਾਰ ਵਿਚ (ਬੈਠ ਕੇ) ਵਿਚਾਰਦਾ ਹੈ। ਆਪੋ-ਆਪਣੇ ਕਰਮਾਂ ਦੇ ਅਨੁਸਾਰ ਕੋਈ ਜੀਵ (ਪਰਮੇਸ਼ਰ ਦੇ) ਨੇੜੇ ਤੇ ਕੋਈ ਦੂਰ ਹੁੰਦਾ ਹੈ।
[ਵੇਖੋ ੨੧੭੨]

**ਹਦੂਰਿ** : ਸਾਹਮਣੇ। ੨੨੮੬

**ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥...੨ ॥**

ਸਿਰੀ., ਮਹਲਾ ੧, ੩੧, ਸਫ਼ਾ ੨੫

**ਅਰਥ** : (ਹੇ ਪ੍ਰਭੂ !) ਤੂੰ ਹਰ ਥਾਂ ਵਿਆਪਕ ਹੈਂ, (ਪਰ) ਮੈਂ (ਤੈਨੂੰ) ਦੂਰ ਸਮਝਦਾ ਹਾਂ। (ਵਾਸਤਵ ਵਿਚ ਮੈਂ) ਜੋ ਕੁਝ (ਵੀ) ਕਰਦਾ ਹਾਂ, (ਉਹ) ਤੇਰੇ ਸਾਹਮਣੇ (ਹੀ) ਕਰਦਾ ਹਾਂ।
[ਵੇਖੋ ੨੧੭੦]

**ਹਦੂਰਿ** : (ਪਰਮੇਸ਼ਰ ਦੇ) ਦਰਬਾਰ ਵਿਚ। ੨੨੮੭

**ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥**
**ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥...੨ ॥**

ਸਿਰੀ., ਮਹਲਾ ੩, ੫੯, ਸਫ਼ਾ ੩੭

**ਅਰਥ** : ਦੁਰਗੁਣਾਂ ਨਾਲ ਭਰੀ (ਜੀਵ-ਇਸਤ੍ਰੀ) ਕੋਲ ਕੋਈ ਗੁਣ ਨਹੀਂ ਹੁੰਦਾ, (ਇਸ ਕਾਰਨ ਉਸ ਨੂੰ ਪਰਮੇਸ਼ਰ ਦੇ) ਦਰਬਾਰ ਵਿਚ ਬੈਠਣਾ ਪ੍ਰਾਪਤ ਨਹੀਂ ਹੁੰਦਾ ਹੈ। (ਉਹ) ਮਨ ਦੇ ਪਿਛੇ ਤੁਰਨ ਵਾਲੀ (ਗੁਰੂ ਦੇ) ਸ਼ਬਦ ਨੂੰ ਨਹੀਂ ਸਮਝਦੀ ਅਤੇ ਔਗੁਣਾਂ ਕਾਰਨ ਉਹ ਪਰਮੇਸ਼ਰ (ਉਸ ਤੋਂ) ਦੂਰ ਹੈ।
**ਅਉਗੁਣਵੰਤੀ**- ਦੁਰਗੁਣਾਂ ਨਾਲ ਭਰੀ। **ਕੋ**- ਕੋਈ।
[ਵੇਖੋ ੨੧੭੨]

**ਹਦੂਰਿ** : ਨਜ਼ਦੀਕ। ੨੨੮੮

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥**
**ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥ ੧ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ** : ਜਿਨ੍ਹਾਂ ਇਸਤ੍ਰੀਆਂ ਦੇ ਸਿਰ ਉਤੇ (ਵਾਲਾਂ ਦੀਆਂ) ਪਟੀਆਂ ਸ਼ੋਭਦੀਆਂ ਸਨ ਅਤੇ ਮਾਂਗਾਂ ਵਿਚ ਸੰਧੂਰ ਪਾਇਆ ਹੋਇਆ ਸੀ, (ਹੁਣ) ਉਨ੍ਹਾਂ ਦੇ ਸਿਰ ਦੇ ਵਾਲ ਕੈਂਚੀ ਨਾਲ ਮੁੰਨੇ ਜਾ ਰਹੇ ਹਨ ਅਤੇ ਮੂੰਹ ਵਿਚ ਮਿੱਟੀ ਪੈ ਰਹੀ ਹੈ। (ਉਹ ਪਹਿਲਾਂ) ਮਹਿਲਾਂ ਵਿਚ ਰਹਿੰਦੀਆਂ ਸਨ, (ਪਰ) ਹੁਣ ਉਨ੍ਹਾਂ ਨੂੰ (ਮਹਿਲਾਂ ਦੇ) ਨਜ਼ਦੀਕ ਵੀ ਨਹੀਂ ਬੈਠਣ ਦਿੱਤਾ ਜਾ ਰਿਹਾ।
**ਸੋਹਨਿ**- ਸ਼ੋਭਦੀਆਂ ਸਨ। **ਪਟੀਆ**- ਕੇਸਾਂ ਦਾ ਵਿਸ਼ੇਸ਼ ਸ਼ਿੰਗਾਰ। **ਮਾਂਗੀ**-

ਮਾਂਗ ਵਿਚ। **ਕਾਤੀ**- ਕੈਂਚੀ। **ਮੁੰਨੀਅਨਿ੍**- ਮੁੰਨੇ ਜਾ ਰਹੇ ਹਨ।

**ਨੋਟ** : ਇਨ੍ਹਾਂ ਸੱਤਰਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਸੈਨਿਕਾਂ ਦੁਆਰਾ ਸੈਦਪੁਰ ਉਤੇ ਕੀਤੇ ਹਮਲੇ ਸਮੇਂ ਐਸ਼-ਆਰਾਮ ਵਿਚ ਗ਼ਲਤਾਨ ਅਮੀਰਜ਼ਾਦੀਆਂ ਦੀ ਹੋਈ ਦੁਰਦਸ਼ਾ ਦਾ ਵਰਣਨ ਕੀਤਾ ਹੈ। ਗੁਰੂ ਜੀ ਸਮੁਚੀ ਮਾਨਵ ਜਾਤੀ ਨੂੰ ਇਹ ਸੰਦੇਸ਼ ਦੇ ਰਹੇ ਹਨ ਕਿ ਮੌਜ-ਮਸਤੀਆਂ ਦੀ ਬਹੁਤੀ ਲਾਲਸਾ ਅਸ਼ਾਂਤੀ ਅਤੇ ਦੁਖ ਦਾ ਮੂਲ-ਕਾਰਨ ਬਣ ਜਾਂਦੀ ਹੈ।

[ਵੇਖੋ ੨੧੭੦]

**ਹਦੂਰੀ** : ਦਰਬਾਰ ਵਿਚ। ੨੨੮੯

**ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ**
**ਹਰਿ ਵੇਖੈ ਆਪਿ ਹਦੂਰੀ ਜੀਉ ॥ ੩ ॥**

ਗਉੜੀ (ਮਾਝ), ਮਹਲਾ ੪, ੬੮, ਸਫ਼ਾ ੧੭੪

**ਅਰਥ** : ਹੇ ਮੇਰੇ ਗੋਬਿੰਦ ਜੀ ! ਹਰੀ ਨੇ (ਸਮੁਚੀ ਸਥੂਲ ਰਚਨਾ ਵਿਚ ਆਪਣੇ ਹੀ) ਸਰਬ ਵਿਆਪਕ ਆਤਮਾ ਦਾ ਵਿਸਤਾਰ ਕੀਤਾ ਹੈ ਅਤੇ ਹਰੀ ਆਪ ਹੀ ਦਰਬਾਰ ਵਿਚ ਬੈਠ ਕੇ (ਇਸ ਲੀਲਾ ਨੂੰ) ਵੇਖਦਾ ਹੈ ਜੀ।

[ਵੇਖੋ ੨੧੭੨]

**ਹਦੂਰੇ** : ਅੰਗ-ਸੰਗ। ੨੨੯੦

**ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥**
**ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ**
**ਤਾ ਪਿਰੁ ਮਿਲਿਆ ਹਦੂਰੇ ॥...੨ ॥**

ਆਸਾ (ਛੰਤ), ਮਹਲਾ ੩, ੬, ਸਫ਼ਾ ੪੩੯

**ਅਰਥ** : ਮਨ ਦੀ ਮੱਤ ਪਿਛੇ ਤੁਰਨ ਵਾਲੀ ਅਨਜਾਣ (ਜੀਵ-ਇਸਤ੍ਰੀ) ਵਿਅਰਥ ਜਨਮ ਗੰਵਾ ਦੇਂਦੀ ਦੇਂਦੀ ਹੈ ਅਤੇ (ਉਹ) ਦੁਰਗੁਣਾਂ ਵਾਲੀ (ਹੋਣ ਕਰ ਕੇ ਸਦਾ) ਪਛਤਾਉਂਦੀ ਹੈ। (ਪਰ ਜਦੋਂ ਉਸ ਨੇ) ਆਪਣੇ ਸਤਿਗੁਰੂ ਦੀ ਸੇਵਾ ਕਰ ਕੇ ਸਦੀਵੀ ਸੁਖ ਪ੍ਰਾਪਤ ਕੀਤਾ, ਤਾਂ (ਉਸ ਨੂੰ) ਪਤੀ ਪਰਮੇਸ਼ਰ (ਆਪਣੇ ਹੀ) ਅੰਗ-ਸੰਗ ਪ੍ਰਾਪਤ ਹੋ ਗਿਆ।

[ਵੇਖੋ ੨੧੭੦]

**ਹਨਛੇ** : ਅੱਛੇ, ਪਵਿੱਤਰ। ੨੨੯੧

**ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕ੍ਰਿਪਛੇ ॥**
**ਜਨਮ ਜਨਮ ਕੇ ਕਿਲਵਿਖ ਮਲੁ ਭਰਿਆ**
**ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥ ੧ ॥ ਰਹਾਉ ॥**

ਬਸੰਤੁ (ਹਿੰਡੋਲ), ਮਹਲਾ ੪, ੪, ਸਫ਼ਾ ੧੧੭੮

**ਅਰਥ** : ਹੇ ਗੋਬਿੰਦ ਜੀ ! ਕ੍ਰਿਪਾ ਕਰ ਕੇ (ਮੈਨੂੰ) ਸਤਿਸੰਗਤ ਵਿਚ ਮਿਲਾਓ ! (ਮੈਂ) ਕਈ ਜਨਮਾਂ ਦੇ ਪਾਪਾਂ ਦੀ ਮੈਲ ਨਾਲ ਪਲੀਦ ਹੋਇਆ ਹਾਂ, ਹੇ ਪ੍ਰਭੂ ! ਸੰਗਤ ਵਿਚ ਮਿਲਾ ਕੇ ਪਵਿੱਤਰ ਕਰ ਦਿਓ।

**ਕ੍ਰਿਪਛੇ**- ਕ੍ਰਿਪਾ। **ਕਿਲਵਿਖ**- ਪਾਪ। **ਮਲੁ**- ਮੈਲ।

[ਵੇਖੋ ੨੧੬੦]

**ਹਨਿ** : ਮਾਰ ਦੇ। ੨੨੯੨

**ਜਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥**
**ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥**

ਗਉੜੀ (ਬਾ. ਅ.), ਕਬੀਰ, ੩੪, ਸਫ਼ਾ ੩੪੨

ਵੇਖੋ **'ਸੂਰਉ'** V-੧੪੮੨

[ਵੇਖੋ ੨੦੭੬]

**ਹੰਨਿ੍** : ਹਨ। ੨੨੯੩

**ਸਿੰਮਲ ਰੁਖੁ ਸਰੇਰੁ ਮੈ ਮੈਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥**

ਸੂਹੀ, ਮਹਲਾ ੧, ੩, ਸਫ਼ਾ ੭੨੯

ਵੇਖੋ **'ਸਿੰਮਲ (ਰੁਖੁ)'** IV-੨੩੮੦

[ਸੰਸ. अस् (ਅਸ੍) : ਹੋਣਾ, ਰਹਿਣਾ, ਵਿਦਮਾਨ ਹੋਣਾ।
अस्ति (ਅਸ੍ਤਿ) अस्+श्तिप् : ਹੈ, ਹੋਣਾ, ਸੱਤ, ਵਿਦਮਾਨ।
ਪ੍ਰਾ. अस (ਅਸ) : ਹੋਣਾ।]

**ਹਨੂਮਾਨ** : ਸ੍ਰੀ ਰਾਮ ਚੰਦ੍ਰ ਜੀ ਦਾ ਇਕ ਵਾਨਰ ਸੇਵਕ। ੨੨੯੪

**ਹਨੂਮਾਨ ਸਰਿ ਗਰੁੜ ਸਮਾਨਾਂ ॥**
**ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥**

ਧਨਾ., ਕਬੀਰ, ੧, ਸਫ਼ਾ ੬੯੧

ਵੇਖੋ **'ਸਰਿ'** IV-੯੫੦

[ਵੇਖੋ ੨੨੨੧]

**ਹਭ** : ਸਭ, ਹਰ ਇਕ। ੨੨੯੫

**ਡਖਣਾ ॥ ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥**
**ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ ॥ ੧ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦

ਵੇਖੋ **'ਸੋਹੰਦੜੋ'** V-੧੮੪੬

[ਸੰਸ. सर्व (ਸਰ੍ਵ) : ਸਭ, ਹਰੇਕ, ਸਾਰੇ, ਸਾਰਾ, ਪੂਰਾ, ਪੂਰਨ।
ਪ੍ਰਾ. सव्व (ਸਬ੍ਬ) : ਸਭ, ਸਾਰਾ, ਸਾਰੇ, ਸੰਪੂਰਨ।
ਪੋਠੋ. ਹਭ : ਸਭ, ਸਾਰੇ ਆਦਿ।]

**ਹਭ** : ਸਾਰੀ ਸ੍ਰਿਸ਼ਟੀ। ੨੨੯੬

**ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤਸੰਗਿ ਮਿਲਿ ਰਹੀਐ ॥**
**ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥...੨ ॥**

ਸੂਹੀ (ਛੰਤ), ਮਹਲਾ ੫, ੧, ਸਫ਼ਾ ੭੭੭

**ਅਰਥ** : ਹੇ ਬੇਗਾਨੇ ਦੇਸ ਵਿਚ ਆਏ ਜੀਵ ! (ਮੇਰੀ ਇਕ ਗੱਲ) ਸੁਣ, ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ, (ਕਿਉਂਕਿ) ਸਥਿਰ ਜਾਪਦੀ ਸਾਰੀ ਸ੍ਰਿਸ਼ਟੀ ਨਸ਼ਟ ਹੋ ਜਾਵੇਗੀ। ਹੇ ਅਤ੍ਰਿਪਤ ਮਨੁੱਖ !

(ਇਹ ਵੀ) ਸੁਣ, ਪ੍ਰਭੂ ਦੇ ਚਰਨ (ਚੰਗੀ ਤਰ੍ਹਾਂ) ਪਕੜੀ ਰਖਣੇ ਚਾਹੀਦੇ ਹਨ, (ਕਿਉਂਕਿ) ਭਾਗਾਂ ਨਾਲ (ਹੀ) ਪਰਮੇਸ਼ਰ ਨੂੰ ਪ੍ਰਾਪਤ ਕਰੀਦਾ ਹੈ।
**ਨਿਹਚਲੁ**- ਅਸਥਿਰ, ਨਸ਼ਟ। **ਵੈਸੀ**- ਹੋ ਜਾਵੇਗੀ। **ਬੈਰਾਗੀ**- ਅਤ੍ਰਿਪਤ।
[ਵੇਖੋ ੨੨੯੫]

**ਹਭ** : ਸਾਰੀ ਧਰਤੀ। ੨੨੯੭

**ਡਖਣੇ ਮਃ ੫ ॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥**
**ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦

**ਅਰਥ** : (ਮੈਂ) ਸਾਰੀ ਧਰਤੀ ਖੋਜ ਕੇ ਵੇਖ ਲਈ ਹੈ, ਇਕ ਪਰਮੇਸ਼ਰ ਤੋਂ ਬਿਨਾ ਹੋਰ ਕੁਝ ਵੀ (ਆਪਣਾ) ਨਹੀਂ ਹੈ। ਹੇ ਮਿੱਤਰ ! ਤੂੰ ਆ ਕੇ ਮੂੰਹ ਵਿਖਾ, ਮੇਰਾ ਸਰੀਰ ਅਤੇ ਮਨ ਸੀਤਲ ਹੋ ਜਾਵੇਗਾ।
**ਡਿਠੀ**- ਵੇਖ ਲਈ। **ਢੰਢੋਲਿ**- ਖੋਜ ਕੇ। **ਹਿਕਸੁ**- ਇਕ। **ਬਾਝੁ**- ਬਿਨਾ।
[ਵੇਖੋ ੨੨੯੫]

**ਹਭ** : ਸਾਰੀ, ਪੂਰੀ ਤਰ੍ਹਾਂ। ੨੨੯੮

**ਸਲੋਕ ਮਃ ੫ ॥**
**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥**
**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥ ੧ ॥**

ਰਾਮ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੯੬੩

**ਅਰਥ** : ਹੇ ਪ੍ਰਭੂ ਜੀ ! ਮੈਂ ਨਾਨਕ ਨੇ (ਝੂਠੀ) ਸ਼ਲਾਘਾ ਅਤੇ (ਪਰਾਈ) ਨਿੰਦਾ ਪੂਰੀ ਤਰ੍ਹਾਂ ਛੱਡ ਦਿੱਤੀ ਹੈ, (ਇਹ) ਸਭ ਕੁਝ ਤਿਆਗ ਦਿੱਤਾ ਹੈ। (ਦੁਨੀਆ ਦੇ) ਸਾਰੇ ਰਿਸ਼ਤੇ ਝੂਠੇ ਵੇਖੇ ਹਨ, ਤਾਂ ਹੀ ਤੇਰੇ ਲੜ ਲਗੀ ਹਾਂ।
**ਵਞਾਈ**- ਛੱਡ ਦਿੱਤੀ। **ਤਿਆਗੀ**- ਤਿਆਗ ਦਿੱਤਾ। **ਕੂੜਾਵੇ**- ਝੂਠੇ। **ਡਿਠੇ**- ਵੇਖੇ। **ਤਉ**- ਤਾਂ। **ਪਲੈ ਤੈਡੈ**- ਤੇਰੇ ਲੜ। **ਲਾਗੀ**- ਲਗੀ।
[ਵੇਖੋ ੨੨੯੫]

**ਹਭ** : ਸਾਰਿਆਂ ਦਾ। ੨੨੯੯

**ਮਃ ੫ ॥ ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥**
**ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੭, ਸਫ਼ਾ ੧੦੯੬

**ਅਰਥ** : ਮੇਰਾ ਮਿੱਤਰ (ਪ੍ਰਭੂ ਬਹੁਤ) ਚਾਵਾਂ ਵਾਲਾ ਹੈ, (ਉਹ) ਸਾਰਿਆਂ ਦਾ ਮਿੱਤਰ ਕਿਹਾ ਜਾਂਦਾ ਹੈ। ਸਾਰੇ ਉਸ ਨੂੰ ਆਪਣਾ ਸਮਝਦੇ ਹਨ, (ਉਹ) ਕਿਸੇ ਦਾ ਵੀ ਦਿਲ ਨਹੀਂ ਤੋੜਦਾ।
**ਚਾਈਆ**- ਚਾਵਾਂ ਵਾਲਾ। **ਕਹੀ ਦਾ**- ਕਿਹਾ ਜਾਂਦਾ ਹੈ। **ਕਹੀ**- ਕਿਸੇ ਦਾ ਵੀ। **ਨ ਠਾਹੇ ਚਿਤੁ**- ਦਿਲ ਨਹੀਂ ਤੋੜਦਾ।
[ਵੇਖੋ ੨੨੯੫]

**ਹਭ** : ਸਾਰੇ ਹਿਰਦਿਆਂ ਵਿਚ। ੨੩੦੦

**ਮਃ ੫ ॥ ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥**
**ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੧੦੯੯

**ਅਰਥ** : (ਪਰਮੇਸ਼ਰ ਦੀ) ਜੋਤਿ ਸਾਰੇ ਹਿਰਦਿਆਂ ਵਿਚ (ਉਸੇ ਤਰ੍ਹਾਂ) ਵਸੀ ਹੋਈ ਹੈ, ਜਿਵੇਂ ਪਾਣੀ ਨਾਲ ਭਰੇ ਘੜਿਆਂ ਵਿਚ ਚੰਦ੍ਰਮਾ (ਦਾ ਪ੍ਰਤਿਬਿੰਬ)। ਨਾਨਕ (ਆਖਦਾ ਹੈ ਕਿ ਜਿਸ ਦੇ) ਮੱਥੇ ਉਤੇ ਲਿਖਿਆ ਹੈ, (ਉਸ ਦੇ ਹਿਰਦੇ ਵਿਚ ਪ੍ਰਭੂ) ਆਪ ਹੀ ਪ੍ਰਗਟ ਹੋਇਆ ਹੈ।
**ਸਮਾਣੀ**- ਵਸੀ ਹੋਈ ਹੈ। **ਘਟਾਊ**- ਘੜਿਆਂ ਵਿਚ। **ਥੀਆ**- ਹੋਇਆ।
[ਵੇਖੋ ੨੨੯੫]

**ਹਭ (ਜਾਇ)** : ਸਭ ਥਾਵਾਂ 'ਤੇ। ੨੩੦੧

**ਡਖਣੇ ਮਃ ੫ ॥ ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥**
**ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੧੦੯੮

**ਅਰਥ** : ਉਹ ਪ੍ਰਭੂ ਜੋ ਸਿਰਦਾਰਾਂ ਦੇ ਸਿਰ ਉਪਰ (ਵੀ ਵਡਾ) ਸਿਰਦਾਰ ਹੈ, (ਉਸ ਦੀ) ਜ਼ਰੂਰਤ ਹਰ ਥਾਂ 'ਤੇ ਹੈ। ਉਹ ਮਾਲਿਕ (ਮੇਰੇ) ਹਿਰਦੇ ਵਿਚ ਵਸਦਾ ਹੈ, (ਮੈਂ) ਮੂੰਹ ਤੋਂ ਬੋਲ- ਬੋਲ ਕੇ (ਉਸ ਦਾ ਨਾਮ) ਉਚਾਰਨ ਕਰਦਾ ਹਾਂ (ਅਰਥਾਤ ਜਪਦਾ ਹਾਂ)।
**ਲੋੜੀਦੋ**- ਚਾਹੀਦਾ ਹੈ (ਭਾਵ ਜਿਸ ਦੀ ਜ਼ਰੂਰਤ ਹੈ)। **ਮੀਰਾ**- ਸਿਰਦਾਰ। **ਮੀਰੰਨ ਸਿਰਿ**- ਸਿਰਦਾਰਾਂ ਦੇ ਸਿਰ ਉਤੇ। **ਹਠ ਮੰਝਾਹੂ**- ਹਿਰਦੇ ਵਿਚ। **ਚਉਦੋ**- ਉਚਾਰਦਾ ਹਾਂ। **ਅਲਾਇ**- ਬੋਲ ਕੇ।
[ਵੇਖੋ ੨੨੯੫]

**ਹਭ (ਮਝਾਹਿ)** : ਸਾਰਿਆਂ ਵਿਚ। ੨੩੦੨

**ਮਃ ੫ ॥ ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥**
**ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੯, ਸਫ਼ਾ ੧੦੯੭

**ਅਰਥ** : (ਮੈਂ ਅਕਾਲ-ਪੁਰਖ ਨੂੰ) ਸਾਰਿਆਂ ਵਿਚ ਵੇਖਿਆ ਹੈ, (ਕੋਈ ਹਿਰਦਾ ਉਸ ਤੋਂ) ਸਖਣਾ ਨਹੀਂ ਸਮਝਣਾ ਚਾਹੀਦਾ। ਜਿਨ੍ਹਾਂ (ਜੀਵ-) ਸਹੇਲੀਆਂ ਨੇ ਮੇਰੇ ਪਿਆਰੇ ਮਿੱਤਰ ਦਾ ਸੰਗ ਮਾਣਿਆ ਹੈ, ਉਨ੍ਹਾਂ ਦੇ ਮੱਥੇ ਉਤੇ (ਚੰਗਾ) ਭਾਗ (ਲਿਖਿਆ) ਹੈ।
**ਤੈ**- ਉਨ੍ਹਾਂ। **ਮਥਾਹਿ**- ਮੱਥੇ ਉਤੇ। **ਰਾਵਿਆ**- ਮਾਣਿਆ।
[ਵੇਖੋ ੨੨੯੫]

**ਹਭਾ (ਹੂ)** : ਸਾਰਿਆਂ (ਦੀ ਪਹੁੰਚ ਤੋਂ)। ੨੩੦੩

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ ੪ ॥**

ਆਸਾ, ਮਹਲਾ ੫, ੧੦੫, ਸਫ਼ਾ ੩੯੭

**ਅਰਥ** : ਨਾਨਕ ਦਾ ਪਾਤਸ਼ਾਹ (ਹਰ ਥਾਂ ਤੇ) ਪ੍ਰਤੱਖ ਦਿੱਸ ਰਿਹਾ ਹੈ। (ਉਹ) ਵੇਦਾਂ, ਕਤੇਬਾਂ, ਜਗਤ ਆਦਿ ਸਾਰਿਆਂ (ਦੀ ਪਹੁੰਚ ਤੋਂ) ਪਰੇ ਹੈ।
[ਵੇਖੋ ੨੨੯੫]

**ਹਭਿ** : ਸਾਰੇ। ੨੩੦੪

**ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥**
**ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥...੧ ॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ** : (ਹੇ ਭਾਈ !) ਪਰਮੇਸ਼ਰ ਦੀ ਪ੍ਰੀਤ ਤੋਂ ਪਲ ਭਰ ਵੀ ਨਾ ਹਟੀਏ, (ਆਪਣੀ) ਸਰੀਰਿਕ ਸਜਾਵਟ ਅਤੇ ਸਾਰੇ ਪਦਾਰਥਕ ਸਵਾਦ (ਇਸ ਪ੍ਰੀਤ ਤੋਂ) ਸਦਕੇ ਕਰ ਦੇਈਏ। ਜੋ ਜਮ ਦਾ ਰਸਤਾ ਕਿਹਾ ਜਾਂਦਾ ਹੈ, ਜਿਥੇ (ਬਹੁਤ) ਤਕਲੀਫ਼ਾਂ ਸੁਣੀਦੀਆਂ ਹਨ, ਸਾਧਸੰਗਤ ਕਰਨ ਨਾਲ ਉਥੇ ਡਰ ਨਹੀਂ ਲਗਦਾ ਹੈ।

**ਖਿਨੁ**- ਪਲ। **ਟਰੀਐ**- ਹਟੀਏ। **ਹਰੀਐ**- ਹਰੀ ਦੀ। **ਅਰਪੀਐ**- ਸਦਕੇ ਕਰ ਦੇਈਏ। **ਜਹ**- ਜਿਥੇ। **ਪੰਥੁ**- ਰਸਤਾ। **ਭਣੀਐ**- ਕਿਹਾ ਜਾਂਦਾ ਹੈ।

[ਵੇਖੋ ੨੨੯੫]

**ਹਭਿ** : ਸਾਰੇ ਮਨੁੱਖ। ੨੩੦੫

**ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥**
**ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥...੩ ॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ** : (ਹੇ ਭਾਈ !) ਪ੍ਰਭੂ ਨਾਲ ਪਿਆਰ ਕਰ, ਅਹੰਕਾਰ ਨਾ ਕਰ, ਸਾਰੇ ਮਨੁੱਖ (ਇਥੇ) ਇਕ ਰਾਤ ਦੇ ਪਰਾਹੁਣੇ ਹਨ। ਹੁਣ (ਵੀ ਤੂੰ ਮਾਇਆ ਨਾਲ) ਕੀ ਪਿਆਰ ਪਾਈ ਬੈਠਾ ਹੈਂ, (ਕਿਉਂ ਇਤਨਾ) ਮੋਹ ਬਣਾਇਆ ਹੈ, (ਜਦੋਂ ਕਿ ਇਥੇ) ਨੰਗੇ ਆਉਣਾ ਅਤੇ ਨੰਗੇ ਜਾਣਾ ਹੈ।

**ਰਾਤੀ ਕੇ**- ਰਾਤ ਦੇ। **ਪਾਹੁਣਿਆ**- ਪਰਾਹੁਣੇ। ਨਾਗੇ- ਨੰਗੇ। **ਮੋਹੁ ਰਚਾਇਓ**- ਮੋਹ ਬਣਾਇਆ ਹੈ।

[ਵੇਖੋ ੨੨੯੫]

**ਹਭੀਆਂ** : ਸਾਰੀਆਂ। ੨੩੦੬

**ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥**
**ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥**

ਵਡ., ਮਹਲਾ ੧, ੧, ਸਫ਼ਾ ੫੫੭

ਵੇਖੋ **'ਸਰ'** IV-੬੬੦

[ਵੇਖੋ ੨੨੯੫]

**ਹਭੁ** : ਸਭ। ੨੩੦੭

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥**
**ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥ ੧ ॥**

ਆਸਾ, ਮਹਲਾ ੫, ੧੦੫, ਸਫ਼ਾ ੩੯੭

ਵੇਖੋ **'ਸਾਈ'** IV-੧੨੬੨

[ਵੇਖੋ ੨੨੯੫]

**ਹਭੇ** : ਸਾਰੇ। ੨੩੦੮

**ਡਖਣਾ ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥**
**ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥ ੧ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦

**ਅਰਥ** : (ਜੋ ਮਨੁੱਖ) ਗੁਰਮੁਖਾਂ ਦੀ ਚਰਨ-ਧੂੜ ਦਾ ਇਸ਼ਨਾਨ ਕਰਦੇ ਹਨ, ਮਾਲਿਕ (ਪ੍ਰਭੂ) ਉਨ੍ਹਾਂ ਉਤੇ ਮਿਹਰਬਾਨ ਹੋਏ ਹਨ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੂੰ ਹਰੀ ਦਾ ਨਾਮ-ਧਨ ਰੂਪ ਸੰਪਤੀ (ਮਿਲ ਗਈ), (ਉਨ੍ਹਾਂ ਨੂੰ ਸਮਝੋ ਕਿ) ਸਾਰੇ ਪਦਾਰਥ ਪ੍ਰਾਪਤ ਹੋ ਗਏ ਹਨ।

**ਮਜਨੁ**- ਇਸ਼ਨਾਨ। **ਖੇ**- ਚਰਨ ਧੂੜ। **ਸਾਈ**- ਮਾਲਿਕ। **ਥੀਏ**- ਹੋਏ ਹਨ। **ਲਧੇ**- ਮਿਲ ਗਏ। **ਥੋਕੜੇ**- ਪਦਾਰਥ।

[ਵੇਖੋ ੨੨੯੫]

**ਹਭੋ** : ਸਭੋ। ੨੩੦੯

**ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥**
**ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥ ੩ ॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੪

**ਅਰਥ** : (ਹੇ ਪ੍ਰਭੂ ! ਜਿਸ ਦੇ ਗਲ ਵਿਚ) ਤੂੰ ਗੁਣਾਂ ਦਾ ਹਾਰ ਪਾਇਆ ਹੈ, ਪਿਆਰ ਦਾ ਗੂੜ੍ਹਾ ਰੰਗ ਚਾੜ੍ਹਿਆ ਹੈ, ਉਸ ਨੂੰ ਸਭੋ ਕੁਝ ਸੋਹਣਾ ਲਗਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਉਹੋ ਜੀਵ-ਇਸਤ੍ਰੀ ਭਾਗਸ਼ਾਲੀ ਹੈ, ਜਿਸ ਦੇ ਨਾਲ ਪਤੀ ਵਸਦਾ ਹੈ।

**ਸੁਹੰਦਾ**- ਸੋਹਣਾ ਲਗਦਾ। **ਧੰਨਿ**- ਜੀਵ-ਇਸਤ੍ਰੀ। **ਸੁਹਾਗਣਿ**- ਭਾਗਸ਼ਾਲੀ। **ਸਾਈ**- ਉਹੋ। **ਭਤਾਰੁ**- ਪਤੀ, ਕੰਤ। **ਵਸੰਦਾ**- ਵਸਦਾ।

[ਵੇਖੋ ੨੨੯੫]

**ਹਭੋ** : ਸਾਰੇ ਸੁਖ। ੨੩੧੦

**ਮ: ੫ ॥ ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥**
**ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ੧੧੦੧

ਵੇਖੋ **'ਸਬਾਈ (ਕੋ)'** IV-੧੨੯

[ਵੇਖੋ ੨੨੯੫]

**ਹਮ** : ਮੈਂ। ੨੩੧੧

**ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥**

ਗੂਜਰੀ, ਮਹਲਾ ੪, ੪, ਸਫ਼ਾ ੧੦

ਵੇਖੋ **'ਸਤਪੁਰਖਾ'** III-੨੨੦੧

[ਵੇਖੋ ੨੦੫੪]

**ਹਮ** : ਅਸੀਂ। ੨੩੧੨

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥**

ਗਉੜੀ (ਪੂਰਬੀ), ਮਹਲਾ ੪, ੪, ਸਫ਼ਾ ੧੩

**ਅਰਥ** : ਹੇ ਪ੍ਰਭੂ ! ਅਸੀਂ ਗ਼ਰੀਬ, ਹਲੀਮ, ਤੇਰੇ ਹੀ ਹਾਂ, ਹੇ ਹਰੀ ! ਤੂੰ ਵਡਿਆਂ ਤੋਂ ਵਡਾ ਹੈਂ, (ਸਾਨੂੰ ਕਾਮਾਦਿ ਤੋਂ) ਬਚਾ ਲੈ। ਦਾਸ ਨਾਨਕ ਨੂੰ ਨਾਮ ਦਾ ਆਸਰਾ ਹੈ, (ਇਸੇ ਦੀ) ਓਟ ਹੈ, (ਮੈਂ) ਸਿਰਫ਼ ਹਰੀ-ਨਾਮ ਵਿਚੋਂ ਸੁਖ ਮਾਣਿਆ ਹੈ।

**ਮਸਕੀਨ**- ਹਲੀਮ। **ਟੇਕ**- ਓਟ। **ਮੰਡਾ**- ਮਾਣਿਆ।

[ਵੇਖੋ ੨੦੫੪]

**ਹਮ** : ਸਾਨੂੰ। ੨੩੧੩

**ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥**
**ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥**
**ਜਨ ਕੀ ਸੇਵਾ ਉਤਮ ਕਾਮਾ ॥ ੨ ॥**

ਗਉੜੀ (ਗੁਆ.), ਮਹਲਾ ੪, ੪੦, ਸਫ਼ਾ ੧੬੪

**ਅਰਥ** : ਹੇ ਹਰੀ ! ਜੋ ਵਿਅਕਤੀ ਹਰੀ ਪ੍ਰਭੂ ਦਾ ਨਾਮ ਜਪਦੇ ਹਨ, ਸਾਨੂੰ ਉਨ੍ਹਾਂ ਦੇ ਸੇਵਕਾਂ ਦਾ ਸੇਵਕ ਬਣਾ ਦਿਓ। ਸੇਵਕਾਂ ਦੀ ਸੇਵਾ ਕਰਨਾ (ਬਹੁਤ) ਸ੍ਰੇਸ਼ਠ ਕਰਮ ਹੈ।

[ਵੇਖੋ ੨੦੫੪]

**ਹਮ** : ਸਾਡੇ। ੨੩੧੪

**ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ**
**ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥...੩ ॥**

ਗਉੜੀ (ਬੈਰਾ.), ਮਹਲਾ ੪, ੪੯, ਸਫ਼ਾ ੧੬੭

**ਅਰਥ** : ਜਿਸ ਤਰ੍ਹਾਂ ਸਾਨੂੰ ਸਤਿਗੁਰੂ ਨੇ ਰਖਿਆ ਹੈ, (ਹਰ ਤਰ੍ਹਾਂ) ਬਚਾਇਆ ਹੈ, ਸਾਡੇ ਵਰਗੇ ਦੋਸ਼ੀਆਂ ਨੂੰ ਹੋਰ ਕੌਣ ਬਚਾ ਸਕਦਾ ਹੈ ?

[ਵੇਖੋ ੨੦੫੪]

**ਹਮ** : ਮੇਰਾ। ੨੩੧੫

**ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥**
**ਜਬ ਹਮ ਹਰਿ ਸੇਤੀ ਮਨੁ ਮਾਨਿਆ**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥ ੧ ॥**

ਗਉੜੀ (ਪੂਰਬੀ), ਮਹਲਾ ੪, ੫੩, ਸਫ਼ਾ ੧੬੮

**ਅਰਥ** : ਮੈਂ ਆਪਣੇ ਹਰੀ-ਪ੍ਰਭੂ ਦੀ ਦਾਸੀ ਹਾਂ। ਜਦੋਂ ਮੇਰਾ ਮਨ ਪਰਮਾਤਮਾ ਨਾਲ ਪਤੀਜ ਗਿਆ, (ਤਾਂ ਉਸ) ਅਨਮੋਲ ਪ੍ਰਭੂ ਨੇ ਸਾਰਾ ਜਗਤ (ਮੇਰਾ) ਗ਼ੁਲਾਮ ਕਰ ਦਿੱਤਾ।

**ਗੋਲੀ**- ਦਾਸੀ। **ਗੋਲ**- ਗ਼ੁਲਾਮ। **ਅਮੋਲੀ**- ਅਨਮੋਲ ਨੇ।

[ਵੇਖੋ ੨੦੫੪]

**ਹਮ** : ਅਹੰ, ਹਉਮੈ। ੨੩੧੬

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥ ੧ ॥**

ਸੋਰਠਿ, ਰਵਿਦਾਸ, ੧, ਸਫ਼ਾ ੬੫੭

ਵੇਖੋ 'ਅਨਲ' II-੨੫੨੪

[ਵੇਖੋ ੨੦੫੪]

**ਹਮ** : ਸਾਰੇ। ੨੩੧੭

**ਸਲੋਕੁ ਮਃ ੧ ॥ ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥**
**ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥ ਏਕ ਤੂਹੀ ਏਕ ਤੁਹੀ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੩

ਵੇਖੋ 'ਅਫਜੂ' II-੨੭੫੧

[ਫ਼ਾ. ਹਮ: : ਸਰਬ, ਸਭ, ਕੁਲ, ਸਮਸਤ : ਸਮੁਚਾ ; ਪੂਰਾ ਆਦਿ।]

**ਹਮ (ਤੁਮ)** : ਮੇਰ-ਤੇਰ। ੨੩੧੮

**ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ ॥**
**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥ ੪ ॥**

ਰਾਮ., ਮਹਲਾ ੫, ੩, ਸਫ਼ਾ ੮੮੩

ਵੇਖੋ 'ਅੰਭੁ' I-੧੨੬੬

[ਵੇਖੋ ੨੦੫੪]

**ਹਮਸਹਰੀ** : ਹਮ-ਵਤਨ (ਭਾਵ ਸਤਿਸੰਗੀ)। ੨੩੧੯

**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮਸਹਰੀ ਸੁ ਮੀਤੁ ਹਮਾਰਾ ॥ ੩ ॥**

ਗਉੜੀ (ਗੁਆ.), ਰਵਿਦਾਸ, ੨, ਸਫ਼ਾ ੩੪੫

**ਅਰਥ** : ਬੰਧਨ-ਮੁਕਤ ਰਵਿਦਾਸ ਚਮਾਰ ਕਹਿੰਦਾ ਹੈ ਕਿ ਜੋ ਹਮ-ਵਤਨ (ਅਰਥਾਤ ਸਤਿਸੰਗੀ) ਹੈ, ਉਹੋ ਸਾਡਾ ਮਿੱਤਰ ਹੈ।

[ਫ਼ਾ. ਹਮਸ਼ਹਰੀ : ਉਸੇ ਸ਼ਹਿਰ ਵਿਚ ਰਹਿਣ ਵਾਲਾ।]

**ਹਮਹਿ** : ਸਾਨੂੰ। ੨੩੨੦

**ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥**
**ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ ॥**

ਗਉੜੀ (ਬਾ. ਅ.), ਮਹਲਾ ੫, ੩੨, ਸਫ਼ਾ ੨੫੭

**ਅਰਥ** : ਜਦੋਂ ਪ੍ਰਭੂ ਆਪ (ਤ੍ਰਿਸ਼ਨਾ ਦਾ) ਬੁਖ਼ਾਰ ਦੂਰ ਕਰ ਦੇਂਦਾ ਹੈ, ਤਾਂ (ਸਾਧਕ ਨੂੰ ਈਰਖਾ ਆਦਿ ਦੀ) ਜਲਣ ਨਹੀਂ ਹੁੰਦੀ ਹੈ। ਨਾਨਕ (ਆਖਦਾ ਹੈ ਕਿ ਉਹ ਪਰਮੇਸ਼ਰ ਰੂਪ) ਮਾਤਾ-ਪਿਤਾ ਸਾਨੂੰ ਆਪ ਹੀ ਪਾਲਦਾ ਹੈ।

**ਤਾਤਾ**- ਜਲਣ। **ਤਾਪ**- ਬੁਖ਼ਾਰ। **ਨਿਵਾਰੈ**- ਦੂਰ ਕਰ ਦੇਂਦਾ ਹੈ।

[ਵੇਖੋ ੨੦੫੪]

**ਹਮਹੁ** : ਮੈਨੂੰ। ੨੩੨੧

**ਸੁਖੁ ਮਾਂਗਤ ਦੁਖੁ ਆਗੈ ਆਵੈ ॥**
**ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥ ੧ ॥**

ਗਉੜੀ ਗੁਆ. (ਅਸ.), ਕਬੀਰ, ੩੬, ਸਫ਼ਾ ੩੩੦

**ਅਰਥ** : ਸੁਖ ਨੂੰ ਮੰਗਦਿਆਂ ਦੁਖ ਸਾਹਮਣੇ ਆਉਂਦਾ ਹੈ। ਅਜਿਹਾ ਸੁਖ ਮੰਗਣਾ ਮੈਨੂੰ ਚੰਗਾ ਨਹੀਂ ਲਗਦਾ।
[ਵੇਖੋ ੨੦੫੪]

**ਹਮਹੁ** : ਅਸਾਂ। ੨੩੨੨

**ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥**
**ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥**

ਸਲੋਕ, ਕਬੀਰ, ੧੮੧, ਸਫ਼ਾ ੧੩੭੪

ਵੇਖੋ **'ਸੁਖ (ਨੀਦ)'** V-੪੫੯
[ਵੇਖੋ ੨੦੫੪]

**ਹਮਚਿਨੀ** : ਇਹੋ ਜਿਹਾ। ੨੩੨੩

**ਚੰਦੀਂ ਹਜਾਰ ਆਲਮ ਏਕਲ ਖਾਨਾਂ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

ਵੇਖੋ **'ਸਾਂਵਲੇ'** IV-੨੦੧੩
[ਫ਼ਾ. ਹਮਚੁਨੀ: : ਇਤਨਾ, ਇਸ ਕਦਰ ; ਇਹੋ ਜਿਹਾ।]

**ਹਮਚੁ** : ਮੇਰੇ ਵਰਗਾ। ੨੩੨੪

**ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ ॥**
**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥ ੪ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ** : (ਹੇ ਅਕਾਲ-ਪੁਰਖ !) ਮੇਰੇ ਵਰਗਾ ਬਦਨਸੀਬ, ਕੰਜੂਸ, ਬੇਖ਼ਬਰ, ਦ੍ਰਿਸ਼ਟੀਹੀਣ, ਗੁਸਤਾਖ਼ ਕੋਈ ਨਹੀਂ ਹੈ। ਨਾਨਕ ਸੇਵਕ ਤੈਨੂੰ ਆਖਦਾ ਹੈ ਕਿ (ਮੈਂ) ਤੇਰੇ ਸੇਵਕਾਂ ਦੀ ਚਰਨ-ਧੂੜ ਹਾਂ।
**ਬਦਬਖਤ**- ਬੇਨਸੀਬ। **ਬਖੀਲ**- ਕੰਜੂਸ। **ਗਾਫਿਲ**- ਬੇਖ਼ਬਰ। **ਬੇਨਜਰ**- ਦ੍ਰਿਸ਼ਟੀਹੀਣ। **ਬੇਬਾਕ**- ਗੁਸਤਾਖ਼। **ਬੁਗੋਯਦ**- ਆਖਦਾ ਹੈ। **ਤੁਰਾ**- ਤੈਨੂੰ। **ਪਾ ਖਾਕ**- ਚਰਨ-ਧੂੜ।
[ਫ਼ਾ. ਹਮਚੋ : ਸਮਾਨ, ਸਦ੍ਰਿਸ਼, ਤੁਲ, ਵਰਗਾ।]

**ਹਮਚੇ** : ਵਰਗਾ। ੨੩੨੫

**ਤੁਮ੍ ਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ ॥**
**ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥ ੩ ॥**

ਪ੍ਰਭਾਤੀ, ਨਾਮਦੇਵ, ੨, ਸਫ਼ਾ ੧੩੫੧

**ਅਰਥ** : (ਹੇ ਪ੍ਰਭੂ !) ਤੂੰ ਪਾਰਸ ਵਰਗਾ ਹੈਂ ਅਤੇ ਮੈਂ ਲੋਹੇ ਵਰਗਾ ਹਾਂ। (ਤੇਰੇ) ਨਾਲ (ਛੂਹ) ਕੇ ਸੋਨਾ ਹੋ ਗਿਆ ਹਾਂ। ਤੂੰ ਦਇਆ ਦਾ ਘਰ, ਰਤਨ ਅਤੇ ਲਾਲ ਹੈਂ, ਨਾਮਦੇਵ (ਤੇਰੇ) ਸਤਿ-ਸਰੂਪ ਵਿਚ ਲੀਨ ਹੋ ਗਿਆ ਹੈ।
**ਚੇ**- ਵਰਗਾ। **ਪਾਰਸੁ**- ਇਕ ਕਾਲਪਨਿਕ ਪੱਥਰ। **ਸੰਗੇ**- ਨਾਲ (ਲਗ ਕੇ)। **ਕੰਚਨੁ**- ਸੋਨਾ। **ਭੈਇਲਾ**- ਹੋ ਗਿਆ। **ਸਮਾਇਲਾ**- ਲੀਨ ਹੋ ਗਿਆ।
[ਵੇਖੋ ੨੩੨੪]

**ਹਮਰਾ** : ਮੇਰਾ। ੨੩੨੬

**ਹਰਿ ਹਮਰਾ ਹਮ ਹਰਿ ਕੇ ਦਾਸੇ**
**ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥ ੪ ॥**

ਮਾਝ, ਮਹਲਾ ੫, ੨੧, ਸਫ਼ਾ ੧੦੦

**ਅਰਥ** : ਪ੍ਰਭੂ ਮੇਰਾ ਹੈ ਅਤੇ ਮੈਂ (ਉਸ) ਪ੍ਰਭੂ ਦਾ ਸੇਵਕ ਹਾਂ, ਨਾਨਕ (ਆਖਦਾ ਹੈ ਕਿ) ਗੁਰੂ ਨੇ (ਮੈਨੂੰ) ਸਦੀਵੀ ਸ਼ਬਦ ਦੇ ਦਿੱਤਾ ਹੈ ਜੀ।
**ਨੋਟ** : 'ਹਮਰਾ' ਸ਼ਬਦ 'ਹਮਾਰਾ' ਦਾ ਵਿਕ੍ਰਿਤ ਰੂਪ ਹੈ। ਸੰਸਕ੍ਰਿਤ 'ਅਹਮ' ਤੋਂ ਬਣੇ 'ਹਮ' ਸ਼ਬਦ ਨਾਲ 'ਆਰਾ' ਪ੍ਰਤਯਯ ਲਗਣ ਕਰ ਕੇ 'ਹਮਾਰਾ' ਸ਼ਬਦ ਬਣਿਆ ਹੈ। ਇਸ ਦਾ ਇਸਤ੍ਰੀ ਲਿੰਗ 'ਹਮਾਰੀ' ਹੈ। 'ਹਮ' ਲਈ ਵੇਖੋ ਇੰਦਰਾਜ V-੨੦੫੪.

**ਹਮਰਾ** : ਸਾਡਾ। ੨੩੨੭

**ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥**
**ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥**

ਦੇਵ., ਮਹਲਾ ੫, ੨੪ ਸਫ਼ਾ ੫੩੩

ਵੇਖੋ **'ਸਹਿਆ'** III-੧੮੨੦
[ਵੇਖੋ ੨੩੨੬]

**ਹਮਰਾ** : ਆਪਣਾ। ੨੩੨੮

**ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥**
**ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥੧॥**

ਧਨਾ., ਮਹਲਾ ੫, ੩੪, ਸਫ਼ਾ ੬੭੯

**ਅਰਥ** : (ਜਿਵੇਂ) ਧਨਵਾਨ ਵਿਅਕਤੀ ਦੌਲਤ ਨੂੰ ਵੇਖ ਕੇ ਅਹੰਕਾਰ ਕਰਦਾ ਹੈ ਅਤੇ ਜ਼ਿਮੀਂਦਾਰ (ਬਹੁਤੀ ਜ਼ਮੀਨ ਕਰ ਕੇ) ਅਭਿਮਾਨੀ ਹੋ ਜਾਂਦਾ ਹੈ। ਰਾਜਾ ਸਮਝਦਾ ਹੈ ਕਿ ਸਭ ਤਰਫ਼ (ਉਸ ਦਾ) ਆਪਣਾ ਰਾਜ ਹੈ, ਇਸੇ ਤਰ੍ਹਾਂ ਪਰਮੇਸ਼ਰ ਦੇ ਸੇਵਕ ਨੂੰ (ਆਪਣੇ) ਮਾਲਿਕ ਦਾ ਸਹਾਰਾ ਹੁੰਦਾ ਹੈ।
**ਦਰਬਵੰਤੁ**- ਧਨਵਾਨ। **ਗਰਬੈ**- ਅਭਿਮਾਨ ਕਰਦਾ ਹੈ। **ਭੂਮਵੰਤੁ**- ਜ਼ਿਮੀਂਦਾਰ।
[ਵੇਖੋ ੨੩੨੬]

**ਹਮਰੀ** : ਮੇਰੀ। ੨੩੨੯

**ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥**
**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ**

ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

ਗੂਜਰੀ, ਮਹਲਾ ੪, ੪, ਸਫ਼ਾ ੧੦

**ਅਰਥ** : ਹੇ ਮੇਰੇ ਮਿੱਤਰ ਗੁਰੂਦੇਵ ! ਮੈਨੂੰ ਸੋਹਣੇ ਪਰਮੇਸ਼ਰ ਦੇ ਨਾਮ ਦਾ ਚਾਨਣ ਦੇ। ਗੁਰੂ ਦੀ ਮੱਤ ਤੋਂ ਪ੍ਰਾਪਤ ਹੋਇਆ ਨਾਮ ਮੇਰੇ ਸਵਾਸਾਂ ਦਾ ਸਾਥੀ ਹੈ, ਪਰਮੇਸ਼ਰ ਦੀ ਮਹਿਮਾ (ਹੀ) ਮੇਰੀ ਪ੍ਰਾਰਥਨਾ ਹੈ।

**ਪ੍ਰਾਨ ਸਖਾਈ**- ਸਵਾਸਾਂ ਦਾ ਸਾਥੀ। **ਕੀਰਤਿ**- ਮਹਿਮਾ। **ਰਹਰਾਸਿ**- ਪ੍ਰਾਰਥਨਾ।

[ਵੇਖੋ ੨੩੨੬]

**ਹਮਰੀ** : ਸਾਡੀ। ੨੩੩੦

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ ॥...੪॥**

ਗਉੜੀ, ਮਹਲਾ ੪, ੧੧, ਸਫ਼ਾ ੧੬੭

ਵੇਖੋ **'ਸਤਿਗੁਰਾ'** III-੨੨੬੭

[ਵੇਖੋ ੨੩੨੬]

**ਹਮਰੇ** : ਮੇਰੇ। ੨੩੩੧

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ**
**ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥...੨॥**

ਗਉੜੀ (ਬੈਰਾ.) ਮਹਲਾ ੪, ੪੯, ਸਫ਼ਾ ੧੬੭

**ਅਰਥ** : ਹੇ ਅਕਾਲ-ਪੁਰਖ ! ਮੇਰੇ ਦੁਰਗੁਣ ਬਹੁਤ ਜ਼ਿਆਦਾ ਹਨ, ਵਾਰ-ਵਾਰ ਬਹੁਤ (ਅਪਰਾਧ ਕਰਦਾ ਹਾਂ, ਇਨ੍ਹਾਂ ਪਾਪਾਂ ਦੀ) ਗਿਣਤੀ ਨਹੀਂ ਹੋ ਸਕਦੀ। ਹੇ ਹਰੀ ! ਤੂੰ ਗੁਣ-ਮੂਲ ਹੈਂ, ਦਿਆਲੂ ਪਰਮੇਸ਼ਰ ਹੈਂ, ਹੇ ਹਰੀ ! ਜਦੋਂ ਤੈਨੂੰ ਚੰਗਾ ਲਗਦਾ ਹੈ, (ਤੂੰ) ਪਰਮੇਸ਼ਰ ਆਪ ਹੀ (ਸਾਨੂੰ) ਬਖ਼ਸ਼ ਲੈਂਦਾ ਹੈਂ।

[ਵੇਖੋ ੨੩੨੬]

**ਹਮਰੇ** : ਅਸੀਂ। ੨੩੩੨

**ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥**
**ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥**

ਰਾਮ., ਕਬੀਰ, ੫, ਸਫ਼ਾ ੯੭੦

**ਅਰਥ** : ਤੂੰ (ਉਚੀ ਕੁਲ ਦਾ) ਬ੍ਰਾਹਮਣ ਹੈਂ ਅਤੇ ਮੈਂ ਕਾਸ਼ੀ ਦਾ ਜੁਲਾਹਾ ਹਾਂ, ਮੇਰੀ ਤੇਰੇ ਨਾਲ ਬਰਾਬਰੀ ਕਿਵੇਂ ਬਣ ਸਕਦੀ ਹੈ ? ਅਸੀਂ ਪਰਮੇਸ਼ਰ ਦਾ ਨਾਮ ਉਚਾਰਨ ਕਰ ਕੇ ਬਚ ਗਏ ਹਾਂ, (ਪਰ) ਪੰਡਿਤ ਲੋਕ ਵੇਦ ਦੇ ਭਰੋਸੇ ਕਾਰਨ ਡੁਬ ਕੇ ਮਰ ਜਾਂਦੇ ਹਨ।

**ਕਾਸੀਕ**- ਕਾਸ਼ੀ ਦਾ। **ਜੁਲਹਾ**- ਜੁਲਾਹਾ। **ਮੁਹਿ**- ਮੇਰੀ। **ਤੋਹਿ**- ਤੇਰੇ ਨਾਲ।

[ਵੇਖੋ ੨੩੨੬]

**ਹਮਰੇ** : ਸਾਡੇ। ੨੩੩੩

**ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ ॥**
**ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ ॥੪॥**

ਬਸੰਤੁ (ਹਿੰਡੋਲ), ਮਹਲਾ ੪, ੫, ਸਫ਼ਾ ੧੧੭੯

**ਅਰਥ** : ਹੇ ਮਾਲਿਕ ! ਸਾਡੇ ਕਰਮਾਂ ਦੀ ਵਿਚਾਰ ਨਾ ਕਰੋ, ਤੁਸੀਂ ਆਪਣੇ (ਸੇਵਕਾਂ) ਦੀ ਲਾਜ ਰਖੋ। ਹੇ ਹਰੀ ! ਨਾਨਕ ਦਾਸ ਤੇਰੀ ਸ਼ਰਨ ਵਿਚ ਪਿਆ ਹੈ, ਜੇ ਚੰਗਾ ਲਗੇ ਤਾਂ ਸਾਡੀ ਅਰਦਾਸ-ਬੇਨਤੀ ਸੁਣ ਲੈ।

**ਬਿਚਰਹੁ**- ਵਿਚਾਰ ਕਰੋ। **ਅਪਨੀਧੇ**- ਆਪਣੇ ਦੀ। **ਪਵੀਧੇ**- ਪਿਆ ਹੈ।

[ਵੇਖੋ ੨੩੨੬]

**ਹਮਰੈ** : ਸਾਡੇ। ੨੩੩੪

**ਜੋ ਹਰਿ ਕੀ ਹਰਿ ਕਥਾ ਸੁਣਾਵੈ ॥**
**ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥...੩॥**

ਗਉੜੀ (ਗੁਆ.), ਮਹਲਾ ੪, ੪੦, ਸਫ਼ਾ ੧੬੪

**ਅਰਥ** : ਜੋ (ਮਨੁੱਖ) ਪਰਮੇਸ਼ਰ ਦੀ ਪ੍ਰਭੂ-ਕਥਾ ਸੁਣਾਂਦਾ ਹੈ, ਉਹ ਸੇਵਕ ਸਾਡੇ ਮਨ-ਚਿਤ ਵਿਚ ਚੰਗਾ ਲਗਦਾ ਹੈ।

[ਵੇਖੋ ੨੩੨੬]

**ਹਮਰੈ** : ਮੇਰੇ। ੨੩੩੫

**ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥**
**ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥ ੨ ॥**

ਗਉੜੀ (ਪੂਰਬੀ), ਮਹਲਾ ੪, ੫੮, ਸਫ਼ਾ ੧੭੦

**ਅਰਥ** : ਹੇ ਮਾਲਿਕ ! ਜੋ ਮੇਰੇ ਮਨ-ਚਿੱਤ ਵਿਚ ਹੈ, ਉਹ ਮੇਰੀ ਅਵਸਥਾ ਪਰਮੇਸ਼ਰ ਜੀ ਤੁਸੀਂ ਆਪ ਜਾਣਦੇ ਹੋ। ਹੇ ਹਰੀ ! ਮੈਂ ਸਦਾ ਤੇਰੀ ਆਸ ਤੇ ਜਿਉਂਦਾ ਹਾਂ, ਹਰ ਰੋਜ਼ ਤੇਰਾ ਨਾਮ ਜਪਦਾ ਹਾਂ ਅਤੇ ਸੁਖ ਪ੍ਰਾਪਤ ਕਰਦਾ ਹਾਂ।

[ਵੇਖੋ ੨੩੨੬]

**ਹਮਰੈ** : ਸਾਡੇ ਵਾਸਤੇ। ੨੩੩੬

**ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥**
**ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥ ੨ ॥**

ਬਿਲਾ., ਮਹਲਾ ੫, ੮੨, ਸਫ਼ਾ ੮੨੦

**ਅਰਥ** : (ਹੇ ਪ੍ਰਭੂ !) ਤੂੰ ਮੇਰੀ ਟੇਕ, ਬਲ, ਬੁਧੀ ਅਤੇ ਦੌਲਤ ਹੈਂ, ਤੂੰ ਹੀ ਮੇਰੇ ਲਈ ਪਰਿਵਾਰ ਹੈਂ। ਜੋ ਤੂੰ ਕਰਦਾ ਹੈਂ, ਉਹੋ ਸਾਡੇ ਵਾਸਤੇ ਚੰਗਾ ਹੈ, (ਤੇਰੇ) ਚਰਨਾਂ ਦਾ ਦਰਸ਼ਨ ਕਰ ਕੇ ਨਾਨਕ ਸੁਖ (ਪ੍ਰਾਪਤ ਕਰਦਾ ਹੈ)।

**ਓਟ**- ਟੇਕ। **ਭਲ**- ਚੰਗਾ। **ਪੇਖਿ**- ਦਰਸ਼ਨ ਕਰ ਕੇ। **ਚਰਨਾਰੈ**- ਚਰਨਾਂ ਦਾ।

[ਵੇਖੋ ੨੩੨੬]

**ਹਮਰੋ** : ਸਾਡਾ। ੨੩੩੭

**ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥**
**ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥**

ਆਸਾ, ਕਬੀਰ, ੪, ਸਫ਼ਾ ੪੭੬

**ਅਰਥ** : ਸਾਡਾ ਸਵਾਮੀ ਬਹੁਤ ਬੁਧੀਮਾਨ ਹੈ, (ਉਹ) ਆਪਣੇ-ਆਪ ਨੂੰ ਸੰਤ ਅਖਵਾਉਂਦਾ ਹੈ। ਉਹ ਸਦਾ ਸਾਡੇ ਸਿਰ ਉਤੇ ਖੜੋਤਾ ਹੈ, (ਇਸ ਕਾਰਨ) ਹੋਰ ਕੋਈ ਸਾਡੇ ਨਜ਼ਦੀਕ ਨਹੀਂ ਆਉਂਦਾ ਹੈ।

**ਭਰਤਾ**- ਸਵਾਮੀ। **ਬਡੋ ਬਿਬੇਕੀ**- ਬਹੁਤ ਬੁਧੀਮਾਨ। **ਕਾਇਮੁ**- ਖੜੋਤਾ ਹੈ।
[ਵੇਖੋ ੨੩੨੬]

**ਹਮਰੋ** : ਮੇਰਾ। ੨੩੩੮

**ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥**
**ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥ ੨ ॥**

ਸਾਰਗ, ਮਹਲਾ ੫ , ੫੯, ਸਫ਼ਾ ੧੨੧੬

**ਅਰਥ** : ਮੈਂ (ਕੁਝ) ਨਹੀਂ ਹਾਂ, ਨਾ ਹੀ ਕੁਝ ਮੇਰਾ ਹੈ, ਨਾ ਮੇਰਾ ਕੋਈ ਵਸ ਜਾਂ ਜ਼ੋਰ ਚਲਦਾ ਹੈ। ਹੇ ਕਰਨ ਅਤੇ ਕਰਾਉਣ ਵਾਲੇ ਨਾਨਕ ਦੇ ਪਰਮੇਸ਼ਰ ! ਸੰਤਾਂ ਦੇ ਸੰਗ ਵਿਚ (ਰਖ ਕੇ ਮੇਰੀ) ਕਲਿਆਣ ਕਰੋ।

**ਬਸੁ**- ਵਸ। **ਚਾਰੀ**- ਚਾਰਾ, ਜ਼ੋਰ। **ਉਧਾਰੀ**- ਕਲਿਆਣ ਕਰੋ।
[ਵੇਖੋ ੨੩੨੬]

**ਹਮਾ** : ਸਾਰੇ। ੨੩੩੯

**ਮ: ੧ ॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥**
**ਅਸਤਿ ਏਕੁ ਦਿਗਰ ਕੁਈ ॥ ਏਕੁ ਤੁਈ ਏਕੁ ਤੁਈ ॥੫॥**

ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪
ਵੇਖੋ **'ਆ'** III-੧੯

[ਵੇਖੋ ੨੩੧੭]

**ਹਮਾ** : ਸਾਡੇ ਵਿਚ। ੨੩੪੦

**ਕਹੀਐ ਕਾਇ ਪਿਆਰੇ ਤੁਝੁ ਬਿਨਾ ॥**
**ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੩੫, ਸਫ਼ਾ ੮੦੯

**ਅਰਥ** : ਹੇ ਪਿਆਰੇ (ਪ੍ਰਭੂ) ! ਤੇਰੇ ਤੋਂ ਬਿਨਾ (ਅਸੀਂ) ਹੋਰ ਕਿਸ ਕੋਲ ਬੇਨਤੀ ਕਰੀਏ ? ਹੇ ਮਾਲਿਕ ਤੂੰ ਮਿਹਰਬਾਨ ਹੈਂ, ਸਾਡੇ ਵਿਚ ਤਾਂ ਸਭ ਦੁਰਗੁਣ ਹੀ ਹਨ।

**ਨੋਟ** : 'ਹਮਾ' ਸ਼ਬਦ 'ਹਮ' ਦਾ ਹੀ ਇਕ ਰੂਪ ਹੈ। ਇਸ ਦੀ ਵਿਉਪਤੀ ਵਾਸਤੇ ਵੇਖੋ ਇੰਦਰਾਜ਼ ੨੦੫੪ ਅਤੇ 'ਤੁਮ੍ਾ' ਦੀ ਵਿਉਤਪਤੀ ਆਪਣੇ ਨਿਰਧਾਰਿਤ ਸਥਾਨ ਤੇ ਆਵੇਗੀ।

**ਹਮਾ (ਤੁਮ੍ਾ)** : ਅਸਾਂ ਅਤੇ ਤੁਸਾਂ ਦਾ (ਭਾਵ ਸਾਰਿਆਂ ਦਾ)। ੨੩੪੧

**ਮਃ ੧ ॥...ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥**
**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩

**ਅਰਥ** : (ਪ੍ਰਭੂ ਦੀ) ਅਦਾਲਤ ਇਕੋ ਹੈ, (ਫ਼ੈਸਲਾ ਲਿਖਣ ਵਾਲੀ) ਕਲਮ ਵੀ ਇਕ ਹੈ, ਸਾਡਾ ਸਾਰਿਆਂ ਦਾ ਮੇਲ (ਉਸੇ ਦਰਬਾਰ ਵਿਚ) ਹੁੰਦਾ ਹੈ। ਨਾਨਕ (ਆਖਦਾ ਹੈ ਕਿ ਉਹ ਆਪਣੇ) ਦਰਬਾਰ ਵਿਚ (ਸਾਰਿਆਂ ਤੋਂ ਕੀਤੇ ਕਰਮਾਂ ਦਾ) ਹਿਸਾਬ ਲੈਂਦਾ ਹੈ ਅਤੇ (ਬੁਰੇ ਕਰਮ ਕਰਨ ਵਾਲਿਆਂ ਨੂੰ ਇੰਞ) ਪੀੜ ਸੁਟਦਾ ਹੈ, ਜਿਵੇਂ (ਕੋਹਲੂ ਵਿਚ) ਤੇਲ।

**ਦੀਬਾਨੁ**- ਦਰਬਾਰ। **ਪੀੜਿ ਛੁਟੈ**- ਪੀੜ ਸੁਟਦਾ ਹੈ।
[ਵੇਖੋ ੨੩੪੦]

**ਹਮ੍ਾ (ਕਉ)** : ਮੇਰੇ ਵਾਸਤੇ। ੨੩੪੨

**ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥**
**ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥**

ਭੈਰਉ (ਅਸ.), ਮਹਲਾ ੫, ੬, ਸਫ਼ਾ ੧੧੫੭
ਵੇਖੋ **'ਸਿਧਾਂਤੁ'** IV-੨੨੫੪

[ਵੇਖੋ ੨੩੪੦]

**ਹਮਾਰ** : ਮੇਰਾ। ੨੩੪੩

**ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥**
**ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥**

ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੫

**ਅਰਥ** : (ਜੀਵਨ ਮੰਜ਼ਿਲ ਤੇ ਪਹੁੰਚਾਣ ਵਾਲਾ) ਰਾਹ ਬਹੁਤ ਹੀ ਕਠਿਨ ਹੈ, ਇਕ ਮੇਰਾ ਬੈਲ ਕਮਜ਼ੋਰ ਹੈ (ਅਤੇ ਦੂਜੇ ਪਾਸੇ) ਉਚੇ ਪਹਾੜ (ਚੜ੍ਹਨੇ) ਹਨ। ਪਰਮੇਸ਼ਰ ਅਗੇ ਹੀ ਇਕ ਪ੍ਰਾਰਥਨਾ ਹੈ ਕਿ ਹੇ ਅਸੁਰੀ-ਬ੍ਰਿਤੀਆਂ ਦੇ ਵਿਨਾਸ਼ਕ ! ਮੇਰੀ ਸੰਪਤੀ ਦੀ ਰਖਿਆ ਕਰ।

**ਘਟ**- ਰਸਤਾ। **ਅਵਘਟ**- ਕਠਿਨ। **ਡੂਗਰ**- ਪਹਾੜ। **ਘਣਾ**- ਬਹੁਤ। **ਨਿਰਗੁਣ**- ਗੁਣਹੀਣ, ਕਮਜ਼ੋਰ। **ਪੂੰਜੀ**- ਸੰਪਤੀ।

**ਭਾਵ** : ਰਵਿਦਾਸ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਬਹੁਤ ਕਠਿਨ ਹੈ। ਪਰਮੇਸ਼ਰ ਜਿਤਨੀ ਉਚਾਈ ਪ੍ਰਾਪਤ ਕਰਨ ਵਾਸਤੇ ਵਿਸ਼ਿਆਂ ਦਾ ਤਿਆਗ ਕਰਨਾ ਜ਼ਰੂਰੀ ਹੈ, ਪਰ ਮਨ ਰੂਪ ਗੁਣਹੀਣ ਬੈਲ ਵਿਸ਼ਿਆਂ ਦੇ ਮੋਹ-ਬੰਧਨ ਵਿਚ ਜਕੜਿਆ ਹੋਇਆ ਹੈ। ਇਸ ਸਥਿਤੀ ਨੂੰ ਪਾਰ ਕਰਨ ਲਈ ਪ੍ਰਭੂ ਅਗੇ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ, ਕਿਉਂਕਿ ਵਿਸ਼ੈ-ਗ੍ਰਸਤ ਕਮਜ਼ੋਰ ਮਨ ਨੂੰ ਅਰਦਾਸ ਵਿਸ਼ੈ-ਮੁਕਤੀ ਦਾ ਬਲ ਦੇਂਦੀ ਹੈ।

**ਘਟ**- ਰਾਹ। **ਅਵਘਟ**- ਕਠਿਨ ਰਾਹ। **ਡੂਗਰ ਘਣਾ**- ਉਚਾ ਪਹਾੜ। **ਨਿਰਗੁਣੁ**- ਗੁਣਹੀਣ ਭਾਵ ਕਮਜ਼ੋਰ।
[ਵੇਖੋ ੨੩੨੬]

**ਹਮਾਰਾ** : ਮੇਰਾ। ੨੩੪੪

**ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥ ੩ ॥**

ਆਸਾ, ਮਹਲਾ ੫, ੫੩, ਸਫ਼ਾ ੩੮੪

**ਅਰਥ** : ਮੇਰੇ ਹਿਰਦੇ ਰੂਪ ਮੰਦਿਰ ਵਿਚ ਸ਼ਬਦ ਦੁਆਰਾ ਪ੍ਰਕਾਸ਼ ਹੋ ਗਿਆ ਹੈ। ਮੇਰਾ ਆਨੰਦ-ਸਰੂਪ ਮਾਲਿਕ (ਬਹੁਤ) ਕੌਤਕਮਈ ਹੈ।

**ਉਜਾਰਾ**- ਪ੍ਰਕਾਸ਼। **ਬਿਨੋਦੀ**- ਕੌਤਕਮਈ।

[ਵੇਖੋ ੨੩੨੬]

**ਹਮਾਰਾ** : ਸਾਡਾ। ੨੩੪੫

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥**
**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥**

ਮਾਝ, ਮਹਲਾ ੫, ੯, ਸਫ਼ਾ ੯੭

ਵੇਖੋ **'ਸਾਝਾ'** IV-੧੫੫੯

[ਵੇਖੋ ੨੩੨੬]

**ਹਮਾਰਾ** : ਮੇਰਾ (ਅਰਥਾਤ ਮੇਰੇ ਵਰਗੀਆਂ ਦਾ)। ੨੩੪੬

**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥**

ਸਿਰੀ., ਮਹਲਾ ੧, ੨੫, ਸਫ਼ਾ ੨੩

ਵੇਖੋ **'ਸਖੀਏ'** III-੧੯੨੮

[ਵੇਖੋ ੨੩੨੬]

**ਹਮਾਰੀ** : ਮੇਰੀ। ੨੩੪੭

**ਸੁਣਿ ਸੁਣਿ ਸਿਖ ਹਮਾਰੀ ॥**
**ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ**
**ਬਹੁੜਿ ਨ ਆਵੈ ਵਾਰੀ ॥ ੧ ॥ ਰਹਾਉ ॥**

ਗਉੜੀ (ਚੇਤੀ), ਮਹਲਾ ੧, ੧੩, ਸਫ਼ਾ ੧੫੪-੫੫

ਵੇਖੋ **'ਸੁਕ੍ਰਿਤੁ'** V-੩੮੭

[ਵੇਖੋ ੨੩੨੬]

**ਹਮਾਰੀ** : ਸਾਡੀ। ੨੩੪੮

**ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥ ੧ ॥**

ਆਸਾ, ਕਬੀਰ, ੧੩, ਸਫ਼ਾ ੪੭੮

ਵੇਖੋ **'ਹਜ'** V-੨੧੯੮

[ਵੇਖੋ ੨੩੨੬]

**ਹਮ੍ਾਰੀ** : ਮੇਰੀ। ੨੩੪੯

**ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥**
**ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥ ੧ ॥**

ਜੈਤ., ਮਹਲਾ ੫, ੧੧, ਸਫ਼ਾ ੭੦੨

**ਅਰਥ** : ਜਿਨ੍ਹਾਂ ਨੂੰ (ਪਰਮੇਸ਼ਰ ਦੇ) ਪਿਆਰ ਦੀ ਠਗ-ਬੂਟੀ ਪ੍ਰਾਪਤ ਹੋ ਗਈ, ਉਨ੍ਹਾਂ ਨੇ ਨਾਮ-ਰਸ ਬਹੁਤ ਪੀਤਾ ਹੈ। ਉਨ੍ਹਾਂ ਦੀ ਕੀਮਤ ਬਿਆਨ ਨਹੀ ਕੀਤੀ ਜਾ ਸਕਦੀ, ਮੇਰੀ ਤਾਕਤ ਵੀ ਕੀ ਹੈ (ਕਿ ਕੁਝ ਕਹਿ ਸਕਾਂ)?

[ਵੇਖੋ ੨੩੨੬]

**ਹਮਾਰੇ** : ਸਾਡੇ। ੨੩੫੦

**ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥**
**ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥...੨ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦

ਵੇਖੋ **'ਸਾਰੇ'** IV-੧੯੩੪

[ਵੇਖੋ ੨੩੨੬]

**ਹਮਾਰੇ** : ਮੇਰੇ। ੨੩੫੧

**ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥**
**ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥ ੧ ॥**

ਗਉੜੀ (ਮਾਲਾ), ਮਹਲਾ ੫, ੧੬੫, ਸਫ਼ਾ ੨੧੬

**ਅਰਥ** : (ਮਨੁੱਖ) ਕੀ ਕੁਝ ਕਰਦਾ ਹੈ ? ਕੀ ਕਰਨ ਜੋਗਾ ਹੈ ? ਇਸ ਵਿਚਾਰੇ ਦੇ ਹੱਥ ਵਿਚ ਕੀ ਹੈ ? ਹੇ ਮੇਰੇ ਸਰਬ-ਵਿਆਪਕ ਮਾਲਿਕ ! ਜਿਧਰ ਤੁਸੀਂ ਲਾਉਂਦੇ ਹੋ, (ਮਨੁੱਖ) ਉਧਰ ਹੀ ਲਗਿਆ ਹੋਇਆ ਹੈ।

[ਵੇਖੋ ੨੩੨੬]

**ਹਮਾਰੇ** : ਮੇਰੀ। ੨੩੫੨

**ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥**
**ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ ॥**

ਧਨਾ., ਮਹਲਾ ੫, ੨੯, ਸਫ਼ਾ ੬੭੮

**ਅਰਥ** : ਹੇ ਪਿਆਰੇ ਸੰਤ-ਜਨੋ ! ਮੇਰੀ (ਇਕ) ਬੇਨਤੀ ਸੁਣੋ ਜੀ। ਹਰੀ (ਦੇ ਨਾਮ) ਤੋਂ ਬਿਨਾ ਕਿਸੇ ਨੂੰ ਵੀ ਮੁਕਤੀ ਨਹੀਂ ਮਿਲਦੀ ਹੈ ਜੀ।

[ਵੇਖੋ ੨੩੨੬]

**ਹਮਾਰੈ** : ਮੇਰੇ। ੨੩੫੩

**ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥ ੧ ॥ ਰਹਾਉ ॥**

ਗਉੜੀ (ਬੈਰਾ.), ਮਹਲਾ ੫, ੧੧੬, ਸਫ਼ਾ ੨੦੩

**ਅਰਥ** : ਹੇ ਦਇਆ ਸਰੂਪ ! ਹੇ ਸ੍ਰਿਸ਼ਟੀ ਦੇ ਮਾਲਿਕ ! ਹੇ ਪਿਆਰੇ ਮਿੱਤਰਾ ! ਤੂੰ (ਸਦਾ) ਮੇਰੇ ਨਾਲ ਵਸਦਾ ਰਹਿ ਜੀ।

**ਦਯ**- ਦਇਆ ਸਰੂਪ। **ਗੁਸਾਈ**- ਸ੍ਰਿਸ਼ਟੀ ਦਾ ਮਾਲਿਕ। **ਮੀਤੁਲਾ**- ਪਿਆਰੇ ਮਿੱਤਰਾ। **ਬਾਸੁ**- ਵਸਦਾ ਰਹਿ।

[ਵੇਖੋ ੨੩੨੬]

**ਹਮਾਰੈ** : ਸਾਡੇ ਵਾਸਤੇ। ੨੩੫੪

**ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੯੦, ਸਫ਼ਾ ੩੯੩

ਵੇਖੋ **'ਸਾਲਗਿਰਾਮੁ'** IV-੧੯੫੦

[ਵੇਖੋ ੨੩੨੬]

**ਹਮਾਰੈ** : ਮੇਰੇ ਉਤੇ। ੨੩੫੫

**ਹਮਾਰੈ ਏਹ ਕਿਰਪਾ ਕੀਜੈ ॥**

**ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥ ੧ ॥ ਰਹਾਉ ॥**

ਕਲਿ., ਮਹਲਾ ੫, ੧, ਸਫ਼ਾ ੧੩੨੧

**ਅਰਥ** : (ਹੇ ਪਰਮੇਸ਼ਰ !) ਮੇਰੇ ਉਤੇ ਇਹ ਕ੍ਰਿਪਾ ਕਰੋ ਕਿ (ਮੇਰਾ) ਮਨ ਮੁੜ-ਮੁੜ ਕੇ (ਤੁਹਾਡੇ) ਚਰਨ ਕਮਲਾਂ ਵਲ (ਇੰਵੇਂ) ਆਕ੍ਰਸ਼ਿਤ ਹੋਵੇ, ਜਿਵੇਂ ਭੰਵਰਾ ਫੁਲਾਂ ਦੇ ਰਸ ਨਾਲ।

**ਅਲਿ**- ਭੰਵਰਾ। **ਮਕਰੰਦ**- ਫੁਲਾਂ ਦਾ ਰਸ। **ਫੇਰਿ ਫੇਰਿ**- ਮੁੜ-ਮੁੜ ਕੇ। **ਰੀਝੈ**- ਪ੍ਰਸੰਨ ਹੋਵੇ (ਭਾਵ ਆਕ੍ਰਸ਼ਿਤ ਹੋਵੇ)।

[ਵੇਖੋ ੨੩੨੬]

**ਹਮਾਰੈ** : ਮੇਰੇ (ਹਿਰਦੇ ਘਰ ਵਿਚ)। ੨੩੫੬

**ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥ ੧ ॥ ਰਹਾਉ ॥**

ਮਾਰੂ (ਅਸ.), ਮਹਲਾ ੫, ੫, ੧੦੧੮

ਵੇਖੋ 'ਸੁਨਾਵਨਾ' V-੧੦੦੩

[ਵੇਖੋ ੨੩੨੬]

**ਹਮਾਰੈ** : ਸਾਡੇ ਕੋਲ। ੨੩੫੭

**ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਞਾਣਿ ਨ ਕਰੀ ॥ ਰਹਾਉ ॥**

ਟੋਡੀ, ਮਹਲਾ ੫, ੧੨, ਸਫ਼ਾ ੭੧੫

**ਅਰਥ** : ਸਾਡੇ ਕੋਲ ਇਕੋ ਹਰੀ (ਸਿਮਰਨ) ਹੈ। (ਉਸ ਦੇ ਤੁਲ ਅਸੀਂ) ਕਿਸੇ ਹੋਰ ਦੂਜੇ (ਸਾਧਨ) ਨੂੰ ਨਹੀਂ ਪਛਾਣਦੇ ਹਾਂ।

**ਆਨ**- ਹੋਰ। **ਅਵਰ**- ਦੂਜਾ। **ਸਿਞਾਣਿ**- ਪਛਾਣ।

[ਵੇਖੋ ੨੩੨੬]

**ਹਮਾਰੈ (ਪਾਸਿ)** : ਮੇਰੇ ਕੋਲ ੨੩੫੮

(ਅਰਥਾਤ ਆਪਣੇ-ਆਤਮਾ ਕੋਲ)।

**ਸਲੋਕ ਮਃ ੫ ॥ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**

**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੨੩, ਸਫ਼ਾ ੧੧੦੨

**ਅਰਥ** : (ਹੇ ਮਨ !) ਪਹਿਲਾਂ (ਤੂੰ) ਆਪਣੇ ਅਹੰਕਾਰ ਦੀ ਮੌਤ ਪ੍ਰਵਾਨ ਕਰ ਲੈ ਅਤੇ ਜੀਵਨ ਦੀਆਂ ਲਾਲਸਾਵਾਂ ਦਾ ਤਿਆਗ ਕਰ ਦੇ। (ਫਿਰ) ਸਾਰਿਆਂ ਦੀ ਚਰਨ-ਧੂੜ ਹੋ ਜਾ, ਤਾਂ ਤੂੰ ਮੇਰੇ ਕੋਲ (ਅਰਥਾਤ ਆਪਣੇ-ਆਤਮਾ ਕੋਲ) ਆ ਜਾ (ਭਾਵ ਆ ਸਕਦਾ ਹੈਂ)।

**ਮਰਣੁ**- ਮੌਤ। **ਕਬੂਲਿ**- ਪ੍ਰਵਾਨ ਕਰ। **ਰੇਣੁਕਾ**- ਚਰਨ-ਧੂੜ।

**ਭਾਵ** : ਆਮ ਤੌਰ 'ਤੇ ਵਿਆਖਿਆਕਾਰਾਂ ਨੇ ਇਨ੍ਹਾਂ ਪੰਕਤੀਆਂ ਨੂੰ ਜੀਵ-ਪ੍ਰਤੀ ਦੈਵੀ ਆਦੇਸ਼ ਸਵੀਕਾਰ ਕੀਤਾ ਹੈ। ਇੰਞ ਇਹ ਤੁਕਾਂ ਪ੍ਰਭੂ ਵਲੋਂ ਜੀਵ ਨੂੰ ਸੰਬੋਧਿਤ ਕੀਤੀਆਂ ਮੰਨੀਆਂ ਜਾਂਦੀਆਂ ਹਨ। ਉਂਞ ਇਹ ਮਨੁੱਖ ਦਾ ਆਪਣੇ ਮਨ ਨੂੰ ਸੰਬੋਧਨ ਮੰਨਣ ਵਿਚ ਵੀ ਕੋਈ ਸਿਧਾਂਤਿਕ ਚੂਕ ਨਹੀਂ ਹੈ। ਮਨੁੱਖ ਦਾ ਮਨ ਪਦਾਰਥਕ ਲਾਲਸਾਵਾਂ ਅਤੇ ਹਉਮੈ ਦੇ ਅਧੀਨ ਹੋਣ ਕਾਰਨ ਕਾਇਆ ਤੋਂ ਬਾਹਰ ਹੀ ਉਡਾਰੀਆਂ ਮਾਰਦਾ ਹੈ। ਜੇ ਮਨ ਅਹੰਕਾਰ ਨੂੰ ਮਾਰ ਕੇ ਸਭ ਦੀ ਚਰਨ-ਧੂੜ ਬਣ ਜਾਵੇ ਅਤੇ ਪਦਾਰਥਕ ਖ਼ਾਹਿਸ਼ਾਂ ਤੋਂ ਮੁਕਤੀ ਪਾ ਲਵੇ, ਤਾਂ ਉਹ ਪਰਦੇਸ ਦੀਆਂ ਠੋਕਰਾਂ ਖਾਣ ਤੋਂ ਬਚ ਕੇ ਆਪਣੇ ਘਰ ਵਿਚ ਸੁਖ-ਚੈਨ ਨਾਲ ਟਿਕ ਸਕਦਾ ਹੈ।

[ਵੇਖੋ ੨੩੨੬]

**ਹਮ੍ਾਰੇ** : ਮੇਰੇ। ੨੩੫੯

**ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥**

**ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥...੪ ॥**

ਵਡ. (ਛੰਤ), ਮਹਲਾ ੪, ੩, ਸਫ਼ਾ ੫੭੪

**ਅਰਥ** : ਜਦੋਂ ਹਰੀ-ਪ੍ਰਭੂ ਕ੍ਰਿਪਾ ਕਰਦਾ ਹੈ, ਤਾਂ (ਮੈਂ) ਸਤਿਗੁਰੂ ਨਾਲ ਮਿਲ ਕੇ ਹਰੀ-ਸਿਮਰਨ ਰੂਪ ਭਗਤੀ ਕਰਦਾ ਹਾਂ। ਗੁਰੂ ਤੋਂ ਬਿਨਾ ਕੋਈ ਹੋਰ ਮੇਰਾ ਸਹਾਇਕ ਨਹੀਂ ਹੈ, ਗੁਰੂ ਸਤਿਗੁਰੂ ਹੀ ਮੇਰੇ ਲਈ ਪ੍ਰਾਣ ਰੂਪ ਹੈ।

[ਵੇਖੋ ੨੩੨੬]

**ਹਮਾਰੋ** : ਮੇਰਾ। ੨੩੬੦

**ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੪੧, ਸਫ਼ਾ ੨੧੦

**ਅਰਥ** : (ਹੇ ਪਰਮੇਸ਼ਰ !) ਤੂੰ ਇਕੋ ਮੇਰਾ ਸਾਹਿਬ ਹੈਂ। ਗੁਰੂ ਦੇ ਆਸਰੇ ਨਾਲ (ਮੈਂ) ਤੇਰੀ ਸੇਵਾ ਕਰਦਾ ਹਾਂ।

**ਦੀਬਾਨੁ**- ਹਾਕਿਮ, ਸਾਹਿਬ। **ਥਾਰੀ**- ਤੇਰੀ।

[ਵੇਖੋ ੨੩੨੬]

**ਹਮਾਰੋ** : ਸਾਡਾ। ੨੩੬੧

**ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥**

**ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥ ੪ ॥**

ਮਾਰੂ ਕਾਫੀ (ਅਸ.), ਮਹਲਾ ੧, ੧੦, ਸਫ਼ਾ ੧੦੧੫

ਵੇਖੋ **'ਸਾਚਉ (ਰੰਗਿ)'** IV-੧੪੫੩

[ਵੇਖੋ ੨੩੨੬]

**ਹਮੀਰ** : ਕਲਿਆਣ ਥਾਟ ਦਾ ਇਕ ਰਾਗ। ੨੩੬੨

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**

**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥ ੧ ॥**

ਰਾਗ ਮਾਲਾ, ੧੪੩੦

ਵੇਖੋ **'ਸਾਗਰਾ'** IV-੧੪੨੩

**ਹਮੀਰ** : ਗੁਰੂ ਗ੍ਰੰਥ ਸਾਹਿਬ ਵਿਚ 'ਹਮੀਰ' ਰਾਗ ਦਾ ਜ਼ਿਕਰ ਕੇਵਲ 'ਰਾਗਮਾਲਾ' ਅੰਦਰ 'ਸ੍ਰੀ ਰਾਗ' ਦੇ ਪੁੱਤਰ ਦੇ ਰੂਪ ਵਿਚ ਆਇਆ ਹੈ। ਰਾਗ ਮਾਲਾ ਵਿਚ ਆਏ ਹੋਰ ਕਈ ਰਾਗਾਂ ਵਾਂਗ ਇਸ ਵਿਚ ਵੀ ਕੋਈ ਬਾਣੀ ਦਰਜ ਨਹੀਂ ਕੀਤੀ ਗਈ। ਹਮੀਰ ਇਕ ਪ੍ਰਾਚੀਨ ਰਾਗ ਹੈ, ਜੋ ਅਜੇ ਵੀ ਬਹੁ-ਪ੍ਰਚਲਿਤ ਹੈ। ਕਿਤੇ-ਕਿਤੇ ਇਸ ਰਾਗ ਨੂੰ 'ਹੰਬੀਰ' ਦਾ ਨਾਮ ਵੀ ਦਿੱਤਾ ਗਿਆ ਹੈ। ਸੰਗੀਤਕਾਰਾਂ ਨੇ ਇਸ ਰਾਗ ਨੂੰ ਕਲਿਆਣ ਥਾਟ ਅਧੀਨ ਰਖਿਆ ਹੈ, ਹਾਲਾਕਿ ਸੰਸਕ੍ਰਿਤ ਦੇ ਕਈ ਗ੍ਰੰਥਾਂ ਵਿਚ ਇਸ ਨੂੰ 'ਸ਼ੰਕਰਾਭਰਣ' ਮੇਲ ਦਾ ਰਾਗ ਲਿਖਿਆ ਹੈ। ਇਸ ਰਾਗ ਦੇ ਆਰੋਹ ਵਿਚ 'ਨੀ' ਸੁਰ ਨੂੰ ਅਤੇ ਅਵਰੋਹ ਵਿਚ 'ਗ' ਸੁਰ ਨੂੰ ਛਡ ਦਿੱਤਾ ਜਾਦਾ ਹੈ, ਫਿਰ ਵੀ ਇਸ ਨੂੰ ਸੰਪੂਰਨ ਜਾਤੀ ਦਾ ਰਾਗ ਸਵੀਕਾਰ ਕੀਤਾ ਗਿਆ ਹੈ, ਕਿਉਂਕਿ ਇਹ ਦੋਵੇਂ ਸੁਰ ਵਕ੍ਰ ਕਰ ਕੇ ਲਾਏ ਜਾਂਦੇ ਹਨ। ਇਸ ਰਾਗ ਵਿਚ ਮਧਿਅਮ ਦੋਵੇਂ ਲਗਦੇ ਹਨ ਅਤੇ ਬਾਕੀ ਸਾਰੇ ਸ਼ੁਧ ਸੁਰ ਵਰਤੇ ਜਾਂਦੇ ਹਨ। ਕੁਝ ਪੁਰਾਤਨ ਗ੍ਰੰਥਾਂ ਵਿਚ ਕੋਮਲ 'ਧੈਵਤ' ਲਗਣ ਦਾ ਉਲੇਖ ਮਿਲਦਾ ਹੈ, ਪਰ 'ਭਾਤਖੰਡੇ' ਦਾ ਮੱਤ ਹੈ ਕਿ ਉਸ ਸਮੇਂ ਦਾ ਕੋਮਲ 'ਧੈਵਤ' ਹੀ ਅਜ ਦਾ ਸ਼ੁਧ 'ਧੈਵਤ' ਹੈ।

ਪ੍ਰਚਲਿਤ ਮੱਤ ਅਨੁਸਾਰ ਇਸ ਰਾਗ ਦਾ ਗਾਇਨ ਰਾਤ ਦੇ ਪਹਿਲੇ ਪਹਿਰ ਕੀਤਾ ਜਾਂਦਾ ਹੈ। ਇਸ ਵਿਚ ਵਾਦੀ 'ਧੈਵਤ' ਅਤੇ ਸੰਵਾਦੀ 'ਰਿਸ਼ਭ' ਹੈ। ਇਹ ਇਕ ਅਪਵਾਦ ਹੈ, ਕਿਉਂਕਿ 'ਧੈਵਤ' ਵਾਦੀ ਵਾਲੇ ਰਾਗ ਰਾਤ ਦੇ ਪਹਿਲੇ ਪਹਿਰ ਵਿਚ ਨਹੀਂ ਗਾਏ ਜਾਂਦੇ। ਪੰਡਿਤ 'ਭਾਤਖੰਡੇ' ਦਾ ਸੁਝਾਅ ਹੈ ਕਿ ਇਸ ਅਪਵਾਦ ਤੋਂ ਬਚਣ ਲਈ ਪੰਚਮ ਨੂੰ ਵਾਦੀ ਅਤੇ ਸ਼ੜਜ ਨੂੰ ਸੰਵਾਦੀ ਬਣਾਇਆ ਜਾ ਸਕਦਾ ਹੈ। 'ਧ' ਤੋਂ 'ਪ' ਤੇ ਜਾਂਦਿਆਂ ਕੋਮਲ ਨਿਸ਼ਾਦ ਦੀ ਅਲਪ ਵਰਤੋਂ ਰਾਗ-ਹਾਨੀ ਕੀਤੇ ਬਿਨਾ ਇਸ ਦੀ ਖ਼ੂਬਸੂਰਤੀ ਨੂੰ ਵਧਾਉਣ ਲਈ ਲਾਭਕਾਰੀ ਹੈ। ਕਦੇ-ਕਦੇ ਦੋਵੇਂ ਮਧਿਅਮ ਇਕੱਠੇ ਵਰਤਣ ਨਾਲ ਵੀ ਰਾਗ ਵਿਚ ਰੰਜਕਤਾ ਦਾ ਵਾਧਾ ਹੁੰਦਾ ਹੈ। 'ਗ ਮ ਧ' ਦੀ ਵਾਰ-ਵਾਰ ਵਰਤੋਂ ਇਸ ਰਾਗ ਦੇ ਸਰੂਪ ਨੂੰ ਸਪਸ਼ਟ ਕਰਨ ਵਾਸਤੇ ਲਾਭਦਾਇਕ ਹੈ। ਇਸ ਰਾਗ ਨੂੰ ਕੇਦਾਰ ਅਤੇ ਕਾਮੋਦ ਦੀ ਛਾਇਆ ਤੋਂ ਯਤਨ-ਪੂਰਵਕ ਨਿਰਲੇਪ ਰਖਣਾ ਪੈਂਦਾ ਹੈ। ਅਵਰੋਹ ਵਿਚ 'ਗ ਰੇ, ਸਾ' ਲੈਣ ਨਾਲ ਕਲਿਆਣ ਦੀ ਝਲਕ ਪੈਂਦੀ ਹੈ, ਇਸ ਕਾਰਨ 'ਗ ਮ ਰੇ ਸਾ' ਲਿਆ ਜਾਂਦਾ ਹੈ। ਹਾਲਾਕਿ ਆਰੋਹ ਵਿਚ 'ਪੰਚਮ' ਸੁਰ ਵਰਜਿਤ ਨਹੀਂ ਹੈ, ਫਿਰ ਵੀ ਇਸ ਦੇ ਸਰੂਪ ਨੂੰ ਹੋਰ ਰਾਗਾਂ ਦੀ ਛਾਇਆ ਤੋਂ ਮੁਕਤ ਰਖ ਕੇ ਸਪਸ਼ਟ ਕਰਨ ਵਾਸਤੇ ਆਰੋਹ-ਅਵਰੋਹ ਇਸ ਤਰ੍ਹਾਂ ਲੈ ਲਿਆ ਜਾਂਦਾ ਹੈ।-

ਆਰੋਹ : ਸਾ, ਰੇ ਸਾ, ਗ ਮ ਧ, ਨੀ ਧ ਸਾਂ।

ਅਵਰੋਹ : ਸਾਂ ਨੀ ਧ ਪਾ, ਮੱ ਪਾ, ਧ ਪਾ, ਗ ਮ ਰੇ ਸਾ।

## ਹਮੁ : ਸਾਰੇ। ੨੩੯੩

**ਦਿਲ ਮਹਿ ਜਾਨਹੁ ਸਭ ਫਿਲਹਾਲਾ ॥**
**ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥**
**ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥ ੮ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ** : (ਹੇ ਮੋਮਿਨ !) ਦਿਲ ਵਿਚ (ਇਹ) ਸਮਝੋ ਕਿ ਸਾਰੀ (ਰਚਨਾ ਕੇਵਲ) ਇਸ ਸਮੇਂ ਹੈ (ਭਾਵ ਥੋੜ੍ਹੇ ਚਿਰ ਵਾਸਤੇ ਹੈ)। (ਇਹ) ਪਰਿਵਾਰ ਅਤੇ (ਭੈਣ-) ਭਰਾ ਸਾਰੇ (ਨਿਰਾ) ਜੰਜਾਲ ਹਨ। ਅਮੀਰ, ਬਾਦਸ਼ਾਹ, ਧਨੀ ਲੋਕ ਸਭ ਨਾਸ਼ਵੰਤ ਹਨ, ਇਕੋ ਖ਼ੁਦਾ ਦਾ ਦਰ ਸਦੀਵੀ ਟਿਕਾਣਾ ਹੈ।

**ਫਿਲਹਾਲਾ**- ਇਸ ਸਮੇਂ। **ਖਿਲਖਾਨਾ**- ਪਰਿਵਾਰ। **ਬਿਰਾਦਰ**- ਭਰਾ। **ਮੀਰ**- ਅਮੀਰ। **ਮਲਕ**- ਬਾਦਸ਼ਾਹ। **ਉਮਰੇ**- ਧਨੀ ਲੋਕ। **ਫਾਨਾਇਆ**- ਨਾਸ਼ਵੰਤ। **ਮੁਕਾਮ**- ਲੰਬੇ ਸਮੇਂ ਦੀ ਠਹਿਰ, ਭਾਵ ਸਦੀਵੀ ਟਿਕਾਣਾ।

[ਵੇਖੋ ੨੩੧੭]

## ਹਰ : ਹਰੀ, ਪਰਮਾਤਮਾ। ੨੩੯੪

**ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰ ਭਜਨ ਨਹੀ ਛੁਟਕਾਰਾ ॥**

ਗਉੜੀ (ਬਾ. ਅ.), ਮਹਲਾ ੫, ੪੮, ਸਫ਼ਾ ੨੬੦

ਵੇਖੋ **'ਸੋਧਤ'** V-੧੯੬੫

[ਸੰਸ. ਹਰ: (ਹਰ:) : ਸ਼ਿਵ ; ਅਗਨੀ ; ਗਧਾ ਆਦਿ।
ਹਰਿ: (ਹਰਿ:) : ਵਿਸ਼ਨੂ ; ਇੰਦ੍ਰ ; ਸ਼ਿਵ ; ਬ੍ਰਹਮਾ ; ਯਮ ; ਸੂਰਜ ; ਚੰਦ੍ਰਮਾ ; ਮਨੁੱਖ ; ਪ੍ਰਕਾਸ਼ ਦੀ ਕਿਰਣ ; ਅਗਨੀ ; ਸਿੰਘ ਆਦਿ।
ਪ੍ਰਾ. ਹਰ (ਹਰ) : ਮਹਾਦੇਵ, ਸ਼ੰਕਰ।
ਹਰਿ (ਹਰਿ) : ਵਿਸ਼ਨੂ ; ਇੰਦ੍ਰ ; ਸ਼ਿਵ ; ਬ੍ਰਹਮਾ ਆਦਿ।]

## ਹਰ : ਹਰੀ, ਪਰਮਾਤਮਾ। ੨੩੯੫

**ਹਰ ਹਰਾ ਸੁਆਮੀ ਸੁਖਹਗਾਮੀ ਅਨਦ ਮੰਗਲ ਰਸੁ ਘਣਾ ॥**
**ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ ॥... ॥ ੫ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

**ਅਰਥ** : (ਮੇਰਾ) ਮਾਲਿਕ ਹਰਿਆ-ਭਰਿਆ ਪਰਮਾਤਮਾ ਸੁਖ ਦੇਣ ਵਾਲਾ ਹੈ, (ਉਸ ਦੇ ਮਿਲਾਪ ਨਾਲ ਮੈਨੂੰ) ਬਹੁਤ ਆਨੰਦ, ਖ਼ੁਸ਼ਨਸੀਬੀ ਅਤੇ ਸਵਾਦ ਪ੍ਰਾਪਤ ਹੋਇਆ ਹੈ। (ਉਹ ਮੇਰਾ) ਖਸਮ ਸਦਾ ਨਵੀਨ ਹੈ, ਅਨੋਖਾ ਹੈ, ਜਵਾਨ ਹੈ, ਮੈਂ ਕਿਸ ਜ਼ੁਬਾਨ ਨਾਲ ਉਸ ਦੇ ਗੁਣ ਵਰਣਨ ਕਰਾਂ ?

**ਸੁਖਹਗਾਮੀ**- ਸੁਖ ਦੇਣ ਵਾਲਾ। **ਮੰਗਲ**- ਖ਼ੁਸ਼ਨਸੀਬੀ। **ਨਵਲ**- ਨਵੀਨ। **ਨਵਤਨ**- ਅਨੋਖਾ। **ਨਾਹੁ**- ਨਾਥ, ਖਸਮ। **ਬਾਲਾ**- ਜਵਾਨ। **ਕਵਨ**- ਕਿਸ। **ਰਸਨਾ**- ਜ਼ੁਬਾਨ ਨਾਲ। **ਭਣਾ**- ਵਰਣਨ ਕਰਾਂ।

**ਨੋਟ** : ਕੁਝ ਟੀਕਾਕਾਰਾਂ ਨੇ 'ਹਰ ਹਰਾ' ਸ਼ਬਦ ਨੂੰ ਸੰਯੁਕਤ ਪਦ ਮੰਨ ਕੇ ਇਸ ਦੇ ਅਰਥ 'ਹਰਿਆ-ਭਰਿਆ' ਕੀਤੇ ਹਨ। ਫ਼ਰੀਦਕੋਟ ਵਾਲੇ ਟੀਕੇ ਵਿਚ 'ਹਰ' ਦੇ ਅਰਥ 'ਹਰੀ' ਕੀਤੇ ਹਨ, ਜੋ ਜ਼ਿਆਦਾ ਉਚਿਤ ਹਨ। ਕੇਵਲ 'ਹਰਾ' ਸ਼ਬਦ ਦੇ ਅਰਥ 'ਹਰਿਆ' ਜਾਂ 'ਹਰਿਆ-ਭਰਿਆ' ਕਰਨੇ ਯੋਗ ਹਨ।

[ਵੇਖੋ ੨੩੯੪]

**ਹਰ :** ਹਰਾ। ੨੩੬੬

**ਮਾਇਆ ਮੋਹ ਭੂਲੋ ਅਵਰੈ ਹੀਤ ॥**
**ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥ ੧ ॥ ਰਹਾਉ ॥**

ਧਨਾ., ਮਹਲਾ ੫, ੯, ਸਫ਼ਾ ੬੭੩

**ਅਰਥ** : ਹੇ ਭਾਈ ! (ਤੂੰ) ਮਾਇਆ ਦੇ ਮੋਹ ਦਾ ਭਟਕਿਆ ਹੋਇਆ ਹੋਰ ਨਾਲ ਪਿਆਰ ਕਰਦਾ ਹੈਂ। ਤੇਰੀ ਆਪਣੀ ਸਮਰਥਾ ਇਤਨੀ ਹੀ ਹੈ, (ਜਿਤਨੀ) ਜੰਗਲ ਦੇ ਹਰੇ ਪੱਤੇ ਦੀ ਅਤੇ ਆਕਾਸ਼ ਦੀ ਕਾਲਪਨਿਕ ਨਗਰੀ ਦੀ।

**ਹੀਤ**- ਪਿਆਰ। **ਹਰਿਚੰਦਉਰੀ**- ਆਕਾਸ਼ੀ ਨਗਰੀ। **ਬਨ**- ਜੰਗਲ। **ਪਾਤ**- ਪੱਤੇ। **ਰੇ**- ਹੇ ਭਾਈ। **ਬੀਤ**- ਵਿੱਤ, ਸਮਰਥਾ।

[ਸੰਸ. ਹਰਿ (ਹਰਿ) ਹ੍ਰਿ+ਇਨ੍ : ਹਰਾ, ਹਰਾ-ਪੀਲਾ : ਲਾਖ ਦੇ ਰੰਗ ਦਾ।
ਹਰਿਤ (ਹਰਿਤ) ਹ੍ਰਿ+ਇਤਚ੍ : ਹਰੇ ਰੰਗ ਦਾ : ਹਰਾ-ਭਰਾ ; ਖਾਕੀ।
ਪ੍ਰਾ. ਹਰਿ (ਹਰਿ) : ਹਰਾ ਰੰਗ ; ਹਰੇ ਰੰਗ ਵਾਲਾ ; ਇਕ ਵਿਸ਼ੇਸ਼ ਨਦੀ।]

**ਹਰ :** ਹਰਣ ਵਾਲਾ, ਦੂਰ ਕਰਨ ਵਾਲਾ। ੨੩੬੭

**ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥**
**ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥...੩ ॥**

ਰਾਮ. (ਛੰਤ), ਮਹਲਾ ੫, ੩, ਸਫ਼ਾ ੯੨੬

**ਅਰਥ** : ਦਇਆ ਦਾ ਘਰ, ਦੁਖ ਦੂਰ ਕਰਨ ਵਾਲਾ ਅਤੇ ਸ਼ਰਨ ਦੇਣ ਵਾਲਾ (ਪਰਮੇਸ਼ਰ ਸੇਵਕਾਂ ਦੇ) ਸਾਰੇ ਦੋਸ਼ ਨਸ਼ਟ ਕਰਦਾ ਹੈ। ਮੋਹ, ਸ਼ੋਕ ਅਤੇ ਵਿਕਾਰ (ਜੋ ਕਾਬੂ ਕਰਨੇ) ਔਖੇ ਹਨ, ਨਾਮ ਜਪਦਿਆਂ (ਇਨ੍ਹਾਂ ਤੋਂ) ਬਚਾ ਲੈਂਦਾ ਹੈ।

**ਦੋਖ**- ਦੋਸ਼। **ਨਿਵਾਰਣੋ**- ਨਸ਼ਟ ਕਰਨ ਵਾਲਾ। **ਬਿਖੜੇ**- ਔਖੇ।

[ਸੰਸ. ਹਰ (ਹਰ) ਹ੍ਰਿ+ਅਚ੍ : ਲੈ ਜਾਣ ਵਾਲਾ, ਹਟਾਣ ਵਾਲਾ, ਵੰਚਿਤ ਕਰਨ ਵਾਲਾ ; ਲਿਆਂਉਣ ਵਾਲਾ, ਲੈ ਜਾਣ ਵਾਲਾ, ਗ੍ਰਹਿਣ ਕਰਨ ਵਾਲਾ ; ਫੜਨ ਵਾਲਾ ; ਆਕ੍ਰਸ਼ਕ ਆਦਿ।
ਪ੍ਰਾ. ਹਰ (ਹਰ) : ਹਰਣ-ਕਰਤਾ।]

**ਹਰ (ਤਾਰਿ) :** ਹਰ ਇਕ ਨੂੰ ਤਾਰ ਦੇਂਦਾ ਹੈ। ੨੩੬੮

**ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ ॥**
**ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥ ੪ ॥**

ਮਾਰੂ, ਕਬੀਰ, ੩, ਸਫ਼ਾ ੧੧੦੩

ਵੇਖੋ **'ਸਮੁਦ੍ਰੈ'** IV-੬੩੦

[ਫ਼ਾ. ਹਰ : ਸਭ ਕੋਈ, ਹਰ ਕੋਈ, ਇਕ ਇਕ, ਕੋਈ।]

**ਹਰ (ਰੰਗੀ) :** ਕਈ ਤਰੀਕਿਆਂ ਨਾਲ। ੨੩੬੯

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**

ਆਸਾ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੪੭੨

**ਅਰਥ** : (ਜਿਨ੍ਹਾਂ ਕੋਲ) ਗੱਦੀਆਂ ਨਾਲ ਸੁਸਜਿਤ ਹਵਾ ਦੀ ਗਤੀ ਤੋਂ ਤੇਜ਼ ਘੋੜੇ ਹਨ ਅਤੇ ਕਈ ਤਰੀਕਿਆਂ ਨਾਲ ਜ਼ਨਾਨ-ਖਾਨਾ ਸਜਾਇਆ ਹੈ। (ਜੋ ਵਿਅਕਤੀ) ਮਕਾਨਾਂ, ਮਹਿਲਾਂ ਅਤੇ ਮਾੜੀਆਂ ਦੇ ਪਸਾਰੇ ਕਰ ਕੇ ਬੈਠੇ ਹਨ (ਉਹ ਵੀ ਬੁਢਾਪੇ ਦੀ ਮਾਰ ਤੋਂ ਬਚ ਨਹੀਂ ਸਕਦੇ)।

**ਤੁਰੇ**- ਘੋੜੇ। **ਪਲਾਣੇ**- ਗੱਦੀਆਂ। **ਪਉਣ ਵੇਗ**- ਹਵਾ ਦੀ ਗਤੀ।

[ਵੇਖੋ ੨੩੬੮]

**ਹਰ (ਰੋਜ) :** ਸਭ ਦਿਨ, ਰੋਜ਼, ਨਿੱਤ। ੨੩੭੦

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ ੧ ॥ ਰਹਾਉ ॥**

ਤਿਲੰਗ, ਕਬੀਰ, ੧, ਸਫ਼ਾ ੭੨੭

ਵੇਖੋ **'ਸਿਹਰੁ'** IV-੨੦੯੦

[ਵੇਖੋ ੨੩੬੮]

**ਹਰਉ :** ਦੂਰ ਕਰਦਾ ਹਾਂ। ੨੩੭੧

**ਗੁਰ ਕੀ ਰੇਣੁ ਨਿਤ ਮਜਨੁ ਕਰਉ ॥**
**ਜਨਮ ਜਨਮ ਕੀ ਹਉਮੈ ਮਲੁ ਹਰਉ ॥ ੨ ॥**

ਗਉੜੀ ਗੁਆ. (ਅਸ.), ਮਹਲਾ ੫, ੯, ਸਫ਼ਾ ੨੩੯

**ਅਰਥ** : ਗੁਰੂ ਦੀ ਚਰਨ-ਧੂੜ ਨਾਲ ਮੈਂ ਹਰ ਰੋਜ਼ ਇਸ਼ਨਾਨ ਕਰਦਾ ਹਾਂ। (ਇੰਞ ਮੈਂ) ਸਮੂਹ ਜਨਮਾਂ ਦੀ ਅਹੰਕਾਰ ਦੀ ਮੈਲ ਦੂਰ ਕਰਦਾ ਹਾਂ।

**ਰੇਣੁ**- ਚਰਨ-ਧੂੜ। **ਮਜਨੁ**- ਇਸ਼ਨਾਨ। **ਮਲੁ**- ਮੈਲ।

[ਸੰਸ. ਹ੍ਰਿ (ਹ੍ਰੀ) : ਲੈ ਜਾਣਾ, ਦੂਰ ਕਰਨਾ, ਹਟਾਉਣਾ, ਅਗੇ ਅਗੇ ਚਲਣਾ ; ਅਪਹਰਣ ਕਰਨਾ ; ਲੁਟਣਾ, ਡਾਕਾ ਮਾਰਨਾ, ਚੁਰਾਣਾ ; ਆਕ੍ਰਸ਼ਿਤ ਕਰਨਾ ; ਫੜਨਾ, ਗ੍ਰਹਿਣ ਕਰਨਾ ; ਵੰਚਿਤ ਕਰਨਾ, ਨਸ਼ਟ ਕਰਨਾ।
ਹਰਣਮ੍ (ਹਰਣਮ੍) ਹ੍ਰਿ+ਲ੍ਯੁਟ੍ : ਲੈ ਜਾਣਾ, ਦੂਰ ਕਰਨਾ, ਹਟਾਉਣਾ ; ਚੁਰਾਣਾ ; ਆਕ੍ਰਸ਼ਿਤ ਕਰਨਾ ; ਫੜਨਾ, ਗ੍ਰਹਿਣ ਕਰਨਾ ; ਵੰਚਿਤ ਕਰਨਾ, ਨਸ਼ਟ ਕਰਨਾ।]

**ਹਰ੍ਹਉ :** ਨਸ ਗਏ ਹਨ। ੨੩੭੨

**ਸਮਰਥ ਗੁਰੂ ਸਿਰਿ ਹਥੁ ਧਰ੍ਹਉ ॥**
**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰ੍ਹਉ ॥**

ਸਵ., ਮਹਲੇ ੪ ਕੇ, ਨਲ੍ਯ ੧੧, ਸਫ਼ਾ ੧੪੦੦

ਵੇਖੋ **'ਅਘੰਨ'** II-੧੯੮੨

[ਵੇਖੋ ੨੩੭੧]

**ਹਰਏ :** ਹਰੀ ਨੂੰ, ਹਰੀ ਅਗੇ। ੨੩੭੩

**ਹਰਏ ਨਮਸਤੇ ਹਰਏ ਨਮਹ ॥**
**ਹਰਿ ਹਰਿ ਕਰਤ ਨਹੀ ਦੁਖੁ ਜਮਹ ॥ ੧ ॥ ਰਹਾਉ ॥**

ਗੋਂਡ, ਨਾਮਦੇਵ, ੫, ਸਫ਼ਾ ੮੭੪

**ਅਰਥ** : ਹਰੀ ਨੂੰ ਨਮਸਕਾਰ ਹੈ, (ਮੈਂ) ਹਰੀ ਅਗੇ ਝੁਕਦਾ ਹਾਂ। ਹਰੀ-ਹਰੀ ਜਪਦਿਆਂ ਜਮਾਂ ਦਾ ਦੁਖ ਨਹੀਂ ਲਗਦਾ ਹੈ।

[ਸੰਸ. हरित् (ਹਰਿਤ੍) हृ+इति : ਹਰਾ ; ਪੀਲੇ ਰੰਗ ਦਾ : ਹਰਾ-ਪੀਲਾ : ਵਿਸ਼ਨੂ : ਸ਼ਿਵ : ਸੂਰਜ ਆਦਿ।
ਪ੍ਰਾ. हरिअ (ਹਰਿਅ) : ਹਰਾ ; ਹਰੇ ਰੰਗ ਵਾਲਾ ; ਵਿਸ਼ਨੂ ਆਦਿ।]

## ਹਰਸਨ : ਪ੍ਰਸੰਨਤਾ। ੨੩੭੪

**ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥ ੧ ॥**

ਆਸਾ, ਮਹਲਾ ੫, ੧੩੪, ਸਫ਼ਾ ੪੦੪

**ਅਰਥ** : ਹੇ ਭਾਈ ! (ਗੁਰੂ ਦੀ ਬਾਣੀ) ਕਰਤਾਰ ਦੇ ਰੰਗ ਵਿਚ ਰੰਗੀ ਹੋਈ ਹੈ, (ਇਸ ਦੁਆਰਾ ਪਰਮੇਸ਼ਰ ਦਾ) ਦਰਸ਼ਨ ਪ੍ਰਾਪਤ ਹੁੰਦਾ ਹੈ, (ਚਰਨਾਂ ਦਾ) ਸਪਰਸ਼ ਮਿਲਦਾ ਹੈ, ਆਨੰਦ ਮਿਲਦਾ ਹੈ, ਪ੍ਰਸੰਨਤਾ ਪ੍ਰਾਪਤ ਹੁੰਦੀ ਹੈ।
**ਪਰਸਨ**- ਸਪਰਸ਼। **ਸਰਸਨ**- ਆਨੰਦ ਮਿਲਦਾ ਹੈ। **ਕਰਤਾਰੀ**- ਕਰਤਾਰ ਦੇ। **ਰੇ**- ਹੇ ਭਾਈ।

[ਸੰਸ. हर्षणम् (ਹਰ੍ਸ਼ਣਮ੍) हृष+णिच्+ल्युट् : ਪ੍ਰਸੰਨਤਾ, ਆਨੰਦ, ਖ਼ੁਸ਼ੀ, ਉਲਾਸ।]

## ਹਰਸਨ : ਦੂਰ ਕਰਦਾ ਹੈ। ੨੩੭੫

**ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥**
**ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥**

ਕਾਨੜਾ, ਮਹਲਾ ੫, ੨੯, ਸਫ਼ਾ ੧੩੦੩

ਵੇਖੋ **'ਸਰਸਨ'** IV-੬੭੫

[ਵੇਖੋ ੨੩੭੧]

## ਹਰਹਟ : ਹਰਟ। ੨੩੭੬

**ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ**
**ਇਕ ਸਖਨੀ ਹੋਰ ਫੇਰਿ ਭਰੀਅਤ ਹੈ ॥.....੨॥**

ਪ੍ਰਭਾਤੀ ਬਿਭਾਸ, ਮਹਲਾ ੧, ੮, ਸਫ਼ਾ ੧੩੨੯

ਵੇਖੋ **'ਸਖਨੀ'** III-੧੯੧੧

[ਸੰਸ. अरघट्ट: (ਅਰਘਟ:) : ਹਰਟ, ਜਿਸ ਰਾਹੀਂ ਖੂਹ ਵਿਚੋਂ ਪਾਣੀ ਕਢਿਆ ਜਾਂਦਾ ਹੈ।
ਪ੍ਰਾ. अरहट्ट (ਅਰਹਟ) : ਹਰਟ, ਖੂਹ ਵਿਚੋਂ ਪਾਣੀ ਕਢਣ ਦਾ ਵਿਸ਼ੇਸ਼ ਯੰਤ੍ਰ।]

## ਹਰਹਟ : ਹਰਟ। ੨੩੭੭

**ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥**
**ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥**

ਸਲੋਕ (ਵਧੀਕ), ਮਹਲਾ ੩, ੬੩, ਸਫ਼ਾ ੧੪੨੦

**ਅਰਥ** : (ਹੇ ਭਾਈ !) ਮਾਲਿਕ ਤਾਂ ਹਮੇਸ਼ਾ ਅੰਗ-ਸੰਗ ਹੈ, (ਤੂੰ) ਕਿਉਂ (ਇਤਨਾ) ਉਚਾ ਸ਼ੋਰ ਕਰ ਰਿਹਾ ਹੈਂ ? (ਇੰਞ ਤਾਂ ਨਿਰਜੀਵ) ਹਰਟਾਂ ਵੀ (ਬਹੁਤ) ਚੰਗੀ ਆਵਾਜ਼ ਵਿਚ ਬੋਲਦੇ ਤੂੰ-ਤੂੰ ਕਰਦੇ ਹਨ।
**ਭਾਵ** : ਗੁਰੂ ਅਮਰਦਾਸ ਜੀ ਨੇ ਹਰਟ ਦੇ ਚਲਣ ਦੀ ਮਿਸਾਲ ਦੇ ਕੇ ਸਮਝਾਇਆ ਹੈ ਕਿ ਪਰਮੇਸ਼ਰ ਦੀ ਭਗਤੀ ਵਾਸਤੇ ਉਚੀ-ਉਚੀ ਨਾਮ ਜਪਣ, ਧਰਮ ਗ੍ਰੰਥਾਂ ਦਾ ਪਾਠ ਅਤੇ ਪ੍ਰਾਰਥਨਾਵਾਂ ਕਰਨ ਦਾ ਕੋਈ ਵਿਸ਼ੇਸ਼ ਲਾਭ ਨਹੀਂ ਹੈ, ਕਿਉਂਕਿ ਪਰਮਾਤਮਾ ਤਾਂ ਮਨੁੱਖ ਦੇ ਅੰਦਰ ਬੈਠਾ ਉਸ ਦੀ ਅੰਦਰੂਨੀ ਭਾਵਨਾ ਨੂੰ ਚੰਗੀ ਤਰ੍ਹਾਂ ਸਮਝਦਾ ਹੈ। ਜੇ ਭਾਵਨਾ-ਰਹਿਤ ਸ਼ੋਰ ਕਰਨ ਨਾਲ ਹੀ ਪਰਮੇਸ਼ਰ ਦੀ ਭਗਤੀ ਹੁੰਦੀ ਹੋਵੇ, ਤਾਂ ਤੇ ਨਿਰਜੀਵ ਹਰਟ ਮਨੁੱਖ ਨਾਲੋਂ ਚੰਗਾ ਭਗਤ ਹੋਣਾ ਚਾਹੀਦਾ ਹੈ।

[ਵੇਖੋ ੨੩੭੬]

## ਹਰਹਿ : ਆਕ੍ਰਸ਼ਿਤ ਕਰ ਲੈਂਦੇ ਹਨ। ੨੩੭੮

**ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥**
**ਅੰਤਰ ਅੰਤਰਿ ਮਨਸਾ ਹਰਹਿ ॥...੮ ॥**

ਭੈਰਉ (ਅਸ.), ਕਬੀਰ, ੨, ਸਫ਼ਾ ੧੧੬੩

**ਅਰਥ** : ਕਰੋੜਾਂ ਕਾਮਦੇਵ (ਜੋ) ਅੰਦਰੂਨੀ ਇੱਛਾਵਾਂ ਨੂੰ ਅੰਦਰੋਂ ਆਕ੍ਰਸ਼ਿਤ ਕਰ ਲੈਂਦੇ ਹਨ, ਜਿਸ (ਦੀ ਸੁੰਦਰਤਾ) ਦੇ ਨੇੜੇ ਵੀ ਨਹੀਂ ਪਹੁੰਚ ਸਕਦੇ (ਮੇਰਾ ਮਾਲਿਕ ਉਹ ਪ੍ਰਭੂ ਹੈ)।
**ਕੰਦ੍ਰਪ**- ਕਾਮਦੇਵ। **ਮਨਸਾ**- ਇੱਛਾਵਾਂ।

[ਵੇਖੋ ੨੩੭੧]

## ਹਰਹੁ : ਦੂਰ ਕਰੋ। ੨੩੭੯

**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥**
**ਚਰਣ ਨ ਛਾਡਉ ਸਰੀਰ ਕਲ ਜਾਈ ॥ ੨ ॥**

ਗਉੜੀ (ਗੁਆ.), ਰਵਿਦਾਸ, ੧, ਸਫ਼ਾ ੩੪੫

ਵੇਖੋ **'ਸੁਭਾਈ'** V-੧੧੬੧

[ਵੇਖੋ ੨੩੭੧]

## ਹਰਕਾਇਆ : ਹਲਕਿਆ ਹੋਇਆ। ੨੩੮੦

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥...੨ ॥**

ਸਿਰੀ., ਮਹਲਾ ੫, ੯੧, ਸਫ਼ਾ ੫੦

ਵੇਖੋ **'ਅਭਖ'** II-੨੮੩੨

[ਸੰਸ. अलर्क: (ਅਲਰ੍ਕ:) : ਹਲਕਾਇਆ ਹੋਇਆ ਕੁੱਤਾ ਜਾਂ ਗਿਦੜ।]

## ਹਰਕਾਇਆ : ਹਲਕਿਆ (ਭਾਵ ਲਾਲਚ ਵਿਚ ਆਇਆ)। ੨੩੮੧

**ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥**

**ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥ ੩ ॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

ਵੇਖੋ 'ਅਖਾਧਿ' I-੧੭੬੭

[ਵੇਖੋ ੨੩੮੦]

**ਹਰਖੰ** : ਖ਼ੁਸ਼ੀ। ੨੩੮੨

**ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥**
**ਊਚੰ ਤ ਨੀਚੰ ਨਾਨੑਾ ਸੁ ਮੂਚੰ ॥**

ਸਲੋਕ (ਸਹਸ.), ਮਹਲਾ ੫, ੧੨, ਸਫ਼ਾ ੧੩੫੪-੫੫

ਵੇਖੋ 'ਸੋਗੰ' V-੧੯੧੫

[ਵੇਖੋ ੨੩੭੪]

**ਹਰਖ** : ਸੁਖ। ੨੩੮੩

**ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥**
**ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥ ੪ ॥**

ਮਾਰੂ (ਸੋਲ.), ਮਹਲਾ ੫, ੫, ਸਫ਼ਾ ੧੦੭੫

ਵੇਖੋ 'ਸਰਣੀਆ' IV-੭੨੫

[ਸੰਸ. हर्ष (ਹਰ੍ਸ਼) हृष+घञ् : ਖ਼ੁਸ਼ੀ, ਪ੍ਰਸੰਨਤਾ, ਉਲਾਸ, ਆਨੰਦ ; ਸੰਤੋਖ।
ਪ੍ਰਾ. हरिस (ਹਰਿਸ) : ਖ਼ੁਸ਼ੀ, ਆਨੰਦ ਆਦਿ।]

**ਹਰਖਹੁ** : ਸੁਖ ਤੋਂ। ੨੩੮੪

**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥**
**ਮੂਰਖ ਗਣਤ ਗਣਾਇ ਝਗੜਾ ਪਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

**ਅਰਥ** : (ਪਦਾਰਥਕ) ਸੁਖ ਤੋਂ ਸ਼ੋਕ ਅਤੇ ਵਿਜੋਗ ਉਤਪੰਨ ਕਰ ਕੇ (ਜੀਵ ਨੂੰ ਸਾਜਣਹਾਰ ਨੇ ਆਪ ਹੀ) ਨਸ਼ਟ ਕਰ ਦਿੱਤਾ। ਅਕਲਹੀਣ ਮਨੁੱਖ ਨੇ (ਮਾਇਆਵੀ) ਗਿਣਤੀਆਂ ਗਿਣ ਕੇ (ਸੰਸਾਰ ਵਿਚ) ਝਗੜਾ ਪਾ ਲਿਆ।
**ਉਪਾਇ**- ਉਤਪੰਨ ਕਰ ਕੇ। **ਖਪਾਇਆ**- ਨਸ਼ਟ ਕਰ ਦਿੱਤਾ। **ਗਣਤ ਗਣਾਇ**- ਗਿਣਤੀਆਂ ਗਿਣ ਕੇ।
[ਵੇਖੋ ੨੩੮੩]

**ਹਰਖਵੰਤ** : ਆਨੰਦ ਸਰੂਪ। ੨੩੮੫

**ਹਰਖਵੰਤ ਆਨੰਤ ਦਇਆਲਾ ॥**
**ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥...੨ ॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੩

ਵੇਖੋ 'ਉਜਾਲਾ' I-੧੨੦

**ਨੋਟ** : 'ਹਰਖਵੰਤ' ਸ਼ਬਦ 'ਹਰਖ' ਅਤੇ 'ਵੰਤ' ਦਾ ਸੰਯੁਕਤ ਪਦ ਹੈ। 'ਹਰਖ' ਦੇ ਸੰਸਕ੍ਰਿਤ ਰੂਪ ਵਾਸਤੇ ਵੇਖੋ ਇੰਦਰਾਜ਼ V-੨੩੮੩। 'ਵੰਤ' ਸੰਸਕ੍ਰਿਤ ਦੇ ਸ਼ਬਦ 'ਵਤ' ਤੋਂ ਵਿਗੜ ਕੇ ਬਣਿਆ ਹੈ। ਸੰਸਕ੍ਰਿਤ ਵਿਚ 'ਵਤ' ਇਕ ਪ੍ਰਤਯਯ ਹੈ, ਜੋ ਸੰਗਿਆ ਆਦਿ ਸ਼ਬਦਾਂ ਨਾਲ ਜੁੜ ਕੇ ਸਵਾਮੀਤਵ ਦੇ ਭਾਵ ਨੂੰ ਪ੍ਰਗਟ ਕਰਦਾ ਹੈ, ਜਿਵੇਂ ਧਨਵਤ, ਰੂਪਵਤ ਆਦਿ।

**ਹਰਖਾ** : ਖ਼ੁਸ਼ੀ। ੨੩੮੬

**ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥ ੩ ॥**

ਸੂਹੀ, ਮਹਲਾ ੫, ੧੨, ਸਫ਼ਾ ੭੩੯

ਵੇਖੋ 'ਸਾਚ (ਨਾਮ)' IV-੧੪੪੫

[ਵੇਖੋ ੨੩੮੩]

**ਹਰਖਾਈ** : ਖ਼ੁਸ਼ ਰਹਿਣ ਲਗ ਪੈਂਦੀ ਹੈ। ੨੩੮੭

**ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦ ਪਠਾਈਂ ॥**
**ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥ ੫ ॥**

ਮਲਾਰੁ (ਅਸ.), ਮਹਲਾ ੧, ੧, ਸਫ਼ਾ ੧੨੭੩

ਵੇਖੋ 'ਸਬਦੁ (ਪਠਾਈਂ)' IV-੮੦

[ਵੇਖੋ ੨੩੮੩]

**ਹਰਖਿ** : ਆਨੰਦ ਵਿਚ। ੨੩੮੮

**ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥**
**ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ॥**

ਸਲੋਕ, ਕਬੀਰ, ੧੨੨, ਸਫ਼ਾ ੧੩੭੦-੭੧

**ਅਰਥ** : ਕਬੀਰ ਆਖਦਾ ਹੈ ਕਿ ਮੈਂ (ਪਰਮੇਸ਼ਰ ਨੂੰ) ਵੇਖ ਕੇ (ਉਸ ਬਾਰੇ) ਕੀ ਆਖਾਂ ? ਕਹਿਣ ਨਾਲ ਕੋਈ ਵਿਸ਼ਵਾਸ (ਤਾਂ) ਕਰਦਾ ਨਹੀਂ ਹੈ। ਪਰਮੇਸ਼ਰ ਵਰਗਾ ਤਾਂ ਉਹ ਆਪ ਹੀ ਹੈ, (ਇਸ ਲਈ) ਮੈਂ (ਉਸ ਦੇ) ਗੁਣ ਗਾ ਕੇ ਆਨੰਦ ਵਿਚ ਰਹਿੰਦਾ ਹਾਂ।
**ਕਿਹ ਕਹਉ**- ਕੀ ਆਖਾਂ। **ਕਹੇ**- ਕਹਿਣ ਨਾਲ। **ਕੋ**- ਕੋਈ। **ਪਤੀਆਇ**- ਵਿਸ਼ਵਾਸ ਕਰਦਾ। **ਉਹੀ**- ਉਹ ਆਪ ਹੀ।
[ਵੇਖੋ ੨੩੮੩]

**ਹਰਖੀ** : ਹਰਖ ਹੀ, ਸੁਖ ਹੀ। ੨੩੮੯

**ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ॥**
**ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ॥ ੨ ॥**

ਕਾਨੜਾ, ਮਹਲਾ ੫, ੨੨, ਸਫ਼ਾ ੧੩੦੨

**ਅਰਥ** : ਹੇ ਭਾਈ ! (ਪਰਮੇਸ਼ਰ ਦੇ ਸੇਵਕਾਂ ਨੂੰ) ਕਦੇ ਦੁਖ ਨਹੀਂ ਹੁੰਦਾ, ਸਦਾ ਸੁਖ ਹੀ ਹੁੰਦਾ ਹੈ, (ਉਹ ਪ੍ਰਭੂ ਨੂੰ) ਤਿਆਗ ਕੇ ਕੁਝ ਹੋਰ ਗ੍ਰਹਿਣ ਨਹੀਂ ਕਰਦੇ ਹਨ। ਨਾਨਕ (ਆਖਦਾ ਹੈ ਕਿ ਉਹ) ਸੇਵਕ ਤਾਂ ਹਰੀ-ਪ੍ਰਭੂ (ਦਾ ਰੂਪ) ਹੀ ਹੈ, (ਉਹ) ਕਿਥੇ ਆਉਂਦਾ ਹੈ ਅਤੇ ਕਿਥੇ ਜਾਂਦਾ ਹੈ (ਭਾਵ ਉਹ ਜਨਮ-ਮਰਨ ਦੀ ਭਟਕਣਾ ਤੋਂ ਮੁਕਤ ਹੈ)।

**ਛੋਡਿ**- ਤਿਆਗ ਕੇ। **ਲੇਤੈ**- ਗ੍ਰਹਿਣ ਕਰਦੇ। **ਕਤ**- ਕਿਥੇ। **ਰਮਤੈ**- ਜਾਂਦਾ ਹੈ।
[ਵੇਖੋ ੨੩੮੩]

**ਹਰਖੀਐ** : ਖ਼ੁਸ਼ ਹੋਈਏ। ੨੩੮੦

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥**
**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥ ੩ ॥**

ਗਉੜੀ (ਪੂਰਬੀ), ਕਬੀਰ, ੬੩, ਸਫ਼ਾ ੩੩੭

**ਅਰਥ** : (ਹੇ ਭਾਈ !) ਨਾ ਅਮੀਰੀ ਵੇਖ ਕੇ ਖ਼ੁਸ਼ ਹੋਈਏ ਅਤੇ ਨਾ ਹੀ ਮੁਸੀਬਤ ਵੇਖ ਕੇ ਦੁਖੀ ਹੋਈਏ। ਵਿਧਾਤਾ ਨੇ ਜੋ (ਯੋਗ) ਬਣਾਇਆ ਹੈ ਉਹੋ ਹੁੰਦਾ ਹੈ, ਜਿਵੇਂ (ਉਹ) ਸੰਪਤੀ (ਦੇਂਦਾ) ਹੈ, ਉਸੇ ਤਰ੍ਹਾਂ (ਹੀ) ਸੰਕਟ (ਵੀ ਦੇਂਦਾ) ਹੈ।

**ਸੰਪੈ**- ਸੰਪਤੀ (ਅਰਥਾਤ ਅਮੀਰੀ)। **ਬਿਪਤਿ**- ਮੁਸੀਬਤ। **ਬਿਧ**- ਵਿਧਾਤਾ।
[ਵੇਖੋ ੨੩੮੩]

**ਹਰਖੁ** : ਖ਼ੁਸ਼ੀ। ੨੩੮੧

**ਮਨਮੁਖ ਜਾਣੈ ਆਪਣੇ ਧੀਆ ਪੂਤ ਸੰਜੋਗੁ ॥**
**ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥...੩ ॥**

ਸਿਰੀ. (ਅਸ.), ਮਹਲਾ ੧, ੧੫, ਸਫ਼ਾ ੬੩

**ਅਰਥ** : ਧੀਆਂ ਅਤੇ ਪੁੱਤਰ (ਵਿਧਾਤਾ ਵਲੋਂ ਨਿਸ਼ਚਿਤ ਕੀਤੇ) ਸੰਬੰਧ ਕਾਰਨ ਮਿਲੇ ਹਨ, (ਪਰ) ਮਨ ਦੇ ਅਧੀਨ ਤੁਰਨ ਵਾਲਾ ਵਿਅਕਤੀ (ਇਨ੍ਹਾਂ ਨੂੰ) ਆਪਣੇ ਸਮਝਦਾ ਹੈ। (ਲੋਕ) ਇਸਤ੍ਰੀ ਨੂੰ ਵੇਖ ਕੇ ਖ਼ੁਸ਼ ਹੁੰਦੇ ਹਨ, (ਉਂਞ) ਇਸ ਖ਼ੁਸ਼ੀ ਨਾਲ ਦੁਖ ਵੀ (ਜੁੜਿਆ ਹੋਇਆ) ਹੈ।
[ਵੇਖੋ ੨੩੮੩]

**ਹਰਖੁ** : (ਅਧਿਆਤਮਕ) ਆਨੰਦ। ੨੩੮੨

**ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥**
**ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥ ...੪ ॥**

ਗਉੜੀ (ਛੰਤ), ਮਹਲਾ ੫, ੧, ਸਫ਼ਾ ੨੪੭

**ਅਰਥ** : ਧਰਤੀ ਦਾ ਪਾਲਣਹਾਰ (ਮੇਰਾ) ਪਿਆਰਾ ਮਾਲਿਕ (ਮੈਨੂੰ) ਮਿਲ ਪਿਆ ਹੈ ਅਤੇ (ਮੇਰੀਆਂ) ਸਹੇਲੀਆਂ ਨੇ ਖ਼ੁਸ਼ੀ ਦਾ ਗੀਤ ਗਾਇਆ ਹੈ (ਭਾਵ ਗਿਆਨ-ਇੰਦ੍ਰੀਆਂ ਮੰਗਲਮਈ ਰੱਬੀ ਬਾਣੀ ਦੇ ਗਾਇਨ ਵਿਚ ਲਗ ਗਈਆਂ ਹਨ। ਅੰਦਰ ਸਥਿਤ) ਸਾਰੇ ਮਿੱਤਰਾਂ ਅਤੇ ਭਰਾਵਾਂ ਲਈ (ਅਧਿਆਤਮਕ) ਆਨੰਦ ਉਤਪੰਨ ਹੋ ਗਿਆ ਹੈ ਅਤੇ (ਵਿਕਾਰ ਰੂਪ) ਵੈਰੀਆਂ ਦਾ (ਅੰਦਰਲਾ) ਟਿਕਾਣਾ ਨਸ਼ਟ ਹੋ ਗਿਆ ਹੈ।

**ਲਾਲੁ**- ਪਿਆਰਾ। **ਬੰਧਪ**- ਭਰਾ। **ਦੂਤ ਥਾਉ**- ਵੈਰੀਆਂ ਦਾ ਟਿਕਾਣਾ।

**ਭਾਵ** : ਪ੍ਰਭੂ ਦੀ ਪ੍ਰਾਪਤੀ ਹੋ ਗਈ ਹੈ। ਉਹ ਗਿਆਨ-ਇੰਦ੍ਰੀਆਂ ਜੋ ਮਾਇਆਵੀ ਭਟਕਣਾ ਤੋਂ ਦੁਖੀ ਸਨ, ਹੁਣ ਮੰਗਲਮਈ ਗੀਤ ਗਾ ਰਹੀਆਂ ਹਨ। ਹੋਰ ਵੀ ਕਰਮ-ਇੰਦ੍ਰੇ, ਅੰਤਹਕਰਣ ਆਦਿ ਮਿੱਤਰ-ਸਜਣਾਂ ਲਈ ਆਨੰਦਦਾਇਕ ਵਾਤਾਵਰਣ ਬਣ ਗਿਆ ਹੈ। ਜੋ ਵਿਕਾਰ ਰੂਪ ਵੈਰੀ ਅੰਦਰ ਡੇਰਾ ਲਾ ਕੇ ਬੈਠੇ ਸਨ, ਉਨ੍ਹਾਂ ਦੀ ਥਾਂ ਹੁਣ ਮਿੱਤਰਾਂ ਨੇ ਮੱਲ ਲਈ ਹੈ ਅਤੇ ਦੁਸ਼ਮਣਾਂ ਨੂੰ ਮਨ ਅਤੇ ਸਰੀਰ ਤੋਂ ਬਾਹਰ ਕਰ ਦਿੱਤਾ ਗਿਆ ਹੈ।
[ਵੇਖੋ ੨੩੮੩]

**ਹਰਖੇ** : ਖ਼ੁਸ਼ੀ ਨਾਲ। ੨੩੮੩

**ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥**
**ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥ ੨ ॥**

ਟੋਡੀ, ਮਹਲਾ ੫, ੨੦, ਸਫ਼ਾ ੭੬੧

ਵੇਖੋ 'ਅਨਦ' II-੨੪੫੨ ੳ

[ਵੇਖੋ ੨੩੮੩]

**ਹਰਣੰ** : ਦੂਰ ਕਰਦਾ ਹੈ। ੨੩੮੪

**ਸਲੋਕ ॥ ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥**
**ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੧੮, ਸਫ਼ਾ ੭੦੯-੧੦

**ਅਰਥ** : (ਜੋ ਵਿਅਕਤੀ) ਨਾਮ ਜਪਦਾ ਅਤੇ ਕੀਰਤਨ ਕਰਦਾ ਹੈ, (ਪ੍ਰਭੂ ਉਸ ਉਤੇ) ਦਇਆ ਕਰ ਕੇ (ਉਸ ਦੇ) ਦੁਖ ਦੂਰ ਕਰਦਾ ਹੈ। ਨਾਨਕ (ਆਖਦਾ ਹੈ ਕਿ) ਸਰਬ-ਵਿਆਪਕ ਪ੍ਰਭੂ ਜਿਸ ਉਤੇ ਦਿਆਲ ਹੈ, (ਉਹ) ਮਾਇਆ ਵਿਚ ਲਿਪਤ ਨਹੀਂ ਹੁੰਦਾ।
[ਵੇਖੋ ੨੩੭੧]

**ਹਰਣੰ** : ਚੁਰਾ ਲੈਂਦਾ ਹੈਂ। ੨੩੮੫

**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ ॥**

ਸਲੋਕ (ਸਹਸ.), ਮਹਲਾ ੫, ੪੬, ਸਫ਼ਾ ੧੩੫੮

**ਅਰਥ** : ਹੇ ਕਾਮ ! (ਤੂੰ ਜੀਵਾਂ ਨੂੰ) ਨਰਕ ਵਿਚ ਪਹੁੰਚਾ ਕੇ ਬਹੁਤ ਜੂਨਾਂ ਵਿਚ ਭਟਕਾਉਂਦਾ ਹੈਂ। (ਜੀਵਾਂ ਦਾ) ਚਿੱਤ ਚੁਰਾ ਲੈਂਦਾ ਹੈਂ, ਤਿੰਨ ਲੋਕਾਂ ਵਿਚ (ਤੇਰੀ) ਪਹੁੰਚ ਹੈ, ਜਪ, ਤਪ ਅਤੇ ਸ਼ੁਧ ਆਚਰਣ ਨਸ਼ਟ ਕਰ ਦੇਂਦਾ ਹੈਂ।

**ਬਹੁ ਜੋਨੀ**- ਬਹੁਤ ਜੂਨਾਂ ਵਿਚ। **ਭ੍ਰਮਾਵਣਹ**- ਭਟਕਾਉਂਦਾ ਹੈਂ। **ਚਿਤ ਹਰਣੰ**- ਚਿੱਤ ਚੁਰਾ ਲੈਂਦਾ ਹੈਂ। **ਗੰਮ੍ਹੰ**- ਪਹੁੰਚ ਹੈ। **ਸੀਲ**- ਸ਼ੁਧ ਆਚਰਣ। **ਬਿਦਾਰਣਹ**- ਨਸ਼ਟ ਕਰ ਦੇਂਦਾ ਹੈਂ।
[ਵੇਖੋ ੨੩੭੧]

**ਹਰਣੰ** : ਨਾਸ਼ ਕਰਨ ਵਾਲਾ। ੨੩੮੬

**ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥**
**ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥੬੭॥**

ਸਲੋਕ (ਸਹਸ.), ਮਹਲਾ ੫, ੬੭, ਸਫ਼ਾ ੧੩੬੦

ਵੇਖੋ **'ਸੰਸਯਹ'** III-੧੧੪੭

[ਵੇਖੋ ੨੩੭੧]

**ਹਰਣ** : ਨਾਸ਼-ਕਰਤਾ। ੨੩੯੭

**ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ: ॥**
**ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥**

ਗਾਥਾ, ਮਹਲਾ ੫, ੨੩, ਸਫ਼ਾ ੧੩੬੧

ਵੇਖੋ '**ਸੰਪੂਰਣ:**' III-੧੫੨੩

[ਵੇਖੋ ੨੩੭੧]

**ਹਰਣ** : ਹੇ ਨਾਸ਼ ਕਰਨ ਵਾਲੇ ! ੨੩੯੮

**ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥**
**ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥...੪ ॥**

ਮਾਝ (ਦਿਨ ਰੈਣਿ), ਮਹਲਾ ੫, ੧, ਸਫ਼ਾ ੧੩੭

ਵੇਖੋ '**ਅਮਾਉ**' II-੨੯੬੮

[ਵੇਖੋ ੨੩੭੧]

**ਹਰਣਹ** : ਹੇ ਨਸ਼ਟ ਕਰਨ ਵਾਲੇ ! ੨੩੯੯

**ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥**
**ਹੇ ਸੰਸਾਰ ਤਾਪ ਹਰਣਹ ਕਰੁਣਾਮੈ ਸਭ ਦੁਖ ਹਰੋ ॥**

ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮

**ਅਰਥ** : ਹੇ ਸਵਾਸਾਂ ਦੇ ਮਾਲਿਕ ! ਹੇ ਗੋਬਿੰਦ ! ਹੇ ਕ੍ਰਿਪਾ ਦੇ ਖ਼ਜ਼ਾਨੇ ! ਹੇ ਜਗਤ ਦੇ ਗੁਰੂ ! ਹੇ ਸੰਸਾਰ ਦਾ ਤਾਪ ਨਸ਼ਟ ਕਰਨ ਵਾਲੇ ! ਹੇ ਦਇਆ-ਨਿਧ ! (ਮੇਰੇ) ਸਾਰੇ ਦੁਖ ਦੂਰ ਕਰ ਦਿਓ।

**ਪ੍ਰਾਣ ਨਾਥ**- ਸਵਾਸਾਂ ਦਾ ਮਾਲਿਕ। **ਜਗਦ ਗੁਰੋ**- ਜਗਤ ਦਾ ਗੁਰੂ। **ਕਰੁਣਾਮੈ**- ਦਇਆਨਿਧ। **ਹਰੋ**- ਦੂਰ ਕਰੋ।

[ਵੇਖੋ ੨੩੭੧]

**ਹਰਣਖੇ** : 'ਹਿਰਣ੍ਯਾਕਸ਼' ਦੈਤ ਵਰਗੇ (ਦੈਤ) ਨੂੰ। ੨੪੦੦

**ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥**
**ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥ ੪ ॥**

ਨਟ, ਮਹਲਾ ੪, ੩, ਸਫ਼ਾ ੯੭੬

**ਅਰਥ** : ਹੇ ਮਾਲਿਕ ਪ੍ਰਭੂ ! ਜਿਨ੍ਹਾਂ ਨੂੰ ਤੁਸੀਂ ਬਚਾਉਂਦੇ ਹੋ, ਉਨ੍ਹਾਂ ਦੇ ਸਾਰੇ ਪਾਪ ਨਸ਼ਟ ਹੋ ਗਏ ਹਨ। ਦਾਸ ਨਾਨਕ ਦੇ ਹੇ ਦਿਆਲੂ ਪ੍ਰਭੂ ! ਹੇ ਮਾਲਿਕ ! ਤੁਸਾਂ 'ਹਿਰਣ੍ਯਾਕਸ਼' (ਰਾਕਸ਼) ਵਰਗੇ ਪਾਪੀ ਨੂੰ ਵੀ ਤਾਰ ਦਿੱਤਾ ਸੀ।

**ਕ੍ਰਿਖੇ**- ਨਸ਼ਟ ਹੋ ਗਏ।

**ਹਿਰਣ੍ਯਾਕਸ਼** : 'ਹਰਣਖੇ' ਸ਼ਬਦ ਸੰਸਕ੍ਰਿਤ ਪਦ 'ਹਿਰਣ੍ਯਾਕਸ਼' ਦਾ ਅਪਭ੍ਰੰਸ਼ ਰੂਪ ਹੈ। ਇਹ ਦੋ ਸ਼ਬਦਾਂ 'ਹਿਰਣਯ' ਅਤੇ 'ਅਖ੍ਸ਼ਿ' ਦੀ ਸੰਧੀ ਤੋਂ ਬਣਿਆ ਹੈ। 'ਹਿਰਣਯ' ਦਾ ਅਰਥ 'ਸੋਨੇ ਵਰਗਾ ਪੀਲਾ' ਹੈ ਅਤੇ 'ਅਖ੍ਸ਼ਿ' ਦਾ ਅਰਥ 'ਅੱਖ' ਹੈ। ਇਸ ਤਰ੍ਹਾਂ 'ਹਿਰਣ੍ਯਾਕਸ਼' ਦਾ ਅਰਥ ਹੋਇਆ- ਪੀਲੀਆਂ ਅੱਖਾਂ ਵਾਲਾ।

ਪੁਰਾਣ ਸਾਹਿਤ ਵਿਚ 'ਹਿਰਣ੍ਯਾਕਸ਼' ਇਕ ਵਿਸ਼ੇਸ਼ ਦੈਤ ਦੱਸਿਆ ਗਿਆ ਹੈ, ਜੋ 'ਕਸ਼ਯਪ' ਅਤੇ 'ਦਿਤਿ' ਦਾ ਪੁੱਤਰ ਸੀ ਅਤੇ 'ਪ੍ਰਹਿਲਾਦ' ਦੇ ਪਿਤਾ 'ਹਿਰਣ੍ਯਕਸ਼ਿਪੁ' ਦਾ ਭਰਾ ਸੀ। ਉਸ ਦੀ ਪਤਨੀ ਦਾ ਨਾਮ 'ਰੁਸ਼ਾਭਾਨੁ' ਸੀ, ਜਿਸ ਤੋਂ ਪੰਜ ਪੁੱਤਰਾਂ ਨੇ ਜਨਮ ਲਿਆ, ਜਿਨ੍ਹਾਂ ਦੇ ਨਾਮ ਸਨ- ਉਤ੍ਕੁਰ, ਸ਼ਕੁਨਿ, ਕਾਲਨਾਭ, ਮਹਾਨਾਭ ਅਤੇ ਭੂਤਸੰਤਾਪਨ। ਕੁਝ ਪੁਰਾਣਾਂ ਵਿਚ ਝਰ੍ਜਰ, ਧ੍ਰਿਤ, ਵ੍ਰਿਕ ਅਤੇ ਹਰਿਸ਼੍ਮਸ਼ਰੁ ਵੀ ਉਸ ਦੇ ਪੁੱਤਰ ਦੱਸੇ ਗਏ ਹਨ। ਉਸ ਦੇ ਸਾਰੇ ਪੁੱਤਰ ਅਤੇ ਪੋਤਰੇ ਪੂਰੇ ਪਰਿਵਾਰ ਸਮੇਤ 'ਤਾਰਕਾਸੁਰ' ਯੁਧ ਵਿਚ ਨਸ਼ਟ ਹੋਏ ਸਨ। ਪੂਰਬਲੇ ਜਨਮ ਵਿਚ ਉਹ ਵਿਸ਼ਣੂ ਦਾ ਦੁਆਰਪਾਲ ਸੀ, ਪਰ ਸਨਕਾਦਿ ਦੇ ਸ਼ਾਪ ਕਾਰਨ ਅਸੁਰ ਬਣਿਆ ਸੀ। 'ਹਿਰਣ੍ਯਾਕਸ਼' ਹੀ ਪੁਨਰ-ਜਨਮ ਲੈ ਕੇ 'ਰਾਵਣ' ਦਾ ਭਰਾ 'ਕੁੰਭਕਰਣ' ਬਣਿਆ ਸੀ। ਉਹ ਬਹੁਤ ਬਹਾਦੁਰ ਸੀ ਅਤੇ ਦੇਵਤੇ ਉਸ ਦੇ ਬਾਹੂਬਲ ਤੋਂ ਬਹੁਤ ਭੈਭੀਤ ਸਨ। ਜਦੋਂ ਉਸ ਦੇ ਆਤੰਕ ਤੋਂ ਘਬਰਾਏ ਹੋਏ ਸਾਰੇ ਦੇਵਤੇ ਦੌੜ ਗਏ, ਤਾਂ ਵਿਸ਼ਣੂ ਨੇ ਉਸ ਨਾਲ ਯੁਧ ਆਰੰਭ ਕੀਤਾ। ਯੁਧ ਦੇ ਸ਼ੁਰੂ ਵਿਚ ਹੀ ਵਿਸ਼ਣੂ ਦਾ ਪੱਲਾ ਭਾਰੀ ਸੀ। ਇਹ ਵੇਖ ਕੇ 'ਹਿਰਣ੍ਯਾਕਸ਼' ਪ੍ਰਿਥਵੀ ਨੂੰ ਲੈ ਕੇ ਭੱਜਣ ਲਗਾ, ਪਰ ਵਿਸ਼ਣੂ ਨੇ ਉਸ ਦਾ ਪਿੱਛਾ ਕੀਤਾ ਅਤੇ 'ਵਰਾਹ' ਰੂਪ ਧਾਰਨ ਕਰ ਕੇ ਉਸ ਨੂੰ ਮਾਰ ਦਿੱਤਾ। 'ਭਾਗਵਤ ਪੁਰਾਣ' ਅਨੁਸਾਰ 'ਹਿਰਣ੍ਯਾਕਸ਼' ਪ੍ਰਿਥਵੀ ਨੂੰ ਲੈ ਕੇ ਸਮੁੰਦਰ ਵਿਚ ਚਲਾ ਗਿਆ ਸੀ। ਵਿਸ਼ਣੂ ਨੇ 'ਵਰਾਹ' ਰੂਪ ਧਾਰਨ ਕਰ ਕੇ ਪ੍ਰਿਥਵੀ ਨੂੰ ਬਾਹਰ ਕਢਿਆ ਅਤੇ 'ਹਿਰਣ੍ਯਾਕਸ਼' ਦੈਤ 'ਵਰਾਹ' ਦੇ ਪੈਰਾਂ ਹੇਠ ਦਬਿਆ ਜਾਣ ਕਰ ਕੇ ਮਰ ਗਿਆ।

**ਹਰਣਾਂ** : ਹਿਰਨਾ ਨੂੰ। ੨੪੦੧

**ਮਃ ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜ੍ਹਿਆ ਨਾਉ ॥**
**ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੨੮੮

ਵੇਖੋ '**ਸਿਕਦਾਰਾਂ**' IV-੨੦੯੫

[ਸੰਸ. ਹਰਿਣ (ਹਰਿਣ) ਹ੍ਰ+ਇਨਨ੍ : ਫਿਕਾ, ਪੀਲਾ ਜਿਹਾ ; ਲਾਲ।
ਹਰਿਣ: (ਹਰਿਣ:) : ਮ੍ਰਿਗ, ਬਾਰਾਂਸਿੰਗਾ ; ਸਫ਼ੈਦ ; ਹੰਸ ; ਸੂਰਜ ; ਵਿਸ਼ਣੂ ; ਸ਼ਿਵ।
ਪ੍ਰਾ. ਹਰਿਣ (ਹਰਿਣ) : ਹਿਰਨ, ਮ੍ਰਿਗ ਆਦਿ।]

**ਹਰਣਾ** : ਹੇ ਹਿਰਨ ! ੨੪੦੨

**ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥**
**ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥...੧ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੮

**ਅਰਥ** : ਹੇ ਕਾਲੇ ਹਿਰਨ ! (ਇਕ ਗੱਲ) ਸੁਣ ! ਤੂੰ (ਇਸ ਜਗਤ ਰੂਪ) ਬਗੀਚੀ ਵਿਚ ਕਿਉਂ ਫਸਿਆ ਹੋਇਆ ਹੈਂ ? (ਇਸ ਦਾ) ਜ਼ਹਿਰ-ਫਲ ਚਾਰ ਕੁ ਦਿਨ ਮਿੱਠਾ ਲਗਦਾ ਹੈ, ਫਿਰ (ਇਹੋ) ਕੌੜਾ ਹੋ ਜਾਂਦਾ ਹੈ।

**ਕੀ**- ਕਿਉਂ। **ਵਾੜੀਐ**- ਬਗੀਚੀ। **ਰਾਤਾ**- ਲੀਨ, ਫਸਿਆ। **ਤਾਤਾ**- ਕੌੜਾ।

**ਭਾਵ** : ਵਾਸਤਵ ਵਿਚ ਉਕਤ ਪਦ ਅੰਦਰ ਜੀਵ ਹੀ ਹਿਰਨ ਹੈ। ਉਹ ਹਿਰਨ ਇਸ ਕਾਰਨ ਹੈ, ਕਿਉਂਕਿ ਪਰਮੇਸ਼ਰ ਨੇ ਉਸ ਨੂੰ ਸੋਨੇ ਵਰਗਾ ਸ਼ੁਧ

ਬਣਾਇਆ ਸੀ। ਪਰ ਮਾਇਆ ਦੀ ਕਾਲਖ ਵਿਚ ਲਿਪਾਏਮਾਨ ਹੋਇਆ ਇਹ ਸੋਨ-ਰੰਗਾ ਜੀਵ ਹੁਣ ਆਪਣੀ ਸ਼ੁਧਤਾ ਅਤੇ ਸੁੰਦਰਤਾ ਤੋਂ ਵੰਚਿਤ ਹੋ ਕੇ ਕਾਲਾ ਹੋ ਗਿਆ ਹੈ।
[ਵੇਖੋ ੨੪੦੧]

**ਹਰਣਾ** : ਸੋਨਾ। ੨੪੦੩

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**
ਤਿਲੰਗ, ਮਹਲਾ ੧, ੨, ਸਫ਼ਾ ੭੨੧

ਵੇਖੋ **'ਸਰਬ'** IV-੭੮੧

[ਸੰਸ. हिरणम् (ਹਿਰਣਮ੍) हृ+ल्युट् : ਸੋਨਾ ; ਵੀਰਜ ; ਕੌਡੀ।]

**ਹਰਣਾ** : ਦੂਰ ਕਰਨ ਵਾਲਾ। ੨੪੦੪

**ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥**
**ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥ ੨ ॥**
ਰਾਮ. (ਛੰਤ), ਮਹਲਾ ੫, ੨, ਸਫ਼ਾ ੯੨੫

**ਅਰਥ** : ਪਰਮਾਤਮਾ ਦਾ ਨਾਮ ਪਾਪ ਦੂਰ ਕਰਨ ਵਾਲਾ ਹੈ, ਨਾਮ (ਮੇਰੇ ਲਈ) ਮੰਤ੍ਰ ਦਾ ਜਾਪ ਹੈ, ਨਾਮ (ਨੇ ਹੀ) ਮੌਤ ਦਾ ਡਰ ਦੂਰ ਕੀਤਾ ਹੈ। ਨਾਨਕ ਨਿਮਰਤਾ ਸਹਿਤ ਕਹਿੰਦਾ ਹੈ ਕਿ (ਪਰਮੇਸ਼ਰ ਦੇ) ਚਰਨ-ਕਮਲਾਂ ਦਾ ਸਹਾਰਾ ਹੀ (ਉਸ ਦੇ) ਸੇਵਕ ਲਈ (ਅਸਲ) ਪੂੰਜੀ ਹੈ।
**ਕਿਲਵਿਖ-** ਪਾਪ। **ਪੁਨਹਚਰਣਾ-** ਮੰਤ੍ਰ-ਜਾਪ। **ਤ੍ਰਾਸ-** ਡਰ। **ਹਰਾ-** ਦੂਰ ਕੀਤਾ। **ਬਿਨਵੰਤਿ-** ਨਿਮਰਤਾ ਸਹਿਤ ਕਹਿੰਦਾ ਹੈ। **ਰਾਸਿ-** ਪੂੰਜੀ।
[ਵੇਖੋ ੨੩੭੧]

**ਹਰਣਾਖਸ** : ਹਿਰਣ੍ਯਕਸ਼ਿਪੁ ਦੈਤ, ਹਰਨਾਕਸ਼। ੨੪੦੫

**ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥**
**ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥ ੨ ॥**
ਸੋਰਠਿ, ਮਹਲਾ ੩, ੫, ਸਫ਼ਾ ੬੦੧

**ਅਰਥ** : ਨਿੰਦਿਆ ਅਤੇ ਦੁਸ਼ਟਤਾਈ ਤੋਂ ਕਿਸੇ ਨੇ (ਚੰਗਾ) ਫਲ ਪਾਇਆ ਹੈ (ਅਰਥਾਤ ਨਹੀਂ ਪਾਇਆ) ? (ਦੁਸ਼ਟਤਾ ਕਾਰਨ) ਹਰਨਾਕਸ਼ (ਵਰਗੇ) ਨਹੁੰਆਂ ਨਾਲ ਚੀਰ ਦਿੱਤੇ ਗਏ। (ਪ੍ਰਭੂ ਦਾ) ਸੇਵਕ ਪ੍ਰਹਿਲਾਦ ਹਰ ਵੇਲੇ ਪਰਮੇਸ਼ਰ ਦੇ ਗੁਣ ਗਾਂਦਾ ਸੀ, (ਇਸ ਲਈ) ਪਰਮੇਸ਼ਰ ਜੀ ਨੇ (ਉਸ ਵਰਗੇ) ਬਚਾ ਲਏ ਸਨ।
**ਦੁਸਟੀ-** ਦੁਸ਼ਟਤਾਈ। **ਤੇ-** ਤੋਂ। **ਕਿਨਿ-** ਕਿਸ ਨੇ। **ਨਖਹਿ-** ਨਹੁੰਆਂ ਨਾਲ। **ਬਿਦਾਰੇ-** ਚੀਰ ਦਿੱਤੇ। **ਉਬਾਰੇ-** ਬਚਾ ਲਏ।
**ਹਿਰਣ੍ਯਕਸ਼ਿਪੁ** : 'ਹਰਣਾਖਸ' ਨਾਂ 'ਹਿਰਣ੍ਯਕਸ਼ਿਪੁ' ਤੋਂ ਵਿਗੜ ਕੇ ਬਣਿਆ ਹੈ। 'ਹਿਰਣ੍ਯਕਸ਼ਿਪੁ' ਦਾ ਅਰਥ ਹੈ- ਸੁਵਰ੍ਣਿਮ (ਪੀਲੇ) ਵਸਤ੍ਰਾਂ ਵਾਲਾ। 'ਹਿਰਣ੍ਯਕਸ਼ਿਪੁ' ਇਕ ਬਹੁਤ ਪ੍ਰਸਿੱਧੀ ਪ੍ਰਾਪਤ ਅਸੁਰ ਦਾ ਨਾਮ ਹੈ, ਜਿਸ ਨੂੰ ਦੈਤ-ਕੁਲ ਦਾ ਆਦਿ-ਪੁਰਖ ਮੰਨਿਆ ਗਿਆ ਹੈ। ਪਹਿਲਾਂ-ਪਹਿਲ ਇੰਦ੍ਰ ਪਦ ਦੇਵਤਿਆਂ ਅਤੇ ਦੈਤਾਂ ਲਈ ਸਾਂਝਾ ਸੀ ਅਤੇ 'ਹਿਰਣ੍ਯਕਸ਼ਿਪੁ' ਨੂੰ ਤਿੰਨ ਇੰਦ੍ਰਾਂ ਵਿਚੋਂ ਇਕ ਮੰਨਿਆ ਗਿਆ ਸੀ, ਬਾਕੀ ਦੋ ਇੰਦ੍ਰ 'ਪ੍ਰਹਿਲਾਦ' ਅਤੇ 'ਬਲਿ' ਸਨ। ਇਨ੍ਹਾਂ ਤਿੰਨ ਅਸੁਰ ਇੰਦ੍ਰਾਂ ਤੋਂ ਬਾਅਦ ਇੰਦ੍ਰ ਪਦ ਸਦਾ ਲਈ ਦੇਵਤਿਆਂ ਦੇ ਪੱਖ ਵਿਚ ਚਲਾ ਗਿਆ ਸੀ। 'ਕਸ਼ਯਪ' ਅਤੇ ਦੈਤ-ਮਾਤਾ 'ਦਿਤਿ' ਦੀ ਸੰਤਾਨ ਵਿਚੋਂ ਹਿਰਣ੍ਯਾਕਸ਼, ਹਿਰਣ੍ਯਕਸ਼ਿਪੁ ਅਤੇ ਵਜ੍ਰਾਂਗ ਤਿੰਨ ਪੁੱਤਰ ਸਨ ਅਤੇ 'ਸਿੰਹਿਕਾ' ਨਾਮ ਦੀ ਇਕ ਪੁੱਤਰੀ ਸੀ। ਅਸਲ ਵਿਚ ਬਹੁਤੀਆਂ ਦੈਤ-ਕੁਲਾਂ ਦਾ ਸੰਬੰਧ 'ਹਿਰਣ੍ਯਾਕਸ਼' ਅਤੇ 'ਹਿਰਣ੍ਯਕਸ਼ਿਪੁ' ਦੀ ਸੰਤਾਨ ਨਾਲ ਹੀ ਹੈ। ਇਸੇ ਵੰਸ਼ ਵਿਚੋਂ ਮਗਧ ਦਾ ਸੁਪ੍ਰਸਿੱਧ ਸ਼ਾਸਕ ਰਾਜਾ ਜਰਾਸੰਧ ਹੋਇਆ ਹੈ।

ਇਕ ਕਥਾ ਅਨੁਸਾਰ 'ਕਸ਼ਯਪ' ਰਿਸ਼ੀ ਨੇ ਇਕ ਵਾਰ ਅਸ਼੍ਵ-ਮੇਧ ਯਗ ਕੀਤਾ ਸੀ। ਯਗ ਵਿਚ ਭਾਗ ਲੈ ਰਹੇ ਪ੍ਰਮੁਖ ਪੁਰੋਹਿਤਾਂ ਵਾਸਤੇ ਸੋਨੇ ਦੇ ਆਸਣ ਰਖੇ ਗਏ ਸਨ। ਉਸ ਸਮੇਂ 'ਕਸ਼ਯਪ' ਦੀ ਪਤਨੀ 'ਦਿਤਿ' ਗਰਭਵਤੀ ਸੀ ਅਤੇ ਇਹ ਗਰਭ ਉਹ ਦਸ ਹਜ਼ਾਰ ਸਾਲ ਤੋਂ ਪੇਟ ਵਿਚ ਪਾਲ ਰਹੀ ਸੀ। ਉਸ ਨੇ ਯਗ-ਮੰਡਪ ਵਿਚ ਪ੍ਰਵੇਸ਼ ਕੀਤਾ ਅਤੇ ਪੁਰੋਹਿਤ ਵਾਸਤੇ ਰਖੇ ਗਏ ਪ੍ਰਮੁਖ ਸੁਵਰ੍ਣ-ਆਸਣ ਉਤੇ ਜਾ ਬੈਠੀ। ਉਸੇ ਆਸਣ ਉਤੇ ਬਾਲਕ ਨੇ ਜਨਮ ਲਿਆ। ਜਨਮ ਤੋਂ ਹੀ ਸੋਨੇ ਦੇ ਆਸਣ ਉਤੇ ਬਿਰਾਜਮਾਨ ਹੋਣ ਕਾਰਨ ਉਸ ਦਾ ਨਾਮ 'ਹਿਰਣ੍ਯਕਸ਼ਿਪੁ' ਪ੍ਰਸਿੱਧ ਹੋਇਆ। ਉਸ ਦੇ ਭਰਾ 'ਹਿਰਣ੍ਯਾਕਸ਼' ਦੇ ਵਿਸ਼ਣੂ ਦੁਆਰਾ ਸੰਹਾਰ ਕੀਤੇ ਜਾਣ ਤੇ 'ਹਿਰਣ੍ਯਕਸ਼ਿਪੁ' ਬਹੁਤ ਕ੍ਰੋਧਿਤ ਹੋਇਆ। ਭਰਾ ਦੀ ਮੌਤ ਦਾ ਬਦਲਾ ਲੈਣ ਵਾਸਤੇ ਉਸ ਨੇ ਬ੍ਰਹਮਾ ਦੀ ਕਠੋਰ ਆਰਾਧਨਾ ਸ਼ੁਰੂ ਕਰ ਦਿੱਤੀ। ਉਸ ਦੀ ਭਗਤੀ ਤੋਂ ਪ੍ਰਸੰਨ ਹੋ ਕੇ ਬ੍ਰਹਮਾ ਨੇ ਉਸ ਨੂੰ ਵਰ ਦਿੱਤਾ ਕਿ ਕੋਈ ਵੀ ਦੁਸ਼ਮਣ ਉਸ ਨੂੰ ਮਾਰ ਨਹੀਂ ਸਕੇਗਾ। ਉਸ ਦੀ ਹੱਤਿਆ ਨਾ ਘਰ ਵਿਚ ਨਾ ਹੀ ਬਾਹਰ, ਨਾ ਦਿਨ ਨੂੰ ਨਾ ਰਾਤ ਵੇਲੇ, ਨਾ ਮਨੁੱਖ ਦੁਆਰਾ ਨਾ ਪਸ਼ੂ ਦੁਆਰਾ, ਨਾ ਸ਼ਸਤ੍ਰ ਨਾਲ ਨਾ ਅਸਤ੍ਰ ਦੁਆਰਾ, ਨਾ ਸਜੀਵ ਤੋਂ ਨਾ ਨਿਰਜੀਵ ਤੋਂ ਸੰਭਵ ਹੋ ਸਕੇਗੀ। ਭਰਾ ਦੀ ਮੌਤ ਦੇ ਬਦਲੇ ਦੀ ਅਗ ਤਾਂ ਪਹਿਲਾਂ ਹੀ ਉਸ ਦੇ ਦਿਲ ਵਿਚ ਬਲ ਰਹੀ ਸੀ, ਬ੍ਰਹਮਾ ਦੇ ਵਰਦਾਨ ਕਾਰਨ ਉਸ ਦਾ ਅਹੰਕਾਰ ਬਹੁਤ ਪ੍ਰਚੰਡ ਰੂਪ ਧਾਰਨ ਕਰ ਗਿਆ। ਉਹ ਦੇਵਤਿਆਂ ਉਤੇ ਕਹਿਰ ਦਾ ਅਤਿਆਚਾਰ ਕਰਨ ਲਗ ਪਿਆ। ਵਿਸ਼ਣੂ ਦੀ ਪੂਜਾ ਕਰਨ ਵਾਲੇ ਉਸ ਦੇ ਜ਼ੁਲਮ ਤੋਂ ਵਿਸ਼ੇਸ਼ ਤੌਰ ਤੇ ਪੀੜਿਤ ਹੋਏ ਸਨ। ਉਸ ਦੀ ਪਤਨੀ 'ਕਯਾਧੁ' ਨੇ 'ਪ੍ਰਹਿਲਾਦ' ਨੂੰ ਜਨਮ ਦਿੱਤਾ, ਜੋ ਨਾਰਦ ਦੀ ਪ੍ਰੇਰਨਾ ਕਾਰਨ ਵਿਸ਼ਣੂ ਦਾ ਪਰਮ ਭਗਤ ਬਣ ਗਿਆ। ਜਦੋਂ 'ਹਿਰਣ੍ਯਕਸ਼ਿਪੁ' ਨੂੰ 'ਪ੍ਰਹਿਲਾਦ' ਦੀ ਵਿਸ਼ਣੂ-ਭਗਤੀ ਦਾ ਬੋਧ ਹੋਇਆ, ਤਾਂ 'ਹਿਰਣ੍ਯਕਸ਼ਿਪੁ' ਨੇ ਉਸ ਨੂੰ ਵਿਸ਼ਣੂ-ਭਗਤੀ ਵਲੋਂ ਹਟਾਉਣ ਲਈ ਬਹੁਤ ਯਤਨ ਕੀਤੇ। ਬਾਲਕ 'ਪ੍ਰਹਿਲਾਦ' ਨੂੰ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ, ਪਰ ਉਹ ਵਿਸ਼ਣੂ ਦੀ ਭਗਤੀ ਤੇ ਅਡੋਲ ਕਾਇਮ ਰਿਹਾ। ਇਕ ਦਿਨ ਸ਼ਾਮ ਸਮੇਂ ਜਦੋਂ 'ਹਿਰਣ੍ਯਕਸ਼ਿਪੁ' ਪ੍ਰਹਿਲਾਦ ਨੂੰ ਮਾਰਨ ਲਈ ਅਗੇ ਵਧਿਆ, ਤਾਂ 'ਪ੍ਰਹਿਲਾਦ' ਦੀ ਭਗਤੀ ਤੋਂ ਪ੍ਰਸੰਨ ਹੋਏ ਵਿਸ਼ਣੂ ਭਗਵਾਨ ਸ਼ਾਮ ਵੇਲੇ 'ਨਰਸਿੰਘ' ਰੂਪ ਧਾਰਨ ਕਰ ਕੇ ਇਕ ਥੰਭ ਵਿਚੋਂ ਪ੍ਰਗਟ ਹੋਏ ਅਤੇ ਉਨ੍ਹਾਂ ਨੇ ਆਪਣੇ ਨਹੁੰਆਂ ਨਾਲ 'ਹਿਰਣ੍ਯਕਸ਼ਿਪੁ' ਦੇ ਸਰੀਰ ਨੂੰ ਚੀਰ ਦਿੱਤਾ। 'ਪ੍ਰਹਿਲਾਦ' ਦੀ ਬੇਨਤੀ ਮੰਨ ਕੇ 'ਨਰਸਿੰਘ' ਭਗਵਾਨ ਨੇ 'ਹਿਰਣ੍ਯਕਸ਼ਿਪੁ' ਨੂੰ ਸਭ ਪਾਪਾਂ ਤੋਂ ਮੁਕਤੀ ਦੇ ਦਿੱਤੀ। ਕਿਹਾ ਜਾਂਦਾ ਹੈ ਕਿ 'ਹਿਰਣ੍ਯਕਸ਼ਿਪੁ'

ਹੀ ਅਗਲੇ ਜਨਮ ਵਿਚ 'ਰਾਵਣ' ਦੇ ਰੂਪ ਵਿਚ ਪ੍ਰਗਟ ਹੋਇਆ ਸੀ। 'ਹਿਰਣ੍ਯਕਸ਼ਿਪੁ' ਦੀਆਂ ਤਿੰਨ ਪਤਨੀਆਂ ਨੇ ਛੇ ਪੁੱਤਰਾਂ ਅਤੇ ਤਿੰਨ ਪੁੱਤਰੀਆਂ ਨੂੰ ਜਨਮ ਦਿੱਤਾ ਸੀ। ਇਸ ਦੀ ਔਲਾਦ ਤੋਂ ਹੇਠ ਲਿਖੀਆਂ ਦੈਤ-ਕੁਲਾਂ ਦਾ ਵਿਕਾਸ ਹੋਇਆ-

੧. **ਪ੍ਰਹਿਲਾਦ ਸ਼ਾਖਾ**- ੳ. ਵਿਰੋਚਨ ਸ਼ਾਖਾ। ਅ. ਗਵੇਸ਼ਠਿਨ ਸ਼ਾਖਾ। ੲ. ਕਾਲਨੇਮਿ ਸ਼ਾਖਾ। ਸ. ਜੰਭ ਸ਼ਾਖਾ। ਹ. ਬਾਸ਼ਕਲ ਸ਼ਾਖਾ। ਕ. ਸ਼ੰਭੁ ਸ਼ਾਖਾ।
੨. **ਹ੍ਰਿਦ ਸ਼ਾਖਾ**- ੳ. ਨਿਸੁੰਦ ਸ਼ਾਖਾ। ਅ. ਸੁੰਦ ਸ਼ਾਖਾ।
੩. **ਸੰਹ੍ਰਾਦ ਸ਼ਾਖਾ**।
੪. **ਅਨੁਹ੍ਰਾਦ ਸ਼ਾਖਾ**।
੫. **ਸਿੰਹਿਕਾ ਸ਼ਾਖਾ**।

ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਨੂੰ ਭਗਤਾਂ ਦਾ ਸਹਾਇਕ ਅਤੇ ਦੁਸ਼ਟਾਂ ਦਾ ਸੰਹਾਰ-ਕਰਤਾ ਦਰਸਾਉਣ ਵਾਸਤੇ 'ਹਰਣਾਖਸ' ਦਾ ਨਾਮ ਇਕ ਦੁਸ਼ਟ ਵਿਅਕਤੀ ਦੇ ਰੂਪ ਵਿਚ ਅਤੇ 'ਪ੍ਰਹਿਲਾਦ' ਦਾ ਨਾਮ ਨਿਸ਼ਠਾਵਾਨ ਭਗਤ ਦੇ ਰੂਪ ਵਿਚ ਕਈ ਵਾਰ ਆਇਆ ਹੈ।

## ਹਰਣਾਖਸਿ : ਹਰਨਾਕਸ਼। ੨੪੦੬

**ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥**
**ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥ ੨ ॥**

ਬਿਲਾ., ਮਹਲਾ ੪. ੧. ਸਫ਼ਾ ੭੯੯

ਵੇਖੋ **'ਸਰਨਾ'** IV-੭੪੮

[ਵੇਖੋ ੨੪੦੫]

## ਹਰਣਾਖਸੁ : ਹਰਨਾਕਸ਼। ੨੪੦੭

**ਦੁਰਮਤਿ ਹਰਣਾਖਸੁ ਦੁਰਾਚਾਰੀ ॥**
**ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥**
**ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥ ੪ ॥**

ਗਉੜੀ ਗੁਆ. (ਅਸ.), ਮਹਲਾ ੧. ੯. ਸਫ਼ਾ ੨੨੪

**ਅਰਥ** : ਬੁਰੀ ਮੱਤ ਕਰ ਕੇ ਹਰਨਾਕਸ਼ ਭੈੜੇ ਆਚਰਣ ਵਾਲਾ ਸੀ। ਨਾਰਾਇਣ ਪ੍ਰਭੂ (ਸਦਾ ਹੀ) ਅਹੰਕਾਰ ਨੂੰ ਨਸ਼ਟ ਕਰਨ ਵਾਲਾ ਹੈ। (ਉਸ ਨੇ) ਆਪਣੀ ਕ੍ਰਿਪਾ ਕਰ ਕੇ (ਹਮੇਸ਼ਾ) ਪ੍ਰਹਿਲਾਦ (ਵਰਗਿਆਂ) ਦਾ ਉਥਾਨ ਕੀਤਾ ਹੈ।

[ਵੇਖੋ ੨੪੦੫]

## ਹਰਣਾਖਸੁ : ਹਰਨਾਕਸ਼ ਨੂੰ। ੨੪੦੮

**ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥**
**ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ**
**ਹਰਣਾਖਸੁ ਮਾਰਿ ਪਚਾਇਆ ॥...੧ ॥**

ਸੋਰਠਿ (ਅਸ.), ਮਹਲਾ ੩. ੧. ਸਫ਼ਾ ੬੩੭

**ਅਰਥ** : ਹੇ ਹਰੀ ਜੀ ! ਤੂੰ ਭਗਤਾਂ ਦੀ ਸਦਾ ਲਾਜ ਰਖਦਾ ਹੈਂ, ਆਦਿ-ਕਾਲ ਤੋਂ ਹੀ ਤੂੰ ਰਖਦਾ ਆ ਰਿਹਾ ਹੈਂ। ਹੇ ਹਰੀ ਜੀ ! ਤੁਸਾਂ ਪ੍ਰਹਿਲਾਦ (ਵਰਗੇ) ਸੇਵਕ ਬਚਾ ਲਏ ਹਨ ਅਤੇ ਹਰਨਾਕਸ਼ (ਵਰਗਿਆਂ) ਨੂੰ ਮਾਰ ਕੇ ਨਸ਼ਟ ਕਰ ਦਿੱਤਾ ਹੈ।

**ਧੁਰਿ**- ਆਦਿ-ਕਾਲ ਤੋਂ। **ਪਚਾਇਆ**- ਨਸ਼ਟ ਕੀਤਾ।

[ਵੇਖੋ ੨੪੦੫]

## ਹਰਣਾਖੀ : ਹਿਰਨ ਵਰਗੀਆਂ (ਭਾਵ ਸੁਨਹਿਰੀ) ਅੱਖਾਂ ਵਾਲੀ ਜਾਂ ਸੁੰਦਰ ਅੱਖਾਂ ਵਾਲੀ। ੨੪੦੯

**ਸਲੋਕ ਮਃ ੫ ॥ ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥**
**ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥...੧ ॥**

ਰਾਮ. (ਵਾਰ), ਮਹਲਾ ੫, ਪਉੜੀ ੬, ਸਫ਼ਾ ੯੫੯

ਵੇਖੋ **'ਸਾਧਾਰਣੁ'** IV-੧੨੨੨

[ਵੇਖੋ ੨੪੦੫]

## ਹਰਣਾਖੀਏ : ਹੇ ਹਿਰਨ ਵਰਗੀਆਂ (ਭਾਵ ਸੁਨਹਿਰੀ) ਅੱਖਾਂ ਵਾਲੀਏ, ਸੁੰਦਰ ਅੱਖਾਂ ਵਾਲੀਏ ! ੨੪੧੦

**ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥**
**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥**

ਸਲੋਕ (ਵਧੀਕ), ਮਹਲਾ ੧, ੨, ਸਫ਼ਾ ੧੪੧੦

ਵੇਖੋ **'ਸਿਞਾਣਿ (ਕੈ)'** IV-੨੨੧੦

[ਵੇਖੋ ੨੪੦੫]

## ਹਰਣੀ : ਮਾਦਾ ਹਿਰਨ। ੨੪੧੧

**ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥**
**ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥**

(ਗਉੜੀ ਬੈਰਾ.), ਮਹਲਾ ੧, ੧੯, ਸਫ਼ਾ ੧੫੭

**ਅਰਥ** : (ਹੇ ਹਰੀ ! ਜੇ ਮੈਂ) ਹਿਰਨੀ ਹੋਵਾਂ ਅਤੇ ਜੰਗਲ ਵਿਚ ਨਿਵਾਸ ਕਰਾਂ, ਤਾਂ ਵੇਲ-ਬੂਟੇ ਚੁਗ ਕੇ ਖਾ ਲਵਾਂ। ਏ ਜੀ ! (ਇਸ ਜੂਨ ਵਿਚ ਵੀ ਜੇ) ਗੁਰੂ ਦੀ ਕ੍ਰਿਪਾ ਨਾਲ ਮੇਰਾ ਮਾਲਿਕ ਮਿਲ ਪਵੇ, ਤਾਂ ਮੈਂ ਵਾਰ-ਵਾਰ ਉਸ ਦੇ ਸਦਕੇ ਜਾਵਾਂ।

**ਬਨਿ**- ਜੰਗਲ ਵਿਚ। **ਕੰਦ ਮੂਲ**- ਵੇਲ-ਬੂਟੇ। **ਚੁਣਿ**- ਚੁਗ ਕੇ।

[ਵੇਖੋ ੨੪੦੧]

## ਹਰਣੀ : ਦੂਰ ਕਰਨ ਵਾਲੀ। ੨੪੧੨

**ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ ॥**
**ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥ ੨ ॥**

ਸਾਰਗ, ਮਹਲਾ ੫, ੨੨, ਸਫ਼ਾ ੧੨੧੯

ਵੇਖੋ 'ਅਨਾਥਹ' II-੨੫੩੬
[ਵੇਖੋ ੨੩੭੧]

**ਹਰਣੁ :** ਦੂਰ ਕਰਨ ਵਾਲਾ। ੨੪੧੩

**ਭਲਉ ਪ੍ਰਸਿਧੁ ਤੇਜੋ ਤਨੌ ਕਲ੍ਹ ਜੋੜਿ ਕਰ ਧੵਾਇਅਓ ॥**
**ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥**

ਸਵ., ਮਹਲੇ ੩ ਕੇ, ਕਲ੍ਹ ੫, ਸਫ਼ਾ ੧੩੯੩

**ਅਰਥ :** ਹੇ ਭੱਲਾ ਕੁਲ ਵਿਚ ਪ੍ਰਸਿੱਧ ਹੋਏ, ਤੇਜ ਭਾਨ ਦੇ ਸਪੁੱਤਰ ਗੁਰੂ ਅਮਰਦਾਸ ! ਕਲ੍ਹ ਕਵੀ ਨੇ (ਦੋਵੇਂ) ਹੱਥ ਜੋੜ ਕੇ ਤੈਨੂੰ ਆਰਾਧਿਆ ਹੈ। ਤੂੰ ਉਹੋ ਨਾਮ ਪ੍ਰਾਪਤ ਕੀਤਾ ਹੈ, ਜੋ ਭਗਤਾਂ (ਦੇ ਮਨ ਤੋਂ) ਜਗਤ ਦਾ (ਮਿਥਿਆ ਮੋਹ) ਦੂਰ ਕਰਨ ਵਾਲਾ ਹੈ।

**ਭਲਉ-** ਭੱਲਾ ਕੁਲ ਵਿਚੋਂ। **ਤੇਜੋ ਤਨੌ-** ਤੇਜ ਭਾਨ ਜੀ ਦਾ ਪੁੱਤਰ।
[ਵੇਖੋ ੨੩੭੧]

**ਹਰਤ :** ਦੂਰ ਕਰਨ ਵਾਲਾ, ਨਸ਼ਟ ਕਰਨ ਵਾਲਾ। ੨੪੧੪

**ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥**
**ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥...੨ ॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

ਵੇਖੋ 'ਸਰਣਿ (ਸਾਧੂ)' IV-੭੧੯
[ਵੇਖੋ ੨੩੭੧]

**ਹਰਤਾ :** ਨਾਸ਼ ਕਰਨ ਵਾਲਾ। ੨੪੧੫

**ਸਲੋਕੁ ॥...ਗੁਰਦੇਵ ਕਰਤਾ ਸਭਿ ਪਾਪ ਹਰਤਾ**
**ਗੁਰਦੇਵ ਪਤਿਤ ਪਵਿਤ ਕਰਾ ॥...੧ ॥**

ਗਉੜੀ (ਬਾ. ਅ.), ਮਹਲਾ ੫, ੧, ਸਫ਼ਾ ੨੫੦

**ਅਰਥ :** ਗੁਰੂ ਕਰਣਹਾਰ ਹੈ, ਸਾਰੇ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। ਗੁਰੂ ਭ੍ਰਿਸ਼ਟ ਵਿਅਕਤੀਆਂ ਨੂੰ ਨਿਰਮਲ ਕਰਨ ਵਾਲਾ ਹੈ।
[ਵੇਖੋ ੨੩੭੧]

**ਹਰਤੇ :** ਚੋਰ। ੨੪੧੬

**ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥**
**ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥ ੧ ॥**

ਮਲਾਰ, ਮਹਲਾ ੫, ੪, ਸਫ਼ਾ ੧੨੬੭

ਵੇਖੋ 'ਸੁਰਪਤਿ' V-੧੨੭੦

[ਸੰਸ. ਹਰ੍ਤ੍ਰ (ਹਰ੍ਤ੍ਰਿ) ਹ੍ਰ+ਤ੍ਰਚ੍ : ਉਠਾ ਕੇ ਲੈ ਜਾਣ ਵਾਲਾ, ਖੋਹਣ ਵਾਲਾ, ਲੁਟਣ ਵਾਲਾ, ਚੋਰ, ਲੁੰਟੇਰਾ ; ਸੂਰਜ।]

**ਹਰਤੇ :** ਦੂਰ ਹੋ ਜਾਂਦੇ ਹਨ। ੨੪੧੭

**ਬਿਸਮ ਬਿਸਮੈ ਬਿਸਮ ਭਈ ॥ ਅਘ ਕੋਟਿ ਹਰਤੇ ਨਾਮ ਲਈ ॥...੨ ॥**

ਮਲਾਰ, ਮਹਲਾ ੫, ੨੬, ਸਫ਼ਾ ੧੨੭੨

**ਅਰਥ :** (ਪਰਮੇਸ਼ਰ ਦਾ) ਨਾਮ ਲੈਣ ਨਾਲ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ। (ਬਹੁਤ) ਅਸਚਰਜ, ਵਿਸਮਾਦੀ, ਅਚੰਭਿਤ ਕਰਨ ਵਾਲੀ (ਅਧਿਆਤਮਕ ਅਵਸਥਾ) ਬਣ ਜਾਂਦੀ ਹੈ।

**ਬਿਸਮ-** ਅਸਚਰਜ। **ਅਘ-** ਪਾਪ। **ਕੋਟਿ-** ਕਰੋੜਾਂ।
[ਵੇਖੋ ੨੩੭੧]

**ਹਰਦਾਸ :** ਹਰਿਦਾਸ, ਗੁਰੂ ਰਾਮਦਾਸ ਜੀ ਦੇ ਪਿਤਾ। ੨੪੧੮

**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**
**ਕਵਿ ਕਲ੍ਹ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥**

ਸਵ., ਮਹਲੇ ੪ ਕੇ, ਕਲ੍ਹ, ੧, ਸਫ਼ਾ ੧੩੯੬

ਵੇਖੋ 'ਸਮਤ' IV-੩੩੬

**ਬਾਬਾ ਹਰਿਦਾਸ ਜੀ :** ਗੁਰੂ ਰਾਮਦਾਸ ਦੇ ਪਿਤਾ ਦਾ ਨਾਮ ਸ੍ਰੀ ਹਰਦਾਸ ਜਾਂ ਹਰਿਦਾਸ ਸੀ। ਉਹ ਚੂਨਾ ਮੰਡੀ ਲਾਹੌਰ ਦੇ ਵਸਨੀਕ ਸ੍ਰੀ ਠਾਕੁਰ ਦਾਸ ਸੋਢੀ ਖੱਤਰੀ ਅਤੇ ਮਾਤਾ ਜਸਵੰਤੀ ਦੇ ਪੁੱਤਰ ਸਨ। ਉਨ੍ਹਾਂ ਦਾ ਵਿਆਹ ਮੌਜੂਦਾ ਅਮ੍ਰਿਤਸਰ ਜ਼ਿਲੇ ਵਿਚ ਸਥਿਤ ਬਾਸਰਕੇ ਪਿੰਡ ਦੀ ਅਨੂਪ ਦੇਈ ਨਾਲ ਹੋਇਆ ਸੀ, ਜਿਸ ਨੂੰ ਦਇਆ ਕੌਰ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਸ੍ਰੀ ਠਾਕੁਰ ਦਾਸ ਅਤੇ ਦਇਆ ਕੌਰ ਦੋਵੇਂ ਧਾਰਮਿਕ ਪ੍ਰਵਿਰਤੀ ਅਤੇ ਪਵਿੱਤਰ ਜੀਵਨ ਦੇ ਧਾਰਨੀ ਸਨ। ਉਨ੍ਹਾਂ ਦੇ ਘਰ ੨੪ ਸਤੰਬਰ ੧੫੩੪ ਨੂੰ ਵਡੇ ਪੁੱਤਰ ਸ੍ਰੀ ਜੇਠਾ ਜੀ ਦਾ ਜਨਮ ਹੋਇਆ ਸੀ, ਜੋ ਮਗਰੋਂ ਗੁਰੂ ਰਾਮਦਾਸ ਦੇ ਨਾਮ ਨਾਲ ਸਿਖਾਂ ਦੇ ਚੌਥੇ ਗੁਰੂ ਬਣੇ ਸਨ। ਸ੍ਰੀ ਹਰਿਦਾਸ ਜੀ ਦੇ ਦੂਜੇ ਪੁੱਤਰ ਦਾ ਨਾਮ ਹਰਿਦਿਆਲ ਸੀ। ਉਨ੍ਹਾਂ ਦੀ ਇਕ ਸਪੁੱਤਰੀ ਵੀ ਸੀ, ਜਿਸ ਦਾ ਨਾਮ ਰਾਮਦਾਸੀ ਦੱਸਿਆ ਜਾਂਦਾ ਹੈ। ਸੰਨ ੧੫੪੧ ਵਿਚ, ਜਦੋਂ ਅਜੇ ਜੇਠਾ ਜੀ ਕੇਵਲ ਸੱਤ ਸਾਲ ਦੇ ਹੋਏ ਸਨ, ਸ੍ਰੀ ਹਰਿਦਾਸ ਜੀ ਅਕਾਲ ਚਲਾਣਾ ਕਰ ਗਏ ਸਨ।

**ਹਰਦੀ :** ਹਲਦੀ। ੨੪੧੯

**ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥**
**ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥**

ਸਲੋਕ, ਕਬੀਰ, ੫੬, ੧੩੬੭

**ਅਰਥ :** ਕਬੀਰ ਆਖਦਾ ਹੈ ਕਿ ਹਲਦੀ ਪੀਲੀ ਹੁੰਦੀ ਹੈ ਅਤੇ ਚੂਨਾ ਸਫ਼ੇਦ ਰੰਗ ਦਾ ਹੁੰਦਾ ਹੈ। ਪਰਮੇਸ਼ਰ ਦਾ ਪਿਆਰਾ ਉਸ ਨੂੰ ਤਦੋਂ (ਹੀ) ਮਿਲਦਾ ਹੈ, (ਜਦੋਂ ਉਹ) ਦੋਵੇਂ ਰੰਗ ਮਿਟਾ (ਅਰਥਾਤ ਤਿਆਗ) ਦੇਂਦਾ ਹੈ।

**ਹਰਦੀ-** ਹਲਦੀ। **ਪੀਅਰੀ-** ਪੀਲੀ। **ਊਜਲ ਭਾਇ -** ਸਫ਼ੇਦ ਰੰਗ ਦਾ। **ਸਨੇਹੀ-** ਪਿਆਰਾ। **ਤਉ-** ਤਦੋਂ। **ਦੋਨਉ ਬਰਨ-** ਦੋਵੇਂ ਰੰਗ।

**ਭਾਵ :** ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਰੰਗ-ਭੇਦ, ਜਾਤੀ-ਭੇਦ ਆਦਿ ਤੋਂ ਪੂਰੀ ਤਰ੍ਹਾਂ ਮੁਕਤ ਹੋਣਾ ਪੈਂਦਾ ਹੈ।

[ਸੰਸ. ਹਰਿਦ੍ਰਾ (ਹਰਿਦ੍ਰਾ) ਹਰਿ+ਦ੍ਰੁ+ਡ+ਟਾਪ੍ : ਹਲਦੀ।
ਪ੍ਰਾ. ਹਲਿਦ੍ਦਾ (ਹਲਿਦ੍ਦਾ) : ਹਲਦੀ।]

**ਹਰਨ** : ਨਾਸ਼ ਕਰਨ ਵਾਲਾ। ੨੪੨੦

**ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥**
**ਨਾਨਕ ਉਧਰੇ ਸਾਧ ਸੰਗਿ ਕਿਰਪਾਨਿਧਿ ਮੈ ਦਿਤਨੋ ॥੨॥**

ਗਉੜੀ, ਮਹਲਾ ੫, ੧੪੮, ਸਫ਼ਾ ੨੧੨

ਵੇਖੋ **'ਸੰਪੂਰਨਾ'** III-੧੫੨੫

[ਵੇਖੋ ੨੩੭੧]

**ਹਰਨ** : ਚੁਰਾਉਣ ਵਾਲਾ। ੨੪੨੧

**ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥**
**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥ ੨ ॥**

ਗਉੜੀ (ਪੂਰਬੀ), ਕਬੀਰ, ੬੬, ਸਫ਼ਾ ੩੩੮

**ਅਰਥ** : ਹੇ ਪ੍ਰਭੂ ! ਮਨ ਨੂੰ ਚੁਰਾਉਣ ਵਾਲਾ ਸੁੰਦਰ (ਸ਼੍ਰੀ) ਕ੍ਰਿਸ਼ਨ ਬ੍ਰਿੰਦਾਬਨ ਵਿਚ ਗਊਆਂ ਚਾਰਦਾ ਸੀ। ਹੇ ਧਨੁਖਧਾਰੀ ਪ੍ਰਭੂ ! ਮੇਰਾ ਨਾਮ ਕਬੀਰ ਹੈ, ਜਿਸ ਦਾ ਤੂੰ ਹੀ ਮਾਲਿਕ ਹੈਂ।

**ਮਨੋਹਰ**- ਸੁੰਦਰ। **ਚਰਾਵਤ**- ਚਰਾਉਂਦਾ ਸੀ। **ਗਾਊ**- ਗਊਆਂ। **ਰੇ**- ਹੇ ਪ੍ਰਭੂ। **ਸਾਰਿੰਗਧਰ**- ਧਨੁਖਧਾਰੀ ਪ੍ਰਭੂ। **ਮੋਹਿ**- ਮੇਰਾ।

**ਭਾਵ** : ਕਬੀਰ ਜੀ ਪ੍ਰਭੂ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ ਕਿ ਸੁੰਦਰ ਸ਼੍ਰੀ ਕ੍ਰਿਸ਼ਨ ਬ੍ਰਿੰਦਾਬਨ ਵਿਚ ਗਊਆਂ ਚਰਾਉਂਦੇ ਸਨ ਅਤੇ ਗੋਕੁਲ ਦੀਆਂ ਗੋਪੀਆਂ ਉਨ੍ਹਾਂ ਦੀ ਸੁੰਦਰਤਾ ਅਤੇ ਰਸੀਲੇ ਬੰਸਰੀ-ਵਾਦਨ ਉਤੇ ਮੋਹਿਤ ਹੋ ਜਾਂਦੀਆਂ ਸਨ। ਜਿਵੇਂ ਗੋਪੀਆਂ ਦਾ ਮਨ ਸ਼੍ਰੀ ਕ੍ਰਿਸ਼ਨ ਵਲ ਆਕ੍ਰਸ਼ਿਤ ਹੋਇਆ ਸੀ, ਉਸੇ ਤਰ੍ਹਾਂ ਕਬੀਰ ਦਾ ਮਨ ਆਪਣੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਹੈ।

[ਵੇਖੋ ੨੩੭੧]

**ਹਰਨ** : ਮਾਰਨ ਵਾਲਾ। ੨੪੨੨

**ਹਰਨ ਧਰਨ ਪੁਨ ਪੁਨਹ ਕਰਨ ॥ ਨਹ ਗਿਰਹ ਨਿਰੰਹਾਰੰ ॥ ੧ ॥**

ਰਾਮ., ਮਹਲਾ ੫, ੫੯, ਸਫ਼ਾ ੯੦੧

**ਅਰਥ** : (ਪਰਮਾਤਮਾ ਆਪ ਹੀ) ਮਾਰਨ ਵਾਲਾ ਅਤੇ ਪਾਲਣ ਵਾਲਾ ਹੈ, (ਉਹ) ਵਾਰ-ਵਾਰ ਸ੍ਰਿਸ਼ਟੀ ਕਰਦਾ ਹੈ। (ਉਸ ਦਾ ਕੋਈ ਵਿਸ਼ੇਸ਼) ਘਰ ਨਹੀਂ ਹੈ, (ਉਹ) ਆਹਾਰ ਤੋਂ ਬਿਨਾ (ਰਹਿੰਦਾ) ਹੈ।

**ਧਰਨ**- ਪਾਲਣ ਵਾਲਾ। **ਪੁਨ ਪੁਨਹ**- ਵਾਰ-ਵਾਰ। **ਗਿਰਹ**- ਗ੍ਰਿਹ, ਘਰ। **ਨਿਰੰਹਾਰੰ**- ਆਹਾਰ ਤੋਂ ਬਿਨਾ।

[ਵੇਖੋ ੨੩੭੧]

**ਹਰਨਾ** : (ਜੀਵ ਰੂਪ) ਹਿਰਨ। ੨੪੨੩

**ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥**
**ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥**

ਸਲੋਕ, ਕਬੀਰ, ੫੩, ੧੩੬੭

ਵੇਖੋ **'ਅਹੇਰੀ'** I-੧੬੭੧

[ਵੇਖੋ ੨੪੦੧]

**ਹਰਨਾ (ਪਰ ਹਰਨਾ)** : ਪਰਾਇਆ ਧਨ ਚੁਰਾਣਾ। ੨੪੨੪

**ਪਰਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥**
**ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥ ੧ ॥**

ਧਨਾ., ਮਹਲਾ ੫, ੪੨, ਸਫ਼ਾ ੬੮੧

ਵੇਖੋ **'ਸਾਧਾਰੀ'** IV-੧੭੨੬

[ਵੇਖੋ ੨੩੭੧]

**ਹਰਨਾਖਸ** : ਹਰਨਾਕਸ਼ ਦੇ। ੨੪੨੫

**ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥...੨**

ਗੋਂਡ, ਨਾਮਦੇਵ, ੫, ਸਫ਼ਾ ੮੭੪

ਵੇਖੋ **'ਅਜੈਮਲ'** II-੨੧੭੧

[ਵੇਖੋ ੨੪੦੫]

**ਹਰਨਾਖਸ** : ਹਰਨਾਕਸ਼ ਨੂੰ। ੨੪੨੬

**ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥**
**ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥ ੩ ॥**

ਮਾਰੂ, ਮਹਲਾ ੫, ੨, ਸਫ਼ਾ ੯੯੯

**ਅਰਥ** : (ਪ੍ਰਭੂ ਨੇ) ਹਰਨਾਕਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ ਅਤੇ ਭਗਤ ਪ੍ਰਹਿਲਾਦ ਦੀ ਰੱਖਿਆ ਕੀਤੀ। (ਇਕ ਮਾਮੂਲੀ) ਟਹਿਲਣ ਦਾ ਪੁੱਤਰ ਬਿਦਰ ਪਵਿੱਤਰ ਹੋ ਗਿਆ ਅਤੇ (ਉਸ ਨੇ ਆਪਣੀਆਂ) ਸਾਰੀਆਂ ਕੁਲਾਂ ਪ੍ਰਕਾਸ਼ਮਾਨ ਕਰ ਲਈਆਂ।

**ਪ੍ਰਹਿਲਾਦੈ**- ਪ੍ਰਹਿਲਾਦ ਦੀ। **ਨਖਹਿ**- ਨਹੁੰਆਂ ਨਾਲ। **ਬਿਦਾਰੇ**- ਬਿਦਾਰੇ। **ਦਾਸੀ ਸੁਤੁ**- ਟਹਿਲਣ ਦਾ ਪੁੱਤਰ। **ਉਜਾਰੇ**- ਪ੍ਰਕਾਸ਼ਮਾਨ ਕਰ ਲਏ।

[ਵੇਖੋ ੨੪੦੫]

**ਹਰਨਾਖਸ (ਜਿਉ)** : ਹਰਨਾਕਸ਼ ਵਾਂਗ। ੨੪੨੭

**ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥**
**ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥ ੫ ॥**

ਕਾਨੜਾ (ਅਸ.), ਮਹਲਾ ੪, ੨, ਸਫ਼ਾ ੧੩੦੯

**ਅਰਥ** : ਭਗਤ ਲੋਕਾਂ ਦੇ ਅਗੇ ਸਦਾ ਨੀਵੇਂ ਹੋ ਕੇ ਰਹਿਣਾ ਚਾਹੀਦਾ ਹੈ, (ਪ੍ਰਭੂ ਦੇ) ਸੇਵਕ ਝੁਕਦੇ ਹਨ, ਤਾਂ (ਹੀ) ਗੁਣ ਰੂਪ ਫਲ ਪ੍ਰਾਪਤ ਕਰਦੇ ਹਨ। ਜੋ ਭ੍ਰਿਸ਼ਟ ਵਿਅਕਤੀ ਭਗਤਾਂ ਦੀ ਨਿੰਦਿਆ ਕਰਦੇ ਹਨ, (ਉਹ) ਹਰਨਾਕਸ਼ ਵਾਂਗ ਨਸ਼ਟ ਹੋ ਜਾਣਗੇ।

**ਨਿਵਹਿ**- ਝੁਕਦੇ ਹਨ। **ਫਲ ਗੁਨ**- ਗੁਣ ਰੂਪ ਫਲ। **ਦੁਸਟ**- ਭ੍ਰਿਸ਼ਟ ਵਿਅਕਤੀ। **ਜਿਉ**- ਵਾਂਗ। **ਪਚਿ ਜਾਵੈਗੋ**- ਨਸ਼ਟ ਹੋ ਜਾਣਗੇ।

[ਵੇਖੋ ੨੪੦੫]

**ਹਰਨਾਖਸੁ** : ਹਰਨਾਕਸ਼ ਨੂੰ। ੨੪੨੮

**ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥**
**ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥ ੩ ॥**

ਬਿਲਾ., ਕਬੀਰ, ੪. ਸਫ਼ਾ ੮੫੬

**ਅਰਥ** : ਇਕੋ ਮਾਲਿਕ ਪਰਮੇਸ਼ਰ ਜੋ ਸਾਰੇ ਸੁਖ ਦੇਣ ਵਾਲਾ ਹੈ, ਜਿਸ ਨੇ ਭਗਤ ਪ੍ਰਹਿਲਾਦ ਦੀ ਲਾਜ ਰਖੀ ਸੀ ਅਤੇ ਹਰਨਾਕਸ਼ ਨੂੰ ਨਹੁੰਆਂ ਨਾਲ ਪਾੜ ਦਿੱਤਾ ਸੀ, ਗੁਰੂ ਨੇ (ਮੈਨੂੰ) ਉਸ ਦਾ ਨਾਮ ਦਿੱਤਾ ਹੈ।

ਨਖ- ਨਹੁੰਆਂ ਨਾਲ। **ਬਿਦਰਿਓ**- ਪਾੜ ਦਿੱਤਾ।

[ਵੇਖੋ ੨੪੦੫]

**ਹਰਨਾਖਿ** : ਹਰਨਾਕਸ਼ ਨੇ। ੨੪੨੯

**ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥**
**ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥ ੨ ॥**

ਮਾਲੀ ਗਉੜਾ, ਮਹਲਾ ੪, ੧, ਸਫ਼ਾ ੯੮੪

**ਅਰਥ** : ਹੇ ਪ੍ਰਭੂ ! (ਤੁਸੀਂ) ਸ਼ਰਨ ਵਿਚ ਗਿਆਂ ਨੂੰ ਪਾਲਦੇ ਹੋ, ਹੇ ਹਰੀ ! (ਸੇਵਕਾਂ ਨੇ ਤੇਰਾ) ਨਾਮ 'ਭਗਤੀ ਨੂੰ ਪਿਆਰ ਕਰਨ ਵਾਲਾ' (ਰਖਿਆ) ਹੈ। (ਤੇਰੇ) ਸੇਵਕ ਪ੍ਰਹਿਲਾਦ ਨੂੰ ਹਰਨਾਕਸ਼ ਨੇ ਪਕੜ ਲਿਆ ਸੀ, (ਪਰ) ਹੇ ਪ੍ਰਭੂ ! (ਤੂੰ ਆਪਣੇ ਸੇਵਕ ਦੀ) ਰਾਖੀ ਕੀਤੀ, (ਉਸ ਨੂੰ ਸੰਕਟ ਤੋਂ) ਉਬਾਰ ਲਿਆ।

[ਵੇਖੋ ੨੪੦੫]

**ਹਰਮ** : ਜ਼ਨਾਨ-ਖਾਨਾ। ੨੪੩੦

**ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**
**ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥**

ਆਸਾ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੪੭੨

ਵੇਖੋ 'ਹਰ (ਰੰਗੀ)' V-੨੩੬੯

[ਅ. ਹਰਮ : ਕਾਅਬਾ, ਮੱਕੇ ਦੇ ਆਸ-ਪਾਸ ਦਾ ਖੇਤਰ ਜਿਸ ਵਿਚ ਹਿੰਸਾ ਕਰਨਾ ਮਹਾ-ਪਾਪ ਹੈ ; ਉਚੇ ਲੋਕਾਂ ਦੇ ਘਰਾਂ ਦੀਆਂ ਇਸਤ੍ਰੀਆਂ ; ਜ਼ਨਾਨ-ਖਾਨਾ, ਅੰਤਹਪੁਰ ਆਦਿ।]

**ਹਰਮਾ** : ਪਰਦਾ-ਨਸ਼ੀਨ ਇਸਤ੍ਰੀਆਂ। ੨੪੩੧

**ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥**

ਆਸਾ (ਅਸ.), ਮਹਲਾ ੧, ੧੨, ਸਫ਼ਾ ੪੧੮

**ਅਰਥ** : ਕਿਥੇ ਹਨ ਉਹ ਪਾਨ, ਪਾਨ ਵੇਚਣ ਵਾਲੀਆਂ ਅਤੇ (ਪਾਨਾਂ ਦੇ ਬੀੜੇ ਖਾਣ ਵਾਲੀਆਂ) ਪਰਦਾ-ਨਸ਼ੀਨ ਇਸਤ੍ਰੀਆਂ ? ਸਭ ਛਾਇਆ ਵਾਂਗ ਅਲੋਪ ਹੋ ਗਈਆਂ ਹਨ।

ਕਹਾ- ਕਿਥੇ। **ਤੰਬੋਲੀ**- ਪਾਨ ਵੇਚਣ ਵਾਲੀਆਂ। **ਛਾਈ ਮਾਈ**- ਛਾਇਆ ਵਾਂਗ ਅਲੋਪ ਹੋ ਜਾਣਾ।

[ਵੇਖੋ ੨੪੩੦]

**ਹਰਾ** : ਹਰਿਆਲੀ ਵਾਲਾ। ੨੪੩੨

**ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥**
**ਸੋਹੇ ਬੰਕ ਦੁਆਰ ਸਗਲਾ ਬਨੁ ਹਰਾ ॥...੫ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

**ਅਰਥ** : ਹੇ ਸਖੀ ! ਮੇਰੇ ਭਾਗ ਬਹੁਤ ਚੰਗੇ ਹਨ ਕਿ ਮੇਰਾ ਪਿਆਰਾ (ਪ੍ਰਭੂ ਹਿਰਦੇ ਰੂਪ) ਘਰ ਵਿਚ ਆ ਗਿਆ ਹੈ। (ਸਰੀਰ ਰੂਪ ਘਰ ਦੇ ਨੌਂ) ਸੁੰਦਰ ਦਰਵਾਜ਼ੇ ਸ਼ੋਭਨੀਕ ਹੋ ਗਏ ਹਨ ਅਤੇ ਸਾਰਾ ਜੰਗਲ (ਅਰਥਾਤ ਅੰਤਹਕਰਣ) ਹਰਿਆਲੀ ਵਾਲਾ ਹੋ ਗਿਆ ਹੈ।

ਸੋਹੇ- ਸ਼ੋਭਨੀਕ ਹੋ ਗਏ। **ਬੰਕ ਦੁਆਰ**- ਸੁੰਦਰ ਦਰਵਾਜ਼ੇ। **ਬਨੁ**- ਜੰਗਲ।

**ਭਾਵ** : ਪਹਿਲਾਂ ਸਰੀਰ ਦੇ ਨੌਂ ਦਰਵਾਜ਼ਿਆਂ ਰਾਹੀਂ ਚੋਰ (ਵਿਕਾਰ) ਸੰਨ੍ਹ ਲਾ ਕੇ ਅੰਦਰ ਚਲੇ ਜਾਂਦੇ ਸਨ। ਹੁਣ ਇਨ੍ਹਾਂ ਦਰਵਾਜ਼ਿਆਂ ਉਤੇ ਨਾਮ-ਸਿਮਰਨ ਦਾ ਪਹਿਰਾ ਲਗ ਗਿਆ ਹੈ। ਇਹ ਦਰਵਾਜ਼ੇ ਸੁੰਦਰ ਹੋ ਗਏ ਹਨ, ਕਿਉਂਕਿ ਇਨ੍ਹਾਂ ਰਾਹੀਂ ਮਿੱਤਰ ਪ੍ਰਵੇਸ਼ ਕਰਦੇ ਹਨ, ਜਦੋਂ ਕਿ ਦੁਸ਼ਟ ਚੋਰ ਹੁਣ ਇਨ੍ਹਾਂ ਦੀ ਪਵਿੱਤਰਤਾ ਨੂੰ ਭੰਗ ਨਹੀਂ ਕਰ ਸਕਦੇ। ਪਹਿਲਾਂ ਚੋਰਾਂ ਦੀ ਲੁਟ-ਮਾਰ ਨੇ ਅੰਤਹਕਰਣ ਰੂਪ ਬਨ ਦਾ ਸਭ ਕੁਝ ਨਸ਼ਟ ਕਰ ਦਿੱਤਾ ਸੀ, ਪਰ ਹੁਣ ਅੰਤਰ-ਮਨ ਹਰਾ-ਭਰਾ ਹੋ ਗਿਆ ਹੈ, ਕਿਉਂਕਿ ਅੰਤਹਕਰਣ ਨੂੰ ਵਿਨਾਸ਼ਕਾਰੀ ਵੈਰੀਆਂ ਤੋਂ ਛੁਟਕਾਰਾ ਮਿਲ ਗਿਆ ਹੈ।

[ਵੇਖੋ ੨੩੬੬]

**ਹਰਾ** : ਦੂਰ ਕਰ ਦਿੱਤਾ। ੨੪੩੩

**ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ ॥**
**ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥ ੫ ॥**

ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭

ਵੇਖੋ 'ਸੋਹੀ' V-੧੮੯੮

[ਵੇਖੋ ੨੩੬੭]

**ਹਰਾ** : ਹਿਰਨ ਦੀ ਖੱਲ, ਮ੍ਰਿਗ-ਛਾਲਾ। ੨੪੩੪

**ਮੁਸਲਮਾਣੁ ਮੋਮ ਦਿਲ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥**
**ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥ ੧੩ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ** : (ਅਸਲ) ਮੁਸਲਮਾਨ ਨੂੰ ਨਰਮ ਦਿਲ ਵਾਲਾ ਹੋਣਾ ਚਾਹੀਦਾ ਹੈ। ਉਹ ਅੰਦਰੋਂ ਦਿਲ ਤੇ ਲਗੀ (ਹੋਈ) ਮੈਲ ਨੂੰ ਧੋ ਦੇਵੇ। ਸੰਸਾਰ ਦੇ ਰੰਗ-ਤਮਾਸ਼ੇ (ਉਸ) ਦੇ ਨੇੜੇ ਵੀ ਨਹੀਂ ਆ ਸਕਣ, (ਉਹ ਇਸ ਤਰ੍ਹਾਂ ਨਿਰਮਲ ਹੋਵੇ) ਜਿਵੇਂ ਫੁਲ, ਰੇਸ਼ਮੀ ਕਪੜਾ, ਘਿਓ ਅਤੇ ਮ੍ਰਿਗ-ਛਾਲਾ ਪਵਿੱਤਰ (ਕਹੇ ਜਾਂਦੇ) ਹਨ।

ਕੁਸਮ- ਫੁਲ। **ਪਾਟੁ**- ਰੇਸ਼ਮ। **ਪਾਕੁ**- ਪਵਿੱਤਰ।

[ਵੇਖੋ ੨੪੦੧]

**ਹਰਾ** : ਸ਼ਿਵ। ੨੪੩੫

**ਸਿਮਰਹਿ ਸੋਈ ਨਾਮ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥**

ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥
ਸਵ., ਮਹਲੇ ੩ ਕੇ, ਕਲ੍ਯ ੨, ਸਫ਼ਾ ੧੩੯੩
ਵੇਖੋ **'ਸਮਾਧਿ (ਹਰਾ)'** IV-੪੭੫
[ਵੇਖੋ ੨੩੬੪]

**ਹਰਾਮ** : ਨਜਾਇਜ਼। ੨੪੩੬

**ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥**
**ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥ ੨ ॥**
ਤਿਲੰਗ, ਮਹਲਾ ੫, ੧, ਸਫ਼ਾ ੭੨੩

**ਅਰਥ** : (ਹੇ ਮਨੁੱਖ ! ਤੂੰ) ਭੂਤਾਂ ਅਤੇ ਪਸ਼ੂਆਂ ਵਾਂਗ ਪਰਾਇਆ ਹੱਕ ਮਾਰ ਕੇ ਹਰਾਮ ਖਾਂਦਾ ਹੈਂ। (ਤੇਰੇ) ਦਿਲ ਉਤੇ (ਲਾਲਚ ਦਾ) ਪੂਰਾ ਕਬਜ਼ਾ ਹੈ, (ਇਸ ਲਈ) ਕਰਤਾਰ ਤੋਂ (ਤੈਨੂੰ) ਦੋਜ਼ਖ਼ ਦੀ ਸਜਾ ਮਿਲੇਗੀ।
**ਗੈਬਾਨ**- ਭੂਤ-ਪ੍ਰੇਤ। **ਹੈਵਾਨ**- ਪਸ਼ੂ। **ਕੁਸਤਨੀ**- ਮਾਰ ਕੇ। **ਮੁਰਦਾਰ**- ਪਰਾਇਆ ਹੱਕ। **ਬਖੋਰਾਇ**- ਖਾਂਦਾ ਹੈਂ। **ਕਾਦਰੋ**- ਕਰਤਾਰ ਤੋਂ।
[ਅ. ਹਰਾਮ : ਅਯੋਗ, ਅਨੁਚਿਤ ; ਵਿਵਰਜਿਤ ; ਮੰਦਾ ਕਰਮ ; ਵਿਭਚਾਰ।]

**ਹਰਾਮ** : ਹਰਾਮ ਦਾ ਮਾਲ। ੨੪੩੭

**ਮਃ ੧ ॥...ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥**
ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

**ਅਰਥ** : ਹਰਾਮ ਦੇ ਮਾਲ ਵਿਚ ਮਸਾਲੇ ਪਾਉਣ ਨਾਲ ਉਹ ਹੱਕ ਦਾ ਮਾਲ ਨਹੀਂ ਬਣ ਜਾਂਦਾ। ਨਾਨਕ (ਆਖਦਾ ਹੈ ਕਿ) ਝੂਠੀਆਂ ਗੱਲਾਂ ਕੀਤਿਆਂ ਝੂਠ ਹੀ ਪੱਲੇ ਪੈਂਦਾ ਹੈ।
**ਮਾਰਣ**- ਮਸਾਲੇ। **ਹਲਾਲੁ**- ਹੱਕ ਦਾ ਮਾਲ। **ਗਲੀ ਕੂੜੀਈ**- ਝੂਠੀਆਂ ਗੱਲਾਂ।
[ਵੇਖੋ ੨੪੩੬]

**ਹਰਾਮਖੋਰ** : ਪਰਾਇਆ ਮਾਲ ਖਾਣ ਵਾਲਾ। ੨੪੩੮

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥**
ਜਪੁ, ਮਹਲਾ ੧, ਪਉੜੀ ੧੮, ਸਫ਼ਾ ੪

**ਅਰਥ** : (ਸ੍ਰਿਸ਼ਟੀ ਵਿਚ) ਅਣਗਿਣਤ ਮੂਰਖ ਹਨ, ਬਿਲਕੁਲ ਅੰਧੇ ਹਨ। ਅਣਗਿਣਤ ਚੋਰ ਹਨ, ਜੋ ਪਰਾਇਆ ਮਾਲ ਖਾਣ ਵਾਲੇ ਹਨ।
[ਅ. ਹਰਾਮਖ਼ੋਰ : ਮੁਫ਼ਤ ਦਾ ਖਾਣ ਵਾਲਾ ; ਕੰਮ-ਚੋਰ ; ਅਕ੍ਰਿਤਘਣ, ਨਮਕ-ਹਰਾਮ।]

**ਹਰਾਮਖੋਰੀ** : ਅਕ੍ਰਿਤਘਣਤਾ। ੨੪੩੯

**ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥**
**ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ ॥ ੧ ॥ ਰਹਾਉ ॥**
ਮਾਰੂ, ਮਹਲਾ ੫, ੮, ਸਫ਼ਾ ੧੦੦੧

**ਅਰਥ** : ਹੇ ਮੂਰਖ ਤੂੰ (ਆਪਣੇ) ਮਨ ਤੋਂ ਸੁੰਦਰ ਪ੍ਰਭੂ ਨੂੰ ਭੁਲਾ ਦਿੱਤਾ ਹੈ। (ਤੂੰ) ਨਮਕ ਖਾ ਕੇ ਅਕ੍ਰਿਤਘਣਤਾ ਕਰਦਾ ਹੈਂ, ਅੱਖਾਂ ਨਾਲ ਵੇਖਦਿਆਂ ਨਸ਼ਟ ਹੋ ਜਾਵੇਂਗਾ।
**ਪੇਖਤ ਨੈਨ**- ਅੱਖਾਂ ਨਾਲ ਵੇਖਦਿਆਂ। **ਬਿਦਾਰਿਓ**- ਨਸ਼ਟ ਹੋ ਜਾਵੇਂਗਾ।
[ਅ. ਹਰਾਮਖ਼ੋਰੀ : ਅਕ੍ਰਿਤਘਣਤਾ ; ਬੇਵਫ਼ਾਈ।]

**ਹਰਾਮਖੋਰੁ** : ਅਕ੍ਰਿਤਘਣ। ੨੪੪੦

**ਮੈ ਕੀਤਾ ਨ ਜਾਤਾ ਹਰਾਮਖੋਰੁ ॥**
**ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥..੪ ॥**
ਸਿਰੀ., ਮਹਲਾ ੧, ੨੯, ਸਫ਼ਾ ੨੪

**ਅਰਥ** : (ਹੇ ਪ੍ਰਭੂ !) ਮੈਂ ਅਕ੍ਰਿਤਘਣ ਹਾਂ, ਤੇਰੇ ਉਪਕਾਰਾਂ ਨੂੰ ਨਹੀਂ ਪਛਾਣਿਆ। ਮੈਂ ਭ੍ਰਿਸ਼ਟ ਹਾਂ, ਚੋਰ ਹਾਂ, (ਤੈਨੂੰ) ਕਿਹੜਾ ਮੂੰਹ ਵਿਖਾਵਾਂਗਾ ?
[ਵੇਖੋ ੨੪੩੮]

**ਹਰਾਮੀ (ਲੂਣ ਹਰਾਮੀ)** : ਅਕ੍ਰਿਤਘਣ। ੨੪੪੧

**ਕਹੁ ਨਾਨਕ ਹਮ ਲੂਣ ਹਰਾਮੀ ॥ ਬਖਸਿ ਲੇਹੁ ਪ੍ਰਭ ਅੰਤਰਜਾਮੀ ॥ ੪ ॥**
ਗਉੜੀ, ਮਹਲਾ ੫, ੧੪੫, ਸਫ਼ਾ ੧੯੫

**ਅਰਥ** : ਹੇ ਦਿਲ ਦੀ ਜਾਣਨਹਾਰ ਪ੍ਰਭੂ ! ਨਾਨਕ (ਆਖਦਾ ਹੈ ਕਿ) ਅਸੀਂ ਅਕ੍ਰਿਤਘਣ ਹਾਂ। (ਆਪਣੀ ਮਿਹਰ ਕਰ ਕੇ ਸਾਨੂੰ) ਬਖ਼ਸ਼ ਲੈ।
[ਅ. ਹਰਾਮੀ : ਅਕ੍ਰਿਤਘਣ ; ਬਦਜ਼ਾਤ ; ਕਮੀਨਾ ; ਸ਼ਰਾਰਤੀ ; ਚੋਰ, ਲੁਟੇਰਾ, ਡਾਕੂ, ਹਰਾਮ ਦਾ ਜਾਇਆ।]

**ਹਰਾਮੁ** : ਨਜਾਇਜ਼। ੨੪੪੨

**ਮਃ ੧ ਸਲੋਕੁ ॥...ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥..੧ ॥**
ਮਾਝ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੧੪੨

**ਅਰਥ** : (ਨਾਮ ਤੋਂ ਬਗੈਰ) ਜੇ (ਮਨੁੱਖ) ਜਿਊਂਦਾ ਹੈ, (ਤਾਂ) ਇੱਜ਼ਤ ਲੁਹਾ ਕੇ (ਹੀ ਜਿਊਂਦਾ ਹੈ।) ਉਹ) ਜੋ ਕੁਝ ਖਾਂਦਾ ਹੈ, (ਉਸ ਲਈ) ਸਭ ਕੁਝ ਨਜਾਇਜ਼ ਹੈ।
[ਵੇਖੋ ੨੪੩੬]

**ਹਰਾਮੁ** : ਨਜਾਇਜ਼ ਜਨਮ। ੨੪੪੩

**ਸਲੋਕ ਮਃ ੫ ॥ ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥**
**ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥ ੧ ॥**
ਗਉੜੀ (ਵਾਰ), ਮਹਲਾ ੫, ਪਉੜੀ ੨੯, ਸਫ਼ਾ ੩੧੫

**ਅਰਥ** : ਅਕ੍ਰਿਤਘਣਾਂ (ਦੇ ਵਸਣ) ਦਾ (ਉਹ) ਸਥਾਨ ਹੈ, ਜਿਥੇ ਬਹੁਤ ਵਡੇ ਦੁਖ ਹਨ, ਭਿਆਨਕ ਨਰਕ ਹੈ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਉਨ੍ਹਾਂ ਨੂੰ ਮਾਰਦਾ ਹੈ, ਉਹ ਵਾਰ-ਵਾਰ ਨਜਾਇਜ਼ ਜਨਮ ਲੈ ਕੇ ਮਰਦੇ ਹਨ।
[ਵੇਖੋ ੨੪੩੬]

**ਹਰਿ** : ਪਰਮਾਤਮਾ। ੨੪੪੪

**ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥**

ਗੂਜਰੀ, ਮਹਲਾ ੪, ੪, ਸਫ਼ਾ ੧੦

ਵੇਖੋ 'ਸਤਪੁਰਖਾ' III-੨੨੦੧

[ਵੇਖੋ ੨੩੬੪]

**ਹਰਿ** : ਹੇ ਪਰਮੇਸ਼ਰ ! ੨੪੪੫

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ**
**ਹਰਿ ਸਚੇ ਸਿਰਜਣਹਾਰਾ ॥ ...੧ ॥**

ਆਸਾ (ਸੋ ਪੁਰਖੁ), ਮਹਲਾ ੪, ੧, ਸਫ਼ਾ ੧੦

**ਅਰਥ** : ਹੇ ਸਦ-ਜੀਵੀ ਰਚਨਹਾਰ ਪਰਮੇਸ਼ਰ ! ਸਾਰੇ (ਜੀਵ) ਤੈਨੂੰ ਜਪਦੇ ਹਨ, ਸਾਰੇ (ਤੇਰੀ ਹੀ) ਆਰਾਧਨਾ ਕਰਦੇ ਹਨ।

[ਵੇਖੋ ੨੩੬੪]

**ਹਰਿ (ਉਚਰੈ)** : ਹਰੀ-ਨਾਮ ਜਪਦਾ ਹੈ। ੨੪੪੬

**ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ**
**ਹਰਿ ਹਰਿ ਨਾਮੁ ਸਮਾਰਿ ॥...੧ ॥**

ਸਿਰੀ. (ਪਹਰੇ), ਮਹਲਾ ੪, ੩, ਸਫ਼ਾ ੭੬

**ਅਰਥ** : ਹੇ (ਜਗਤ ਵਿਚ) ਵਾਪਾਰ ਕਰਨ ਆਏ ਮਿੱਤਰ ! (ਮਾਤ-ਗਰਭ ਵਿਚ ਜੀਵ) ਪਰਮਾਤਮਾ ਦਾ ਧਿਆਨ ਧਰਦਾ ਹੈ, ਹਰੀ-ਨਾਮ ਜਪਦਾ ਹੈ, ਪਰਮੇਸ਼ਰ ਦੇ ਨਾਮ ਨੂੰ ਵਾਰ-ਵਾਰ ਯਾਦ ਕਰਦਾ ਹੈ।

[ਵੇਖੋ ੨੩੬੪]

**ਹਰਿ (ਅੰਮ੍ਰਿਤੁ)** : ਪਰਮੇਸ਼ਰ ਦਾ ਨਾਮ ਰੂਪ ਅਮ੍ਰਿਤ। ੨੪੪੭

**ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥**
**ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥...੧ ॥**

ਆਸਾ (ਛੰਤ), ਮਹਲਾ ੪, ੧, ਸਫ਼ਾ ੪੪੮

ਵੇਖੋ 'ਸੋਵਿੰਨਾ' V-੨੦੪੯

[ਵੇਖੋ ੨੩੬੪]

**ਹਰਿ (ਇਠੈ)** : ਪਿਆਰੇ ਹਰੀ ਨੂੰ। ੨੪੪੮

**ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥**
**ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥**

ਸਿਰੀ., ਮਹਲਾ ੫, ੨, ਸਫ਼ਾ ੭੩

ਵੇਖੋ 'ਇਠੈ' III-੯੪੩

[ਵੇਖੋ ੨੩੬੪]

**ਹਰਿ (ਸੰਗਤਿ)** : ਰੱਬ ਦੇ ਬੰਦਿਆਂ ਦੀ ਸੰਗਤ, ਸਤਿਸੰਗਤ। ੨੪੪੯

**ਵਡਭਾਗੀ ਹਰਿ ਸੰਗਤਿ ਪਾਵਹਿ ॥**
**ਭਾਗਹੀਨ ਭ੍ਰਮਿ ਚੋਟਾ ਖਾਵਹਿ ॥...੩ ॥**

ਮਾਝ, ਮਹਲਾ ੪, ੪, ਸਫ਼ਾ ੯੫

**ਅਰਥ** : ਵਡੇ ਭਾਗਾਂ ਨਾਲ (ਮਨੁੱਖ) ਸਤਿਸੰਗਤ ਪ੍ਰਾਪਤ ਕਰਦੇ ਹਨ। ਅਭਾਗੇ (ਵਿਅਕਤੀ) ਭਟਕਦੇ ਹੋਏ ਠੋਕਰਾਂ ਖਾਂਦੇ ਹਨ।

[ਵੇਖੋ ੨੩੬੪]

**ਹਰਿ (ਸੰਤ)** : ਪਰਮੇਸ਼ਰ ਦੇ ਸੰਤ, (ਅਰਥਾਤ ਪਰਮੇਸ਼ਰ ਨੂੰ ਪਿਆਰ ਕਰਨ ਵਾਲੇ ਸੰਤ), ਸਤਿਸੰਗੀ। ੨੪੫੦

**ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥**
**ਵਡਭਾਗੀ ਵਡਭਾਗੀ ਸਤਸੰਗਤਿ ਪਾਈ ਰਾਮ ॥...੨ ॥**

ਆਸਾ (ਛੰਤ), ਮਹਲਾ ੫, ੨, ਸਫ਼ਾ ੪੫੩

**ਅਰਥ** : ਪਰਮੇਸ਼ਰ ਦੇ ਸੰਤਾਂ ਦੇ ਸਤਿਸੰਗੀ (ਅਸਲ) ਸਜਣ ਹਨ, (ਉਹੀ) ਮੇਰੀ ਸਹਾਇਤਾ ਕਰਨ ਵਾਲੇ ਮਿੱਤਰ ਹਨ। (ਮੈਂ ਬਹੁਤ) ਉਤਮ ਭਾਗਾਂ ਨਾਲ, ਵਡੇ ਨਸੀਬ ਨਾਲ ਸਤਿਸੰਗਤ ਪ੍ਰਾਪਤ ਕੀਤੀ ਹੈ।

[ਵੇਖੋ ੨੩੬੪]

**ਹਰਿ (ਸੰਤੀ)** : ਪਰਮੇਸ਼ਰ ਦੇ ਸੰਤਾਂ ਨੇ। ੨੪੫੧

**ਸਹਜ ਸੂਖ ਆਨੰਦ ਨਾਮ ਰਸ**
**ਹਰਿ ਸੰਤੀ ਮੰਗਲੁ ਗਾਇਆ ॥**
**ਸਫਲ ਦਰਸਨੁ ਭੇਟਿਓ ਗੁਰ ਨਾਨਕ**
**ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥**

ਸੂਹੀ, ਮਹਲਾ ੫, ੪੯, ਸਫ਼ਾ ੭੪੭

ਵੇਖੋ 'ਸੰਤੀ' III-੧੪੩੫

[ਵੇਖੋ ੨੩੬੪]

**ਹਰਿ (ਸੰਪੈ)** : ਹਰੀ ਦਾ ਨਾਮ-ਧਨ। ੨੪੫੨

**ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥**
**ਹਰਿ ਸੰਪੈ ਨਾਨਕ ਘਰਿ ਤਾ ਕੈ ॥**

ਗਉੜੀ (ਬਾ. ਅ.), ਮਹਲਾ ੫, ੧੦, ਸਫ਼ਾ ੨੫੨

**ਅਰਥ** : ਜਿਸ ਦੇ ਮੱਥੇ ਉਤੇ (ਪ੍ਰਭੂ ਨੇ) ਧੁਰ-ਦਰਗਾਹੋਂ ਲਿਖ ਦਿੱਤਾ ਹੈ, ਨਾਨਕ (ਆਖਦਾ ਹੈ ਕਿ) ਉਨ੍ਹਾਂ ਦੇ ਘਰ ਵਿਚ ਹਰੀ ਦਾ ਨਾਮ-ਧਨ ਹੈ।

[ਵੇਖੋ ੨੩੬੪]

**ਹਰਿ (ਸਰਿ)** : ਰੱਬ ਦੇ ਬੰਦਿਆਂ ਦੇ ਸਮੂਹ ਵਿਚ, ਸਤਿਸੰਗ ਵਿਚ। ੨੪੫੩

**ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥...੨ ॥**

ਸੂਹੀ (ਛੰਤ), ਮਹਲਾ ੪, ੩, ਸਫ਼ਾ ੭੭੪

**ਅਰਥ** : ਗੁਰੂ ਨੇ ਸੰਗਤ ਨਾਲ ਜੋੜ ਦਿੱਤਾ ਹੈ। ਸਤਿਸੰਗ ਵਿਚ ਇਸ਼ਨਾਨ ਕਰ ਕੇ (ਹੁਣ ਅਸੀਂ) ਪਵਿੱਤਰ ਹੋ ਗਏ ਹਾਂ।

**ਨੋਟ** : 'ਹਰਿ ਸਰਿ' ਦੇ ਇਸ ਅਰਥ ਦੀ ਪੁਸ਼ਟੀ ਗੁਰਬਾਣੀ ਦੇ ਇਨ੍ਹਾਂ ਪਦਾਂ ਤੋਂ ਵੀ ਹੋ ਜਾਂਦੀ ਹੈ-

**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**

ਰਾਮ. (ਸਦ), ਸੁੰਦਰੁ, ੫, ਸਫ਼ਾ ੯੨੩

**ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੨੮੬

[ਵੇਖੋ ੨੩੬੪]

## ਹਰਿ (ਸਰੁ) : ਹਰੀ ਸਮੁੰਦਰ ਹੈ। ੨੪੫੪

**ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**
**ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥ ੪ ॥**

ਮਾਝ (ਅਸ.), ਮਹਲਾ ੩, ੩੨, ਸਫ਼ਾ ੧੨੮

**ਅਰਥ** : ਉਹ ਹਰੀ ਸਮੁੰਦਰ ਹੈ, ਪਵਿੱਤਰ ਸਾਗਰ ਹੈ। ਸੰਤ ਜਨ ਹਰ ਰੋਜ਼ ਗੁਰਮੁਖ ਹੋ ਕੇ (ਉਥੋਂ ਹਰੀ-ਜਸ ਰੂਪ ਮੋਤੀ) ਚੁਗਦੇ ਹਨ। (ਉਹ) ਦਿਨ ਰਾਤ (ਉਸ ਸਰੋਵਰ ਵਿਚ) ਇਸ਼ਨਾਨ ਕਰਦੇ ਹਨ ਅਤੇ ਹਉਮੈ ਦੀ ਮੈਲ ਦੂਰ ਕਰ ਲੈਂਦੇ ਹਨ।

[ਵੇਖੋ ੨੩੬੪]

## ਹਰਿ (ਸਾਦੁ) : ਹਰੀ-ਨਾਮ ਦਾ ਸਵਾਦ। ੨੪੫੫

**ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥**
**ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥...੩**

ਮਾਝ, ਮਹਲਾ ੫, ੨੨, ਸਫ਼ਾ ੧੦੧

**ਅਰਥ** : ਜਿਸ ਨੇ ਪ੍ਰਭੂ ਦੇ ਨਾਮ ਦਾ ਰਸ ਪ੍ਰਾਪਤ ਕੀਤਾ ਹੈ, ਉਹ ਰੱਜ ਕੇ ਸੰਤੁਸ਼ਟ ਹੋ ਗਿਆ ਹੈ। ਜਿਸ ਨੇ ਹਰੀ-ਨਾਮ ਦਾ ਸਵਾਦ ਪ੍ਰਾਪਤ ਕੀਤਾ ਹੈ, ਉਹ ਕਦੇ ਡੋਲਦਾ ਨਹੀਂ ਹੈ।

[ਵੇਖੋ ੨੩੬੪]

## ਹਰਿ (ਸੁਖ) : ਹਰੀ (ਦੇ ਮਿਲਾਪ) ਦਾ ਆਨੰਦ। ੨੪੫੬

**ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥**
**ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥...੧ ॥**

ਸਿਰੀ., ਮਹਲਾ ੫, ੮੧, ਸਫ਼ਾ ੪੬

**ਅਰਥ** : ਸਤਿਗੁਰੂ ਨਾਲ ਮਿਲ ਕੇ ਸਾਰਾ ਦੁਖ ਦੂਰ ਹੋ ਗਿਆ ਹੈ ਅਤੇ ਮਨ ਵਿਚ ਹਰੀ (ਦੇ ਮਿਲਾਪ) ਦਾ ਆਨੰਦ ਵਸ ਗਿਆ ਹੈ। ਇਕੋ (ਪਰਮੇਸ਼ਰ) ਨਾਲ ਸੁਰਤਿ ਜੋੜ ਕੇ ਹਿਰਦੇ ਵਿਚ (ਪ੍ਰਭੂ-ਨਾਮ ਦੀ) ਜੋਤੀ ਦਾ ਚਾਨਣ ਹੋ ਗਿਆ ਹੈ।

[ਵੇਖੋ ੨੩੬੪]

## ਹਰਿ (ਹਰਿ) : ਹਰੀ-ਨਾਮ ਦਾ ਸਿਮਰਨ। ੨੪੫੭

**ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥**
**ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥ ੩ ॥**

ਸਿਰੀ. (ਅਸ.), ਮਹਲਾ ੩, ੧੯, ਸਫ਼ਾ ੬੫

**ਅਰਥ** : ਜੇ ਹਰੀ-ਨਾਮ ਦਾ ਸਿਮਰਨ ਕਰਨ ਦੀ ਪ੍ਰਬਲ ਇੱਛਾ ਕਰੀਏ, (ਤਾਂ ਵੀ) ਪੂਰਬਲੇ ਸੰਸਕਾਰਾਂ ਨੂੰ ਮਿਟਾਇਆ ਨਹੀਂ ਜਾ ਸਕਦਾ ਹੈ। (ਜਿਨ੍ਹਾਂ) ਭਗਤਾਂ ਨੇ ਪਰਮੇਸ਼ਰ ਦਾ ਹੁਕਮ ਮੰਨਿਆ ਹੈ, ਉਹ ਭਗਤ (ਰੱਬ ਦੇ) ਦਰ ਉਤੇ ਕਬੂਲ ਹੁੰਦੇ ਹਨ।

[ਵੇਖੋ ੨੩੬੪]

## ਹਰਿ (ਹਰੇ) : (ਹੇ) ਹਰੀ-ਪ੍ਰਭੂ। ੨੪੫੮

**ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥**
**ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥**

ਗਉੜੀ (ਬਾ. ਅ.), ਮਹਲਾ ੫, ੫੫, ਸਫ਼ਾ ੨੬੧

**ਅਰਥ** : ਹੇ ਅਨੰਤ ਹਰੀ-ਪ੍ਰਭੂ ! ਤੂੰ (ਹੁਣ) ਹੈਂ ਅਤੇ (ਅਗੇ ਵੀ) ਕਾਇਮ ਰਹਿਣ ਵਾਲਾ ਹੈਂ। ਹੇ ਸੰਤਾਂ ਦੇ ਸਦਾ ਮਦਦਗਾਰ (ਪਰਮੇਸ਼ਰ) ! (ਤੂੰ) ਆਧਾਰਹੀਣ ਵਿਅਕਤੀਆਂ ਦਾ ਆਸਰਾ ਹੈਂ।

[ਵੇਖੋ ੨੩੬੪]

## ਹਰਿ (ਹੀਰਾ) : ਬਹੁਮੁਲਾ ਹਰੀ-ਨਾਮ। ੨੪੫੯

**ਭਾਈ ਰੇ ਹਰਿ ਹੀਰਾ ਗੁਰ ਮਾਹਿ ॥**
**ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥ ੧ ॥ਰਹਾਉ ॥**

ਸਿਰੀ., ਮਹਲਾ ੧, ੨੧, ਸਫ਼ਾ ੨੨

**ਅਰਥ** : ਹੇ ਭਾਈ ! ਬਹੁਮੁਲਾ ਹਰੀ-ਨਾਮ ਗੁਰੂ ਦੇ ਅੰਦਰ ਸਥਿਤ ਹੈ। ਸਤਿਗੁਰੂ ਦੀ ਸੱਚੀ ਸੰਗਤ ਵਿਚ (ਜਾ ਕੇ) ਦਿਨ-ਰਾਤ ਸ਼ਬਦ ਦੁਆਰਾ (ਪਰਮੇਸ਼ਰ ਦੀ) ਪ੍ਰਸ਼ੰਸਾ ਕਰ ਕੇ (ਇਹ ਨਾਮ) ਪ੍ਰਾਪਤ ਕਰ ਸਕੀਦਾ ਹੈ।

[ਵੇਖੋ ੨੩੬੪]

## ਹਰਿ (ਹਾਰੁ) : ਪ੍ਰਭੂ ਦੇ ਨਾਮ-ਸਿਮਰਨ ਦਾ ਹਾਰ। ੨੪੬੦

**ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥**
**ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥ ੪ ॥**

ਸਿਰੀ., ਮਹਲਾ ੩, ੩੫, ਸਫ਼ਾ ੨੬

**ਅਰਥ** : ਜਿਨ੍ਹਾਂ ਨੇ ਗੁਰੂ ਦੇ ਚਰਨਾਂ ਵਿਚ ਧਿਆਨ ਜੋੜ ਕੇ ਪ੍ਰਭੂ ਦੇ ਨਾਮ-ਸਿਮਰਨ ਦਾ ਹਾਰ ਗਲ ਵਿਚ ਪਹਿਨਿਆ ਹੈ, ਕਰਾਮਾਤੀ ਸ਼ਕਤੀਆਂ ਉਨ੍ਹਾਂ ਪਿਛੇ ਤੁਰੀਆਂ ਫਿਰਦੀਆਂ ਹਨ, (ਪਰੰਤੂ) ਉਨ੍ਹਾਂ ਨੂੰ ਰਤਾ ਵੀ ਲਾਲਚ ਨਹੀਂ ਹੁੰਦਾ ਹੈ।

**ਕੰਠਿ**- ਗਲ ਵਿਚ। **ਪਹਿਰਿਆ**- ਪਹਿਨਿਆ। **ਰਿਧਿ ਸਿਧਿ**- ਕਰਾਮਾਤੀ ਸ਼ਕਤੀਆਂ। **ਤਿਲੁ**- ਰਤਾ ਭਰ। **ਤਮਾਇ**- ਲਾਲਚ।

[ਵੇਖੋ ੨੩੬੪]

**ਹਰਿ (ਕਥਾ) :** ਪਰਮੇਸ਼ਰ ਦੇ ਗੁਣਾਂ ਦੀ ਚਰਚਾ। ੨੪੬੧

**ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥**
**ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥ ੧ ॥**

ਬਿਲਾ.. ਮਹਲਾ ੪. ੪. ਸਫ਼ਾ ੭੯੯

**ਅਰਥ :** ਹੇ ਸਤਸੰਗੀਓ ! ਹੇ ਮੇਰੇ ਭਰਾਓ ! ਆਓ ਇਕੱਠੇ ਹੋ ਜਾਓ। ਇਕੱਤਰ ਹੋ ਕੇ ਪਰਮੇਸ਼ਰ ਦੇ ਗੁਣਾਂ ਦੀ ਚਰਚਾ ਕਰੋ। ਕਲਿਜੁਗ ਵਿਚ ਪ੍ਰਭੂ ਦਾ ਨਾਮ (ਜੀਵਾਂ ਨੂੰ ਤਾਰਨ ਲਈ) ਜਹਾਜ਼ ਹੈ, ਗੁਰੂ (ਇਸ ਦਾ) ਮਲਾਹ ਹੈ, (ਆਓ) ਸ਼ਬਦ ਰਾਹੀਂ (ਸੰਸਾਰ-ਸਮੁੰਦਰ) ਤਰ ਜਾਓ।

**ਬੋਹਿਥੁ**- ਜਹਾਜ਼। **ਖੇਵਟੁ**- ਮਲਾਹ। **ਤਰਹੁ**- ਤਰ ਜਾਓ।

[ਵੇਖੋ ੨੩੬੪]

**ਹਰਿ (ਕਰਮ) :** ਪ੍ਰਭੂ (ਤਕ ਲਿਜਾਣ) ਵਾਲੇ ਕੰਮ। ੨੪੬੨

**ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥**
**ਹਰਿ ਦਰਗਹ ਨਾਨਕ ਊਜਲ ਮਥਾ ॥ ੨ ॥**

ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੯੧

**ਅਰਥ :** (ਹੇ ਭਾਈ !) ਹੱਥਾਂ ਨਾਲ ਪ੍ਰਭੂ (ਤਕ ਲਿਜਾਣ) ਵਾਲੇ ਕੰਮ ਕਰ। ਨਾਨਕ (ਆਖਦਾ ਹੈ ਕਿ ਇਸ ਤਰ੍ਹਾਂ) ਰੱਬ ਦੀ ਦਰਗਾਹ ਵਿਚ ਤੇਰਾ ਮੂੰਹ ਉਜਲਾ ਹੋਵੇਗਾ (ਭਾਵ ਉਥੇ ਪ੍ਰਵਾਨ ਹੋ ਜਾਵੇਂਗਾ)।

[ਵੇਖੋ ੨੩੬੪]

**ਹਰਿ (ਕੀਰਤਨੁ) :** ਹਰੀ ਦੇ ਗੁਣਾਂ ਦਾ ਗਾਇਨ। ੨੪੬੩

**ਭਗਤਿ ਭਾਇ ਹਰਿ ਕੀਰਤਨੁ ਕਰੀਐ ॥**
**ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥ ੪ ॥**

ਗੋਂਡ, ਮਹਲਾ ੫, ੧੨, ਸਫ਼ਾ ੮੬੫

**ਅਰਥ :** ਹਰੀ ਦੇ ਗੁਣਾਂ ਦਾ ਗਾਇਨ ਭਗਤੀ-ਭਾਵ ਨਾਲ ਕਰਨਾ ਚਾਹੀਦਾ ਹੈ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਨੂੰ ਜਪ ਕੇ (ਸੰਸਾਰ-ਸਾਗਰ) ਤਰ ਜਾਈਦਾ ਹੈ।

[ਵੇਖੋ ੨੩੬੪]

**ਹਰਿ (ਗਾਲ) :** ਹਰੀ ਦੀਆਂ ਗੱਲਾਂ। ੨੪੬੪

**ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ ॥**
**ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥ ੧ ॥**

ਪ੍ਰਭਾਤੀ (ਬਿਭਾਸ), ਮਹਲਾ ੪, ੨, ਸਫ਼ਾ ੧੩੩੫

ਵੇਖੋ **'ਸਮ੍ਾਲਹਿ'** IV-੫੪੮

[ਵੇਖੋ ੨੩੬੪]

**ਹਰਿ (ਗੁਣ) :** ਪਰਮੇਸ਼ਰ ਦੇ ਗੁਣ। ੨੪੬੫

**ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥**
**ਹਰਿ ਗੁਣ ਸਦ ਹੀ ਆਖਿ ਵਖਾਣੈ ॥...੩ ॥**

ਆਸਾ, ਮਹਲਾ ੪, ੨, ਸਫ਼ਾ ੧੧

**ਅਰਥ :** (ਹੇ ਪ੍ਰਭੂ !) ਜਿਸ ਵਿਅਕਤੀ ਨੂੰ ਤੂੰ ਸੂਝ ਦੇਂਦਾ ਹੈਂ, ਉਹੋ (ਤੈਨੂੰ) ਜਾਣ ਸਕਦਾ ਹੈ। (ਅਜਿਹਾ ਮਨੁੱਖ) ਸਦਾ ਹੀ ਪਰਮੇਸ਼ਰ ਦੇ ਗੁਣ ਬੋਲ-ਬੋਲ ਕੇ ਵਰਣਨ ਕਰਦਾ ਹੈ।

**ਜਾਣਾਇਹਿ**- ਸੂਝ ਦੇਂਦਾ ਹੈਂ। **ਵਖਾਣੈ**- ਵਰਣਨ ਕਰਦਾ ਹੈ।

[ਵੇਖੋ ੨੩੬੪]

**ਹਰਿ (ਗੁਰੁ) :** ਹਰੀ ਰੂਪ ਗੁਰੂ। ੨੪੬੬

**ਮਨ ਰੇ ਹਉਮੈ ਛੋਡਿ ਗੁਮਾਨੁ ॥**
**ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੧੯, ਸਫ਼ਾ ੨੧

ਵੇਖੋ **'ਸਰਵਰੁ'** IV-੯੧੪

[ਵੇਖੋ ੨੩੬੪]

**ਹਰਿ (ਘਾਲ) :** ਰੱਬ ਨਾਲ ਜੋੜਨ ਵਾਲੀ ਮਿਹਨਤ। ੨੪੬੭

**ਮੇਰੇ ਮਨ ਸੇਵ ਸਫਲ ਹਰਿ ਘਾਲ ॥**
**ਲੇ ਗੁਰ ਪਗ ਰੇਨ ਰਵਾਲ ॥...੧ ॥ ਰਹਾਉ ॥**

ਨਟ., ਮਹਲਾ ੪, ੭, ਸਫ਼ਾ ੯੮੨

**ਅਰਥ :** ਹੇ ਮੇਰੇ ਮਨ ! ਸੇਵਾ (ਹੀ) ਰੱਬ ਨਾਲ ਜੋੜਨ ਵਾਲੀ ਕਾਮਯਾਬ ਮਿਹਨਤ ਹੈ। (ਤੂੰ) ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰ।

[ਵੇਖੋ ੨੩੬੪]

**ਹਰਿ (ਚੇਤਿ) :** ਹਰੀ ਨੂੰ ਯਾਦ ਕਰ ਕੇ। ੨੪੬੮

**ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫

ਵੇਖੋ **'ਅਚੇਤਾ'** II-੨੦੯੧

[ਵੇਖੋ ੨੩੬੪]

**ਹਰਿ (ਜਸੁ) :** ਪ੍ਰਭੂ ਦੀ ਕੀਰਤੀ। ੨੪੬੯

**ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥**
**ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੨੩, ਸਫ਼ਾ ੨੨-੨੩

**ਅਰਥ :** ਹੇ ਭਾਈ ! ਪਰਮੇਸ਼ਰ ਦਾ ਨਾਮ ਚਿਤ ਲਗਾ ਕੇ ਉਚਾਰਨ ਕਰੋ। ਪ੍ਰਭੂ ਦੀ ਕੀਰਤੀ ਰੂਪ ਵਸਤੂ ਲੈ ਕੇ (ਸੰਸਾਰ ਤੋਂ) ਜਾਓ, (ਫਿਰ) ਮਾਲਿਕ ਪ੍ਰਸੰਨ ਹੋ ਕੇ (ਤੁਹਾਡੇ ਵਲ) ਵੇਖੇਗਾ।

[ਵੇਖੋ ੨੩੬੪]

**ਹਰਿ (ਜਨ)** : ਹਰੀ ਦੇ ਲੋਕ, ਪਰਮੇਸ਼ਰ ਦੇ ਭਗਤ। ੨੪੭੦
**ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥**
**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥**
ਗਉੜੀ (ਪੂਰਬੀ), ਮਹਲਾ ੪, ੬੦, ਸਫ਼ਾ ੧੭੧
ਵੇਖੋ **'ਸੋਭ'** V-੧੯੯੫

[ਵੇਖੋ ੨੩੬੪]

**ਹਰਿ (ਜਨਹ)** : ਹਰੀ ਦੇ ਲੋਕਾਂ। ੨੪੭੧
**ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥**
**ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥...੨ ॥**
ਰਾਮ. (ਸਦ), ਸੁੰਦਰੁ, ੨, ਸਫ਼ਾ ੯੨੩

**ਅਰਥ** : ਹੇ ਪ੍ਰਭੂ ! ਹਰੀ ਦੇ ਲੋਕਾਂ ਦੀ ਲਾਜ ਰਖੋ, (ਸੇਵਕਾਂ ਨੂੰ ਆਪਣਾ) ਪਵਿੱਤਰ ਨਾਮ ਦਿਓ। (ਪ੍ਰਭੂ) ਮੌਤ ਅਤੇ ਜਮ-ਦੂਤਾਂ ਨੂੰ ਨਸ਼ਟ ਕਰਨ ਵਾਲਾ ਹੈ, ਆਖ਼ਿਰ ਵਿਚ ਸੰਸਾਰ ਤੋਂ ਚਲਣ ਲਗਿਆਂ (ਸਾਡਾ ਉਹ ਹੀ ਸੱਚਾ) ਸਾਥੀ ਹੋਵੇਗਾ।
**ਕਾਲੁ**- ਮੌਤ। **ਨਿਖੰਜਨੋ**- ਨਸ਼ਟ ਕਰਨ ਵਾਲਾ।
[ਵੇਖੋ ੨੩੬੪]

**ਹਰਿ (ਜਨਹੁ)** : ਹੇ ਹਰੀ ਦੇ ਸੇਵਕੋ ! ੨੪੭੨
**ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥**
**ਰੰਗਿ ਰਤੇ ਆਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥...੪ ॥**
ਸੂਹੀ (ਛੰਤ), ਮਹਲਾ ੫, ੫, ਸਫ਼ਾ ੭੮੦

**ਅਰਥ** : ਹੇ ਹਰੀ ਦੇ ਸੇਵਕੋ ! ਸਦਾ ਆਨੰਦਮਈ ਗੀਤ ਗਾਓ, (ਮੇਰੀ) ਸਾਰੀ ਇੱਛਾ ਪੂਰੀ ਹੋ ਗਈ ਹੈ। (ਅਸੀਂ) ਆਪਣੇ ਮਾਲਿਕ ਦੇ ਪਿਆਰ ਵਿਚ ਰੰਗੇ ਹੋਏ ਹਾਂ, ਜੋ ਨਾ ਮਰਦਾ ਹੈ ਅਤੇ ਨਾ ਹੀ ਆਵਾਗਮਨ ਵਿਚ ਪੈਂਦਾ ਹੈ।
**ਪੁੰਨੀ**- ਪੂਰੀ ਹੋ ਗਈ। **ਸਬਾਈ**- ਸਾਰੀ।
[ਵੇਖੋ ੨੩੬੪]

**ਹਰਿ (ਜਨਾਂ)** : ਪ੍ਰਭੂ ਦੇ ਸੇਵਕਾਂ ਨੂੰ। ੨੪੭੩
**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥**
**ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥**
ਗਉੜੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੩੨੧
ਵੇਖੋ **'ਸਾਧੀ'** IV-੧੭੪੭

[ਵੇਖੋ ੨੩੬੪]

**ਹਰਿ (ਜਨਾ)** : ਪਰਮੇਸ਼ਰ ਦੇ ਸੇਵਕ। ੨੪੭੪
**ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥ ੨ ॥**
ਮਾਰੂ (ਸੋਲ.), ਮਹਲਾ ੫, ੮, ਸਫ਼ਾ ੧੦੭੯

**ਅਰਥ** : (ਚਾਰੇ) ਖਾਣੀਆਂ (ਦੇ ਜੀਵ ਪ੍ਰਭੂ ਦਾ) ਨਾਮ ਜਪਦੇ ਹਨ, (ਵਖ-ਵਖ) ਬੋਲੀਆਂ (ਬੋਲਣ ਵਾਲੇ ਪ੍ਰਭੂ ਨੂੰ) ਯਾਦ ਕਰਦੇ ਹਨ, ਪਰਮੇਸ਼ਰ ਦੇ ਸਾਰੇ ਸੇਵਕ (ਉਸੇ ਦਾ) ਚਿੰਤਨ ਕਰਦੇ ਹਨ।
[ਵੇਖੋ ੨੩੬੪]

**ਹਰਿ (ਜਨਿ)** : ਹਰੀ ਦੇ ਸੇਵਕ ਨੇ। ੨੪੭੫
**ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥ ੩ ॥**
ਗਉੜੀ (ਬੈਰਾ.), ਮਹਲਾ ੪, ੪੭, ਸਫ਼ਾ ੧੬੬
ਵੇਖੋ **'ਹਟਵਾਣੀਆ'** V-੨੧੮੫

[ਵੇਖੋ ੨੩੬੪]

**ਹਰਿ (ਜੰਨੀ)** : ਪ੍ਰਭੂ ਦੇ ਸੇਵਕਾਂ ਨੇ। ੨੪੭੬
**ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥**
ਵਡ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੫੯੦-੯੧

**ਅਰਥ** : ਪ੍ਰਭੂ ਦੇ ਸੇਵਕਾਂ ਨੇ ਵਿਚਾਰ ਕੇ ਵੇਖ ਲਿਆ ਹੈ ਕਿ ਪ੍ਰਭੂ ਦੇ ਨਾਮ ਤੋਂ ਬਿਨਾ (ਹੋਰ) ਕੋਈ ਮਿੱਤਰ ਨਹੀਂ ਹੈ।
[ਵੇਖੋ ੨੩੬੪]

**ਹਰਿ (ਜਨੀ)** : ਹਰੀ ਦੇ ਸੇਵਕਾਂ ਨੇ। ੨੪੭੭
**ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥ ੨ ॥**
ਬਸੰਤੁ (ਹਿੰਡੋਲ), ਮਹਲਾ ੫, ੨੧, ਸਫ਼ਾ ੧੧੯੬

**ਅਰਥ** : ਹਰੀ ਦੇ ਸੇਵਕਾਂ ਨੇ (ਇਹ ਗੱਲ) ਵਿਚਾਰੀ ਹੈ ਕਿ ਉਤਪਤੀ ਅਤੇ ਵਿਨਾਸ਼ ਪ੍ਰਭੂ ਤੋਂ ਹੀ ਹੁੰਦਾ ਹੈ।
**ਓਪਤਿ**- ਉਤਪਤੀ। **ਪਰਲਉ**- ਵਿਨਾਸ਼।
[ਵੇਖੋ ੨੩੬੪]

**ਹਰਿ (ਜਲੁ)** : ਪ੍ਰਭੂ ਦਾ ਨਾਮ ਰੂਪੀ ਜਲ। ੨੪੭੮
**ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥**
**ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥...੪ ॥**
ਸਿਰੀ., ਮਹਲਾ ੧, ੨੦, ਸਫ਼ਾ ੨੨

**ਅਰਥ** : ਹੇ ਭਾਈ ! (ਤੂੰ ਹਿੰਸਾ, ਮੋਹ, ਲੋਭ ਅਤੇ ਕ੍ਰੋਧ ਦੀਆਂ) ਚਾਰੇ ਅਗਾਂ ਨੂੰ ਪਛਾੜ ਕੇ (ਅਹੰ-ਭਾਵ ਵਲੋਂ) ਮਰ ਜਾ (ਅਤੇ) ਗੁਰੂ ਦੀ ਸਿਖਿਆ ਤੋਂ ਪ੍ਰਭੂ ਦਾ ਨਾਮ ਰੂਪੀ ਜਲ ਪ੍ਰਾਪਤ ਕਰ ਲੈ। (ਇਸ ਤਰ੍ਹਾਂ ਤੇਰੇ) ਅੰਤਹਕਰਣ ਵਿਚ ਕਮਲ ਖਿੜ ਪਵੇਗਾ ਅਤੇ ਅੰਮ੍ਰਿਤ ਨਾਲ ਭਰਪੂਰ ਹੋ ਕੇ ਸੰਤੁਸ਼ਟ ਹੋ ਜਾਵੇਗਾ।
**ਨਿਵਾਰਿ**- ਪਛਾੜ ਕੇ। **ਕਮਲੁ**- ਹਿਰਦਾ-ਕਮਲ। **ਪ੍ਰਗਾਸਿਆ**- ਖਿੜ ਪਵੇਗਾ। **ਅਘਾਇ**- ਸੰਤੁਸ਼ਟ ਹੋਵੇਗਾ।
[ਵੇਖੋ ੨੩੬੪]

**ਹਰਿ (ਜੁ)** : ਪਰਮੇਸ਼ਰ ਜੀ। ੨੪੭੯

**ਘਟ ਘਟ ਮੈ ਹਰਿ ਜੁ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥**

ਸਲੋਕ, ਮਹਲਾ ੯, ੧੨, ਸਫ਼ਾ ੧੪੨੭

**ਅਰਥ** : ਸੰਤ ਜਨਾਂ ਨੇ ਪੁਰਜ਼ੋਰ ਢੰਗ ਨਾਲ ਕਹਿ ਦਿੱਤਾ ਹੈ ਕਿ ਪਰਮੇਸ਼ਰ ਜੀ ਹਰ ਹਿਰਦੇ ਵਿਚ ਵਸਦੇ ਹਨ। ਨਾਨਕ (ਆਖਦਾ ਹੈ ਕਿ) ਹੇ ਮਨ ! ਉਸੇ ਦਾ ਭਜਨ ਕਰ, (ਇੰਞ) ਸੰਸਾਰ-ਸਮੁੰਦਰ ਤਰ ਜਾਵੇਂਗਾ।
[ਵੇਖੋ ੨੩੬੪]

**ਹਰਿ (ਦਸਨਾ)** : ਹਰੀ ਦੇ ਦਾਸਾਂ ਦੇ। ੨੪੮੦

**ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ**
**ਤਿਨ ਕੇ ਚਰਣ ਮਲਹੁ ਹਰਿ ਦਸਨਾ ॥ ੨ ॥**

ਗੋਂਡ, ਮਹਲਾ ੪, ੩, ਸਫ਼ਾ ੮੬੦

**ਅਰਥ** : ਜਿਨ੍ਹਾਂ ਨੇ ਪ੍ਰਭੂ ਨੂੰ ਆਰਾਧਿਆ ਹੈ, ਉਨ੍ਹਾਂ ਨੇ ਮੇਰਾ ਮਾਲਿਕ ਪਰਮੇਸ਼ਰ ਪ੍ਰਾਪਤ ਕੀਤਾ ਹੈ, ਉਨ੍ਹਾਂ ਹਰੀ ਦੇ ਦਾਸਾਂ ਦੇ ਚਰਨ ਮਲ ਕੇ ਧੋਵੋ।
[ਵੇਖੋ ੨੩੬੪]

**ਹਰਿ (ਦਮ)** : ਹਰ ਇਕ ਸਵਾਸ। ੨੪੮੧

**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ ੨ ॥**

ਆਸਾ, ਮਹਲਾ ੫, ੧੩੪, ਸਫ਼ਾ ੪੦੪

**ਅਰਥ** : ਹੇ ਭਾਈ ! (ਅਮ੍ਰਿਤਮਈ ਬਾਣੀ ਨੂੰ) ਪਲ ਭਰ ਉਚਾਰਨ ਨਾਲ ਗੁਰੂ ਤਕ ਪਹੁੰਚ ਜਾਈਦਾ ਹੈ, ਹਰ ਇਕ ਸਵਾਸ (ਰਾਹੀਂ ਉਚਾਰਨ ਕੀਤਿਆਂ) ਜਮ (ਦਾ ਡਰ) ਨਹੀਂ ਰਹਿੰਦਾ ਹੈ, ਹੇ ਭਾਈ ! ਨਾਨਕ ਨੇ (ਇਹ) ਹਰੀ (ਦੀ ਸਿਫ਼ਤ ਵਾਲੀ ਬਾਣੀ) ਗਲੇ ਦੁਆਰਾ (ਉਚਾਰ-ਉਚਾਰ ਕੇ) ਹਿਰਦੇ ਵਿਚ ਧਾਰਨ ਕਰ ਲਈ ਹੈ।
**ਰਮ**- ਉਚਾਰਨ ਨਾਲ। **ਗੁਰ ਗਮ**- ਪਹੁੰਚ ਜਾਈਦਾ ਹੈ। **ਨਹ ਜਮ**- ਜਮ (ਦਾ ਡਰ) ਨਹੀਂ ਰਹਿੰਦਾ। **ਕੰਠਿ**- ਗਲੇ ਦੁਆਰਾ। **ਉਰਿ ਹਾਰੀ**- ਹਿਰਦੇ ਵਿਚ ਧਾਰਨ ਕਰ ਲਈ।
[੨੩੬੮]

**ਹਰਿ (ਦਰ)** : ਰੱਬ ਦਾ ਦਰਵਾਜ਼ਾ। ੨੪੮੨

**ਜਨ ਕੀ ਟੇਕ ਹਰਿ ਨਾਮੁ ਟਿਕਈਆ ॥**
**ਸਤਿਗੁਰ ਕੀ ਧਰ ਲਾਗਾ ਜਾਵਾ**
**ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥ ੧ ॥ ਰਹਾਉ ॥**

ਬਿਲਾ., ਮਹਲਾ ੪, ੬, ਸਫ਼ਾ ੮੩੪

**ਅਰਥ** : ਸੇਵਕ ਦਾ ਆਸਰਾ ਹਰੀ-ਨਾਮ ਉਤੇ ਟਿਕਿਆ ਹੈ। (ਮੈਂ) ਸਤਿਗੁਰੂ ਦੇ ਆਸਰੇ ਲਗ ਕੇ ਤੁਰਿਆ ਜਾ ਰਿਹਾ ਹਾਂ, ਗੁਰੂ ਦੀ ਕ੍ਰਿਪਾ ਨਾਲ ਰੱਬ ਦਾ ਦਰਵਾਜ਼ਾ ਲਭ ਲਿਆ ਹੈ।
[ਵੇਖੋ ੨੩੬੪]

**ਹਰਿ (ਦਰਸਨ)** : ਪਰਮੇਸ਼ਰ ਦੇ ਦਰਸ਼ਨ। ੨੪੮੩

**ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥ ੧ ॥**

ਗੋਂਡ, ਮਹਲਾ ੪, ੬, ਸਫ਼ਾ ੮੬੧

**ਅਰਥ** : ਪਰਮੇਸ਼ਰ ਦੇ ਦਰਸ਼ਨਾਂ ਵਾਸਤੇ ਮੇਰਾ ਮਨ ਬਹੁਤ ਤੜਪ ਰਿਹਾ ਹੈ, ਜਿਵੇਂ ਪਿਆਸਾ ਪਾਣੀ ਤੋਂ ਬਿਨਾ (ਤੜਪਦਾ) ਹੈ।
**ਬਹੁ ਤਪਤੈ**- ਬਹੁਤ ਤੜਪਦਾ ਹੈ। **ਤ੍ਰਿਖਾਵੰਤੁ**- ਪਿਆਸਾ। **ਨੀਰ**- ਪਾਣੀ।
[ਵੇਖੋ ੨੩੬੪]

**ਹਰਿ (ਦਰਸਨਿ)** : ਹਰੀ ਦੇ ਦਰਸ਼ਨ ਨਾਲ। ੨੪੮੪

**ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥ ੧੬ ॥**

ਮਾਰੂ (ਸੋਲ.), ਮਹਲਾ ੧, ੧੩, ਸਫ਼ਾ ੧੦੩੪

**ਅਰਥ** : ਹੇ ਪ੍ਰਭੂ ! ਨਾਨਕ ਸੱਚੀ ਪ੍ਰਾਰਥਨਾ ਕਰਦਾ ਹੈ ਕਿ (ਉਹ) ਹਰੀ ਦੇ ਦਰਸ਼ਨ ਨਾਲ ਸੁਖ ਪਾਉਂਦਾ ਹੈ।
[ਵੇਖੋ ੨੩੬੪]

**ਹਰਿ (ਦਰਸਨੁ)** : ਹੇ ਹਰੀ ! ਦਰਸ਼ਨ (ਦਿਓ)। ੨੪੮੫

**ਮਃ ੪ ॥...ਜਨ ਨਾਨਕੁ ਤ੍ਰਿਪਤੈ ਗਾਇ ਗੁਣ**
**ਹਰਿ ਦਰਸਨੁ ਦੇਹੁ ਸੁਭਾਇ ॥ ੩ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੪, ਸਫ਼ਾ ੧੨੫੦

**ਅਰਥ** : (ਹੇ ਪ੍ਰਭੂ !) ਨਾਨਕ (ਤੇਰਾ) ਸੇਵਕ ਗੁਣ-ਗਾਇਨ ਕਰ ਕੇ ਸੰਤੁਸ਼ਟ ਹੁੰਦਾ ਹੈ, ਹੇ ਹਰੀ ! ਸੁਭਾਵਿਕ ਹੀ ਦਰਸ਼ਨ ਦਿਓ।
[ਵੇਖੋ ੨੩੬੪]

**ਹਰਿ (ਦਰਸਨੋ)** : ਹੇ ਹਰੀ ! ਦਰਸ਼ਨ (ਦਿਓ)। ੨੪੮੬

**ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥**
**ਨਾਨਕ ਦੀਨ ਸਰਣਿ ਆਏ ਗਲਿ ਲਾਏ ॥ ੨ ॥**

ਆਸਾ, ਮਹਲਾ ੫, ੧੫੩, ਸਫ਼ਾ ੪੦੮

**ਅਰਥ** : ਹੇ ਹਰੀ ! (ਮੈਨੂੰ) ਦਰਸ਼ਨ ਦਿਓ, ਤੁਸੀਂ ਮੈਨੂੰ (ਦਰਸ਼ਨ ਕਰਨ ਦਾ ਤਰੀਕਾ) ਦੱਸੋ। ਨਾਨਕ (ਆਖਦਾ ਹੈ ਕਿ ਅਸੀਂ) ਗ਼ਰੀਬ (ਤੇਰੀ) ਸ਼ਰਨ ਵਿਚ ਆਏ ਹਾਂ, ਗਲ ਨਾਲ ਲਾ ਲਓ।
[ਵੇਖੋ ੨੩੬੪]

**ਹਰਿ (ਦਰਸਾਈ)** : ਹਰੀ ਦਾ ਦਰਸ਼ਨ। ੨੪੮੭

**ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥**
**ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥ ੧ ॥**

ਸਾਰਗ, ਮਹਲਾ ੫, ੧੫, ਸਫ਼ਾ ੧੨੦੭

**ਅਰਥ** : (ਮੈਂ ਆਪਣੇ) ਪਿਆਰੇ ਦੀ ਪ੍ਰੀਤ ਵਿਚ ਉਪਰਾਮ ਹੋਈ, ਸੋਚ ਸੋਚਦੀ ਹਾਂ, ਕਿ ਹਰੀ ਦਾ ਦਰਸ਼ਨ ਕਦੋਂ ਪ੍ਰਾਪਤ ਕਰਾਂਗੀ। ਹੇ ਭਾਈ !

ਕੋਸ਼ਿਸ਼ ਕਰਦੀ ਹਾਂ, ਪਰ ਇਹ ਮਨ ਨਹੀਂ ਟਿਕਦਾ, (ਕੀ) ਕੋਈ (ਅਜਿਹਾ) ਸੰਤ ਹੈ, ਜੋ ਮੈਨੂੰ (ਪਿਆਰੇ ਨਾਲ) ਮਿਲਾ ਦੇਵੇ ?
**ਚਿਤਵਨਿ ਚਿਤਵਉ**- ਸੋਚ ਸੋਚਦੀ ਹਾਂ। **ਬੈਰਾਗੀ**- ਵੈਰਾਗਵਾਨ, ਉਪਰਾਮ। **ਕਦਿ**- ਕਦੋਂ। **ਨਹੀ ਧੀਰੈ**- ਨਹੀਂ ਟਿਕਦਾ।
[ਵੇਖੋ ੨੩੬੪]

## ਹਰਿ (ਦਰਸਾਵੜਾ) : ਹਰੀ ਦਾ ਦਰਸ਼ਨ। ੨੪੮੮

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥**
**ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥**
ਸੂਹੀ (ਗੁਣ.), ਮਹਲਾ ੫, ੩, ਸਫ਼ਾ ੭੬੩

**ਅਰਥ** : (ਹੇ ਜੀਵ-ਇਸਤ੍ਰੀ !) ਜੇ ਤੂੰ (ਆਪਣੇ) ਮਨ ਦੀ ਸਿਆਣਪ ਤਿਆਗ ਦੇਵੇਂ ਅਤੇ ਦ੍ਵੈਤ-ਭਾਵ (ਵੀ) ਭੁਲਾ ਦੇਵੇਂ, (ਤਾਂ) ਇਸ ਤਰ੍ਹਾਂ ਤੂੰ ਹਰੀ ਦਾ ਦਰਸ਼ਨ ਪ੍ਰਾਪਤ ਕਰ ਸਕਦੀ ਹੈਂ, (ਫਿਰ) ਤੈਨੂੰ (ਤ੍ਰਿਸ਼ਨਾ, ਈਰਖਾ ਆਦਿ ਦੀ) ਗਰਮ ਹਵਾ ਨਹੀਂ ਲਗ ਸਕੇਗੀ।
**ਮਤੜੀ**- ਸਿਆਣਪ। **ਤਤੀ ਵਾਉ**- ਗਰਮ ਹਵਾ।
[ਵੇਖੋ ੨੩੬੪]

## ਹਰਿ (ਦਾਸ) : ਪਰਮੇਸ਼ਰ ਦੇ ਸੇਵਕ। ੨੪੮੯

**ਹਰਿ ਦਾਸ ਦਾਸਾ ਦੀਨੁ ਸਰਨ ॥ ਨਾਨਕ ਮਾਥਾ ਸੰਤ ਚਰਨ ॥ ੪ ॥**
ਮਾਲੀ ਗਉੜਾ, ਮਹਲਾ ੫, ੨, ਸਫ਼ਾ ੯੮੬

**ਅਰਥ** : (ਮੈਂ) ਗ਼ਰੀਬ ਪਰਮੇਸ਼ਰ ਦੇ ਸੇਵਕ (ਅਰਥਾਤ ਗੁਰੂ) ਦੇ ਸੇਵਕਾਂ ਦੀ ਸ਼ਰਨ ਆਇਆ ਹਾਂ। ਨਾਨਕ ਦਾ ਮੱਥਾ ਸੰਤਾਂ ਦੇ ਚਰਨਾਂ (ਉਤੇ ਪਿਆ) ਹੈ।
[ਵੇਖੋ ੨੩੬੪]

## ਹਰਿ (ਦਾਸਨ) : ਪ੍ਰਭੂ ਦੇ ਸੇਵਕਾਂ (ਦੀ)। ੨੪੯੦

**ਜਾ ਕੋ ਮੰਤ੍ਰੁ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥**
**ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿ ਗਰਭ ਪਰਨ ॥ ੨ ॥**
ਸਾਰਗ, ਮਹਲਾ ੫, ੧੩, ਸਫ਼ਾ ੧੨੦੬

**ਅਰਥ** : ਜਿਸ (ਗੁਰੂ) ਦਾ ਉਪਦੇਸ਼ ਸੰਦੇਹ ਦੂਰ ਕਰ ਦੇਂਦਾ ਹੈ, ਗੁਣ-ਹੀਣ ਨੂੰ (ਗੁਣਾਂ ਨਾਲ) ਭਰਪੂਰ ਕਰਨ ਵਾਲਾ ਹੈ। ਜੋ ਵਿਅਕਤੀ ਪ੍ਰਭੂ ਦੇ (ਅਜਿਹੇ) ਸੇਵਕਾਂ ਦੀ ਆਗਿਆ ਨੂੰ ਮੰਨਦੇ ਹਨ, ਉਹ ਫਿਰ (ਮਾਤਾ ਦੇ) ਗਰਭ ਵਿਚ ਨਹੀਂ ਪੈਂਦੇ ਹਨ।
**ਸਹਸਾ**- ਸੰਦੇਹ। **ਊਣੇ**- ਸਖਣੇ, ਗੁਣ-ਹੀਣ। **ਪਰਨ**- ਪੈਣਾ, ਪੈਂਦੇ ਹਨ।
[ਵੇਖੋ ੨੩੬੪]

## ਹਰਿ (ਦਾਤੜੇ) : ਹੇ ਹਰੀ ਦਾਤੇ ! ੨੪੯੧

**ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥**
**ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥ ੬ ॥**
ਆਸਾ (ਛੰਤ), ਮਹਲਾ ੪, ੨੧, ਸਫ਼ਾ ੪੫੨

**ਅਰਥ** : ਹੇ ਹਰੀ ਦਾਤੇ ! ਮੈਨੂੰ ਸ਼੍ਰੇਸ਼ਠ ਗੁਰੂ ਮਿਲਾ ਦੇ, ਗੁਰੂ ਦੀ ਸਿਖਿਆ ਦੁਆਰਾ (ਮੈਂ ਆਪਣੇ ਆਪ ਨੂੰ ਤੇਰੇ ਨਾਲ) ਮਿਲਾ ਲਵਾਂਗੀ। ਹੇ ਮੇਰੇ ਪਿਆਰੇ ! ਮੇਰੇ ਮੱਥੇ ਉਤੇ ਧੁਰੋਂ ਲਿਖਿਆ ਹੋਇਆ ਸੀ, ਕਿ (ਮੈਨੂੰ) ਗੁਰੂ ਨਾਨਕ ਪ੍ਰਾਪਤ ਹੋਇਆ ਹੈ।
[ਵੇਖੋ ੨੩੬੪]

## ਹਰਿ (ਦਾਤਾ) : ਪਰਮੇਸ਼ਰ ਦੇਣ ਵਾਲਾ ਹੈ। ੨੪੯੨

**ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥**
ਸੋਰਠਿ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੬੫੦

**ਅਰਥ** : ਪਰਮੇਸ਼ਰ ਦੇਣ ਵਾਲਾ ਹੈ, ਸਾਰਾ ਸੰਸਾਰ ਭਿਖਾਰੀ ਹੈ, ਸਾਰੇ ਜੀਵ-ਜੰਤੂ ਮੰਗਤੇ ਹਨ।
[ਵੇਖੋ ੨੩੬੪]

## ਹਰਿ (ਦਿਨੁ) : ਹਰ ਦਿਨ, ਸਾਰੇ ਦਿਨ। ੨੪੯੩

**ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥**
**ਕੋਟਿ ਜਨਮ ਕੀ ਮਲੁ ਲਹਿ ਜਾਈ ॥ ੧ ॥ ਰਹਾਉ ॥**
ਗਉੜੀ, ਮਹਲਾ ੫, ੧੪੬, ਸਫ਼ਾ ੧੯੫

**ਅਰਥ** : ਹੇ ਮੇਰੇ ਭਾਈ ! ਸਾਰੇ ਦਿਨ ਪਰਮੇਸ਼ਰ ਦਾ ਸਿਮਰਨ ਕੀਤਾ ਜਾਵੇ, ਤਾਂ ਕਰੋੜਾਂ ਜਨਮਾਂ ਦੀ ਮੈਲ ਲਹਿ ਜਾਂਦੀ ਹੈ।
[ਵੇਖੋ ੨੩੬੮]

## ਹਰਿ (ਧਣੀ) : ਮਾਲਿਕ-ਪ੍ਰਭੂ। ੨੪੯੪

**ਸਤਿਗੁਰ ਸੇਵਾ ਸਫਲ ਹੈ ਬਣੀ ॥**
**ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ ॥...੧ ॥**
ਗਉੜੀ (ਗੁਆ.), ਮਹਲਾ ੪, ੪੩, ਸਫ਼ਾ ੧੬੫

**ਅਰਥ** : ਜਿਸ ਨੂੰ ਮਿਲ ਕੇ (ਮੈਂ) ਮਾਲਿਕ-ਪ੍ਰਭੂ ਦਾ ਹਰੀ-ਨਾਮ ਆਰਾਧਿਆ ਹੈ, (ਉਸ) ਸਤਿਗੁਰੂ ਦੀ ਸੇਵਾ ਸਫਲ ਬਣੀ ਹੈ (ਭਾਵ ਪਰਮੇਸ਼ਰ ਵਲੋਂ ਇਹ ਸੇਵਾ ਸਫਲ ਬਣਾਈ ਗਈ ਹੈ, ਜੋ ਕਦੇ ਵੀ ਅਸਫਲ ਨਹੀਂ ਹੁੰਦੀ ਹੈ)।
[ਵੇਖੋ ੨੩੬੪]

## ਹਰਿ (ਧਨੁ) : ਹਰੀ-ਨਾਮ ਰੂਪ ਧਨ। ੨੪੯੫

**ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥**
ਸਿਰੀ., ਮਹਲਾ ੫, ੯੫, ਸਫ਼ਾ ੫੧

ਵੇਖੋ 'ਸੰਚਿ' III-੧੩੦੩

[ਵੇਖੋ ੨੩੬੪]

**ਹਰਿ (ਧਾਰੀ) :** ਪ੍ਰਭੂ ਨੇ (ਕ੍ਰਿਪਾ) ਕੀਤੀ। ੨੪੯੬

**ਰਾਮ ਜਪਿ ਜਨ ਰਾਮੈ ਨਾਮਿ ਰਲੇ ॥**
**ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥ ੧ ॥ ਰਹਾਉ ॥**

ਨਟ, ਮਹਲਾ ੪, ੨, ਸਫ਼ਾ ੯੭੫

**ਅਰਥ** : (ਪ੍ਰਭੂ ਦੇ) ਸੇਵਕ ਰਾਮ-ਨਾਮ ਜਪ ਕੇ ਰਾਮ-ਨਾਮ ਵਿਚ (ਹੀ) ਲੀਨ ਹੋ ਗਏ ਹਨ। (ਉਨ੍ਹਾਂ ਨੇ) ਗੁਰੂ ਦੇ ਬਚਨਾਂ ਨੂੰ (ਮੰਨ ਕੇ) ਰਾਮ-ਨਾਮ ਜਪਿਆ ਹੈ ਅਤੇ ਹਰੀ-ਪ੍ਰਭੂ ਨੇ ਉਨ੍ਹਾਂ ਉਤੇ ਕ੍ਰਿਪਾ ਕੀਤੀ ਹੈ।

[ਵੇਖੋ ੨੩੬੪]

**ਹਰਿ (ਨਗਰੀ) :** ਪ੍ਰਭੂ ਦੀ ਨਗਰੀ, ਉਹ ਸਰੀਰ ਜਿਸ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਗਿਆ ਹੈ। ੨੪੯੭

**ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥**
**ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ ॥ ੩ ॥**

ਕਾਨੜਾ (ਅਸ.), ਮਹਲਾ ੪, ੫, ਸਫ਼ਾ ੧੩੧੦-੧੧

**ਅਰਥ** : ਸਰੀਰ ਰੂਪ ਨਗਰ ਵਿਚ ਲੋਭ ਕੁਤਾ ਬਹੁਤ ਪ੍ਰਬਲ ਹੈ, ਗੁਰੂ ਪਲ ਵਿਚ ਮਾਰ ਕੇ ਕਢ ਦੇਵੇਗਾ। (ਜਦੋਂ ਗੁਰੂ ਨੇ ਇਸ ਵਿਚ) ਸੱਤ, ਸੰਤੋਖ ਅਤੇ ਧਰਮ ਲਿਆ ਕੇ ਟਿਕਾ ਦਿੱਤੇ ਹਨ, (ਹੁਣ ਇਸ) ਪ੍ਰਭੂ ਦੀ ਨਗਰੀ (ਹਰਿਮੰਦਿਰ) ਵਿਚ (ਸਾਧਕ) ਪਰਮੇਸ਼ਰ ਦੇ ਗੁਣ ਗਾਵੇਗਾ।

**ਸੁਆਨੁ**- ਕੁਤਾ। **ਸਬਲਾ**- ਪ੍ਰਬਲ। **ਆਨਿ**- ਲਿਆ ਕੇ।

**ਭਾਵ** : ਜਦੋਂ ਇਸ ਸਰੀਰ ਵਿਚ ਲੋਭ ਪ੍ਰਧਾਨ ਸੀ, ਤਾਂ ਇਹ 'ਲੋਭ-ਨਗਰ' ਸੀ। ਜਦੋਂ ਗੁਰੂ ਨੇ ਇਸ ਵਿਚ ਸੱਤ, ਸੰਤੋਖ ਆਦਿ ਸਦਗੁਣ ਟਿਕਾ ਦਿੱਤੇ ਤਾਂ ਇਹ 'ਹਰਿ ਨਗਰੀ' ਹੋ ਗਿਆ, ਜਿਸ ਵਿਚ ਬੈਠਾ ਜੀਵ ਪਰਮੇਸ਼ਰ ਦੇ ਗੁਣ ਗਾਂਦਾ ਹੈ। ਕੁਝ ਟੀਕਾਕਾਰਾਂ ਨੇ 'ਹਰਿ ਨਗਰੀ' ਦਾ ਅਰਥ 'ਸਾਧਸੰਗਤ' ਕੀਤਾ ਹੈ, ਜੋ ਪਹਿਲੀ ਪੰਕਤੀ ਦੇ ਪ੍ਰਸੰਗ ਵਿਚ ਯੁਕਤੀ-ਸੰਗਤ ਨਹੀਂ ਹੈ।

[ਵੇਖੋ ੨੩੬੪]

**ਹਰਿ (ਨਾਉ) :** ਪਰਮੇਸ਼ਰ ਦਾ ਨਾਮ। ੨੪੯੮

**ਅਵਰੁ ਨ ਦੂਜਾ ਠਾਉ ॥ ਨਾਹੀ ਬਿਨੁ ਹਰਿ ਨਾਉ ॥...੧ ॥**

ਪ੍ਰਭਾਤੀ (ਬਿਭਾਸ), ਮਹਲਾ ੫, ੧੩, ਸਫ਼ਾ ੧੩੪੧

**ਅਰਥ** : (ਮਾਲਿਕ ਦੇ ਦਰ ਤੋਂ) ਬਿਨਾ (ਸਾਨੂੰ ਆਸਰਾ ਦੇਣ ਵਾਲਾ) ਹੋਰ ਕੋਈ ਦੂਜਾ ਸਥਾਨ ਨਹੀਂ ਹੈ। ਪਰਮੇਸ਼ਰ ਦੇ ਨਾਮ ਤੋਂ ਬਿਨਾ (ਰੱਬ ਦੇ ਦਰ ਦੀ ਪ੍ਰਾਪਤੀ ਦਾ ਕੋਈ ਸਾਧਨ) ਨਹੀਂ ਹੈ।

[ਵੇਖੋ ੨੩੬੪]

**ਹਰਿ (ਨਾਇ) :** ਪ੍ਰਭੂ ਦੇ ਨਾਮ ਵਿਚ। ੨੪੯੯

**ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥**
**ਨਾਨਕ ਨਿਰਮਲ ਉਜਲੇ ਜੋ ਰਾਤੇ ਹਰਿ ਨਾਇ ॥ ੮ ॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੭

**ਅਰਥ** : (ਜੇ ਇਹ ਮਨ) ਆਪਣੇ-ਆਪ ਨੂੰ ਪਛਾਣ ਲਵੇ, ਤਾਂ ਨਿਜ-ਘਰ ਵਿਚ ਟਿਕ ਜਾਂਦਾ ਹੈ, (ਇਸ ਦੀ) ਮੈਂ-ਮੇਰੀ ਅਤੇ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਨਾਨਕ (ਆਖਦਾ ਹੈ ਕਿ) ਜੋ ਵਿਅਕਤੀ ਪ੍ਰਭੂ ਦੇ ਨਾਮ ਵਿਚ ਲੀਨ ਹੋਏ ਹਨ, ਉਹ ਪਵਿੱਤਰ ਅਤੇ ਸਵੱਛ (ਜੀਵਨ ਵਾਲੇ) ਹਨ।

[ਵੇਖੋ ੨੩੬੪]

**ਹਰਿ (ਨਾਇਓ) :** ਪ੍ਰਭੂ ਦੇ ਨਾਮ ਤੋਂ। ੨੫੦੦

**ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥**
**ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥ ੪ ॥**

ਗਉੜੀ, ਮਹਲਾ ੫, ੧੩੬, ਸਫ਼ਾ ੨੦੯

**ਅਰਥ** : (ਇਸ ਸੰਸਾਰ ਵਿਚ) ਨਾ ਕੁਝ ਆਉਂਦਾ ਹੈ, ਨਾ (ਹੀ) ਜਾਂਦਾ ਹੈ, (ਇਹ) ਸਭ ਸ਼ਹਿਨਸ਼ਾਹ ਪ੍ਰਭੂ ਨੇ (ਇਕ) ਤਮਾਸ਼ਾ ਬਣਾਇਆ ਹੈ। ਨਾਨਕ (ਆਖਦਾ ਹੈ ਕਿ ਮੇਰਾ) ਮਾਲਿਕ ਅਪਹੁੰਚ ਹੈ, ਸੰਪਰਕ ਤੋਂ ਪਰੇ ਹੈ, (ਉਸ ਦੇ) ਭਗਤਾਂ ਨੂੰ ਪ੍ਰਭੂ ਦੇ ਨਾਮ ਤੋਂ ਆਸਰਾ ਮਿਲਦਾ ਹੈ।

[ਵੇਖੋ ੨੩੬੪]

**ਹਰਿ (ਨਾਇਆ) :** ਅਕਾਲ-ਪੁਰਖ ਦਾ ਨਾਮ। ੨੫੦੧

**ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥**
**ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥ ੪ ॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

ਵੇਖੋ '**ਸਰਣ**' IV-੭੦੧

[ਵੇਖੋ ੨੩੬੪]

**ਹਰਿ (ਨਾਈ) :** ਹਰੀ ਦਾ ਨਾਮ। ੨੫੦੨

**ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥**
**ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥**

ਸੋਰਠਿ, ਮਹਲਾ ੪, ੮, ਸਫ਼ਾ ੬੦੭

**ਅਰਥ** : ਹੇ ਮੇਰੇ ਪ੍ਰਭੂ ! ਹਰੀ ਦਾ ਨਾਮ ਰੂਪ ਕ੍ਰਿਪਾ-ਜਲ ਦਿਓ। ਮੈਂ (ਆਪਣੇ) ਮਨ ਵਿਚ ਦਿਨ-ਰਾਤ ਨਾਮ ਮੰਗਦਾ ਹਾਂ, ਨਾਮ ਨਾਲ ਹੀ ਮੈਨੂੰ ਸੀਤਲਤਾ ਪ੍ਰਾਪਤ ਹੋਈ ਹੈ।

[ਵੇਖੋ ੨੩੬੪]

**ਹਰਿ (ਨਾਏ) :** ਪ੍ਰਭੂ ਦੇ ਨਾਮ ਤੋਂ। ੨੫੦੩

**ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥**
**ਸੂਖ ਸਹਜ ਆਨੰਦ ਹਰਿ ਨਾਏ ॥ ੪ ॥**

ਗੋਂਡ, ਮਹਲਾ ੫, ੬, ਸਫ਼ਾ ੮੬੪

**ਅਰਥ** : ਨਾਨਕ ਦਿਨ-ਰਾਤ ਨਾਮ ਧਿਆਉਂਦਾ ਹੈ। ਪ੍ਰਭੂ ਦੇ ਨਾਮ ਤੋਂ ਸੁਖ, ਮਾਨਸਿਕ ਸਥਿਰਤਾ ਅਤੇ (ਅਸੀਮ) ਖ਼ੁਸ਼ੀ (ਪ੍ਰਾਪਤ ਹੁੰਦੀ) ਹੈ।

[ਵੇਖੋ ੨੩੬੪]

**ਹਰਿ (ਨਾਹ)** : ਪਤੀ-ਪਰਮੇਸ਼ਰ। ੨੫੦੪

**ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥**
**ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥**

ਮਾਝ (ਬਾਰਹ.). ਮਹਲਾ ੫, ੧. ਸਫ਼ਾ ੧੩੩

ਵੇਖੋ **'ਸਾਜਨੈ'** IV-੧੫੨੩

[ਵੇਖੋ ੨੩੬੪]

**ਹਰਿ (ਨਾਥ)** : ਸਵਾਮੀ ਪ੍ਰਭੂ ਨੇ। ੨੫੦੫

**ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥**
**ਨਾਨਕ ਸਰਨਿ ਪਰੇ ਦੁਖ ਭੰਜਨ ਜਾ ਕਾ ਬਡ ਪਰਤਾਪ ॥ ੨ ॥**

ਟੋਡੀ, ਮਹਲਾ ੫. ੧੪, ਸਫ਼ਾ ੭੧੪

**ਅਰਥ** : ਸਵਾਮੀ ਪ੍ਰਭੂ ਨੇ ਦਇਆ (ਦੀ ਦ੍ਰਿਸ਼ਟੀ) ਕੀਤੀ ਅਤੇ (ਸਭ) ਜੀਵ-ਜੰਤੂਆਂ ਉਤੇ ਕ੍ਰਿਪਾਵੰਤ ਹੋਏ। ਨਾਨਕ (ਆਖਦਾ ਹੈ ਕਿ) ਜਿਸ (ਪ੍ਰਭੂ) ਦਾ ਪ੍ਰਤਾਪ (ਅਤਿ) ਪ੍ਰਚੰਡ ਹੈ, (ਸਾਰੇ) ਉਸ ਦੁਖ-ਦੂਰ ਕਰਨ ਵਾਲੇ ਦੀ ਸ਼ਰਨ ਵਿਚ ਪਏ ਹਨ।

[ਵੇਖੋ ੨੩੬੪]

**ਹਰਿ (ਨਾਥ)** : ਹੇ ਮਾਲਿਕ ਪ੍ਰਭੂ ! ੨੫੦੬

**ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥**
**ਨਾਨਕ ਇਨ ਕੈ ਕਛੂ ਨ ਹਾਥ ॥ ੮ ॥**

ਗਉੜੀ (ਸੁਖ.), ਮਹਲਾ ੫, ੬ ਸਫ਼ਾ ੨੭੧

**ਅਰਥ** : ਹੇ ਮਾਲਿਕ ਪ੍ਰਭੂ ! (ਤੂੰ) ਜਿਥੇ-ਜਿਥੇ ਲਗਾਉਂਦਾ ਹੈਂ, (ਜੀਵ) ਉਥੇ-ਉਥੇ (ਭਾਵ ਉਸੇ ਕਰਮ ਵਿਚ) ਲਗਦੇ ਹਨ। ਨਾਨਕ (ਆਖਦਾ ਹੈ ਕਿ) ਇਨ੍ਹਾਂ ਦੇ ਹੱਥ ਵਿਚ ਕੁਝ ਵੀ ਨਹੀਂ ਹੈ।

[ਵੇਖੋ ੨੩੬੪]

**ਹਰਿ (ਨਾਮ)** : ਪ੍ਰਭੂ ਦਾ ਨਾਮ। ੨੫੦੭

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥**
**ਲਭਣੰ ਸਾਧ ਸੰਗੇਣ ॥ ਨਾਨਕ ਹਰਿ ਪੂਰਬਿ ਲਿਖਣਹ ॥**

ਗਾਥਾ, ਮਹਲਾ ੫, ੧੫, ਸਫ਼ਾ ੧੩੬੧

**ਅਰਥ** : ਸ੍ਰਿਸ਼ਟੀ ਦੇ ਸਵਾਮੀ ਨੂੰ ਭੁਲਾ ਦੇਣਾ ਮੌਤ (ਸਮਾਨ) ਹੈ। ਪ੍ਰਭੂ ਦਾ ਨਾਮ ਧਿਆਉਣਾ ਜੀਵਨ (ਦੇਣ ਵਾਲਾ ਕਰਮ) ਹੈ। ਨਾਨਕ (ਆਖਦਾ ਹੈ ਕਿ) ਜੇ ਪ੍ਰਭੂ ਨੇ (ਧੁਰ ਦਰਗਾਹ ਤੋਂ) ਪਹਿਲਾਂ ਹੀ ਲਿਖ ਦਿੱਤਾ ਹੋਵੇ, ਤਾਂ ਗੁਰੂ ਦੇ ਸੰਗ ਤੋਂ ਨਾਮ ਪ੍ਰਾਪਤ ਹੁੰਦਾ ਹੈ।

**ਮਰਣੰ**- ਮੌਤ (ਸਮਾਨ)। **ਬਿਸਰਣੰ**- ਭੁਲਾ ਦੇਣਾ। **ਧ੍ਯਾਵਣਹ**- ਧਿਆਉਣਾ। **ਲਭਣੰ**- ਪ੍ਰਾਪਤ ਹੁੰਦਾ ਹੈ। **ਸੰਗੇਣ**- ਸੰਗ ਤੋਂ।

[ਵੇਖੋ ੨੩੬੪]

**ਹਰਿ (ਨਾਮ)** : ਪ੍ਰਭੂ ਦੇ ਨਾਮ ਦੁਆਰਾ। ੨੫੦੮

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥**
**ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥**

ਸਵ., ਮਹਲਾ ੫ ਕੇ, ਮਥੁਰਾ ੭, ਸਫ਼ਾ ੧੪੦੯

**ਅਰਥ** : ਕਲਿਜੁਗ ਵਿਚ ਪ੍ਰਭੂ ਦੇ ਨਾਮ ਦੁਆਰਾ ਸੰਸਾਰ-ਸਮੁੰਦਰ ਤੋਂ ਤਾਰਨ ਵਾਸਤੇ (ਪਰਮੇਸ਼ਰ ਜੀ ਦਾ) ਰੂਪ (ਗੁਰੂ ਅਰਜਨ ਦੇਵ) ਪ੍ਰਗਟ ਹੋਏ ਹਨ। ਜਿਸ ਦੇ ਹਿਰਦੇ ਵਿਚ ਸੰਤ (ਗੁਰੂ) ਵਸਦੇ ਹਨ, (ਉਸ ਦਾ) ਦੁਖ ਅਤੇ ਨਿਰਧਨਤਾ ਦੂਰ ਕਰ ਦੇਂਦੇ ਹਨ।

[ਵੇਖੋ ੨੩੬੪]

**ਹਰਿ (ਨਾਮ ਉਦਾਸ)** : ਪ੍ਰਭੂ ਦੇ ਨਾਮ ਤੋਂ ਬੇਲਾਗ, ੨੫੦੯
ਹਰੀ-ਨਾਮ ਵਲੋਂ ਲਾਪਰਵਾਹ।

**ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥**
**ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥**

ਸਲੋਕ, ਕਬੀਰ, ੯੫, ਸਫ਼ਾ ੧੩੬੯

**ਅਰਥ** : ਕਬੀਰ ਆਖਦਾ ਹੈ ਕਿ ਸਰਬ-ਵਿਆਪਕ ਪ੍ਰਭੂ ਦੀ ਉਮੀਦ ਰਖਣੀ ਚਾਹੀਦੀ ਹੈ, ਹੋਰ ਦੀ ਆਸ ਨਿਰਾਸ਼ (ਕਰਨ ਵਾਲੀ) ਹੈ। ਉਹ ਮਨੁੱਖ ਨਰਕ ਵਿਚ ਪੈਂਦੇ ਹਨ, ਜੋ ਪ੍ਰਭੂ ਦੇ ਨਾਮ ਤੋਂ ਬੇਲਾਗ ਹਨ।

**ਨਿਰਾਸ**- ਨਿਰਾਸ਼ ਕਰਨ ਵਾਲੀ। **ਮਾਨਈ**- ਮਾਨਵ, ਮਨੁੱਖ।

[ਵੇਖੋ ੨੩੬੪]

**ਹਰਿ (ਨਾਮ ਖਗਿ)** : ਹਰੀ-ਨਾਮ ਰੂਪ ਤੀਰ ਨਾਲ। ੨੫੧੦

**ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥**
**ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥**

ਸਵ. (ਮੁਖ.), ਮਹਲਾ ੫, ੧੦, ਸਫ਼ਾ ੧੩੮੯

ਵੇਖੋ **'ਸਾਕਸਿ'** IV-੧੩੫੪

[ਵੇਖੋ ੨੩੬੪]

**ਹਰਿ (ਨਾਮ ਜਸ)** : ਹਰੀ-ਨਾਮ ਦੀ ਮ[illegible]ਮਾ। ੨੫੧੧

**ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥**
**ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥**

ਸਲੋਕ, ਕਬੀਰ, ੫੨, ਸਫ਼ਾ ੧੩੬੭

ਵੇਖੋ **'ਸਾਕਤ'** IV-੧੩੫੭

[ਵੇਖੋ ੨੩੬੪]

**ਹਰਿ (ਨਾਮ ਨਗ)** : ਪ੍ਰਭੂ ਦਾ ਨਾਮ ਰੂਪ ਨਗ। ੨੫੧੨

**ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥**
**ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ**
**ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ ॥**

ਸਵ., ਮਹਲੇ ੪ ਕੇ, ਨਲ੍ ੧੫, ਸਫ਼ਾ ੧੪੦੧

ਵੇਖੋ 'ਉਦਧਿ' I-੨੬੧

[ਵੇਖੋ ੨੩੬੪]

**ਹਰਿ (ਨਾਮ ਰਸਿਕ)** : ਪ੍ਰਭੂ-ਨਾਮ ਦੇ ਪ੍ਰੇਮੀ। ੨੫੧੩

**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**
**ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥**

ਸਵ., ਮਹਲੇ ੪ ਕੇ, ਕਲ੍. ੧, ਸਫ਼ਾ ੧੩੯੬

ਵੇਖੋ '**ਸਮਤ**' IV-੩੩੬

[ਵੇਖੋ ੨੩੬੪]

**ਹਰਿ (ਨਾਮਨੋ)** : ਪ੍ਰਭੂ ਦਾ ਨਾਮ। ੨੫੧੪

**ਮਨ ਧਰ ਤਰਬੇ ਹਰਿ ਨਾਮਨੋ ॥**
**ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰਗਰਾਮਨੋ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੪੦, ਸਫ਼ਾ ੨੧੦

**ਅਰਥ** : ਹੇ ਮਨ ! ਪ੍ਰਭੂ ਦਾ ਨਾਮ (ਸੰਸਾਰ-ਸਾਗਰ) ਤਰਨ ਵਾਸਤੇ ਆਸਰਾ ਹੈ। ਸੰਸਾਰ ਸਮੁੰਦਰ ਵਿਚ ਸੰਦੇਹ ਦੀਆਂ ਲਹਿਰਾਂ ਹਨ, ਗੁਰੂ ਪਾਰ ਲੰਘਾਉਣ ਵਾਲਾ ਜਹਾਜ਼ ਹੈ।

**ਧਰ**- ਟੇਕ, ਆਸਰਾ। **ਤਰਬੇ**- ਤਰਨ ਵਾਸਤੇ। **ਸੰਸਾ**- ਸੰਦੇਹ। **ਬੋਹਿਥੁ**- ਜਹਾਜ਼। **ਪਾਰਗਰਾਮਨੋ**- ਪਾਰ ਲੰਘਾਉਣ ਵਾਲਾ।

[ਵੇਖੋ ੨੩੬੪]

**ਹਰਿ (ਨਾਮਾ)** : ਪ੍ਰਭੂ ਦਾ ਨਾਮ। ੨੫੧੫

**ਸਤਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ ॥ ੩ ॥**

ਸਿਰੀ., ਮਹਲਾ ੩, ੪੨, ਸਫ਼ਾ ੩੨

**ਅਰਥ** : ਸਤਿਗੁਰੂ ਨੂੰ ਮਿਲ ਕੇ ਪ੍ਰਭੂ ਦੇ ਨਾਮ ਨੂੰ ਹਿਰਦੇ ਵਿਚ ਵਸਾਉਣ ਨਾਲ (ਅਸਲ) ਧਨ ਪ੍ਰਾਪਤ ਹੁੰਦਾ ਹੈ।

[ਵੇਖੋ ੨੩੬੪]

**ਹਰਿ (ਨਾਮਿ)** : ਅਕਾਲ-ਪੁਰਖ ਦੇ ਨਾਮ ਵਿਚ। ੨੫੧੬

**ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥**
**ਗੁਰਮਤੀ ਹਰਿ ਨਾਮਿ ਸਮਾਏ ॥ ੩ ॥**

ਗਉੜੀ (ਗੁਆ.), ਮਹਲਾ ੩, ੨੨, ਸਫ਼ਾ ੧੬੦

**ਅਰਥ** : ਜਿਨ੍ਹਾਂ ਉਤੇ (ਪ੍ਰਭੂ) ਇਕਾਗਰ ਚਿੱਤ ਨਾਲ (ਭਾਵ ਪੂਰੀ ਤਰ੍ਹਾਂ) ਮਿਹਰਬਾਨ ਹੋਇਆ ਹੈ, ਉਨ੍ਹਾਂ ਦੇ ਮਨ ਵਿਚ ਹਰੀ (ਆਪਣਾ-ਆਪ) ਵਸਾਉਂਦਾ ਹੈ। (ਉਹ ਵਿਅਕਤੀ) ਗੁਰੂ ਦੀ ਸਿਖਿਆ ਰਾਹੀਂ ਅਕਾਲ-ਪੁਰਖ ਦੇ ਨਾਮ ਵਿਚ ਲੀਨ ਹੋ ਜਾਂਦੇ ਹਨ।

[ਵੇਖੋ ੨੩੬੪]

**ਹਰਿ (ਨਾਮੁ)** : ਪ੍ਰਭੂ ਦਾ ਨਾਮ। ੨੫੧੭

**ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ ॥**
**ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥...੪ ॥**

ਸਿਰੀ., ਮਹਲਾ ੩, ੩੨, ਸਫ਼ਾ ੨੮

**ਅਰਥ** : ਇਹ ਜੀਵਨ ਰੂਪ ਪਦਾਰਥ ਪ੍ਰਾਪਤ ਕਰ ਕੇ (ਮਨੁੱਖ) ਧਿਆਨ-ਲੀਨਤਾ ਸਹਿਤ ਪ੍ਰਭੂ ਦਾ ਨਾਮ ਯਾਦ ਨਹੀਂ ਕਰਦਾ। (ਜਦੋਂ) ਪੈਰ ਖਿਸਕਣ ਲਗਾ (ਭਾਵ ਉਮਰ ਹੱਥੋਂ ਨਿਕਲ ਗਈ), ਤਾਂ (ਇਥੇ) ਟਿਕਿਆ ਨਹੀਂ ਜਾਣਾ, (ਨਾਮ ਨਾ ਜਪਣ ਕਰ ਕੇ ਉਹ) ਅਗੇ ਵੀ ਕੋਈ ਟਿਕਾਣਾ ਨਹੀਂ ਪ੍ਰਾਪਤ ਕਰ ਸਕੇਗਾ।

**ਪਗਿ**- ਪੈਰ। **ਖਿਸਿਐ**- ਖਿਸਕਣ ਲਗਾ। **ਠਉਰੁ**- ਟਿਕਾਣਾ।

[ਵੇਖੋ ੨੩੬੪]

**ਹਰਿ (ਨਾਮੇ)** : ਪਰਮੇਸ਼ਰ ਦੇ ਨਾਮ ਨਾਲ। ੨੫੧੮

**ਮਃ ੩ ॥**
**ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥**
**ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥ ੨ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੫੫੨

ਵੇਖੋ '**ਸਵਾਰਨਿ**' IV-੧੧੨੧

[ਵੇਖੋ ੨੩੬੪]

**ਹਰਿ (ਨਾਮੈ)** : ਪ੍ਰਭੂ-ਨਾਮ ਦੇ। ੨੫੧੯

**ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੁਝੈ ਹਰਿ ਨਾਮੋ ਅੰਤਿ ਛਡਾਤਾ ॥**

ਵਡ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੫੯੨

**ਅਰਥ** : ਪ੍ਰਭੂ-ਨਾਮ ਦੇ ਜਿਤਨਾ ਵਡਾ ਕੋਈ ਹੋਰ (ਮੇਰੀ) ਸਮਝ ਵਿਚ ਨਹੀਂ ਆਉਂਦਾ, ਪ੍ਰਭੂ ਦਾ ਨਾਮ ਹੀ ਅੰਤ ਵਿਚ ਛੁਡਾਉਂਦਾ ਹੈ।

[ਵੇਖੋ ੨੩੬੪]

**ਹਰਿ (ਨਾਮੋ)** : ਹਰੀ-ਨਾਮ ਤੋਂ, ਹਰੀ-ਨਾਮ ਦੁਆਰਾ। ੨੫੨੦

**ਸਲੋਕ ਮਃ ੪ ॥...**
**ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੮, ਸਫ਼ਾ ੩੦੩

**ਅਰਥ** : ਪ੍ਰਭੂ ਦਾ ਨਾਮ (ਸੱਚੇ ਗੁਰੂ ਦਾ) ਆਸਰਾ ਹੈ, ਪਰਮੇਸ਼ਰ ਦਾ ਨਾਮ (ਉਸ ਵਾਸਤੇ ਪ੍ਰਭੂ ਦਾ) ਦਰਬਾਰ ਹੈ, ਹਰੀ-ਨਾਮ ਦੁਆਰਾ (ਉਹ ਆਪਣੇ ਸਿਖਾਂ ਦੀ) ਰੱਖਿਆ ਕਰਵਾਉਂਦਾ ਹੈ।

[ਵੇਖੋ ੨੩੬੪]

**ਹਰਿ (ਨਾਮੋ)** : ਹਰੀ-ਨਾਮ ਹੀ। ੨੫੨੧

**ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ**
**ਹਰਿ ਨਾਮੋ ਤਿਨ ਕੰਉ ਰਖਣਹਾਰਾ ॥**

ਵਡ. (ਵਾਰ), ਮਹਲਾ ੪, ਪਉੜੀ ੧੫, ਸਫ਼ਾ ੫੯੨

**ਅਰਥ** : ਜਿਨ੍ਹਾਂ ਦੇ ਮਨ ਵਿਚ ਹਮੇਸ਼ਾ ਹਰੀ-ਨਾਮ ਵਸਿਆ ਹੈ, ਉਨ੍ਹਾਂ ਨੂੰ ਹਰੀ-ਨਾਮ ਹੀ ਰਖਣ ਵਾਲਾ ਹੈ।

[ਵੇਖੋ ੨੩੬੪]

**ਹਰਿ (ਨਾਵ)** : ਪ੍ਰਭੂ-ਨਾਮ ਦਾ। ੨੫੨੨

**ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥**
**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥...੪ ॥**

ਸਿਰੀ., ਮਹਲਾ ੪, ੬੨, ਸਫ਼ਾ ੪੦

**ਅਰਥ** : ਸਤਿਗੁਰੂ ਪ੍ਰਭੂ-ਨਾਮ ਦਾ ਜਹਾਜ਼ ਹੈ, ਕਿਸ ਤਰੀਕੇ ਨਾਲ (ਇਸ) ਜਹਾਜ਼ ਵਿਚ ਸਵਾਰ ਹੋਇਆ ਜਾਵੇ ? (ਉਤਰ ਹੈ-) ਜੋ ਵਿਅਕਤੀ ਸਤਿਗੁਰੂ ਦੇ ਹੁਕਮ ਅਨੁਸਾਰ ਵਿਚਰਦਾ ਹੈ, (ਉਹ ਇਸ) ਜਹਾਜ਼ ਵਿਚ ਆ ਕੇ ਬੈਠ ਜਾਂਦਾ ਹੈ।

[ਵੇਖੋ ੨੩੬੪]

**ਹਰਿ (ਨਾਵੈ)** : ਪ੍ਰਭੂ ਦੇ ਨਾਮ ਤੋਂ। ੨੫੨੩

**ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥**
**ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥ ੧ ॥**

ਸੂਹੀ (ਛੰਤ), ਮਹਲਾ ੩, ੪, ਸਫ਼ਾ ੭੭੦

**ਅਰਥ** : ਸੱਚਾ ਗੁਰੂ ਮਿਲਿਆ, ਤਾਂ (ਸਿਖ ਨੇ) ਪਰਮੇਸ਼ਰ ਨੂੰ ਪ੍ਰਾਪਤ ਕੀਤਾ, ਪ੍ਰਭੂ ਦੇ ਨਾਮ ਤੋਂ ਬਿਨਾ (ਸੰਸਾਰਿਕ ਬੰਧਨਾਂ ਤੋਂ) ਮੁਕਤੀ ਨਹੀਂ ਹੁੰਦੀ ਹੈ। ਨਾਨਕ (ਆਖਦਾ ਹੈ ਕਿ) ਮਨ ਦੇ ਮੰਨ ਜਾਣ ਨਾਲ ਜੀਵ-ਇਸਤ੍ਰੀ ਸੁਖੀ ਹੁੰਦੀ ਹੈ ਅਤੇ ਉਹ ਪਤੀ (ਦੇ ਸੰਗ) ਨੂੰ ਮਾਣਦੀ ਹੈ।

[ਵੇਖੋ ੨੩੬੪]

**ਹਰਿ (ਨਿਧਿ)** : ਹਰੀ-ਨਾਮ ਰੂਪ ਖ਼ਜ਼ਾਨਾ। ੨੫੨੪

**ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥**
**ਖਲ ਮੁਗਧ ਮੂੜ ਕਟਾਖ੍ਯ ਸ੍ਰੀਧਰ ਭਏ ਗੁਣ ਮਤਿ ਧੀਰ ॥੬॥**

ਗੂਜਰੀ, ਮਹਲਾ ੫, ੨, ਸਫ਼ਾ ੫੦੮

ਵੇਖੋ 'ਆਢਿ' III-੩੨੯

[ਵੇਖੋ ੨੩੬੪]

**ਹਰਿ (ਨਿਰਬਾਣੀ)** : ਤ੍ਰਿਸ਼ਨਾ-ਮੁਕਤ ਪ੍ਰਭੂ। ੨੫੨੫

**ਹਰਿ ਮੇਲਿ ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ ॥**
**ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ ਹਰਿ ਨਿਰਬਾਣੀ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੧੩੧੭

**ਅਰਥ** : ਜੋ ਵਿਅਕਤੀ ਗੁਰੂ ਦੇ ਬਚਨਾਂ ਦੁਆਰਾ ਨਾਮ ਵਿਚ ਲੀਨ ਹੋ ਗਏ ਹਨ, (ਉਨ੍ਹਾਂ ਨੂੰ) ਹਰੀ ਆਪ (ਆਪਣੇ ਨਾਲ) ਜੋੜ ਕੇ ਦਰਸ਼ਨ ਦੇਂਦਾ ਹੈ। ਨਾਨਕ ਉਨ੍ਹਾਂ ਤੋਂ ਸਦਕੇ ਜਾਂਦਾ ਹੈ, ਜੋ ਤ੍ਰਿਸ਼ਨਾ-ਮੁਕਤ ਪ੍ਰਭੂ ਨੂੰ ਜਪਦੇ ਹਨ।

[ਵੇਖੋ ੨੩੬੪]

**ਹਰਿ (ਪੰਥਿ)** : ਹਰੀ-ਮਾਰਗ ਉਤੇ। ੨੫੨੬

**ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥**
**ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥**

ਸਵ. (ਮੁਖ.), ਮਹਲਾ ੫, ੧੦, ਸਫ਼ਾ ੧੩੮੯

ਵੇਖੋ 'ਸਾਕਸਿ' IV-੧੩੫੪

[ਵੇਖੋ ੨੩੬੪]

**ਹਰਿ (ਪੰਥੁ)** : ਹਰੀ-ਮਾਰਗ। ੨੫੨੭

**ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ**
**ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥**

ਵਡ. (ਵਾਰ), ਮਹਲਾ ੪, ਪਉੜੀ ੩, ਸਫ਼ਾ ੫੮੬

**ਅਰਥ** : ਉਸ ਸਤਿਗੁਰੂ ਨੂੰ ਹਰ-ਇਕ ਪਲ-ਛਿਣ ਵੇਖੋ, ਜਿਸ ਨੇ ਰੱਬ ਦਾ (ਭਾਵ ਰੱਬ ਤਕ ਪਹੁੰਚਾਣ ਵਾਲਾ) ਹਰੀ-ਮਾਰਗ ਦੱਸਿਆ ਹੈ।

[ਵੇਖੋ ੨੩੬੪]

**ਹਰਿ (ਪਦੁ)** : ਪਰਮੇਸ਼ਰ ਦੀ ਅਵਸਥਾ, ੨੫੨੮
ਅਰਥਾਤ ਪ੍ਰਭੂ-ਮਿਲਾਪ ਦੀ ਅਵਸਥਾ।

**ਤੇਰਾ ਜਨੁ ਏਕੁ ਆਧੁ ਕੋਈ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥ ੧ ॥ ਰਹਾਉ ॥**

ਕੇਦਾਰਾ, ਕਬੀਰ, ੧, ਸਫ਼ਾ ੧੧੨੩

**ਅਰਥ** : (ਹੇ ਵਾਹਿਗੁਰੂ !) ਤੁਹਾਡਾ ਕੋਈ ਵਿਰਲਾ ਹੀ ਸੇਵਕ ਇਹੋ ਜਿਹਾ ਹੈ, ਜੋ ਕਾਮ, ਗੁੱਸੇ, ਲਾਲਚ ਅਤੇ ਮੋਹ ਨੂੰ ਵਰਜ ਕੇ ਪ੍ਰਭੂ ਦੇ ਮਿਲਾਪ ਦੀ ਅਵਸਥਾ ਨੂੰ ਸਮਝਦਾ ਹੈ ।

**ਏਕੁ ਆਧੁ**- ਕੋਈ ਵਿਰਲਾ। **ਬਿਬਰਜਿਤ**- ਵਰਜ ਕੇ। **ਚੀਨੈ**- ਸਮਝਦਾ ਹੈ।

[ਵੇਖੋ ੨੩੬੪]

**ਹਰਿ (ਪਰਤਾਪੈ)** : ਪ੍ਰਭੂ ਦੀ ਆਭਾ। ੨੫੨੯

**ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥**
**ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥**

ਮਾਰੂ (ਵਾਰ), ਮਹਲਾ ੫, ਪਉੜੀ ੮, ਸਫ਼ਾ ੧੦੯੭

**ਅਰਥ** : ਪਰਮੇਸ਼ਰ ਦੇ ਸੇਵਕਾਂ ਦੀ ਉਹੋ-ਜਿਹੀ ਸ਼ੋਭਾ ਹੈ, ਜਿਤਨੀ ਮਹਾਨ ਪ੍ਰਭੂ ਦੀ ਆਭਾ ਹੈ। (ਉਸ ਨੇ) ਸੇਵਕ ਦਾ (ਪ੍ਰਭਾਵ) ਸਾਰਿਆਂ ਦੇ ਹਿਰਦੇ ਵਿਚ ਵਰਤਾਇਆ ਹੈ, ਕਿਉਂਕਿ ਸੇਵਕ ਤੋਂ ਹੀ ਹਰੀ ਪਛਾਣਿਆ ਜਾਂਦਾ ਹੈ।

[ਵੇਖੋ ੨੩੬੪]

**ਹਰਿ (ਪ੍ਰਭ)** : ਹੇ ਸ਼ਕਤੀਸ਼ਾਲੀ ਹਰੀ ! ੨੫੩੦

(ਪ੍ਰਭੂ ਦਾ ਇਕ ਅਰਥ ਸ਼ਕਤੀਸ਼ਾਲੀ ਹੈ)।

**ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥**
**ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥...੪ ॥**

ਆਸਾ (ਛੰਤ), ਮਹਲਾ ੪, ੧੫, ਸਫ਼ਾ ੪੪੯

**ਅਰਥ** : ਹੇ ਗ਼ਰੀਬਾਂ ਉਤੇ ਮਿਹਰ ਕਰਨ ਵਾਲੇ ! ਹੇ ਸ਼ਕਤੀਸ਼ਾਲੀ ਹਰੀ ! ਹੇ ਸ਼ਹਿਨਸ਼ਾਹ ਪ੍ਰਭੂ ! ਹੇ ਸਰਬ-ਵਿਆਪਕ ਪਰਮੇਸ਼ਰ ! (ਮੇਰੀ ਇਕ) ਬੇਨਤੀ ਸੁਣ। (ਤੁਸਾਂ) ਹਰੀ-ਨਾਮ ਦਾ ਸਿਮਰਨ ਮੇਰੇ ਮੂੰਹ ਵਿਚ ਪਾਇਆ ਹੈ, (ਮੈਂ ਹੁਣ) ਹਰੀ-ਨਾਮ ਦਾ (ਹੀ) ਸਹਾਰਾ ਮੰਗਦਾ ਹਾਂ।

[ਵੇਖੋ ੨੩੬੪]

**ਹਰਿ (ਪ੍ਰੀਤਮ)** : ਪਿਆਰੇ ਪ੍ਰਭੂ ਨਾਲ। ੨੫੩੧

**ਮਃ ੪ ॥...ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥**
**ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੨੩, ਸਫ਼ਾ ੩੧੩

**ਅਰਥ** : ਪਿਆਰੇ ਪ੍ਰਭੂ ਨਾਲ ਚਿੱਤ ਜੋੜ ਕੇ (ਉਸ ਦੀ) ਪ੍ਰਸ਼ੰਸਾ ਕਰਦਿਆਂ ਮੇਰੀ ਜੀਭ ਰਜਦੀ ਨਹੀਂ ਹੈ। ਨਾਨਕ (ਆਖਦਾ ਹੈ ਕਿ ਮੇਰੇ) ਮਨ ਵਿਚ ਨਾਮ ਦੀ ਭੁਖ ਹੈ, ਹਰੀ-ਨਾਮ ਦਾ ਸਵਾਦ ਚੱਖ ਕੇ ਹੀ ਮੇਰਾ ਮਨ ਸੰਤੁਸ਼ਟ ਹੁੰਦਾ ਹੈ।

[ਵੇਖੋ ੨੩੬੪]

**ਹਰਿ (ਪ੍ਰੀਤਿ)** : ਹਰੀ ਦੀ ਪ੍ਰੀਤ ਵਿਚ। ੨੫੩੨

**ਜੋ ਪ੍ਰਭ ਭਾਵੈ ਜਨਮਿ ਨ ਆਵੈ ॥**
**ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥ ੧ ॥**

ਆਸਾ, ਮਹਲਾ ੫, ੧੫੦, ਸਫ਼ਾ ੪੦੭-੦੮

**ਅਰਥ** : ਜੋ ਅਕਾਲ-ਪੁਰਖ ਨੂੰ ਚੰਗਾ ਲਗਦਾ ਹੈ, ਉਹ (ਫਿਰ) ਜਨਮ ਵਿਚ ਨਹੀਂ ਆਉਂਦਾ ਹੈ। (ਉਹ) ਹਰੀ ਦੀ ਪ੍ਰੇਮ-ਭਗਤੀ ਅਤੇ ਹਰੀ ਦੀ ਪ੍ਰੀਤ ਵਿਚ ਲੀਨ ਰਹਿੰਦਾ ਹੈ।

[ਵੇਖੋ ੨੩੬੪]

**ਹਰਿ (ਪ੍ਰੀਤੀ)** : ਪ੍ਰਭੂ ਦੀ ਪ੍ਰੀਤ। ੨੫੩੩

**ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ** : ਹਿਰਦੇ ਵਿਚ ਪ੍ਰਭੂ ਦੀ ਪ੍ਰੀਤ (ਵਸਾ ਕੇ) ਗੁਰੂ ਦੇ ਉਪਦੇਸ਼ ਦੁਆਰਾ (ਪਰਮੇਸ਼ਰ ਨੂੰ) ਸਦਾ ਧਿਆਉਣਾ ਚਾਹੀਦਾ ਹੈ।

[ਵੇਖੋ ੨੩੬੪]

**ਹਰਿ (ਪਾਧਰੁ)** : ਪੱਧਰਾ ਹਰੀ-ਮਾਰਗ। ੨੫੩੪

**ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ ਹੇਰਾ ॥**
**ਸਤਿਗੁਰਿ ਦਇਆਲ ਹਰਿ ਨਾਮੁ ਦ੍ਰਿੜਾਇਆ**
**ਹਰਿ ਪਾਧਰੁ ਹਰਿ ਪ੍ਰਭ ਕੇਰਾ ॥ ੧ ॥**

ਟੋਡੀ, ਮਹਲਾ ੪, ੧, ਸਫ਼ਾ ੭੧੧

**ਅਰਥ** : ਮੇਰੇ ਹਿਰਦੇ ਵਿਚ ਪ੍ਰਭੂ (ਦੇ ਮਿਲਾਪ) ਦੀ ਉਡੀਕ ਲਗੀ ਸੀ ਅਤੇ (ਮੈਂ) ਹਰੀ-ਪ੍ਰਭੂ ਨੂੰ (ਆਪਣੀਆਂ) ਅੱਖਾਂ ਨਾਲ ਵੇਖ ਲਿਆ ਹੈ। ਮਿਹਰਬਾਨ ਸਤਿਗੁਰੂ ਨੇ ਹਰੀ-ਨਾਮ (ਦਾ ਜਾਪ) ਦ੍ਰਿੜ੍ਹ ਕਰਵਾ ਦਿੱਤਾ ਅਤੇ (ਇਸ ਤਰ੍ਹਾਂ) ਹਰੀ ਪ੍ਰਭੂ ਵਾਲਾ ਹਰੀ-ਮਾਰਗ ਪੱਧਰਾ ਹੋ ਗਿਆ।

**ਹੀਅਰੈ**- ਹਿਰਦੇ ਵਿਚ। **ਲੋਚ**- ਉਡੀਕ। **ਹੇਰਾ**- ਵੇਖ ਲਿਆ।

[ਵੇਖੋ ੨੩੬੪]

**ਹਰਿ (ਪਿਰ)** : ਪਿਆਰਾ ਪ੍ਰਭੂ। ੨੫੩੫

**ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥**
**ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥**

ਮਾਝ (ਬਾਰਹ.), ਮਹਲਾ ੫, ੧੦, ਸਫ਼ਾ ੧੩੫

ਵੇਖੋ 'ਸਾਹਿਬਿ' IV-੧੩੨੬

[ਵੇਖੋ ੨੩੬੪]

**ਹਰਿ (ਪੁੰਨੁ)**: ਪਵਿੱਤਰ ਹਰੀ-ਨਾਮ। ੨੫੩੬

**ਜਨ ਨਾਨਕ ਹਰਿ ਪੁੰਨੁ ਬੀਜਿਆ**
**ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥ ੩ ॥**

ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੧

**ਅਰਥ** : ਦਾਸ ਨਾਨਕ ਨੇ ਪਵਿੱਤਰ ਹਰੀ-ਨਾਮ (ਦਾ ਬੀਜ ਹਿਰਦੇ ਵਿਚ) ਬੀਜਿਆ ਹੈ, ਹੁਣ ਪਵਿੱਤਰ ਹਰੀ-ਨਾਮ ਦੀ (ਕਦੇ) ਘਾਟ ਨਹੀਂ ਆਵੇਗੀ।

[ਵੇਖੋ ੨੩੬੪]

**ਹਰਿ (ਪੁਰਖੁ)** : ਪ੍ਰਭੂ-ਪਤੀ। ੨੫੩੭

**ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥...੫ ॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੯

**ਅਰਥ** : ਪ੍ਰਭੂ-ਪਤੀ ਕਦੇ ਨਸ਼ਟ ਨਹੀਂ ਹੁੰਦਾ, ਨਾ ਹੀ (ਸਾਥ ਛਡ ਕੇ) ਜਾਂਦਾ ਹੈ, (ਉਹ ਸਾਨੂੰ) ਹਰ ਰੋਜ਼ (ਦਾਤਾਂ) ਦੇਂਦਾ ਹੈ, (ਉਸ ਦਾ ਦਿੱਤਾ) ਵਧ ਕੇ ਸਵਾਇਆ ਹੁੰਦਾ ਰਹਿੰਦਾ ਹੈ (ਭਾਵ ਘਟਦਾ ਨਹੀਂ ਹੈ)।

[ਵੇਖੋ ੨੩੬੪]

**ਹਰਿ (ਪੂਜਾ)** : ਅਕਾਲ-ਪੁਰਖ ਦੀ ਆਰਾਧਨਾ। ੨੫੩੮

**ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥**
**ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥**

ਸਲੋਕ, ਕਬੀਰ, ੬੮, ਸਫ਼ਾ ੧੩

ਵੇਖੋ 'ਸੁਹਾਇ' V-੨੬੦

[ਵੇਖੋ ੨੩੬੪]

**ਹਰਿ (ਪੂੰਜੀ)** : ਹਰੀ-ਨਾਮ ਰੂਪ ਰਾਸ਼ੀ। ੨੫੩੯

**ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥**
**ਈਹਾ ਸੁਖੁ ਦਰਗਹ ਜੈਕਾਰੁ ॥ ... ੭ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ** : ਹੇ ਭਾਈ ! ਹਰੀ-ਨਾਮ ਰੂਪ ਰਾਸ਼ੀ ਇਕੱਤਰ ਕਰ ਕੇ ਵਾਪਾਰ ਕਰੋ। (ਇੰਞ) ਇਥੇ ਸੁਖ ਪ੍ਰਾਪਤ ਹੋਵੇਗਾ ਅਤੇ ਅਕਾਲ-ਪੁਰਖ ਦੀ ਦਰਗਾਹ ਵਿਚ ਜੈ-ਜੈਕਾਰ ਹੋਵੇਗੀ।
[ਵੇਖੋ ੨੩੬੪]

**ਹਰਿ (ਪੂਜੀ)** : ਹਰੀ-ਨਾਮ ਰੂਪ ਪੂੰਜੀ। ੨੫੪੦

**ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥**
**ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥...੩ ॥**

ਆਸਾ (ਛੰਤ), ਮਹਲਾ ੪, ੮, ਸਫ਼ਾ ੪੪੭

**ਅਰਥ** : (ਹੇ ਸਤਿਸੰਗੀਓ !) ਮੇਰਾ ਮਾਲਿਕ, ਮੇਰਾ (ਬਹੁਤ) ਚੰਗਾ ਸਾਹਿਬ ਅਪਹੁੰਚ ਅਤੇ ਬਹੁਤ ਗੰਭੀਰ ਹੈ। ਹੇ ਮੇਰੇ ਸਤਿਗੁਰੂ ਸ਼ਾਹ ! ਮੈਂ (ਤੁਹਾਡੇ ਕੋਲੋਂ) ਹਰੀ-ਨਾਮ ਰੂਪ ਪੂੰਜੀ ਦੀ ਇੱਛਾ ਕੀਤੀ ਹੈ।
[ਵੇਖੋ ੨੩੬੪]

**ਹਰਿ (ਫਲੁ)** : ਹਰੀ-ਨਾਮ ਰੂਪੀ ਪੁਰਸਕਾਰ। ੨੫੪੧

**ਸੁਖ ਸੋਹਿਲੜਾ ਹਰਿ ਧਿਆਵਹੁ ॥ ਗੁਰਮੁਖਿ ਹਰਿ ਫਲੁ ਪਾਵਹੁ ॥ ...੧ ॥**

ਸੂਹੀ (ਛੰਤ), ਮਹਲਾ ੩, ੧, ਸਫ਼ਾ ੭੬੭

**ਅਰਥ** : ਸੁਖ ਦੇਣ ਵਾਲਾ ਮੰਗਲ-ਗੀਤ ਗਾ ਕੇ ਪਰਮੇਸ਼ਰ ਦੀ ਆਰਾਧਨਾ ਕਰੋ। ਗੁਰੂ ਦੀ ਸਿਖਿਆ ਦੁਆਰਾ ਹਰੀ-ਨਾਮ ਰੂਪੀ ਪੁਰਸਕਾਰ ਪ੍ਰਾਪਤ ਕਰੋ।
[ਵੇਖੋ ੨੩੬੪]

**ਹਰਿ (ਬਨਮਾਲਾ)** : ਵਨਸਪਤੀ ਦਾ ਮਾਲਿਕ ਪ੍ਰਭੂ। ੨੫੪੨

**ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥**
**ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥ ੧ ॥**

ਮਾਲੀ ਗਉੜਾ, ਮਹਲਾ ੪, ੫, ਸਫ਼ਾ ੯੮੫

**ਅਰਥ** : ਗੁਰੂ ਦੀ ਮੱਤ ਦੁਆਰਾ ਹਰੀ-ਪ੍ਰਭੂ ਦਾ ਨਾਮ ਧਿਆਉਣਾ ਚਾਹੀਦਾ ਹੈ, (ਇਸ ਨੂੰ) ਮਨ ਵਿਚ ਜਪਣ ਚਾਹੀਦਾ ਹੈ, (ਇਹੋ) ਜਪ ਕਰਨ ਵਾਲੀ ਮਾਲਾ ਹੈ। ਜਿਨ੍ਹਾਂ ਦੇ ਮੱਥੇ ਉਤੇ ਲਿਖਿਆ ਹੈ, ਉਨ੍ਹਾਂ ਨੂੰ ਪ੍ਰਭੂ ਮਿਲਿਆ ਹੈ, (ਉਹ) ਪ੍ਰਭੂ ਵਨਸਪਤੀ ਦਾ (ਵੀ) ਸਵਾਮੀ ਹੈ।
[ਵੇਖੋ ੨੩੬੪]

**ਹਰਿ (ਬਾਣੀ)** : ਰੱਬੀ-ਬਾਣੀ। ੨੫੪੩

**ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥**
**ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥...੨ ॥**

ਮਾਝ, ਮਹਲਾ ੪, ੪, ਸਫ਼ਾ ੯੫

**ਅਰਥ** : (ਮੈਂ) ਸਤਿਸੰਗ ਵਿਚ ਜਾ ਕੇ ਰੱਬੀ-ਬਾਣੀ ਉਚਾਰਨ ਕੀਤੀ ਹੈ। ਹਰੀ-ਪ੍ਰਭੂ ਦੀ ਵਿਆਖਿਆ ਮੈਨੂੰ ਚੰਗੀ ਲਗਦੀ ਹੈ।
[ਵੇਖੋ ੨੩੬੪]

**ਹਰਿ (ਬਾਣੁ)** : ਪ੍ਰਭੂ (ਦੇ ਪ੍ਰੇਮ) ਦਾ ਤੀਰ। ੨੫੪੪

**ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥**
**ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥...੨ ॥**

ਗਉੜੀ (ਮਾਝ), ਮਹਲਾ ੪, ੨੦, ਸਫ਼ਾ ੧੭੫

**ਅਰਥ** : (ਹੇ ਪਿਆਰੇ) ਜੀ ! ਮੇਰੇ ਮਨ ਅਤੇ ਸਰੀਰ ਵਿਚ ਪ੍ਰਭੂ ਦੇ ਪ੍ਰੇਮ ਦਾ ਤੀਰ ਲਗਿਆ ਹੈ। (ਸਭ ਕੁਝ) ਜਾਣਨਹਾਰ ਵਿਆਪਕ ਪਰਮੇਸ਼ਰ ਮੇਰਾ ਪਿਆਰਾ ਮਿੱਤਰ ਹੈ ਜੀ।
[ਵੇਖੋ ੨੩੬੪]

**ਹਰਿ (ਬਾਤ)** : ਪਰਮੇਸ਼ਰ ਦੀਆਂ ਗੱਲਾਂ। ੨੫੪੫

**ਸਤਿਗੁਰ ਪਾਸਿ ਹਰਿ ਬਾਤ ਪੂਛਹ**
**ਜਿਨਿ ਨਾਮੁ ਪਦਾਰਥੁ ਪਾਇਆ ॥..੧ ॥**

ਵਡ. (ਛੰਤ), ਮਹਲਾ ੪, ੪, ਸਫ਼ਾ ੫੭੪

**ਅਰਥ** : ਜਿਸ ਨੇ ਨਾਮ ਰੂਪ ਵਸਤੂ ਨੂੰ ਪ੍ਰਾਪਤ ਕੀਤਾ ਹੈ, (ਉਸ) ਸਤਿਗੁਰੂ ਕੋਲੋਂ ਮੈਂ ਪਰਮੇਸ਼ਰ ਦੀਆਂ ਗੱਲਾਂ ਪੁਛਾਂਗਾ।
[ਵੇਖੋ ੨੩੬੪]

**ਹਰਿ (ਬਿਸਮਾਦ)** : ਹਰੀ-ਨਾਮ ਦੇ ਸਿਮਰਨ ਦਾ ਆਨੰਦ। ੨੫੪੬

**ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ ॥**
**ਸੁਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ ॥ ੪ ॥**

ਬਿਲਾ., ਮਹਲਾ ੫, ੩੮, ਸਫ਼ਾ ੮੧੦

**ਅਰਥ** : ਪ੍ਰਭੂ ਦੀ ਮਿਹਰ ਨਾਲ ਗੁਰੂ ਮਿਲਦਾ ਹੈ, (ਜਿਸ ਤੋਂ) ਹਰੀ-ਨਾਮ ਦੇ ਸਿਮਰਨ ਦਾ ਆਨੰਦ (ਪ੍ਰਾਪਤ ਹੁੰਦਾ) ਹੈ। ਨਾਨਕ (ਆਖਦਾ ਹੈ ਕਿ ਜਿਸ ਨੂੰ ਗੁਰੂ ਪ੍ਰਾਪਤ ਹੁੰਦਾ ਹੈ) ਉਸ ਨੂੰ ਸੁਖ, ਆਨੰਦ ਅਤੇ ਅਡੋਲਤਾ ਮਿਲਦੇ ਹਨ, (ਉਸ ਦੇ ਹਿਰਦੇ ਵਿਚ ਖ਼ੁਸ਼ੀ ਦੇ) ਵਾਜੇ ਵਜਦੇ ਹਨ।
[ਵੇਖੋ ੨੩੬੪]

**ਹਰਿ (ਬਿਸਰਤ)** : ਹਰੀ ਨੂੰ ਭੁਲਾ ਕੇ। ੨੫੪੭

**ਮਨ ਏਕੁ ਨ ਚੇਤਸਿ ਮੂੜ ਮਨਾ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥**

ਆਸਾ, ਮਹਲਾ ੧, ੩, ਸਫ਼ਾ ੧੨

**ਅਰਥ** : ਹੇ ਮਨ ! ਹੇ ਨਾਸਮਝ ਮਨ ! ਤੂੰ ਇਕ (ਅਕਾਲ-ਪੁਰਖ) ਨੂੰ ਯਾਦ ਨਹੀਂ ਕਰਦਾ ਹੈਂ। ਹਰੀ ਨੂੰ ਭੁਲਾ ਕੇ ਤੇਰੇ ਗੁਣ ਨਸ਼ਟ ਹੋ ਗਏ ਹਨ।
[ਵੇਖੋ ੨੩੬੪]

**ਹਰਿ (ਬਿਰਹੀ) :** ਪ੍ਰਭੂ ਦਾ ਪਿਆਰਾ। ੨੫੪੮

**ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥**
**ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥...੨ ॥**

ਮਾਰੂ, ਮਹਲਾ ੪, ੩, ਸਫ਼ਾ ੯੯੬

**ਅਰਥ** : ਮੈਂ ਪ੍ਰਭੂ ਦਾ ਪਿਆਰਾ ਹਾਂ ਅਤੇ ਪ੍ਰਭੂ ਦਾ ਨਾਮ ਮੇਰਾ (ਆਸਰਾ) ਹੈ, ਹੇ ਮਾਂ ! ਕੋਈ ਆ ਕੇ (ਮੈਨੂੰ ਉਸ ਪ੍ਰਭੂ ਨਾਲ) ਮਿਲਾ ਦੇਵੇ। ਉਸ ਦੇ ਅਗੇ ਮੈਂ (ਇਹ) ਅਰਜ਼ੋਈ ਕਰਾਂ ਕਿ ਮੇਰਾ ਪਿਆਰਾ ਮਿਲਾ ਦਿਓ।
[ਵੇਖੋ ੨੩੬੪]

**ਹਰਿ (ਬੀਠੁਲਾ) :** ਬੀਠਲ ਪਰਮੇਸ਼ਰ। ੨੫੪੯

**ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥**

ਭੈਰਉ, ਨਾਮਦੇਵ, ੯, ਸਫ਼ਾ ੧੧੬੫

**ਅਰਥ** : ਨਾਮਦੇਵ ਨੂੰ ਬਾਦਸ਼ਾਹ ਨੇ ਬੰਨ੍ਹ ਲਿਆ। (ਉਹ ਨਾਮਦੇਵ ਨੂੰ ਕਹਿਣ ਲਗਾ ਕਿ ਅੱਜ ਤੇਰਾ) ਬੀਠਲ ਪਰਮੇਸ਼ਰ ਵੇਖ ਲੈਂਦਾ ਹਾਂ।
[ਵੇਖੋ ੨੩੬੪]

**ਹਰਿ (ਬੂਟ) :** ਹਰੀ ਬੂਟੀ। ੨੫੫੦

**ਦਾਵਾ ਅਗਨਿ ਰਹੇ ਹਰਿ ਬੂਟ ॥ ਮਾਤ ਗਰਭ ਸੰਕਟ ਤੇ ਛੂਟ ॥...੧ ॥**

ਰਾਮ. (ਅਸ.), ਮਹਲਾ ੫, ੪, ਸਫ਼ਾ ੯੧੪

**ਅਰਥ** : (ਜਿਵੇਂ) ਜੰਗਲ ਦੀ ਅਗ ਵਿਚ (ਵੀ ਕੋਈ) ਹਰੀ ਬੂਟੀ ਬਚ ਜਾਂਦੀ ਹੈ। (ਬਾਲਕ) ਮਾਤਾ ਦੇ ਗਰਭ ਰੂਪ ਸੰਕਟ ਤੋਂ ਬਚ ਜਾਂਦਾ ਹੈ (ਉਸੇ ਤਰ੍ਹਾਂ ਪਰਮੇਸ਼ਰ ਆਪਣੇ ਭਗਤਾਂ ਦੀ ਹਰ ਸੰਕਟ ਵਿਚ ਰਾਖੀ ਕਰਦਾ ਹੈ)।
**ਦਾਵਾ ਅਗਨਿ**- ਜੰਗਲ ਦੀ ਅਗ। **ਰਹੇ**- ਬਚ ਜਾਂਦੀ ਹੈ।
[ਵੇਖੋ ੨੩੬੬]

**ਹਰਿ (ਬੂੰਦ) :** ਹਰੀ-ਨਾਮ ਦੀ ਬੂੰਦ। ੨੫੫੧

**ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ ॥**
**ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥ ੨ ॥**

ਸਾਰਗ, ਮਹਲਾ ੫, ੯੧, ਸਫ਼ਾ ੧੨੨੨

**ਅਰਥ** : ਜਿਵੇਂ ਮੱਛੀ ਜਲ ਨਾਲ ਲਿਪਟੀ ਰਹਿੰਦੀ ਹੈ (ਉਸੇ ਤਰ੍ਹਾਂ ਸੰਤ-ਜਨ) ਰਾਮ-ਨਾਮ ਵਿਚ ਲੀਨ ਰਹਿੰਦੇ ਹਨ। ਨਾਨਕ (ਆਖਦਾ ਹੈ ਕਿ) ਸੰਤ ਪਪੀਹੇ ਵਾਂਗ ਹਨ, ਹਰੀ-ਨਾਮ ਦੀ ਬੂੰਦ ਪੀ ਕੇ ਸੁਖੀ ਹੋ ਜਾਂਦੇ ਹਨ।
**ਉਰਝਾਨੋ**- ਲਿਪਟੀ ਰਹਿੰਦੀ ਹੈ। **ਲੀਵਨਿ**- ਲੀਨ ਰਹਿੰਦੇ ਹਨ। **ਨਿਆਈ**- ਵਾਂਗ। **ਪਾਨ**- ਪੀ ਕੇ। **ਸੁਖ ਥੀਵਨਿ**- ਸੁਖੀ ਹੁੰਦੇ ਹਨ।
[ਵੇਖੋ ੨੩੬੪]

**ਹਰਿ (ਬੈਰਾਗੀ) :** ਪ੍ਰਭੂ ਦੇ ਪ੍ਰੀਤਵਾਨ। ੨੫੫੨

**ਮः ੩ ॥...**
**ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥ ੨ ॥**

ਵਡ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੫੯੦

**ਅਰਥ** : ਨਾਨਕ (ਆਖਦਾ ਹੈ ਕਿ) ਗੁਰੂ ਦੇ ਰਸਤੇ ਤੇ ਚਲਣ ਵਾਲੇ (ਮਨੁੱਖ) ਹਰ ਰੋਜ਼ ਪ੍ਰਭੂ ਦੇ ਪ੍ਰੀਤਵਾਨ ਹੋ ਕੇ ਸਦਾ ਸੁਖ ਪ੍ਰਾਪਤ ਕਰਦੇ ਹਨ।
[ਵੇਖੋ ੨੩੬੪]

**ਹਰਿ (ਬੈਰਾਗੁ) :** ਪ੍ਰਭੂ ਦੀ ਪ੍ਰੀਤ। ੨੫੫੩

**ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥**
**ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥...੨ ॥**

ਸਿਰੀ., ਮਹਲਾ ੩, ੪੧, ਸਫ਼ਾ ੨੯

**ਅਰਥ** : ਗੁਰਮੁਖ (ਸ਼ੁਭ) ਕਰਮ ਕਰਦਾ ਹੋਇਆ ਵਿਕਸਿਤ ਹੁੰਦਾ ਹੈ, (ਉਹ) ਪ੍ਰਭੂ ਦੀ ਪ੍ਰੀਤ ਦਾ ਆਨੰਦ (ਪ੍ਰਾਪਤ ਕਰਦਾ) ਹੈ। ਰਾਤ-ਦਿਨ ਹਰ ਵੇਲੇ ਭਗਤੀ ਕਰਦਾ ਹੈ ਅਤੇ ਹਉਮੈ ਨੂੰ ਮਾਰ ਕੇ ਨਿਸ਼ਚਿੰਤ ਹੋ ਜਾਂਦਾ ਹੈ।
**ਬਿਗਸੈ**- ਵਿਕਸਿਤ ਹੁੰਦਾ ਹੈ। **ਅਹਿਨਿਸਿ**- ਦਿਨ-ਰਾਤ। **ਨਿਚੰਦੁ**- ਨਿਸ਼ਚਿੰਤ।
[ਵੇਖੋ ੨੩੬੪]

**ਹਰਿ (ਬੈਰਾਗਰੁ) :** ਮੋਹ ਤੋਂ ਨਿਰਲੇਪ ਪ੍ਰਭੂ। ੨੫੫੪

**ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ ॥**
**ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੧੩੧੮

**ਅਰਥ** : (ਹੇ ਭਾਈ ! ਜਗਤ ਦੇ) ਮੋਹ ਤੋਂ ਨਿਰਲੇਪ ਪ੍ਰਭੂ ਨੂੰ ਜਪ ਕੇ ਜਨਮ ਰੂਪ ਪਦਾਰਥ ਜਿੱਤ ਲਈਦਾ ਹੈ। ਸਾਰੇ ਸਤਿਗੁਰੂ ਦੀ ਸ਼ਰਨ ਵਿਚ ਪੈ ਜਾਓ, (ਇਸ ਨਾਲ) ਦੁਖ-ਕਲੰਕ ਨਸ਼ਟ ਹੋ ਜਾਂਦਾ ਹੈ।
[ਵੇਖੋ ੨੩੬੪]

**ਹਰਿ (ਬੋਹਿਥਿ) :** ਹਰੀ-ਨਾਮ ਦੇ ਜਹਾਜ਼ ਉਤੇ। ੨੫੫੫

**ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ ॥**
**ਹਰਿ ਬੋਹਿਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ ॥...੨ ॥**

ਵਡ. (ਘੋੜੀਆ), ਮਹਲਾ ੪, ੫, ਸਫ਼ਾ ੫੭੫

**ਅਰਥ** : ਸੰਸਾਰ-ਸਾਗਰ ਨੂੰ ਤਰਨਾ ਔਖਾ ਹੈ, (ਇਸ ਵਿਚ) ਅਨੇਕਾਂ ਲਹਿਰਾਂ (ਉਠਦੀਆਂ) ਹਨ, ਗੁਰੂ ਦੇ ਉਪਦੇਸ਼ ਦੁਆਰਾ (ਪ੍ਰਭੂ ਆਪ) ਪਾਰ ਲੰਘਾਉਂਦਾ ਹੈ। ਵਡੇ ਭਾਗਾਂ ਵਾਲਾ (ਵਿਅਕਤੀ) ਹਰੀ-ਨਾਮ ਦੇ ਜਹਾਜ਼ ਉਤੇ ਚੜ੍ਹ ਕੇ (ਪਾਰ) ਲੰਘ ਜਾਂਦਾ ਹੈ, ਗੁਰੂ ਰੂਪ ਮਲਾਹ (ਉਸ ਨੂੰ) ਸ਼ਬਦ ਦੁਆਰਾ ਤਾਰ ਦੇਂਦਾ ਹੈ।
**ਬਿਖਮੁ**- ਔਖਾ। **ਭੁਇਅੰਗਾ**- ਸੰਸਾਰ-ਸਾਗਰ। **ਅਨਤ ਤਰੰਗਾ**- ਅਨੇਕਾਂ ਤਰੰਗਾਂ। **ਖੇਵਟੁ**- ਮਲਾਹ।
[ਵੇਖੋ ੨੩੬੪]

**ਹਰਿ (ਭਗਤ) :** ਪਰਮੇਸ਼ਰ ਦੇ ਭਗਤ। ੨੫੫੬

**ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ**
**ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥**

ਬਿਲਾ. (ਵਾਰ), ਮਹਲਾ ੪, ਪਉੜੀ ੭, ਸਫ਼ਾ ੮੫੨

**ਅਰਥ** : ਪਰਮੇਸ਼ਰ ਦੇ ਭਗਤ ਪ੍ਰਭੂ ਦੇ ਨਾਮ ਦੇ ਵਾਪਾਰੀ ਹਨ, ਕੋਈ ਜਮ (ਵਰਗਾ) ਮਹਿਸੂਲੀਆ ਉਨ੍ਹਾਂ ਦੇ ਨੇੜੇ ਨਹੀਂ ਜਾਂਦਾ ਹੈ।
**ਜਾਗਾਤੀ**- ਮਹਿਸੂਲੀਆ, ਕਰ-ਉਗਰਾਹਕ। **ਨ ਜਾਹੁ**- ਨਹੀਂ ਜਾਂਦਾ।
[ਵੇਖੋ ੨੩੬੪]

**ਹਰਿ (ਭਗਤਨਹ)** : ਪਰਮੇਸ਼ਰ ਦੇ ਭਗਤਾਂ ਦਾ। ੨੫੫੭

**ਗੁਸਾਂਈ ਗਰਿਸ੍ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥**
**ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਨਹ ॥**
ਸਲੋਕ (ਸਹਸ.), ਮਹਲਾ ੫, ੫੪, ਸਫ਼ਾ ੧੩੫੯
ਵੇਖੋ '**ਸ੍ਵਛ**' IV-੧੨੧੯
[ਵੇਖੋ ੨੩੬੪]

**ਹਰਿ (ਭਗਤਾਂ)** : ਪ੍ਰਭੂ ਦੇ ਭਗਤਾਂ ਨੇ। ੨੫੫੮

**ਮਃ ੪ ॥ ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥**
**ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥...੨ ॥**
ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੬
**ਅਰਥ** : ਪ੍ਰਭੂ ਦੇ ਭਗਤਾਂ ਨੇ ਪਰਮੇਸ਼ਰ ਨੂੰ ਧਿਆਇਆ ਹੈ, ਹਰੀ ਦੀ ਮਹਿਮਾ ਕੀਤੀ ਹੈ। ਭਗਤ ਲੋਕ ਹਮੇਸ਼ਾ ਹਰੀ ਦਾ ਕੀਰਤਨ ਗਾਉਂਦੇ ਹਨ ਅਤੇ ਸੁਖ ਦੇਣ ਵਾਲਾ ਹਰੀ-ਨਾਮ (ਜਪਦੇ ਹਨ)।
[ਵੇਖੋ ੨੩੬੪]

**ਹਰਿ (ਭਗਤਾ)** : ਹਰੀ ਦਾ ਭਗਤ ਹੈ। ੨੫੫੯

**ਭਯ ਭੰਜਨੁ ਪਰ ਪੀਰ ਨਿਵਾਰਨੁ ਕਲੵ ਸਹਾਰੁ ਤੋਹਿ ਜਸੁ ਬਕਤਾ ॥**
**ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧਜਾ ਅਰਜੁਨੁ ਹਰਿ ਭਗਤਾ ॥**
ਸਵ., ਮਹਲਾ ੫ ਕੇ, ਕਲੵ ੬, ਸਫ਼ਾ ੧੪੦੭
**ਅਰਥ** : ਹੇ ਭੈ ਨਸ਼ਟ ਕਰਨ ਵਾਲੇ ਅਤੇ ਪਰਾਈ ਪੀੜ ਹਰਨ ਵਾਲੇ (ਗੁਰੂ ਅਰਜਨ ਦੇਵ) ! ਕਲਸਹਾਰ ਤੁਹਾਡੀ ਮਹਿਮਾ ਉਚਾਰਨ ਕਰਦਾ ਹੈ। ਸੋਢੀ ਖ਼ਾਨਦਾਨ ਵਿਚ ਗੁਰੂ ਰਾਮਦਾਸ ਜੀ ਦਾ ਪੁੱਤਰ (ਗੁਰੂ) ਅਰਜਨ (ਦੇਵ) ਧਰਮ ਦੇ ਝੰਡੇ ਵਾਲਾ ਹਰੀ ਦਾ ਭਗਤ ਹੈ।
**ਭਯ ਭੰਜਨੁ**- ਹੇ ਭੈ ਨਸ਼ਟ ਕਰਨ ਵਾਲੇ। **ਪਰ ਪੀਰ ਨਿਵਾਰਨੁ**- ਪਰਾਈ ਪੀੜ ਹਰਨ ਵਾਲੇ। **ਬਕਤਾ**- ਉਚਾਰਨ ਕਰਦਾ। **ਤਨੁ**- ਪੁੱਤਰ। **ਧਰਮ ਧਜਾ**- ਧਰਮ ਦੇ ਝੰਡੇ ਵਾਲਾ।
[ਵੇਖੋ ੨੩੬੪]

**ਹਰਿ (ਭਗਤਾ)** : ਪ੍ਰਭੂ ਦੇ ਭਗਤਾਂ ਲਈ। ੨੫੬੦

**ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥**
**ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥...੧ ॥**
ਸਿਰੀ., ਮਹਲਾ ੩, ੩੯, ਸਫ਼ਾ ੨੮
**ਅਰਥ** : ਹਰੀ-ਨਾਮ ਦਾ ਧਨ ਪ੍ਰਭੂ ਦੇ ਭਗਤਾਂ ਲਈ (ਅਸਲ) ਪੂੰਜੀ ਹੈ, (ਉਹ) ਗੁਰੂ ਨੂੰ ਪੁਛ ਕੇ (ਇਸ) ਨਾਲ ਵਾਪਾਰ ਕਰਦੇ ਹਨ। ਉਹ ਹਮੇਸ਼ਾ ਹੀ ਪ੍ਰਭੂ-ਨਾਮ ਦੀ ਮਹਿਮਾ ਕਰਦੇ ਹਨ ਅਤੇ ਹਰੀ-ਨਾਮ ਰੂਪ ਵਸਤੂ ਉਨ੍ਹਾਂ ਦੇ (ਜੀਵਨ ਦਾ) ਆਸਰਾ ਹੈ।
[ਵੇਖੋ ੨੩੬੪]

**ਹਰਿ (ਭਗਤਿ)** : ਪ੍ਰਭੂ ਦੀ ਭਗਤੀ। ੨੫੬੧

**ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥**
**ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥...੮ ॥**
ਸਿਰੀ. (ਅਸ.), ਮਹਲਾ ੧, ੯, ਸਫ਼ਾ ੫੯
ਵੇਖੋ '**ਸੋਚ**' V-੧੯੨੭
[ਵੇਖੋ ੨੩੬੪]

**ਹਰਿ (ਭਗਤੀ)** : ਪ੍ਰਭੂ ਦੀ ਭਗਤੀ। ੨੫੬੨

**ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥**
**ਹਰਿ ਭਗਤੀ ਰਾਤੇ ਮੋਖ ਦੁਆਰੁ ॥ ੮ ॥**
ਆਸਾ (ਅਸ.), ਮਹਲਾ ੩, ੨੪, ਸਫ਼ਾ ੪੨੩
**ਅਰਥ** : (ਹੇ ਭਾਈ !) ਪ੍ਰਭੂ ਦਾ ਨਾਮ ਹਿਰਦੇ ਵਿਚ ਧਾਰਨ ਕਰ ਕੇ ਰਖੋ। ਪ੍ਰਭੂ ਦੀ ਭਗਤੀ ਵਿਚ ਲੀਨ ਹੋਣ ਨਾਲ (ਸਾਧਕ ਨੂੰ) ਮੁਕਤੀ ਦਾ ਦਰਵਾਜ਼ਾ ਮਿਲ ਜਾਂਦਾ ਹੈ।
[ਵੇਖੋ ੨੩੬੪]

**ਹਰਿ ਭਗਤੀ** : ਪਰਮੇਸ਼ਰ ਦੀ ਭਗਤੀ ਵਿਚ। ੨੫੬੩

**ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥**
**ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥ ੧ ॥**
ਆਸਾ (ਛੰਤ), ਮਹਲਾ ੩, ੭, ਸਫ਼ਾ ੪੪੦
**ਅਰਥ** : ਭਗਤੀ-ਭਾਵ ਦਾ ਇਹ ਰਸਤਾ ਬਹੁਤ ਕਠਿਨ ਹੈ, ਕੋਈ (ਵਿਰਲਾ ਵਿਅਕਤੀ) ਗੁਰੂ ਦੇ ਦਰ ਤੋਂ ਪ੍ਰਾਪਤ ਕਰਦਾ ਹੈ। ਨਾਨਕ (ਆਖਦਾ ਹੈ ਕਿ) ਜਿਸ ਨੂੰ (ਪਰਮੇਸ਼ਰ) ਕ੍ਰਿਪਾ ਕਰਦਾ ਹੈ, ਉਹ ਪਰਮੇਸ਼ਰ ਦੀ ਭਗਤੀ ਵਿਚ ਚਿਤ ਲਗਾਉਂਦਾ ਹੈ।
[ਵੇਖੋ ੨੩੬੪]

**ਹਰਿ (ਭਗਤੀ)** : ਹਰੀ ਦੇ ਭਗਤਾਂ ਨੇ। ੨੫੬੪

**ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥ ...੩ ॥**
ਸੂਹੀ, ਮਹਲਾ ੪, ੧੦, ਸਫ਼ਾ ੭੩੩
**ਅਰਥ** : ਹਰੀ (-ਨਾਮ ਰੂਪ) ਧਨ ਰਤਨ, ਜਵਾਹਰ ਅਤੇ ਮਾਣਿਕ (ਵਰਗਾ ਕੀਮਤੀ) ਹੈ, ਹਰੀ ਦੇ ਭਗਤਾਂ ਨੇ ਅਮ੍ਰਿਤ ਵੇਲੇ ਉਚਿਤ ਸਮੇਂ ਤੇ ਹਰੀ-ਨਾਮ ਧਨ ਦੁਆਰਾ ਪ੍ਰਭੂ ਨਾਲ ਸੁਰਤ ਜੋੜੀ ਹੈ।
[ਵੇਖੋ ੨੩੬੪]

**ਹਰਿ (ਭਗਤੁ)** : ਪ੍ਰਭੂ ਦਾ ਭਗਤ। ੨੫੬੫

**ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ**
**ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥**

ਵਡ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੫੯੪

**ਅਰਥ** : ਪ੍ਰਭੂ ਦਾ ਭਗਤ ਸਾਡਾ ਸਤਿਗੁਰੂ ਧੰਨ-ਧੰਨ ਹੈ, ਜਿਸ ਦੀ ਸੇਵਾ ਤੋਂ ਅਸਾਂ ਹਰੀ-ਨਾਮ ਨਾਲ ਸੁਰਤ ਜੋੜੀ ਹੈ।
[ਵੇਖੋ ੨੩੬੪]

**ਹਰਿ (ਭਗਵੰਤਾ)** : ਹਰੀ-ਪ੍ਰਭੂ। ੨੫੬੬

**ਸੋ ਪਤਿਵੰਤਾ ਸੋ ਧਨਵੰਤਾ ॥**
**ਜਿਸੁ ਮਨਿ ਵਸਿਆ ਹਰਿ ਭਗਵੰਤਾ ॥...੫ ॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧

**ਅਰਥ** : ਉਹ (ਵਿਅਕਤੀ) ਪ੍ਰਤਿਸ਼ਠਿਤ ਹੈ, ਉਹੋ ਧਨਵਾਨ ਹੈ, ਜਿਸ ਦੇ ਮਨ ਵਿਚ ਹਰੀ-ਪ੍ਰਭੂ ਵਸਿਆ ਹੋਇਆ ਹੈ।
[ਵੇਖੋ ੨੩੬੪]

**ਹਰਿ (ਭਗਵੰਤਾ)** : ਹੇ ਹਰੀ-ਪ੍ਰਭੂ ! ੨੫੬੭

**ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥**
**ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥**

ਮਾਰੂ (ਵਾਰ), ਮਹਲਾ ੫, ਪਉੜੀ ੪, ਸਫ਼ਾ ੧੦੯੫

**ਅਰਥ** : ਹੇ ਮੇਰੇ ਹਰੀ-ਪ੍ਰਭੂ ! ਤੂੰ ਆਪ (ਸਭ ਕੁਝ) ਜਾਣਨ ਅਤੇ (ਸਭ ਕੁਝ) ਵੇਖਣ ਵਾਲਾ ਹੈਂ, ਆਪ ਹੀ ਆਚਾਰਵੰਤ ਹੈਂ। (ਤੂੰ) ਕਾਮ-ਮੁਕਤ, ਸਦ-ਆਚਾਰ ਵਾਲਾ ਪਵਿੱਤਰ ਪ੍ਰਭੂ ਹੈਂ।
**ਦਾਨਾ**- ਜਾਣਨ ਵਾਲਾ। **ਬੀਨਾ**- ਵੇਖਣ ਵਾਲਾ। **ਸਤਵੰਤਾ**- ਆਚਾਰਵੰਤ। **ਜਤੀ**- ਕਾਮ-ਮੁਕਤ। **ਸਤੀ**- ਸਦ-ਆਚਾਰ ਵਾਲਾ।
[ਵੇਖੋ ੨੩੬੪]

**ਹਰਿ (ਭਗਵੰਤਾ)** : ਹਰੀ-ਪ੍ਰਭੂ ਨੂੰ। ੨੫੬੮

**ਮੇਰੇ ਮਨ ਜਪੀਐ ਹਰਿ ਭਗਵੰਤਾ ॥**
**ਨਾਮੁ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥**

ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੯

**ਅਰਥ** : ਹੇ ਮੇਰੇ ਮਨ ! ਹਰੀ ਪ੍ਰਭੂ ਨੂੰ ਜਪਣਾ ਚਾਹੀਏ। ਉਹ ਦੁਖ ਅਤੇ ਪੀੜ ਦਾ ਨਸ਼ਟ ਕਰਨ ਵਾਲਾ ਹੈ ਅਤੇ ਆਪਣੇ ਸੇਵਕ ਨੂੰ ਨਾਮ ਦਾ ਦਾਨ ਦੇਂਦਾ ਹੈ।
[ਵੇਖੋ ੨੩੬੪]

**ਹਰਿ (ਭਗਾਤ)** : ਪਰਮਾਤਮਾ ਦੇ ਭਗਤ। ੨੫੬੯

**ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ**
**ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥...੨ ॥**

ਸਾਰਗ, ਮਹਲਾ ੪, ੮, ਸਫ਼ਾ ੧੨੦੦

**ਅਰਥ** : ਜੋ (ਸਦਾ) ਪ੍ਰਭੂ ਦੇ ਨੇੜੇ-ਨੇੜੇ, (ਇਕ ਦਮ) ਹਰੀ ਦੇ ਨੇੜੇ ਹੀ ਰਹਿੰਦੇ ਹਨ, ਉਹ ਪਰਮੇਸ਼ਰ ਦੇ ਸੰਤ ਹਨ, ਪਰਮਾਤਮਾ ਦੇ ਭਗਤ ਹਨ।
[ਵੇਖੋ ੨੩੬੪]

**ਹਰਿ (ਭੰਡਾਰੁ)** : ਪ੍ਰਭੂ-ਨਾਮ ਦਾ ਖ਼ਜ਼ਾਨਾ। ੨੫੭੦

**ਹਰਿ ਭੰਡਾਰੁ ਹਾਥਿ ਆਇਆ ॥**
**ਨਾਨਕ ਗੁਰ ਤੇ ਪਾਇਆ ॥ ੪ ॥**

ਮਾਰੂ, ਮਹਲਾ ੫, ੨੩, ਸਫ਼ਾ ੧੦੦੬

**ਅਰਥ** : ਪ੍ਰਭੂ-ਨਾਮ ਦਾ ਖ਼ਜ਼ਾਨਾ ਹੱਥ ਲਗ ਗਿਆ ਹੈ। ਨਾਨਕ (ਆਖਦਾ ਹੈ ਕਿ ਇਹ ਖ਼ਜ਼ਾਨਾ ਮੈਨੂੰ) ਗੁਰੂ ਤੋਂ ਪ੍ਰਾਪਤ ਹੋਇਆ ਹੈ।
[ਵੇਖੋ ੨੩੬੪]

**ਹਰਿ (ਭਾਉ)** : ਪ੍ਰਭੂ ਦਾ ਪ੍ਰੇਮ। ੨੫੭੧

**ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ ॥...੧ ॥**

ਆਸਾ (ਛੰਤ), ਮਹਲਾ ੪, ੧੩, ਸਫ਼ਾ ੪੪੭

**ਅਰਥ** : (ਜਿਸ ਦੇ) ਮਨ ਵਿਚ ਹਰੀ ਪ੍ਰਭੂ ਦਾ ਪ੍ਰੇਮ ਹੈ, (ਉਸ ਉਤੇ) ਗੁਰੂ ਕ੍ਰਿਪਾ ਕਰਦਾ ਹੈ, ਉਹ (ਵਿਅਕਤੀ) ਜੀਵਨ-ਮੁਕਤ ਹੈ, (ਉਸ ਨੂੰ) ਸੁਖ ਪ੍ਰਾਪਤ ਹੁੰਦਾ ਹੈ।
[ਵੇਖੋ ੨੩੬੪]

**ਹਰਿ (ਭਾਇ)** : ਪ੍ਰਭੂ ਦਾ ਪ੍ਰੇਮ। ੨੫੭੨

**ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥**
**ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥**

ਸਵ., ਮਹਲੇ ੪ ਕੇ, ਕਲ੍ਹ ੫, ਸਫ਼ਾ ੧੩੯੭

**ਅਰਥ** : (ਗੁਰੂ ਰਾਮਦਾਸ ਦੇ ਮਨ ਵਿਚ) ਹਮੇਸ਼ਾ ਪ੍ਰਭੂ ਦੇ ਪ੍ਰੇਮ ਦਾ ਚਾਅ ਹੈ, (ਇਸ) ਪ੍ਰੀਤ ਦਾ ਸਵਾਦ (ਉਹ) ਆਪ ਹੀ ਜਾਣਦਾ ਹੈ। ਸਤਿਗੁਰੂ ਦੀ ਕ੍ਰਿਪਾ ਨਾਲ (ਉਹ) ਅਡੋਲਤਾ ਸਹਿਤ ਆਨੰਦ ਮਾਣ ਰਿਹਾ ਹੈ।
[ਵੇਖੋ ੨੩੬੪]

**ਹਰਿ (ਭਾਣਾ)** : ਪ੍ਰਭੂ ਦੀ ਰਜ਼ਾ। ੨੫੭੩

**ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥**

ਮਾਰੂ (ਵਾਰ), ਮਹਲਾ ੫, ਪਉੜੀ ੮, ਸਫ਼ਾ ੧੦੯੭

**ਅਰਥ** : ਜਿਸ ਨੇ ਪ੍ਰਭੂ ਦੀ ਰਜ਼ਾ ਮੰਨੀ ਹੈ, ਉਸ ਨੂੰ ਨਾ ਗ਼ਮ ਲਗਦਾ ਹੈ, ਨਾ (ਹੀ) ਪੀੜਾ।
[ਵੇਖੋ ੨੩੬੪]

**ਹਰਿ (ਭੂਖ)** : ਹਰੀ-ਨਾਮ ਦੀ ਭੁਖ। ੨੫੭੪

**ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥**
**ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ ॥ ੩ ॥**

ਮਲਾਰ, ਮਹਲਾ ੪, ੩, ਸਫ਼ਾ ੧੨੬੩

**ਅਰਥ** : ਅਕਾਲ-ਪੁਰਖ ਦੇ ਸੇਵਕ ਨੂੰ (ਪਰਮੇਸ਼ਰ ਨੇ) ਹਰੀ-ਨਾਮ ਦੀ ਭੁਖ ਲਗਾਈ ਹੈ, ਸੇਵਕ ਤਾਂ ਸੰਤੁਸ਼ਟ ਹੁੰਦਾ ਹੈ, ਜੇ ਉਹ ਪ੍ਰਭੂ ਦੇ ਗੁਣਾਂ ਨੂੰ ਵਿਚਾਰੇ। ਪਰਮਾਤਮਾ ਦਾ ਸੇਵਕ ਹਰੀ ਦੇ ਨਾਮ ਰੂਪ ਜਲ ਦੀ ਮੱਛੀ ਹੈ, ਹਰੀ ਦੇ ਵਿਸਰਨ ਨਾਲ ਦੁਖੀ ਹੋ ਕੇ ਮਰਨ ਲਗਦਾ ਹੈ।

[ਵੇਖੋ ੨੩੬੪]

**ਹਰਿ (ਮਹਲਿ)** : ਹਰੀ ਦੇ ਮਹਿਲਾਂ ਵਿਚ। ੨੫੭੫

**ਗੁਰੁ ਤੁਠਾ ਬਖਸੇ ਭਗਤਿ ਭਾਉ ॥**
**ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ ॥...੩ ॥**

ਬਸੰਤੁ, ਮਹਲਾ ੩, ੭, ਸਫ਼ਾ ੧੧੭੦

**ਅਰਥ** : (ਜੇ) ਗੁਰੂ ਪ੍ਰਸੰਨ ਹੋਵੇ ਤਾਂ, ਭਗਤੀ-ਭਾਵ ਬਖ਼ਸ਼ ਦੇਂਦਾ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ ਹਰੀ ਦੇ ਮਹਿਲਾਂ ਵਿਚ ਟਿਕਾਣਾ ਪ੍ਰਾਪਤ ਕਰੀਦਾ ਹੈ।

[ਵੇਖੋ ੨੩੬੪]

**ਹਰਿ (ਮਹਲੁ)** : ਹਰੀ ਦਾ ਦਰਬਾਰ। ੨੫੭੬

**ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥**
**ਜੋ ਹਰਿ ਮਹਲੁ ਪਾਵੈ ਗੁਰ ਬਚਨੀ**
**ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥ ੧ ॥ ਰਹਾਉ ॥**

ਗੋਂਡ, ਮਹਲਾ ੪, ੪, ਸਫ਼ਾ ੮੬੧

**ਅਰਥ** : ਹੇ ਮੇਰੇ ਮਨ ! ਹਰੀ ਦਾ ਨਾਮ ਜਪ, (ਤੂੰ ਸਦਾ ਪ੍ਰਭੂ ਦੇ) ਦਰਬਾਰ ਵਿਚ ਵਸੇਂਗਾ। ਜੋ (ਮਨੁੱਖ) ਗੁਰੂ ਦੇ ਬਚਨਾਂ ਦੁਆਰਾ ਹਰੀ ਦਾ ਦਰਬਾਰ ਪ੍ਰਾਪਤ ਕਰਦਾ ਹੈ, ਉਸ ਜਿਤਨਾ ਵਡਾ ਸਹਾਰਾ ਕਿਸੇ ਹੋਰ ਦਾ ਨਹੀਂ ਹੋ ਸਕਦਾ ਹੈ।

[ਵੇਖੋ ੨੩੬੪]

**ਹਰਿ (ਮੰਗਲ)** : ਕਲਿਆਣਕਾਰੀ ਹਰੀ-ਨਾਮ। ੨੫੭੭

**ਨਦਰਿ ਪ੍ਰਭੂ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥**
**ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥ ੨ ॥**

ਸੂਹੀ (ਛੰਤ), ਮਹਲਾ ੪, ੩, ਸਫ਼ਾ ੭੭੪-੭੫

**ਅਰਥ** : ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸਤਿਸੰਗਤ ਪ੍ਰਾਪਤ ਕੀਤੀ ਹੈ ਅਤੇ (ਹੁਣ) ਆਪਣੇ ਘਰ ਵਿਚ ਟਿਕਾਣਾ ਮਿਲ ਗਿਆ ਹੈ। ਨਾਨਕ (ਆਖਦਾ ਹੈ, ਅਸਾਂ) ਕਲਿਆਣਕਾਰੀ ਹਰੀ-ਨਾਮ ਦੇ ਰਸ ਵਿਚ ਜੀਭ ਨੂੰ ਰਸਮਈ ਕੀਤਾ ਹੈ ਅਤੇ ਨਾਮ ਨੂੰ (ਹਿਰਦੇ ਵਿਚ) ਪ੍ਰਕਾਸ਼ਮਾਨ ਕੀਤਾ ਹੈ।

[ਵੇਖੋ ੨੩੬੪]

**ਹਰਿ (ਮੰਗਲਾ)** : ਆਨੰਦ ਸਰੂਪ ਪ੍ਰਭੂ। ੨੫੭੮

**ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥**
**ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ** : ਆਨੰਦ (ਹੈ), ਪ੍ਰਭੂ ਆਨੰਦ ਰੂਪ ਹੈ, ਸੁਣੀਂਦਾ ਹੈ ਕਿ ਪ੍ਰਭੂ ਦੇ ਘਰ ਵਿਚ (ਹਮੇਸ਼ਾ) ਆਨੰਦ ਹੈ। ਖ਼ੁਸ਼ੀ ਦਾ ਗੀਤ (ਹੈ), ਪ੍ਰਭੂ (ਦੀ ਸਿਫ਼ਤ) ਖ਼ੁਸ਼ੀ ਦਾ ਗੀਤ ਹੈ, (ਉਸ ਦੇ ਘਰ ਵਿਚ) ਖ਼ੁਸ਼ੀ ਦੇ ਗੀਤ ਦੀ ਨਿਰੰਤਰ ਧੁਨੀ ਹੁੰਦੀ ਹੈ।

[ਵੇਖੋ ੨੩੬੪]

**ਹਰਿ (ਮੰਗਲੁ)** : ਹਰੀ (ਮਿਲਾਪ) ਦੇ ਸ਼ੁਭ ਗੀਤ। ੨੫੭੯

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥**

ਰਾਮ. (ਅਨੰਦੁ), ਮਹਲਾ ੩, ੩੪, ਸਫ਼ਾ ੯੨੧

ਵੇਖੋ **'ਆਗਮੁ'** III-੨੩੪

[ਵੇਖੋ ੨੩੬੪]

**ਹਰਿ (ਮਗਿ)** : ਹਰੀ ਦੇ ਰਾਹ ਤੇ। ੨੫੮੦

**ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥**
**ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥**

ਸਵ., ਮਹਲੇ ੪ ਕੇ, ਕਲੁ ੬, ਸਫ਼ਾ ੧੩੯੭

**ਅਰਥ** : (ਗੁਰੂ ਰਾਮਦਾਸ ਨੇ ਗੁਰੂ ਅਮਰਦਾਸ ਜੀ ਦਾ) ਦਿੱਤਾ ਹੋਇਆ ਸੁਖਾਂ ਦਾ ਸਮੁੰਦਰ (ਪ੍ਰਭੂ) ਪ੍ਰਾਪਤ ਕੀਤਾ ਹੈ, (ਉਹ) ਹਰੀ ਦੇ ਰਾਹ ਤੇ ਤੁਰਦਿਆਂ ਥੱਕਦੇ ਨਹੀਂ ਹਨ। (ਉਨ੍ਹਾਂ ਦੁਆਰਾ) ਪਹਿਨਿਆ ਇੰਦ੍ਰਿਆਵੀ-ਨਿਯੰਤ੍ਰਣ, ਸੱਚ, ਸੰਤੋਖ ਅਤੇ ਸਦ-ਆਚਾਰ ਦਾ ਸੰਜੋਅ (ਕਦੇ ਵੀ) ਟੁਟਦਾ ਨਹੀਂ ਹੈ।

**ਦਿੰਤੁ**- ਦਿੱਤਾ ਹੋਇਆ। **ਨ ਹੁਟੈ**- ਥੱਕਦਾ ਨਹੀਂ ਹੈ। **ਸੀਲ**- ਸਦ-ਆਚਾਰ। **ਸੰਨਾਹੁ**- ਸੰਜੋਅ। **ਮਫੁਟੈ**- ਟੁਟਦਾ ਨਹੀਂ।

[ਵੇਖੋ ੨੩੬੪]

**ਹਰਿ (ਮੰਤ)** : ਹਰੀ-ਨਾਮ ਦਾ ਮੰਤ੍ਰ। ੨੫੮੧

**ਮਨ ਤਨ ਅੰਤਰਿ ਹਰਿ ਹਰਿ ਮੰਤ ॥**
**ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥ ੪ ॥**

ਬਿਲਾ., ਮਹਲਾ ੫, ੩, ਸਫ਼ਾ ੮੦੨

**ਅਰਥ** : (ਮੇਰੇ) ਮਨ ਅਤੇ ਸਰੀਰ ਵਿਚ ਹਰੀ-ਨਾਮ ਦੇ ਸਿਮਰਨ ਦਾ ਮੰਤ੍ਰ (ਵਸਿਆ) ਹੈ। ਨਾਨਕ (ਆਖਦਾ ਹੈ ਕਿ) ਭਗਤਾਂ ਦੇ (ਹਿਰਦੇ ਰੂਪ) ਘਰ ਵਿਚ ਸਦਾ ਆਨੰਦ ਹੁੰਦਾ ਹੈ।

[ਵੇਖੋ ੨੩੬੪]

**ਹਰਿ (ਮੰਤ੍ਰ)** : ਹਰੀ-ਨਾਮ ਦਾ ਮੰਤ੍ਰ। ੨੫੮੨

**ਦਰਸਨ ਭੇਟਤ ਹੋਤ ਪੁਨੀਤਾ ਹਰਿ ਹਰਿ ਮੰਤ੍ਰੁ ਦ੍ਰਿੜਾਇਓ ॥ ੧ ॥**

ਕਾਨੜਾ, ਮਹਲਾ ੫, ੭, ਸਫ਼ਾ ੧੨੯੯

**ਅਰਥ** : (ਗੁਰੂ ਦਾ) ਦਰਸ਼ਨ ਕਰ ਕੇ (ਸਿਖ) ਪਵਿੱਤਰ ਹੋ ਜਾਂਦਾ ਹੈ, (ਕਿਉਂਕਿ ਸਤਿਗੁਰੂ ਸਿਖ ਨੂੰ) ਹਰੀ-ਨਾਮ ਦੇ ਸਿਮਰਨ ਦਾ ਮੰਤ੍ਰ ਦ੍ਰਿੜ੍ਹ ਕਰਵਾ ਦੇਂਦਾ ਹੈ।

[ਵੇਖੋ ੨੩੬੪]

**ਹਰਿ (ਮੰਤਾ)** : ਹਰੀ-ਨਾਮ ਦਾ ਮੰਤ੍ਰ। ੨੫੮੩

**ਸਿਮਰਹਿ ਥੂਲ ਸੂਖਮ ਸਭਿ ਜੰਤਾ ॥**
**ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥...੫ ॥**

ਮਾਰੂ (ਸੋਲ.), ਮਹਲਾ ੫, ੮, ਸਫ਼ਾ ੧੦੭੯

**ਅਰਥ** : ਸਥੂਲ ਅਤੇ ਸੂਖਮ ਸਾਰੇ ਜੀਵ (ਪ੍ਰਭੂ ਨੂੰ) ਸਿਮਰਦੇ ਹਨ। ਸਿੱਧੀ-ਪ੍ਰਾਪਤ ਅਤੇ ਸਾਧਨਾ-ਅਧੀਨ (ਵਿਅਕਤੀ) ਹਰੀ-ਨਾਮ ਦਾ ਮੰਤ੍ਰ ਜਪਦੇ ਹਨ।

[ਵੇਖੋ ੨੩੬੪]

**ਹਰਿ (ਮਤਿ)** : ਪ੍ਰਭੂ-ਪ੍ਰਾਪਤੀ ਵਾਲੀ ਬੁੱਧੀ। ੨੫੮੪

**ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥**
**ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥ ੧ ॥ ਰਹਾਉ ॥**

ਪ੍ਰਭਾਤੀ, ਮਹਲਾ ੧, ੩, ਸਫ਼ਾ ੧੩੨੮

**ਅਰਥ** : ਹੇ ਬੁਜ਼ੁਰਗੋ ! ਮਨ ਵਿਚ ਪ੍ਰਭੂ ਹੋਵੇ, ਮੂੰਹ ਤੋਂ ਪ੍ਰਭੂ ਕਹੀਏ, (ਕਿਉਂਕਿ) ਪ੍ਰਭੂ ਦਾ ਰੂਪ ਹੋ ਕੇ (ਹੀ ਸੰਸਾਰ-ਸਮੁੰਦਰ) ਤਰ ਸਕੀਦਾ ਹੈ। ਜਿਹੜਾ ਕੋਈ (ਵਿਰਲਾ ਮਨੁੱਖ) ਪ੍ਰਭੂ-ਪ੍ਰਾਪਤੀ ਵਾਲੀ ਬੁੱਧੀ ਪਾ ਲੈਂਦਾ ਹੈ, (ਉਸ ਦੇ) ਨੇੜੇ (ਕੋਈ) ਵੈਰੀ ਜਾਂ ਦੁਖ ਨਹੀਂ ਆਉਂਦਾ ਹੈ।

[ਵੇਖੋ ੨੩੬੪]

**ਹਰਿ (ਮੰਤੁ)** : ਪ੍ਰਭੂ ਦਾ ਨਾਮ-ਮੰਤ੍ਰ। ੨੫੮੫

**ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥**
**ਗੁਰ ਪੂਰੇ ਕੀ ਸਰਣੀ ਆਏ**
**ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥ ੧ ॥ ਰਹਾਉ ॥**

ਬਸੰਤੁ, ਮਹਲਾ ੫, ੧੬, ਸਫ਼ਾ ੧੧੮੪

**ਅਰਥ** : (ਅਸੀਂ) ਪੂਰੇ ਗੁਰੂ ਦੀ ਸ਼ਰਨੀ ਆਏ ਹਾਂ, ਹਰੀ ਪ੍ਰਭੂ ਦਾ ਨਾਮ-ਮੰਤ੍ਰ ਜਪ ਕੇ ਸ਼ਾਂਤੀ ਅਤੇ ਅਡੋਲਤਾ ਮਿਲ ਗਈ ਹੈ, ਹਿਰਦੇ-ਘਰ ਵਿਚ (ਹੁਣ) ਹਮੇਸ਼ਾ ਬਸੰਤ ਹੈ।

[ਵੇਖੋ ੨੩੬੪]

**ਹਰਿ (ਮੰਦਰ)** : ਪ੍ਰਭੂ ਦਾ ਘਰ। ੨੫੮੬

**ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥**
**ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥ ੧੧ ॥**

ਪ੍ਰਭਾਤੀ ਬਿਭਾਸ (ਅਸ.), ਮਹਲਾ ੩, ੧, ਸਫ਼ਾ ੧੩੪੬

**ਅਰਥ** : (ਸਰੀਰ ਰੂਪ) ਪ੍ਰਭੂ ਦੇ ਘਰ ਵਿਚ ਪਰਮੇਸ਼ਰ (ਆਪ) ਵਸਦਾ ਹੈ, ਉਹ ਸਾਰਿਆਂ ਵਿਚ ਇਕ-ਰਸ ਵਸਦਾ ਹੈ। ਨਾਨਕ (ਆਖਦਾ ਹੈ ਕਿ ਜੇ) ਗੁਰੂ ਦੇ ਰਾਹੀਂ (ਨਾਮ ਦਾ) ਵਾਪਾਰ ਕੀਤਾ ਜਾਵੇ, ਤਾਂ ਅਬਿਨਾਸ਼ੀ ਸੌਦਾ (ਪ੍ਰਾਪਤ) ਹੁੰਦਾ ਹੈ।

[ਵੇਖੋ ੨੩੬੪]

**ਹਰਿ (ਮੰਦਰਿ)** : ਪ੍ਰਭੂ ਦੇ ਘਰ ਵਿਚ। ੨੫੮੭

**ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥**
**ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥...੨ ॥**

ਸੂਹੀ (ਛੰਤ), ਮਹਲਾ ੫, ੮, ਸਫ਼ਾ ੭੮੨

**ਅਰਥ** : (ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ) ਆਪਣੀ ਸੇਵਿਕਾ ਬਣਾ ਲਿਆ, ਉਸ ਦੀ ਸਾਰੀ ਚਿੰਤਾ ਦੂਰ ਹੋ ਗਈ, (ਉਸ ਨੇ ਸਰੀਰ ਰੂਪ) ਪ੍ਰਭੂ ਦੇ ਘਰ ਵਿਚ ਟਿਕਾਣਾ ਪਾ ਲਿਆ ਹੈ। (ਹੇ ਭਾਈ !) ਸੱਚੇ ਪ੍ਰਭੂ ਦਾ ਸਿਮਰਨ ਕਰੋ, ਆਨੰਦ-ਤਮਾਸ਼ੇ ਬਣੇ ਰਹਿਣਗੇ ਅਤੇ (ਪ੍ਰਭੂ) ਵਿਛੜ ਕੇ (ਮਨ ਤੋਂ) ਕਦੇ ਦੂਰ ਨਹੀਂ ਹੋਵੇਗਾ।

**ਉਦਾਸੀ**- ਚਿੰਤਾ। **ਥਿਤਿ**- ਟਿਕਾਣਾ। **ਬਿਨੋਦ**- ਤਮਾਸ਼ੇ।

[ਵੇਖੋ ੨੩੬੪]

**ਹਰਿ (ਮੰਦਰੁ)** : ਹਰੀ ਦਾ ਘਰ। ੨੫੮੮

**ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ**
**ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥...੪ ॥**

ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੨

**ਅਰਥ** : ਹੇ ਮੇਰੇ ਪਿਆਰੇ ਜੀ ! (ਮਾਨਵੀ ਕਾਇਆ ਨੂੰ) ਪਰਮੇਸ਼ਰ ਜੀ ਨੇ ਆਪ ਹਰੀ ਦਾ ਸੋਹਣਾ ਘਰ ਬਣਾਇਆ ਹੈ, ਹਰੀ ਉਸ ਵਿਚ ਆਪ ਲੀਨ ਹੋਇਆ ਹੈ।

**ਸਾਜਿਆ**- ਸੋਹਣਾ ਬਣਾਇਆ। **ਲਾਲ**- ਹੇ ਪਿਆਰੇ।

[ਵੇਖੋ ੨੩੬੪]

**ਹਰਿ (ਮਰਮਾਮ)** : ਪਰਮਾਤਮਾ ਦਾ ਰਹੱਸ। ੨੫੮੯

**ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥**
**ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥ ੧ ॥**

ਬੈਰਾੜੀ, ਮਹਲਾ ੪, ੧, ਸਫ਼ਾ ੭੧੯

**ਅਰਥ** : ਭਾਂਤ-ਭਾਂਤ ਦੇ (ਧਾਰਮਿਕ) ਪ੍ਰਸੰਗ, (ਅਠਾਰਾਂ) ਪੁਰਾਣ ਅਤੇ ਛੇ ਦਰਸ਼ਨ ਸੁੰਦਰ ਪ੍ਰਭੂ ਦੀ ਸ੍ਰੇਸ਼ਠ ਮਹਿਮਾ ਗਾਉਂਦੇ ਹਨ। ਸ਼ਿਵ ਅਤੇ ਤੇਤੀ ਕਰੋੜ ਦੇਵੀ-ਦੇਵਤਿਆਂ ਨੇ (ਵੀ ਉਸ ਦੀ) ਆਰਾਧਨਾ ਕੀਤੀ, (ਪਰ ਕਿਸੇ ਨੇ) ਪਰਮਾਤਮਾ ਦਾ ਰਹੱਸ ਨਹੀਂ ਜਾਣਿਆ।

**ਨਾਨਾ**- ਭਾਂਤ-ਭਾਂਤ ਦੇ। **ਖਿਆਨ**- ਆਖਿਆਨ, ਪ੍ਰਸੰਗ। **ਮਰਮਾਮ**- ਭੇਦ।

[ਵੇਖੋ ੨੩੬੪]

**ਹਰਿ (ਮਾਰਗਿ)** : ਰੱਬ ਤਕ ਪਹੁੰਚਾਣ ਵਾਲਾ ਰਾਹ। ੨੫੯੦

**ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥**
**ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥...੪ ॥**

ਮਾਝ, ਮਹਲਾ ੫, ੨੧, ਸਫ਼ਾ ੧੦੦

**ਅਰਥ** : ਸੰਤਾਂ ਨੇ ਮੈਨੂੰ ਰੱਬ ਤਕ ਪਹੁੰਚਾਣ ਵਾਲੇ ਰਾਹ ਉਤੇ ਤੋਰ ਦਿੱਤਾ ਹੈ। ਮਿਹਰਬਾਨ ਗੁਰੂ ਨੇ ਮੈਨੂੰ ਪਰਮੇਸ਼ਰ ਦੇ ਸੰਗ ਵਿਚ ਰਹਿਣ ਦੀ ਆਦਤ ਪਾ ਦਿੱਤੀ ਹੈ।
[ਵੇਖੋ ੨੩੬੪]

**ਹਰਿ (ਮਾਲਾ)** : ਹਰੀ-ਨਾਮ ਸਿਮਰਨ ਰੂਪ ਮਾਲਾ। ੨੫੯੧

**ਕਹੁ ਨਾਨਕ ਜੋ ਰਾਚੈ ਨਾਇ ॥ ਹਰਿ ਮਾਲਾ ਤਾ ਕੈ ਸੰਗਿ ਜਾਇ ॥ ੪ ॥**

ਆਸਾ, ਮਹਲਾ ੫, ੭੦, ਸਫ਼ਾ ੩੮੮

**ਅਰਥ** : ਨਾਨਕ (ਆਖਦਾ ਹੈ ਕਿ) ਜੋ (ਮਨੁੱਖ) ਨਾਮ ਵਿਚ ਲੀਨ ਹੋ ਜਾਂਦਾ ਹੈ, ਹਰੀ-ਨਾਮ ਸਿਮਰਨ ਰੂਪ ਮਾਲਾ (ਪਰਲੋਕ ਵਿਚ ਵੀ) ਉਸ ਦੇ ਨਾਲ ਜਾਂਦੀ ਹੈ।
**ਨੋਟ** : 'ਮਾਲਾ' ਦਾ ਅਰਥ ਲੜੀ ਹੁੰਦਾ ਹੈ। ਲੜੀ ਦਾ ਇਥੇ ਭਾਵ ਹੈ- ਹਰੀ ਨਾਮ ਦਾ ਦੁਹਰਾਉ ਅਰਥਾਤ ਹਰੀ-ਨਾਮ ਦਾ ਸਿਮਰਨ।
[ਵੇਖੋ ੨੩੬੪]

**ਹਰਿ (ਮਾਲਾ)** : ਹਰੀ-ਨਾਮ ਸਿਮਰਨ ਰੂਪ ਮਾਲਾ ਨੂੰ। ੨੫੯੨

**ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ ॥ ੨ ॥**

ਆਸਾ, ਮਹਲਾ ੫, ੭੦, ਸਫ਼ਾ ੩੮੮

**ਅਰਥ** : (ਜੋ ਵਿਅਕਤੀ) ਹਰੀ-ਨਾਮ ਸਿਮਰਨ ਰੂਪ ਮਾਲਾ ਨੂੰ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ, (ਉਹ) ਜਨਮ ਅਤੇ ਮ੍ਰਿਤੂ ਦੇ ਦੁਖ ਨੂੰ ਪਛਾੜ ਦੇਂਦਾ ਹੈ (ਭਾਵ ਨਸ਼ਟ ਕਰ ਦੇਂਦਾ ਹੈ)।
[ਵੇਖੋ ੨੩੬੪]

**ਹਰਿ (ਮਿਤਾ)** : ਹਰੀ ਮਿੱਤਰ ਹੈ। ੨੫੯੩

**ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥**

ਗੂਜਰੀ (ਵਾਰ), ਮਹਲਾ ੩, ਪਉੜੀ ੯, ਸਫ਼ਾ ੫੧੨

**ਅਰਥ** : ਸਾਰੇ (ਜੀਵਾਂ) ਨੂੰ ਦੇਣ ਵਾਲਾ ਇਕ (ਪ੍ਰਭੂ) ਹੈ, (ਉਹ) ਇਕੋ ਹਰੀ (ਸਭ ਦਾ) ਮਿੱਤਰ ਹੈ।
[ਵੇਖੋ ੨੩੬੪]

**ਹਰਿ (ਮਿਤੁ)** : ਹਰੀ-ਮਿੱਤਰ। ੨੫੯੪

**ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥**
**ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥ ੧ ॥**

ਸੂਹੀ, ਮਹਲਾ ੪, ੧੦, ਸਫ਼ਾ ੭੩੩-੩੪

**ਅਰਥ** : ਜਿਥੇ ਹਰੀ ਨੂੰ ਧਿਆਇਆ ਜਾਵੇ, ਉਥੇ ਹੀ ਹਰੀ-ਮਿੱਤਰ ਮਦਦਗਾਰ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰੀ ਮਨ ਵਿਚ ਵਸਦਾ ਹੈ, ਕਿਸੇ ਹੋਰ ਢੰਗ ਨਾਲ (ਉਸ ਨੂੰ) ਪ੍ਰਾਪਤ ਨਹੀਂ ਕੀਤਾ ਜਾ ਸਕਦਾ।
**ਹੋਰਤੁ**- ਹੋਰ। **ਬਿਧਿ**- ਤਰੀਕੇ ਨਾਲ।
[ਵੇਖੋ ੨੩੬੪]

**ਹਰੀ (ਮੀਤ)** : ਹਰੀ-ਮਿੱਤਰ। ੨੫੯੫

**ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥**
**ਭ੍ਰਮ ਬਿਨਸੇ ਗਾਏ ਗੁਣ ਨੀਤ ॥ ੧ ॥**

ਗਉੜੀ (ਗੁਆ.), ਮਹਲਾ ੫, ੧੫੪, ਸਫ਼ਾ ੧੯੬

**ਅਰਥ** : ਹਰੀ-ਮਿੱਤਰ ਜਲ, ਥਲ ਅਤੇ ਧਰਤੀ ਵਿਚ ਵਿਆਪਕ ਹੈ। ਹਰ ਰੋਜ਼ (ਪ੍ਰਭੂ ਦੇ) ਗੁਣ ਗਾ ਕੇ ਮੇਰੇ ਭੁਲੇਖੇ ਦੂਰ ਹੋ ਗਏ ਹਨ।
**ਮਹੀਅਲਿ**- ਧਰਤੀ ਵਿਚ। **ਪੂਰਨ**- ਵਿਆਪਕ। **ਬਿਨਸੇ**- ਦੂਰ ਹੋ ਗਏ। **ਭ੍ਰਮ**- ਭੁਲੇਖੇ। **ਨੀਤ**- ਨਿੱਤ।
[ਵੇਖੋ ੨੩੬੪]

**ਹਰਿ (ਮੀਤਾ)** : ਪ੍ਰਭੂ ਮਿੱਤਰ ਹੈ। ੨੫੯੬

**ਹਮਰੇ ਹਰਿ ਪ੍ਰਾਨ ਸਖਾ ਸੁਆਮੀ ਹਰਿ ਮੀਤਾ**
**ਮੇਰੇ ਮਨਿ ਤਨਿ ਜੀਹ ਹਰਿ ਹਰੇ ਹਰੇ ਰਾਮ ਨਾਮ ਧਨੁ ਮਾਲ ॥..੨ ॥**

ਕਾਨੜਾ, ਮਹਲਾ ੪, ੭, ਸਫ਼ਾ ੧੨੯੬

**ਅਰਥ** : ਪ੍ਰਭੂ ਮੇਰਾ ਜੀਵਨ-ਸਾਥੀ ਹੈ, (ਮੇਰਾ) ਮਾਲਿਕ ਹੈ, ਪ੍ਰਭੂ (ਮੇਰਾ) ਮਿੱਤਰ ਹੈ, ਮੇਰੇ ਮਨ ਵਿਚ, ਸਰੀਰ ਵਿਚ ਅਤੇ ਜੀਭ ਉਤੇ ਹਰੀ-ਨਾਮ (ਵਸਿਆ) ਹੈ, ਸੁੰਦਰ ਪ੍ਰਭੂ ਦਾ ਨਾਮ (ਮੇਰੇ ਲਈ) ਧਨ-ਦੌਲਤ ਹੈ।
**ਪ੍ਰਾਨ ਸਖਾ**- ਹਰ ਸਵਾਸ ਦਾ ਸਾਥੀ (ਭਾਵ ਜੀਵਨ-ਸਾਥੀ)। **ਜੀਹ**- ਜੀਭ।
[ਵੇਖੋ ੨੩੬੪]

**ਹਰਿ (ਮੀਤੁ)** : ਹਰੀ-ਮਿੱਤਰ। ੨੫੯੭

**ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥**
**ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥...੩ ॥**

ਗਉੜੀ (ਮਾਝ), ਮਹਲਾ ੪, ੭੦, ਸਫ਼ਾ ੧੭੫

**ਅਰਥ** : ਹੇ ਸੰਤ ਜਨੋ ! ਮੈਨੂੰ ਸੱਜਣ ਹਰੀ-ਪ੍ਰਭੂ, (ਮੇਰੇ) ਹਰੀ-ਮਿੱਤਰ ਬਾਰੇ ਦੱਸੋ ਜੀ (ਉਸ) ਹਰੀ ਬਾਰੇ ਦੱਸੋ, (ਜਿਸ) ਹਰੀ ਦੀ (ਮੈਂ) ਭਾਲ ਵਿਚ ਲਗਾ ਹੋਇਆ ਹਾਂ।
**ਦਸਾਈ**- ਦੱਸੋ। **ਖੋਜੁ ਪਵਾਈ**- ਭਾਲ ਵਿਚ ਲਗਿਆ ਹਾਂ।
[ਵੇਖੋ ੨੩੬੪]

**ਹਰਿ (ਮੁਕੰਦੇ)** : ਹੇ ਮੁਕਤੀ-ਦਾਤੇ ਹਰੀ ! ੨੫੯੮

**ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥**

ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ
ਗੁਰਮਤਿ ਮੁਰਾਰਿ ਹਰਿ ਮੁਕੰਦੇ ॥ ੧ ॥
ਕਲਿ. (ਭੋਪਾਲੀ), ਮਹਲਾ ੪, ੭, ਸਫ਼ਾ ੧੩੨੧
ਵੇਖੋ 'ਸ੍ਰੀਰਾਮੁ' IV-੯੯੫
[ਵੇਖੋ ੨੩੬੪]

**ਹਰਿ (ਮੁਰਾਰੀ)** : ਅਸੁਰ-ਵਿਨਾਸ਼ਕ ਹਰੀ ਨੇ। ੨੫੯੯
**ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ॥...੪ ॥**
ਬਿਹਾ. (ਛੰਤ), ਮਹਲਾ ੫, ੪, ਸਫ਼ਾ ੫੪੪
**ਅਰਥ** : ਅਸੁਰ-ਵਿਨਾਸ਼ਕ ਹਰੀ-ਪ੍ਰਭੂ ਨੇ ਕ੍ਰਿਪਾ ਦੀ ਨਜ਼ਰ ਕੀਤੀ ਹੈ ਅਤੇ ਡਰਾਵਣੇ ਵਿਸ਼ਾਲ (ਸੰਸਾਰ-) ਸਾਗਰ ਤੋਂ ਤਾਰ ਦਿੱਤਾ ਹੈ।
**ਮੁਰਾਰੀ**- ਅਸੁਰ-ਵਿਨਾਸ਼ਕ, ਅਸੁਰੀ-ਬ੍ਰਿਤੀਆਂ ਨੂੰ ਨਸ਼ਟ ਕਰਨ ਵਾਲਾ। **ਸਿੰਧੁ ਸਾਗਰ**- ਵਿਸ਼ਾਲ (ਸੰਸਾਰ-) ਸਾਗਰ। **ਤਾਰਣੋ**- ਤਾਰ ਦਿੱਤਾ ਹੈ।
[ਵੇਖੋ ੨੩੬੪]

**ਹਰਿ (ਮੂਰਤਿ)** : ਪਰਮੇਸ਼ਰ ਦੀ ਹੋਂਦ। ੨੬੦੦
**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥**
**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ ੧**
ਗਉੜੀ, ਮਹਲਾ ੯, ੨, ਸਫ਼ਾ ੨੧੯
ਵੇਖੋ **'ਸਾਚਾ'** IV-੧੪੫੯
[ਵੇਖੋ ੨੩੬੪]

**ਹਰਿ (ਮੂਰਤਿ)** : ਪ੍ਰਭੂ ਦਾ ਰੂਪ। ੨੬੦੧
**ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ**
**ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥...੧ ॥**
ਭੈਰਉ, ਮਹਲਾ ੪, ੫, ਸਫ਼ਾ ੧੧੩੪-੩੫
**ਅਰਥ** : ਹਰੀ ਦਾ ਸੰਤ, ਜਿਸ ਦੇ ਹਿਰਦੇ ਵਿਚ ਅਸੁਰ-ਵਿਨਾਸ਼ਕ ਹਰੀ ਦਾ ਨਾਮ ਵਸਿਆ ਹੋਇਆ ਹੈ, ਹਰੀ-ਪ੍ਰਭੂ ਦਾ (ਹੀ) ਰੂਪ ਹੈ।
[ਵੇਖੋ ੨੩੬੪]

**ਹਰਿ (ਰਸ)** : ਹਰੀ-ਨਾਮ ਦਾ ਸਵਾਦ। ੨੬੦੨
**ਮਨੁ ਚਲੈ ਨ ਜਾਈ ਠਾਕਿ ਰਾਖੁ ॥**
**ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥..੪ ॥**
ਬਸੰਤੁ (ਅਸ.), ਮਹਲਾ ੧, ੨, ਸਫ਼ਾ ੧੧੮੮
ਵੇਖੋ **'ਸਾਖੁ'** IV-੧੪੦੬
[ਵੇਖੋ ੨੩੬੪]

**ਹਰਿ (ਰਸਹਿ)** : ਹਰੀ-ਨਾਮ ਦੇ ਸਵਾਦ ਨਾਲ। ੨੬੦੩
**ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥**
**ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥ ੪ ॥**
ਸਾਰਗ, ਮਹਲਾ ੫, ੧੩, ਸਫ਼ਾ ੧੨੦੬
**ਅਰਥ** : ਜੋ ਵਿਅਕਤੀ ਹਰੀ-ਨਾਮ ਦੇ ਸਵਾਦ ਨਾਲ ਰੱਜ ਜਾਂਦੇ ਹਨ, (ਉਹ) ਅਡੋਲ ਸਥਿਤੀ ਵਿਚ ਟਿਕ ਜਾਂਦੇ ਹਨ, (ਉਨ੍ਹਾਂ ਦੀ ਮਹਿਮਾ) ਮੂੰਹ ਤੋਂ ਵਰਣਨ ਨਹੀਂ ਕੀਤੀ ਜਾ ਸਕਦੀ। ਨਾਨਕ (ਆਖਦਾ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਉਹ) ਸੰਤੁਸ਼ਟ ਕੀਤੇ ਗਏ ਹਨ, (ਉਹ) ਪ੍ਰਭੂ ਦਾ ਨਾਮ ਜਪ-ਜਪ ਕੇ (ਪਦਾਰਥਕ ਖ਼ਾਹਿਸ਼ਾਂ ਤੋਂ) ਉਚੇ ਉਠ ਜਾਂਦੇ ਹਨ।**ਹਰਿ ਰਸਹਿ ਅਘਾਨੇ**- ਰੱਜ ਗਏ। **ਤੇ**- ਤੋਂ। **ਬਰਨ**- ਵਰਣਨ। **ਉਧਰਨ**- ਉਚੇ ਉਠਣਾ।
[ਵੇਖੋ ੨੩੬੪]

**ਹਰਿ (ਰਸਕਿ)** : ਹਰੀ-ਨਾਮ ਦੇ ਰਸ ਨਾਲ। ੨੬੦੪
**ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ**
**ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥...੪ ॥**
ਆਸਾ (ਛੰਤ), ਮਹਲਾ ੪, ੧੩, ਸਫ਼ਾ ੪੪੭
**ਅਰਥ** : (ਜਿਸ ਨੂੰ) ਗੁਰੂ ਮੰਤ੍ਰ ਦ੍ਰਿੜ੍ਹ ਕਰਵਾਉਂਦਾ ਹੈ, (ਉਹ) ਹਰੀ-ਨਾਮ ਦੇ ਰਸ ਨਾਲ ਆਨੰਦਿਤ ਹੋ ਜਾਂਦਾ ਹੈ, ਹਰੀ-ਪ੍ਰਭੂ ਦੇ ਨਾਮ ਦਾ ਅਮ੍ਰਿਤ (ਉਸ ਦੇ) ਮੂੰਹ ਵਿਚੋਂ ਟਪਕਦਾ ਹੈ (ਭਾਵ ਉਸ ਦੇ ਮੂੰਹ ਵਿਚੋਂ ਅਮ੍ਰਿਤਮਈ ਬਚਨ ਨਿਕਲਦੇ ਹਨ)।
[ਵੇਖੋ ੨੩੬੪]

**ਹਰਿ (ਰਸਨ)** : ਹਰੀ-ਨਾਮ ਦੇ ਰਸਾਂ ਵਿਚ। ੨੬੦੫
**ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥**
**ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥...੧ ॥**
ਸੂਹੀ (ਛੰਤ), ਮਹਲਾ ੪, ੩, ਸਫ਼ਾ ੭੭੪
**ਅਰਥ** : ਹਰੀ-ਨਾਮ ਦੇ ਰਸਾਂ ਵਿਚ ਆਨੰਦਿਤ ਹੋਏ (ਗੁਰਮੁਖ) ਮੇਰੇ ਪਰਮੇਸ਼ਰ ਨੂੰ ਚੰਗੇ ਲਗਦੇ ਹਨ, (ਉਨ੍ਹਾਂ ਨੂੰ ਪ੍ਰਭੂ) ਸਹਿਜ-ਸੁਭਾਅ (ਹੀ) ਮਿਲ ਜਾਂਦਾ ਹੈ। (ਜੋ ਵਿਅਕਤੀ) ਦਿਨ ਰਾਤ (ਇਨ੍ਹਾਂ) ਰਸਾਂ ਦਾ ਭੋਗ ਕਰਦਾ ਹੈ, ਉਹ ਸੁਖ ਵਿਚ ਸੌਂਦਾ ਹੈ ਅਤੇ ਸ਼ਬਦ ਵਿਚ ਸੁਰਤ ਜੋੜੀ ਰਖਦਾ ਹੈ।
[ਵੇਖੋ ੨੩੬੪]

**ਹਰਿ (ਰਸਨਾ)** : ਹਰੀ-ਨਾਮ ਜਪਣ ਵਾਲੀ ਜੀਭ। ੨੬੦੬
**ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥**
ਸੋਰਠਿ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੬੪੭
**ਅਰਥ** : ਹਰੀ-ਨਾਮ ਜਪਣ ਵਾਲੀ ਜੀਭ (ਜਦੋਂ) ਹਰੀ ਦਾ ਜਸ ਗਾਉਂਦੀ ਹੈ, (ਤਾਂ) ਬਹੁਤ ਸ਼ੋਭਨੀਕ ਲਗਦੀ ਹੈ।
[ਵੇਖੋ ੨੩੬੪]

**ਹਰਿ (ਰਸਿ)** : ਹਰੀ-ਨਾਮ ਦੇ ਸਵਾਦ ਵਿਚ। ੨੬੦੭
**ਗੁਰ ਤੇ ਸਮਝਿ ਰਹੈ ਮਿਹਮਾਣੁ ॥**

**ਹਰਿ ਰਸਿ ਰਾਤਾ ਜਨੁ ਪਰਵਾਣੁ ॥ ੭ ॥**

ਬਸੰਤੁ (ਅਸ.), ਮਹਲਾ ੧, ੩, ਸਫ਼ਾ ੧੧੮੮-੮੯

**ਅਰਥ** : (ਹੇ ਭਾਈ ! ਜੋ) ਗੁਰੂ ਤੋਂ ਸਿਖਿਆ ਲੈ ਕੇ ਪਰਾਹੁਣੇ ਵਾਂਗ (ਇਸ ਸੰਸਾਰ ਵਿਚ) ਵਿਚਰਦਾ ਹੈ, ਹਰੀ-ਨਾਮ ਦੇ ਸਵਾਦ ਵਿਚ ਲੀਨ ਹੋਇਆ ਉਹ ਵਿਅਕਤੀ (ਰੱਬ ਦੇ ਦਰ ਉਤੇ) ਪ੍ਰਵਾਨ ਹੈ।

**ਮਿਹਮਾਣੁ**- ਮਹਿਮਾਨ, ਪਰਾਹੁਣਾ। **ਰਾਤਾ**- ਰੰਗਿਆ ਹੋਇਆ।

[ਵੇਖੋ ੨੩੬੪]

## ਹਰਿ (ਰਸੁ) : ਪਰਮੇਸ਼ਰ ਦੇ ਨਾਮ ਦਾ ਸਵਾਦ। ੨੬੦੮

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**
**ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਜਨ ਨਾਨਕ ਨਾਮੁ ਪਰਗਾਸਿ ॥ ੪ ॥**

ਗੂਜਰੀ, ਮਹਲਾ ੪, ੪, ਸਫ਼ਾ ੧੦

**ਅਰਥ** : ਜਿਨ੍ਹਾਂ ਪਰਮੇਸ਼ਰ ਦੇ ਲੋਕਾਂ ਨੇ ਸੱਚੇ ਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮੱਥੇ ਉਤੇ ਰੱਬ ਦੇ ਦਰ ਤੋਂ ਚੰਗਾ ਲੇਖ ਲਿਖਿਆ ਹੋਇਆ ਹੈ। ਸਤਿਸੰਗਤ ਧੰਨਤਾ ਯੋਗ ਹੈ, ਜਿਥੋਂ ਮੈਂ ਪਰਮੇਸ਼ਰ ਦੇ ਨਾਮ ਦਾ ਸਵਾਦ ਪ੍ਰਾਪਤ ਕੀਤਾ ਹੈ, (ਉਸ ਸੰਗਤ ਵਿਚ) ਮਿਲ ਕੇ ਦਾਸ ਨਾਨਕ (ਦੇ ਹਿਰਦੇ ਵਿਚ) ਨਾਮ ਦਾ ਚਾਨਣ ਹੋ ਗਿਆ ਹੈ।

[ਵੇਖੋ ੨੩੬੪]

## ਹਰਿ (ਰੰਗ) : ਪ੍ਰਭੂ ਦਾ ਪਿਆਰ। ੨੬੦੯

**ਗਹਿ ਚਰਨ ਸਾਧੂ ਸੰਗ ॥ ਮਨ ਮਿਸਟ ਹਰਿ ਹਰਿ ਰੰਗ ॥...੧ ॥**

ਬਿਲਾ. (ਅਸ.), ਮਹਲਾ ੫, ੨, ਸਫ਼ਾ ੮੩੭-੩੮

**ਅਰਥ** : (ਹੇ ਪ੍ਰਭੂ !) ਸਾਧੂ ਦਾ ਸੰਗ ਕਰ ਕੇ (ਆਪ) ਦੇ ਚਰਨ ਪਕੜੇ ਹਨ। (ਮੇਰੇ) ਮਨ ਨੂੰ ਹਰੀ-ਪ੍ਰਭੂ ਦਾ ਪਿਆਰ ਮਿੱਠਾ ਲਗਿਆ ਹੈ।

**ਗਹਿ**- ਪਕੜੇ ਹਨ। **ਮਨ**- ਮਨ ਨੂੰ। **ਮਿਸਟ**- ਮਿੱਠਾ।

[ਵੇਖੋ ੨੩੬੪]

## ਹਰਿ (ਰੰਗਾ) : ਪ੍ਰਭੂ ਦੇ ਪਿਆਰ ਦੀਆਂ। ੨੬੧੦

**ਅਨਤ ਤਰੰਗ ਭਗਤਿ ਹਰਿ ਰੰਗਾ ॥**
**ਅਨਦਿਨੁ ਸੂਚੇ ਹਰਿ ਗੁਣ ਸੰਗਾ ॥ ...੨ ॥**

ਆਸਾ, ਮਹਲਾ ੧, ੧੭, ਸਫ਼ਾ ੩੫੪

**ਅਰਥ** : (ਨਾਮ ਜਪਣ ਵਾਲਿਆਂ ਦੇ ਹਿਰਦੇ ਵਿਚ) ਭਗਤੀ ਅਤੇ ਪ੍ਰਭੂ ਦੇ ਪਿਆਰ ਦੀਆਂ ਅਣਗਿਣਤ ਲਹਿਰਾਂ ਉਠਦੀਆਂ ਹਨ। (ਉਹ) ਹਰੀ ਦੇ ਗੁਣਾਂ ਦੇ ਸੰਗ ਨਾਲ ਹਰ ਰੋਜ਼ ਪਵਿੱਤਰ ਹੁੰਦੇ ਹਨ।

**ਅਨਤ**- ਅਣਗਿਣਤ। **ਤਰੰਗ**- ਲਹਿਰਾਂ। **ਸੂਚੇ**- ਪਵਿੱਤਰ।

[ਵੇਖੋ ੨੩੬੪]

## ਹਰਿ (ਰੰਗਾ) : ਹਰੀ ਨਾਲ ਪਿਆਰ ਕਰਨ ਵਾਲਾ। ੨੬੧੧

**ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥**
**ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥ ੨ ॥**

ਗਉੜੀ (ਪੂਰਬੀ), ਮਹਲਾ ੫, ੧੩੩, ਸਫ਼ਾ ੨੦੮

**ਅਰਥ** : (ਜਿਸ ਨੂੰ) ਗੁਰੂ ਦੇ ਸੰਗ ਰੂਪ ਜਹਾਜ਼ ਨੇ ਔਖਾ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ ਤਾਰ ਲਿਆ ਹੈ। (ਉਸ ਦੇ) ਮਨ ਦੀ (ਹਰ) ਇੱਛਾ ਪੂਰੀ ਹੋ ਗਈ ਹੈ, (ਕਿਉਂਕਿ ਉਸ ਨੂੰ) ਹਰੀ ਨਾਲ ਪਿਆਰ ਕਰਨ ਵਾਲਾ ਗੁਰੂ ਮਿਲ ਗਿਆ ਹੈ।

**ਤਾਰੀਲੇ**- ਤਾਰ ਲਿਆ। **ਭਵਜਲੁ**- ਸੰਸਾਰ-ਸਮੁੰਦਰ। **ਤਾਰੂ ਬਿਖੜਾ**- ਔਖਾ ਤਰਿਆ ਜਾਣ ਵਾਲਾ। **ਬੋਹਿਥ**- ਜਹਾਜ਼।

[ਵੇਖੋ ੨੩੬੪]

## ਹਰਿ (ਰੰਗਾ) : ਕੌਤਕ ਕਰਨ ਵਾਲਾ ਪਰਮੇਸ਼ਰ। ੨੬੧੨

**ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥**

ਗਉੜੀ (ਅਸ.), ਮਹਲਾ ੫, ੧, ਸਫ਼ਾ ੨੩੬

ਵੇਖੋ **'ਸਾਲਾਹਣੁ'** IV-੧੯੬੭

[ਵੇਖੋ ੨੩੬੪]

## ਹਰਿ (ਰੰਗਾ) : ਪ੍ਰਭੂ ਨੇ ਰੰਗ ਦਿੱਤਾ ਹੈ। ੨੬੧੩

**ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥**
**ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥ ੨ ॥**

ਵਡ. (ਘੋੜੀਆ), ਮਹਲਾ ੪, ੫, ਸਫ਼ਾ ੫੭੫

**ਅਰਥ** : (ਜੋ ਵਿਅਕਤੀ) ਹਰ ਸਮੇਂ ਪ੍ਰਭੂ ਦੇ ਪਿਆਰ ਵਿਚ (ਲੀਨ ਹੋ ਕੇ) ਪਰਮੇਸ਼ਰ ਦੇ ਗੁਣ ਗਾਂਦਾ ਹੈ, (ਉਸ ਨੂੰ) ਹਰੀ-ਨਾਮ ਦੇ ਰੰਗ ਵਿਚ ਪ੍ਰਭੂ ਨੇ ਰੰਗ ਦਿੱਤਾ ਹੈ। ਦਾਸ ਨਾਨਕ (ਆਖਦਾ ਹੈ ਕਿ ਉਸ ਨੇ) ਤ੍ਰਿਸ਼ਨਾ-ਮੁਕਤ ਦਰਜਾ ਪਾਇਆ ਹੈ, (ਇਹ) ਸ੍ਰੇਸ਼ਠ ਪਦ ਹਰੀ ਜਿਤਨਾ ਉਚਾ ਅਤੇ ਹਰੀ ਦੀ ਅਵਸਥਾ ਦੇ ਅਨੁਰੂਪ ਹੈ।

[ਵੇਖੋ ੨੩੬੪]

## ਹਰਿ (ਰੰਗਿ) : ਪਰਮੇਸ਼ਰ ਦੇ ਪਿਆਰ ਵਿਚ। ੨੬੧੪

**ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥**

ਮਾਝ, ਮਹਲਾ ੫, ੨੧, ਸਫ਼ਾ ੧੦੦

**ਅਰਥ** : ਜਿਵੇਂ ਪਿਆਰੇ (ਪਤੀ) ਨੂੰ ਮਿਲ ਕੇ (ਪਤਨੀ ਨੂੰ) ਆਨੰਦ ਪ੍ਰਾਪਤ ਹੁੰਦਾ ਹੈ, ਉਸੇ ਤਰ੍ਹਾਂ (ਮੇਰਾ) ਮਨ ਪਰਮੇਸ਼ਰ ਦੇ ਪਿਆਰ ਵਿਚ ਰੰਗਿਆ ਗਿਆ ਹੈ।

[ਵੇਖੋ ੨੩੬੪]

## ਹਰਿ (ਰੰਗੀ) : ਹਰੀ-ਨਾਮ ਦੇ ਰੰਗ ਵਿਚ। ੨੬੧੫

**ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥**

**ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥ ੨ ॥**
ਵਡ. (ਘੋੜੀਆ), ਮਹਲਾ ੪, ੫, ਸਫ਼ਾ ੫੭੫
ਵੇਖੋ 'ਹਰਿ (ਰੰਗਾ)' V-੨੬੧੩
[ਵੇਖੋ ੨੩੬੪]

**ਹਰਿ (ਰੰਗੁ)** : ਪ੍ਰਭੂ ਨਾਲ ਪਿਆਰ। ੨੬੧੬
**ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥**
**ਧਨੁ ਧਨੁ ਸੋ ਜਨੁ ਪੁਰਖੁ ਸੁਭਾਗਾ ॥...੩ ॥**
ਸੂਹੀ, ਕਬੀਰ, ੩, ਸਫ਼ਾ ੭੯੨
ਵੇਖੋ 'ਸੁਭਾਗਾ' V-੧੧੭੪
[ਵੇਖੋ ੨੩੬੪]

**ਹਰਿ (ਰੰਗੇ)** : ਪ੍ਰਭੂ ਦੇ ਪਿਆਰ ਨਾਲ। ੨੬੧੭
**ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥ ੩ ॥**
ਧਨਾ., ਮਹਲਾ ੫, ੫੫, ਸਫ਼ਾ ੬੮੪
**ਅਰਥ** : ਗੁਰੂ ਦੇ ਸੰਗ ਨਾਲ (ਅਸਾਂ) ਸੰਸਾਰ-ਸਮੁੰਦਰ ਤਰਿਆ ਹੈ। ਪ੍ਰਭੂ ਦੇ ਪਿਆਰ ਨਾਲ ਨਿਰਭਉ ਦਾ ਨਾਮ ਜਪਿਆ ਕਰੋ।
[ਵੇਖੋ ੨੩੬੪]

**ਹਰਿ (ਰੰਗੋ)** : ਪ੍ਰਭੂ ਦਾ ਪਿਆਰ। ੨੬੧੮
**ਇਆਨੜੀਏ ਮਾਨੜਾ ਕਾਇ ਕਰੇਹਿ ॥**
**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥...੧।**
ਤਿਲੰਗ, ਮਹਲਾ ੧, ੪, ਸਫ਼ਾ ੭੨੨
ਵੇਖੋ 'ਆਪਨੜੈ' III-੫੩੬
[ਵੇਖੋ ੨੩੬੪]

**ਹਰਿ (ਰੰਙੁ)** : ਹਰੀ ਦਾ ਪਿਆਰ। ੨੬੧੯
**ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥**
**ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥ ੧ ॥**
ਸੂਹੀ, ਮਹਲਾ ੪, ੩, ਸਫ਼ਾ ੭੩੧-੩੨
**ਅਰਥ** : ਹਰੀ ਦਾ ਨਾਮ (-ਸਿਮਰਨ) ਹਰੀ ਦਾ ਪਿਆਰ ਹੈ, ਹਰੀ ਦਾ ਪਿਆਰ ਮਜੀਠ ਦੇ ਰੰਗ ਵਰਗਾ ਪੱਕਾ ਹੈ। (ਜਿਸ ਮਨੁੱਖ ਉਤੇ) ਗੁਰੂ ਨੇ ਪ੍ਰਸੰਨ ਹੋ ਕੇ ਹਰੀ ਦਾ ਪਿਆਰ (ਰੰਗ) ਚੜ੍ਹਾਇਆ ਹੈ, (ਉਸ ਦਾ ਪਿਆਰ) ਫਿਰ ਮੁੜ ਕੇ ਟੁਟ ਨਹੀਂ ਸਕਦਾ।
**ਤੁਠੈ**- ਪ੍ਰਸੰਨ ਹੋ ਕੇ। **ਬਹੁੜਿ**- ਮੁੜ ਕੇ। **ਭੰਙੁ**- ਭੰਗ, ਟੁਟਣਾ।
[ਵੇਖੋ ੨੩੬੪]

**ਹਰਿ (ਰਤਨ)** : ਅਨਮੋਲ ਹਰੀ-ਨਾਮ। ੨੬੨੦
**ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥**
**ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥...੨ ॥**
ਆਸਾ (ਛੰਤ), ਮਹਲਾ ੫, ੩, ਸਫ਼ਾ ੪੫੪
**ਅਰਥ** : ਜੀਵਨ ਨੂੰ (ਸਹੀ) ਮਾਰਗ ਦੇਣ ਵਾਲਾ ਮਾਲਿਕ ਦਿਲਾਂ ਦੀ ਜਾਣਨਹਾਰ ਹੈ, (ਉਸ ਨੇ ਸੇਵਕ) ਆਪੇ (ਆਪਣੇ ਨਾਲ) ਜੋੜ ਲਏ ਹਨ। ਸਰਬ ਵਿਆਪਕ ਪਰਮੇਸ਼ਰ ਅਨਮੋਲ ਹਰੀ-ਨਾਮ ਰੂਪ ਪਦਾਰਥ (ਸੇਵਕਾਂ ਦੇ ਹਿਰਦੇ ਵਿਚ) ਪ੍ਰਗਟ ਕਰ ਦੇਂਦਾ ਹੈ ਅਤੇ (ਉਨ੍ਹਾਂ ਨੂੰ) ਛੱਡ ਕੇ ਕਿਤੇ ਨਹੀਂ ਜਾਂਦਾ।
[ਵੇਖੋ ੨੩੬੪]

**ਹਰਿ (ਰਤਨਾ)** : ਅਨਮੋਲ ਹਰੀ-ਨਾਮ। ੨੬੨੧
**ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ**
**ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥...੨ ॥**
ਗੋਂਡ, ਮਹਲਾ ੪, ੩, ਸਫ਼ਾ ੮੬੦
**ਅਰਥ** : ਹੇ ਮੇਰੇ ਮਨ ! ਉਸ ਹਰੀ ਦਾ ਜਾਪ ਕਰ, ਜਿਸ ਵਿਚ ਸਾਰੇ ਖ਼ਜ਼ਾਨੇ ਹਨ ਅਤੇ ਗੁਰੂ ਦੀ ਸਿਖਿਆ ਦੁਆਰਾ ਅਨਮੋਲ ਹਰੀ-ਨਾਮ ਨੂੰ ਭਾਲ ਕੇ ਪ੍ਰਾਪਤ ਕਰ ਲੈ।
[ਵੇਖੋ ੨੩੬੪]

**ਹਰਿ (ਰਤਨੁ)** : ਅਨਮੋਲ ਹਰੀ-ਨਾਮ। ੨੬੨੨
**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥**
**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥...੨ ॥**
ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮
**ਅਰਥ** : (ਮੇਰੇ ਹਿਰਦੇ ਵਿਚ) ਗੁਰੂ ਦੇ ਗਿਆਨ (ਦਾ ਦੀਵਾ) ਪ੍ਰਕਾਸ਼ਮਾਨ ਹੋਇਆ ਹੈ, (ਅਵਿਦਿਆ ਰੂਪ) ਅੰਧਕਾਰ ਵਿਨਸ਼ਟ ਹੋ ਗਿਆ ਹੈ ਅਤੇ ਅਨਮੋਲ ਹਰੀ-ਨਾਮ ਰੂਪ ਪਦਾਰਥ ਲਭ ਪਿਆ ਹੈ। (ਫਲਸਰੂਪ) ਹਉਮੈ ਦਾ ਰੋਗ ਦੂਰ ਹੋ ਗਿਆ ਹੈ, ਦੁਖ (ਦਾ ਤਾਪ) ਉਤਰ ਗਿਆ ਹੈ, ਗੁਰੂ ਦੀ ਮੱਤ ਦੁਆਰਾ ਆਤਮ-ਤੱਤ ਨੇ ਆਪਾ-ਭਾਵ ਨਿਗਲ ਲਿਆ ਹੈ।
**ਬਲਿਆ**- ਪ੍ਰਕਾਸ਼ਮਾਨ ਹੋਇਆ। **ਲਾਧਾ**- ਲਭ ਪਿਆ।
[ਵੇਖੋ ੨੩੬੪]

**ਹਰਿ (ਰਮਣੰ)** : ਪ੍ਰਭੂ ਦਾ ਸਿਮਰਨ। ੨੬੨੩
**ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥**
**ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿ ਨਾਮ ਮਨਿ ਰਮਣੰ ॥ ੨ ॥**
ਗੁਜਰੀ (ਅਸ.), ਮਹਲਾ ੧, ੫, ਸਫ਼ਾ ੫੦੫
**ਅਰਥ** : ਹੇ ਮਨ ! ਤੂੰ ਸ਼ੁਭ ਚਿੰਤਨ ਵਲੋਂ ਮਰਿਆ ਹੋਇਆ ਹੈਂ, ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦਾ ਸਿਮਰਨ ਕਰ। ਮਨ ਵਿਚ ਪਰਮੇਸ਼ਰ ਦਾ ਨਾਮ ਜਪਣ ਨਾਲ ਬੁਧੀ ਵਿਚ ਸ੍ਰੇਸ਼ਠ ਗਿਆਨ (ਉਪਜਦਾ) ਹੈ ਅਤੇ ਕਲਿਆਣਕਾਰੀ ਖਜ਼ਾਨੇ ਮਿਲਦੇ ਹਨ।
**ਮਿਰਤ**- ਮ੍ਰਿਤ ਹੈਂ। **ਤਤੁ**- ਸ੍ਰੇਸ਼ਠ। **ਕਲਿਆਣ**- ਕਲਿਆਣਕਾਰੀ।
[ਵੇਖੋ ੨੩੬੪]

**ਹਰਿ (ਰਾਉ)** : ਹਰੀ ਰਾਜਾ। ੨੬੨੪

**ਮਃ ੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥**
**ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ ਪਿਆਰਾ ਪੁਰਖੁ ਹਰਿ ਰਾਉ ॥ ੨ ॥**

ਗੂਜਰੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੫੧੦

ਵੇਖੋ **'ਸਬਾਈ'** IV-੧੨੭

[ਵੇਖੋ ੨੩੬੪]

**ਹਰਿ (ਰਾਉ)** : ਹਰੀ ਰਾਜੇ ਨੂੰ। ੨੬੨੫

**ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਉ ॥...੨ ॥**

ਸਾਰਗ, ਮਹਲਾ ੪, ੧੦, ਸਫ਼ਾ ੧੨੦੧

**ਅਰਥ** : ਮੇਰੇ ਮਨ ਅਤੇ ਸਰੀਰ ਨੂੰ ਆਨੰਦ (ਪ੍ਰਾਪਤ) ਹੋਇਆ ਹੈ, (ਕਿਉਂਕਿ) ਮੈਂ ਹਰੀ-ਰਾਜੇ ਨੂੰ ਵੇਖਿਆ ਹੈ (ਭਾਵ ਪ੍ਰਭੂ ਦੇ ਦਰਸ਼ਨ ਕੀਤੇ ਹਨ)।

[ਵੇਖੋ ੨੩੬੪]

**ਹਰਿ (ਰਾਇ)** : ਹਰੀ ਰਾਜਾ। ੨੬੨੬

**ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥**
**ਅਨਿਕ ਕਲਾ ਖੇਲੈ ਹਰਿ ਰਾਇ ॥...੧੦ ॥**

ਸਾਰਗ (ਅਸ.), ਮਹਲਾ ੪, ੨, ਸਫ਼ਾ ੧੨੩੬

**ਅਰਥ** : ਜਿਸ (ਪ੍ਰਭੂ) ਦੀ ਅਨੇਕ (ਰੂਪਾਂ ਵਾਲੀ) ਮਾਇਆ ਦਾ ਸ਼ੁਮਾਰ ਨਹੀਂ ਪਾਇਆ ਜਾ ਸਕਦਾ, (ਉਹ) ਹਰੀ ਰਾਜਾ ਅਨੇਕਾਂ ਸ਼ਕਤੀਆਂ ਦੁਆਰਾ (ਜਗਤ ਵਿਚ) ਖੇਡ ਰਿਹਾ ਹੈ।

[ਵੇਖੋ ੨੩੬੪]

**ਹਰਿ (ਰਾਇਆ)** : ਹੇ ਹਰੀ ਰਾਜੇ ! ੨੬੨੭

**ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ ॥**
**ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥ ੩ ॥**

ਕਲਿ., ਮਹਲਾ ੪, ੧, ਸਫ਼ਾ ੧੩੧੯

**ਅਰਥ** : ਹੇ ਮਾਇਆ-ਪਤੀ ! (ਤੇਰੇ) ਸੇਵਕ ਤੇਰੀ ਵਡਿਆਈ ਕਰਦੇ ਹਨ, ਹੇ ਹਰੀ ਰਾਜੇ ! (ਉਹ) ਤੇਰੇ ਗੁਣ ਗਾਂਦੇ ਹਨ। ਤੁਸੀਂ (ਵਿਸ਼ਾਲ) ਸਾਗਰ ਹੋ, ਅਸੀਂ ਤੁਹਾਡੀਆਂ (ਭਾਵ ਤੁਹਾਡੇ ਵਿਚ ਵਸਦੀਆਂ) ਮੱਛੀਆਂ ਹਾਂ, (ਮੈਂ) ਕਿਸੇ ਵੀ ਪਾਸਿਓਂ ਤੇਰਾ ਅੰਤ ਨਹੀਂ ਪਾ ਸਕਿਆ।

[ਵੇਖੋ ੨੩੬੪]

**ਹਰਿ (ਰਾਇਆ)** : ਹਰੀ ਰਾਜਾ ! ੨੬੨੮

**ਆਪਸ ਕਉ ਆਪੁ ਮਿਲਾਇਆ ॥**
**ਭ੍ਰਮ ਭੰਜਨ ਹਰਿ ਰਾਇਆ ॥...੪ ॥**

ਮਲਾਰ (ਛੰਤ), ਮਹਲਾ ੫, ੧, ਸਫ਼ਾ ੧੨੭੮

**ਅਰਥ** : (ਪ੍ਰਭੂ ਨੇ) ਆਪ (ਜੀਵਾਂ ਨੂੰ) ਆਪਣੇ ਨਾਲ ਜੋੜਿਆ ਹੈ। ਉਹ ਹਰੀ ਰਾਜਾ (ਜੀਵਾਂ ਦੀ) ਭਟਕਣਾ ਨਸ਼ਟ ਕਰਨ ਵਾਲਾ ਹੈ।

[ਵੇਖੋ ੨੩੬੪]

**ਹਰਿ (ਰਾਏ)** : ਹਰੀ ਰਾਜਾ। ੨੬੨੯

**ਗੁਰਮੁਖਿ ਪਰਗਟੁ ਹੋਆ ਹਰਿ ਰਾਏ ॥**
**ਨਾ ਕੋ ਆਵੈ ਨਾ ਕੋ ਜਾਇ ॥ ੩ ॥**

ਰਾਮ., ਮਹਲਾ ੧, ੮, ਸਫ਼ਾ ੮੨੮

**ਅਰਥ** : (ਜਿਸ ਦੇ ਹਿਰਦੇ ਵਿਚ) ਹਰੀ ਰਾਜਾ ਗੁਰੂ ਦੁਆਰਾ ਪ੍ਰਗਟ ਹੋਇਆ ਹੈ, (ਉਸ ਨੂੰ ਗਿਆਨ ਹੋ ਗਿਆ ਹੈ ਕਿ) ਨਾ ਕੋਈ (ਸੰਸਾਰ ਵਿਚ) ਆਉਂਦਾ ਹੈ ਅਤੇ ਨਾ ਹੀ ਜਾਂਦਾ ਹੈ।

[ਵੇਖੋ ੨੩੬੪]

**ਹਰਿ (ਰਾਏ)** : ਹੇ ਹਰੀ ਰਾਜੇ ! ੨੬੩੦

**ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥**
**ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥ ੨ ॥**

ਮਲਾਰ, ਮਹਲਾ ੫, ੧, ਸਫ਼ਾ ੧੨੬੬

ਵੇਖੋ **'ਸੋਚ'** V-੧੯੩੪

[ਵੇਖੋ ੨੩੬੪]

**ਹਰਿ (ਰਾਸਿ)** : ਹਰੀ-ਨਾਮ ਦੀ ਪੂੰਜੀ। ੨੬੩੧

**ਸਲੋਕੁ ॥ ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥**
**ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩, ਸਫ਼ਾ ੨੫੦

ਵੇਖੋ **'ਸੁਚਿ'** V-੬੪੩

[ਵੇਖੋ ੨੩੬੪]

**ਹਰਿ (ਰਾਸੇ)** : ਹਰੀ-ਨਾਮ ਦੀ ਪੂੰਜੀ। ੨੬੩੨

**ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥**
**ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥...੧ ॥**

ਆਸਾ (ਛੰਤ), ਮਹਲਾ ੪, ੧੨, ਸਫ਼ਾ ੪੪੯

**ਅਰਥ** : ਪ੍ਰਭੂ ਦੀ ਅਮਰ ਜੀਵਨ ਦੇਣ ਵਾਲੀ ਭਗਤੀ ਦਾ ਖ਼ਜ਼ਾਨਾ ਸੱਚੇ ਸਤਿਗੁਰੂ ਦੇ ਕੋਲ ਹੈ। ਗੁਰੂ ਸਤਿਗੁਰੂ ਸੱਚਾ ਸ਼ਾਹ ਹੈ, (ਉਹ) ਸਿਖਾਂ ਨੂੰ ਹਰੀ-ਨਾਮ ਦੀ ਪੂੰਜੀ ਦੇਂਦਾ ਹੈ।

[ਵੇਖੋ ੨੩੬੪]

**ਹਰਿ (ਰਾਜਾ)** : ਸਮਰਾਟ ਪ੍ਰਭੂ। ੨੬੩੩

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**
**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥ ੩ ॥**

ਸੋਰਠਿ, ਰਵਿਦਾਸ, ੨, ਸਫ਼ਾ ੬੫੮

**ਅਰਥ** : ਸ਼ਹਿਨਸ਼ਾਹ ਪ੍ਰਭੂ ਕਿਸੇ ਦੇ ਪਿਉ ਦਾ (ਅਰਥਾਤ ਕਿਸੇ ਦੇ ਪਿਉ ਦੀ ਜਾਗੀਰ) ਨਹੀਂ ਹੈ, (ਉਹ ਤਾਂ) ਭਾਵਨਾ ਦਾ (ਬੱਧਾ ਹੋਇਆ) ਹੈ। ਮੋਹ ਦਾ ਪਰਦਾ ਸਾਰੇ ਸੰਸਾਰ ਤੇ ਤਣਿਆ ਹੋਇਆ ਹੈ, (ਪਰ ਇਹ) ਭਗਤਾਂ ਨੂੰ ਪਰਿਤਾੜਿਤ ਨਹੀਂ ਕਰਦਾ।

**ਆਪਨ ਬਾਪੈ**- ਆਪਣੇ ਪਿਉ ਦਾ। **ਭਾਵਨ ਕੋ**- ਭਾਵਨਾ ਦਾ। **ਪਟਲ**- ਪਰਦਾ। **ਬਿਆਪਿਓ**- ਵਿਆਪਤ ਹੈ, ਤਣਿਆ ਹੈ।

**ਭਾਵ** : ਪਰਮੇਸ਼ਰ ਉਤੇ ਕਿਸੇ ਕੌਮ-ਵਿਸ਼ੇਸ਼ ਜਾਂ ਪੁਜਾਰੀ ਸ਼੍ਰੇਣੀ ਵਰਗੇ ਵਿਸ਼ੇਸ਼ ਵਰਗ ਦਾ ਕਬਜ਼ਾ ਨਹੀਂ ਹੈ। ਉਹ ਸਭ ਜੀਵਾਂ ਦਾ ਮਾਲਿਕ ਹੈ। ਜੋ ਉਸ ਨੂੰ ਪ੍ਰੇਮ ਨਾਲ ਯਾਦ ਕਰਦਾ ਹੈ, ਪ੍ਰਭੂ ਉਸੇ ਦੇ ਅੰਗ-ਸੰਗ ਰਹਿੰਦਾ ਹੈ। ਜੋ ਲੋਕ ਉਸ ਨੂੰ ਆਪਣੇ ਤਕ ਸੀਮਿਤ ਰਖਣ ਦਾ ਯਤਨ ਕਰਦੇ ਹਨ, ਉਹ ਪ੍ਰਭੂ ਤੋਂ ਬੇਮੁਖ ਹੋ ਕੇ ਮਾਇਆ ਦੇ ਮੋਹ ਦਾ ਸ਼ਿਕਾਰ ਹੋ ਗਏ ਹਨ।

[ਵੇਖੋ ੨੩੬੪]

## ਹਰਿ (ਰਾਮ) : ਵਿਆਪਕ ਪ੍ਰਭੂ। ੨੬੩੪

**ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥**
**ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥ ੨ ॥**

ਬੈਰਾੜੀ, ਮਹਲਾ ੪, ੧, ਸਫ਼ਾ ੭੧੯

**ਅਰਥ** : ਦੇਵਤੇ, ਮਨੁੱਖ, ਦੇਵ-ਦੂਤ ਅਤੇ ਗੰਧਰਵ (ਪ੍ਰਭੂ ਦਾ) ਜਸ ਗਾਂਦੇ ਹਨ, ਜੋ ਕੁਝ ਪੈਦਾ ਕੀਤਾ ਗਿਆ ਹੈ, ਸਭ ਗਾਉਂਦਾ ਹੈ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਉਤੇ ਪ੍ਰਭੂ ਨੇ ਕ੍ਰਿਪਾ ਕੀਤੀ ਹੈ, ਉਹ ਵਿਆਪਕ ਪ੍ਰਭੂ ਦੇ ਨੇਕ ਉਪਾਸਕ ਹਨ।

**ਗਣ**- ਦੇਵ-ਦੂਤ। **ਗੰਧ੍ਰਬ**- ਦੇਵਤਿਆਂ ਦੇ ਰਾਗੀ। **ਜੇਤ ਉਪਾਮ**- ਜੋ ਪੈਦਾ ਕੀਤਾ ਹੈ। **ਭਲੇ**- ਚੰਗੇ, ਨੇਕ।

[ਵੇਖੋ ੨੩੬੪]

## ਹਰਿ (ਰਾਵਣ) : ਪ੍ਰਭੂ ਨਾਲ ਰਮਣ ਕਰਨ ਦਾ। ੨੬੩੫

**ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥**
**ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥...੩ ॥**

ਬਿਲਾ. (ਛੰਤ), ਮਹਲਾ ੪, ੩, ਸਫ਼ਾ ੮੪੪

**ਅਰਥ** : ਮਨੁੱਖਾ ਜਨਮ ਵਿਚ ਹਰੀ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, (ਇਹ) ਪ੍ਰਭੂ ਨਾਲ ਰਮਣ ਕਰਨ ਦਾ ਵੇਲਾ ਹੈ। ਹੇ ਭਾਗਾਂ ਵਾਲੀਏ ! ਗੁਰੂ ਦੁਆਰਾ (ਪ੍ਰਭੂ ਨੂੰ) ਮਿਲ, (ਪ੍ਰਭੂ ਦਾ) ਬਹੁਤ ਪਿਆਰ ਪ੍ਰਾਪਤ ਹੋ ਜਾਵੇਗਾ।

**ਵੇਰਾ**- ਵੇਲਾ। **ਰੰਗੁ**- ਪਿਆਰ। **ਘਣੇਰਾ**- ਬਹੁਤ।

[ਵੇਖੋ ੨੩੬੪]

## ਹਰਿ (ਰੁੜਣੇ) : ਹੇ ਸੁਪ੍ਰਸਿੱਧ ਪ੍ਰਭੂ ! ੨੬੩੬

**ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥**
**ਜਿਨ ਕਉ ਤੁਮ੍ਹਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥ ੧ ॥**

ਨਟ., ਮਹਲਾ ੪, ੬, ਸਫ਼ਾ ੯੭੭

ਵੇਖੋ 'ਸਿਮਰਣੇ' IV-੨੩੨੧

[ਵੇਖੋ ੨੩੬੪]

## ਹਰਿ (ਰੂੜਾ) : ਵਿਖਿਆਤ ਪ੍ਰਭੂ। ੨੬੩੭

**ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥**
**ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ**
**ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥**

ਜੈਤ., ਮਹਲਾ ੪, ੬, ਸਫ਼ਾ ੬੯੮

**ਅਰਥ** : ਹੇ ਮੇਰੇ ਮਨ ! ਵਿਖਿਆਤ ਪ੍ਰਭੂ ਦਾ ਨਾਮ ਜਪ। ਸਤਿਗੁਰੂ ਨੇ ਮੇਰੇ ਮਨ ਅਤੇ ਸਰੀਰ ਵਿਚ (ਪ੍ਰਭੂ-) ਪ੍ਰੇਮ ਜਗਾਇਆ ਹੈ, (ਇਸ ਤਰ੍ਹਾਂ) ਹਰੀ ਜੱਫੀ ਪਾ ਕੇ ਮਿਲਿਆ ਹੈ।

[ਵੇਖੋ ੨੩੬੪]

## ਹਰਿ (ਲਈ) : ਖੋਹ ਲਈ, ਨਸ਼ਟ ਕਰ ਦਿੱਤੀ। ੨੬੩੮

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥ ੨ ॥**

ਗਉੜੀ, ਕਬੀਰ, ੭੨, ਸਫ਼ਾ ੩੩੯

ਵੇਖੋ 'ਸਿਧਿ' IV-੨੨੬੭

[ਵੇਖੋ ੨੩੬੭]

## ਹਰਿ (ਲੜਿ) : ਪ੍ਰਭੂ ਦੇ ਲੜ, ਪ੍ਰਭੂ ਦੇ ਪੱਲੇ। ੨੬੩੯

**ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥**
**ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥**

ਗਉੜੀ (ਵਾਰ), ਮਹਲਾ ੫, ਪਉੜੀ ੧੬, ਸਫ਼ਾ ੩੨੨

**ਅਰਥ** : ਉਨ੍ਹਾਂ ਨੂੰ ਜਨਮ ਅਤੇ ਮ੍ਰਿਤੂ (ਦਾ ਦੁਖ) ਨਹੀਂ (ਲਗਦਾ), ਜੋ ਪ੍ਰਭੂ ਦੇ ਪੱਲੇ ਲੱਗੇ ਹਨ। (ਜੋ) ਪ੍ਰਭੂ ਦੇ ਕੀਰਤਨ ਵਿਚ ਜਾਗੇ ਹਨ, ਉਹ ਜਿਊਂਦਿਆਂ ਕਬੂਲ ਹੋ ਜਾਂਦੇ ਹਨ।

[ਵੇਖੋ ੨੩੬੪]

## ਹਰਿ (ਲਾਹਾ) : ਪ੍ਰਭੂ-ਨਾਮ ਜਪਣ ਦਾ ਲਾਭ। ੨੬੪੦

**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥ ੧ ॥**

ਗਉੜੀ ਪੂਰਬੀ (ਸੋਹਿਲਾ), ਮਹਲਾ ੫, ੫, ਸਫ਼ਾ ੧੩

ਵੇਖੋ 'ਸੁਹੇਲਾ' V-੩੪੯

[ਵੇਖੋ ੨੩੬੪]

## ਹਰਿ (ਲਾਭੁ) : ਹਰੀ-ਨਾਮ ਦਾ ਨਫ਼ਾ। ੨੬੪੧

**ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ॥...੨ ॥**

ਬਿਹਾ. (ਛੰਤ), ਮਹਲਾ ੫, ੫, ਸਫ਼ਾ ੫੪੫

**ਅਰਥ** : (ਜਿਨ੍ਹਾਂ ਨੇ) ਆਪਾ-ਭਾਵ ਖ਼ਤਮ ਕੀਤਾ ਹੈ, (ਉਨ੍ਹਾਂ ਨੇ) ਹਰੀ-ਨਾਮ ਦਾ ਨਫ਼ਾ ਪ੍ਰਾਪਤ ਕੀਤਾ ਹੈ, (ਬਹੁਤ) ਦੇਰ ਤੋਂ ਵਿਛੜੇ (ਉਹ ਪ੍ਰਭੂ ਨਾਲ) ਮਿਲ ਪਏ ਹਨ।

**ਆਪੁ**- ਆਪਾ-ਭਾਵ। **ਚਿਰੀ**- ਦੇਰ ਤੋਂ। **ਵਿਛੁੰਨਿਆ**- ਵਿਛੜੇ ਹੋਏ।

[ਵੇਖੋ ੨੩੬੪]

## ਹਰਿ (ਲਾਲ) : ਪਿਆਰਾ ਪ੍ਰਭੂ। ੨੬੪੨

**ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ**
**ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥...੧ ॥**

ਨਟ., ਮਹਲਾ ੪, ੭, ਸਫ਼ਾ ੯੭੭

**ਅਰਥ** : (ਇਹ ਸਰੀਰ) ਹਰੀ ਦਾ ਘਰ ਹੈ, (ਇਸ ਨੂੰ) ਪ੍ਰਭੂ ਨੇ ਆਪ ਸਜਾਇਆ ਹੈ, ਪਰਮੇਸ਼ਰ ਦਾ (ਇਹ) ਬਹੁਤ ਸੋਹਣਾ ਅਤੇ ਵਿਸ਼ਾਲ ਮਹਿਲ ਹੈ, ਹਰੀ ਪਿਆਰਾ ਹੈ, ਬਹੁਤ ਪਿਆਰਾ ਹੈ।

**ਰੰਗ ਰੰਗ**- ਰੰਗਾ-ਰੰਗ, ਬਹੁਤ ਸੋਹਣਾ। **ਲਾਲ**- ਪਿਆਰਾ।

[ਵੇਖੋ ੨੩੬੪]

## ਹਰਿ (ਲਿਵ) : ਦੈਵੀ-ਸੁਰਤਿ। ੨੬੪੩

**ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥**
**ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ ॥...੨ ॥**

ਸਿਰੀ., ਮਹਲਾ ੫, ੭੦, ਸਫ਼ਾ ੪੧-੪੨

**ਅਰਥ** : ਦੈਵੀ-ਸੁਰਤਿ (ਵਾਲੇ ਮਨੁੱਖ) ਗੁਰੂ ਦੀ ਮੱਤ ਦੁਆਰਾ (ਮਾਇਆ ਤੋਂ) ਬਚ ਗਏ ਹਨ, (ਉਹ ਰੱਬ ਦੀ) ਸ਼ਰਨ ਵਿਚ ਜਾਣ ਕਰ ਕੇ ਨਿਰਲੇਪ ਰਹਿੰਦੇ ਹਨ। ਉਨ੍ਹਾਂ ਨੇ (ਸੰਸਾਰ ਦੀ ਨਾਸ਼ਮਾਨਤਾ ਨੂੰ) ਹਮੇਸ਼ਾ ਧਿਆਨ ਵਿਚ ਰਖਿਆ ਹੈ, ਹਰੀ-ਨਾਮ ਰੂਪ (ਸਫ਼ਰ-) ਖ਼ਰਚ (ਨਾਲ) ਲਿਆ ਹੈ (ਅਤੇ ਪ੍ਰਭੂ ਦੀ ਦਰਗਾਹ ਵਿਚ) ਇੱਜ਼ਤ ਪ੍ਰਾਪਤ ਕੀਤੀ ਹੈ।

**ਉਬਰੇ**- ਬਚ ਗਏ। **ਅਲਿਪਤੁ**- ਨਿਰਲੇਪ। **ਨਿਹਾਲਿਆ**- ਨਿਹਾਰਿਆ, ਧਿਆਨ ਵਿਚ ਰਖਿਆ। **ਪਤਿ**- ਇੱਜ਼ਤ।

[ਵੇਖੋ ੨੩੬੪]

## ਹਰਿ (ਲੋਗ) : ਪਰਮੇਸ਼ਰ ਦੇ ਸੇਵਕ। ੨੬੪੪

**ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥...੫ ॥**

ਗਉੜੀ, ਮਹਲਾ ੧, ੬, ਸਫ਼ਾ ੧੫੩

**ਅਰਥ** : ਪਹਿਲਾਂ ਤੋਂ ਨਿਰਧਾਰਿਤ ਮਿਲਾਪ ਕਾਰਨ ਗੁਰੂ ਦਾ ਮੇਲ ਹੁੰਦਾ ਹੈ। ਗੁਣ-ਭਰਪੂਰ ਹੋਏ ਪਰਮੇਸ਼ਰ ਦੇ ਸੇਵਕ (ਸਦਾ) ਪ੍ਰਭੂ ਵਿਚ (ਟਿਕ ਕੇ) ਆਨੰਦਿਤ ਹੋਏ ਹਨ।

[ਵੇਖੋ ੨੩੬੪]

## ਹਰਿ (ਲੋਚ) : ਹਰੀ ਨੂੰ ਮਿਲਣ ਦੀ ਇੱਛਾ। ੨੬੪੫

**ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ ॥**
**ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ ॥ ੨ ॥**

ਧਨਾ., ਮਹਲਾ ੪, ੩, ਸਫ਼ਾ ੬੬੭

**ਅਰਥ** : ਜਿਨ੍ਹਾਂ ਨੇ ਅਜਿਹਾ ਸ਼ਾਂਤ-ਚਿੱਤ ਗੁਰੂ ਪ੍ਰਾਪਤ ਕੀਤਾ ਹੈ, ਉਹ ਵਿਅਕਤੀ ਬਹੁਤ ਵਡੇ ਹੋ ਗਏ ਹਨ। ਹੇ ਮਾਲਿਕ ਪ੍ਰਭੂ ! ਅਸੀਂ ਉਨ੍ਹਾਂ ਦੀ ਚਰਨ-ਧੂੜ ਮੰਗਦੇ ਹਾਂ, ਸਾਡੀ ਹਰੀ ਨੂੰ ਮਿਲਣ ਦੀ ਪ੍ਰਬਲ ਇੱਛਾ ਹੈ।

[ਵੇਖੋ ੨੩੬੪]

## ਹਰਿ (ਵਖਰੁ) : ਹਰੀ-ਨਾਮ (ਰੂਪ) ਪਦਾਰਥ। ੨੬੪੬

**ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥ ੨ ॥**

ਗਉੜੀ (ਬੈਰਾ.), ਮਹਲਾ ੪, ੪੫, ਸਫ਼ਾ ੧੬੫

**ਅਰਥ** : (ਜਿਸ ਵਿਅਕਤੀ ਨੇ) ਪ੍ਰਭੂ ਦਾ ਨਾਮ ਜਪ ਕੇ ਹਰੀ-ਨਾਮ (ਰੂਪ) ਪਦਾਰਥ ਨਾਲ ਲਦ ਲਿਆ ਹੈ, ਜਮ ਵਰਗਾ (ਕੋਈ) ਮਹਿਸੂਲੀਆ (ਉਸ ਦੇ) ਨੇੜੇ ਨਹੀਂ ਆ ਸਕਿਆ ਹੈ।

**ਲਦਿਆ**- ਲਦ ਲਿਆ। **ਜਾਗਾਤੀ**- ਮਹਿਸੂਲੀਆ।

[ਵੇਖੋ ੨੩੬੪]

## ਹਰਿ (ਵਰਿ) : ਪ੍ਰਭੂ ਨੂੰ ਪਤੀ ਬਣਾ ਕੇ। ੨੬੪੭

**ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥**
**ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥ ੨ ॥**

ਮਲਾਰ, ਮਹਲਾ ੧, ੭, ਸਫ਼ਾ ੧੨੫੪

ਵੇਖੋ 'ਸੁਖਾਨਿਆ' V-੫੩੬

[ਵੇਖੋ ੨੩੬੪]

## ਹਰਿ (ਵਰੁ) : ਹਰੀ ਰੂਪ ਕੰਤ। ੨੬੪੮

**ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥**
**ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥...੨ ॥**

ਸਿਰੀ., ਮਹਲਾ ੩, ੬੨, ਸਫ਼ਾ ੩੮

ਵੇਖੋ 'ਸਬਦਿ (ਸੀਗਾਰਿ)' IV-੨੫

[ਵੇਖੋ ੨੩੬੪]

## ਹਰਿ (ਵਾਸਨਾ) : ਹਰੀ-ਨਾਮ ਦੀ ਸੁਗੰਧੀ। ੨੬੪੯

**ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥**
**ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥**

ਰਾਮ. (ਅਨੰਦੁ), ਮਹਲਾ ੩, ੧੪, ਸਫ਼ਾ ੯੧੯

**ਅਰਥ** : ਗੁਰੂ ਦੀ ਕ੍ਰਿਪਾ ਦੁਆਰਾ ਜਿਨ੍ਹਾਂ ਨੇ ਆਪਾ-ਭਾਵ ਤਿਆਗਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ) ਹਰੀ-ਨਾਮ ਦੀ ਸੁਗੰਧੀ ਵਸ ਗਈ ਹੈ। ਨਾਨਕ (ਆਖਦਾ ਹੈ ਕਿ) ਯੁਗਾਂ-ਯੁਗਾਂਤਰਾਂ ਤੋਂ ਹੀ ਭਗਤਾਂ ਦਾ ਵਿਵਹਾਰ ਵਿਲੱਖਣ ਰਿਹਾ ਹੈ।

**ਜੁਗਹੁ ਜੁਗੁ**- ਯੁਗਾਂ-ਯੁਗਾਂਤਰਾਂ ਤੋਂ। **ਨਿਰਾਲੀ**- ਵਿਲੱਖਣ।

[ਵੇਖੋ ੨੩੬੪]

**ਹਰਿ (ਵਾਪਾਰਿ) :** ਹਰੀ-ਨਾਮ ਦੇ ਵਾਪਾਰ ਵਿਚ। ੨੬੫੦
**ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥...੩ ॥**
ਵਡ. (ਛੰਤ), ਮਹਲਾ ੩, ੨, ਸਫ਼ਾ ੫੬੮
**ਅਰਥ** : ਹਰੀ-ਨਾਮ ਦੇ ਵਾਪਾਰ ਵਿਚ ਉਹ ਵਿਅਕਤੀ ਲਗੇ ਹੋਏ ਹਨ, ਜਿਨ੍ਹਾਂ ਦੇ ਮੱਥੇ ਉਤੇ ਵਡੇ ਭਾਗਾਂ ਦਾ ਆਭੂਸ਼ਣ (ਚਮਕਦਾ) ਹੈ।
[ਵੇਖੋ ੨੩੬੪]

**ਹਰਿਓ :** ਠਗ ਲਿਆ ਹੈ। ੨੬੫੧
**ਦਹ ਦਿਸ ਧਾਇ ਮਹਾ ਬਿਖਿਆ ਕਉ**
**ਪਰਧਨ ਛੀਨਿ ਅਗਿਆਨ ਹਰਿਓ ਹੈ ॥**
ਸਵ. (ਮੁਖ.), ਮਹਲਾ ੫, ੮, ਸਫ਼ਾ ੧੩੮੮
**ਅਰਥ** : (ਤੂੰ) ਪ੍ਰਬਲ ਮਾਇਆ ਦੇ ਕਾਰਨ ਦਸੇ-ਦਿਸ਼ਾਵਾਂ ਵਿਚ ਦੌੜਦਾ ਹੈਂ, ਪਰਾਇਆ ਧਨ ਖੋਂਹਦਾ ਹੈਂ, (ਦਰਅਸਲ ਤੈਨੂੰ) ਅਗਿਆਨ ਨੇ ਠਗ ਲਿਆ ਹੈ।
ਦਹ ਦਿਸ- ਦਸੇ-ਦਿਸ਼ਾਵਾਂ ਵਿਚ। **ਧਾਇ-** ਧੌੜਦਾ ਹੈਂ। **ਮਹਾ ਬਿਖਿਆ-** ਪ੍ਰਬਲ ਮਾਇਆ। **ਪਰਧਨ-** ਪਰਾਇਆ ਧਨ। **ਛੀਨਿ-** ਖੋਂਹਦਾ ਹੈਂ।
[ਵੇਖੋ ੨੩੭੧]

**ਹਰਿਓ :** ਦੂਰ ਕਰ ਦਿੱਤਾ। ੨੬੫੨
**ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥**
**ਤਾ ਕੋ ਦੂਖੁ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ ॥ ੧ ॥**
ਮਾਰੂ, ਮਹਲਾ ੯, ੧, ਸਫ਼ਾ ੧੦੦੮
ਵੇਖੋ **'ਸੁਧਿ (ਆਈ)'** V-੯੧੧
[ਵੇਖੋ ੨੩੭੧]

**ਹਰਿਓ :** ਖੋਹਿਆ ਹੈ। ੨੬੫੩
**ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥**
**ਦੇਵਨਹਾਰੁ ਬਿਸਾਰਿਓ ਅੰਧੁਲੇ**
**ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥ ੧ ॥**
ਸਾਰਗ, ਮਹਲਾ ੫, ੬੧, ਸਫ਼ਾ ੧੨੧੬
**ਅਰਥ** : (ਜਿਵੇਂ ਸ਼ਿਕਾਰੀ ਨੇ) ਉਥੋਂ ਹੀ (ਭਾਵ ਗੁਥਲੀ ਵਿਚੋਂ ਮਾਸ) ਕਢਿਆ ਹੈ, (ਫਿਰ) ਉਥੇ ਹੀ ਰਖ ਦਿੱਤਾ ਹੈ, (ਬਸ ਉਹ) ਬਾਸ਼ੇ ਨੂੰ ਸ਼ਿਕਾਰ ਪ੍ਰਤੀ ਰੁਚਿਤ ਕਰਨ ਵਾਸਤੇ ਝਠੂਲੀ ਦੇਂਦਾ ਹੈ। ਹੇ ਮੂਰਖਾ ! ਤੂੰ ਦੇਣ ਵਾਲੇ ਪ੍ਰਭੂ ਨੂੰ ਭੁਲਾ ਦਿੱਤਾ ਹੈ (ਅਤੇ ਮਾਇਆਵੀ ਝਠੂਲੀ ਨਾਲ ਠਗਿਆ ਜਾ ਰਿਹਾ ਹੈਂ, ਤੇਰੀ ਸਥਿਤੀ ਤਾਂ ਇਉਂ ਹੈ) ਜਿਵੇਂ (ਕੋਈ) ਮੁਸਾਫ਼ਿਰ (ਕਿਸੇ) ਹੱਟੀ ਉਤੇ ਬੈਠ ਕੇ ਢਿਡ ਭਰਦਾ ਰਹੇ (ਪਰ ਆਪਣੀ ਮੰਜ਼ਿਲ ਭੁਲਾ ਬੈਠੈ)।
**ਊਹੀ ਤੇ-** ਉਥੋਂ ਹੀ। **ਊਹਾ ਲੇ-** ਉਥੇ ਹੀ। **ਬਾਸਾ-** ਵਿਸ਼ੇਸ਼ ਪੰਛੀ। **ਅੰਧੁਲੇ-** ਹੇ ਮੂਰਖ। **ਝਾਟੁਲੀ-** ਝਠੂਲੀ। **ਸਫਰੀ-** ਮੁਸਾਫ਼ਿਰ। **ਉਦਰੁ-** ਪੇਟ। **ਹਾਟੁਲੀ-** ਹੱਟੀ।
**ਭਾਵ** : ਲਾਲਚ ਵਿਚ ਅੰਨ੍ਹਾ ਹੋਇਆ ਮਨੁੱਖ ਇਹ ਭੁਲ ਜਾਂਦਾ ਹੈ ਕਿ ਦੂਜਿਆਂ ਤੋਂ ਖੋਹਿਆ ਹੋਇਆ ਧਨ ਇਥੇ ਹੀ ਛਡ ਕੇ ਸੰਸਾਰ ਤੋਂ ਚਲੇ ਜਾਣਾ ਹੈ। ਲਾਲਚ ਦੇ ਅਧੀਨ ਮਨੁੱਖ ਨੂੰ ਜੀਵਨ-ਪੰਧ ਦੀ ਖ਼ਬਰ ਨਹੀਂ ਰਹਿੰਦੀ। ਸੰਸਾਰ ਛਡ ਕੇ ਅਗੇ ਕੂਚ ਕਰਨਾ ਹੈ, ਇਸ ਸਚਾਈ ਤੋਂ ਉਹ ਗ਼ਾਫ਼ਿਲ ਹੋ ਕੇ ਵਿਚਰਦਾ ਹੈ।
**ਨੋਟ** : ਇਨ੍ਹਾਂ ਤੁਕਾਂ ਦੇ ਅਰਥ ਟੀਕਾਕਾਰਾਂ ਨੇ ਇਸ ਤਰ੍ਹਾਂ ਵੀ ਕੀਤੇ ਹਨ- ਹੇ ਮੂਰਖ ! ਜਿਵੇਂ ਬਾਸ਼ਾ ਝਪਟ ਮਾਰ ਕੇ (ਆਲ੍ਹਣੇ ਵਿਚ) ਮਾਸ ਰਖ ਦੇਂਦਾ ਹੈ, (ਉਸੇ ਤਰ੍ਹਾਂ ਤੂੰ ਵੀ) ਉਥੋਂ (ਭਾਵ ਧਰਤੀ ਤੋਂ ਧਨ) ਖੋਹਿਆ ਹੈ ਅਤੇ ਉਥੇ (ਧਰਤੀ ਉਤੇ ਹੀ) ਰਖ ਦਿੱਤਾ ਹੈ। (ਤੂੰ) ਦੇਣ ਵਾਲੇ (ਪ੍ਰਭੂ) ਨੂੰ ਭੁਲਾ ਦਿੱਤਾ ਹੈ ਅਤੇ (ਇੰਞ ਬੇਫ਼ਿਕਰ ਹੋ ਗਿਆ ਹੈਂ) ਜਿਵੇਂ ਕੋਈ ਮੁਸਾਫ਼ਿਰ ਹੱਟੀ ਤੇ ਬੈਠ ਕੇ ਪੇਟ ਭਰਦਾ ਰਹੇ (ਪਰ ਅਗਲੇ ਸਫ਼ਰ ਨੂੰ ਭੁਲ ਹੀ ਜਾਵੇ)।
[ਵੇਖੋ ੨੩੭੧]

**ਹਰਿਓ :** ਨਸ਼ਟ ਕਰ ਦਿੱਤਾ। ੨੬੫੪
**ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥**
ਸਵ., ਮਹਲੇ ਪਹਿਲੇ ਕੇ, ਕਲ੍ਯ ੪, ਸਫ਼ਾ ੧੩੮੯
**ਅਰਥ** : ਜਮਦਗਨਿ ਦਾ ਪੁੱਤਰ ਪਰਸਰਾਮ, ਜਿਸ ਦੇ ਹੱਥ ਵਿਚੋਂ ਸ਼੍ਰੀ ਰਾਮ ਚੰਦ੍ਰ ਨੇ ਕੁਹਾੜਾ ਖੋਹ ਕੇ (ਉਸ ਦਾ) ਬਲ ਨਸ਼ਟ ਕਰ ਦਿੱਤਾ ਸੀ, (ਗੁਰੂ ਨਾਨਕ ਦੇ ਗੁਣ) ਗਾ ਰਿਹਾ ਹੈ।
**ਕੁਠਾਰੁ-** ਕੁਹਾੜਾ। **ਰਘੁ-** ਸ਼੍ਰੀ ਰਾਮ ਚੰਦ੍ਰ। **ਤੇਜ-** ਬਲ।
[ਵੇਖੋ ੨੩੭੧]

**ਹਰਿਓ :** ਮਾਰ ਦਿੱਤਾ। ੨੬੫੫
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ**
**ਨਖ ਬਿਦਾਰਿ ਜੀਉ ॥**
ਸਵ., ਮਹਲੇ ੪ ਕੇ, ਗਯੰਦ ੭/੭, ਸਫ਼ਾ ੧੪੦੨
ਵੇਖੋ **'ਸਰਬਰ'** IV-੮੫੫
[ਵੇਖੋ ੨੩੭੧]

**ਹਰਿਓ :** ਹਰੇ, ਨਵੇਂ, ਕੋਮਲ। ੨੬੫੬
**ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥**
**ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥...੨ ॥**
ਸਿਰੀ., ਮਹਲਾ ੧, ੧੬, ਸਫ਼ਾ ੨੦
ਵੇਖੋ **'ਅੰਗੂਰੁ'** I-੧੦੧੨
[ਵੇਖੋ ੨੩੬੬]

**ਹਰਿਓ :** ਹਰਾ, ਤੰਦਰੁਸਤ। ੨੬੫੭
**ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ**

ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥ ੪ ॥

ਜੈਤ., ਮਹਲਾ ੪, ੬, ਸਫ਼ਾ ੬੯੮

**ਅਰਥ** : ਦਾਸ ਨਾਨਕ ਦੀ ਪ੍ਰੀਤ ਗੁਰੂ ਰੂਪ ਸਾਧੂ ਦੇ ਚਰਨਾਂ ਨਾਲ ਲਗ ਗਈ ਹੈ, ਗੁਰੂ ਨਾਲ ਮਿਲਣ ਕਰ ਕੇ ਮੇਰਾ ਕਠੋਰ ਅਤੇ ਮੂਰਖ ਮਨ ਤੰਦਰੁਸਤ (ਭਾਵ ਵਿਕਾਰ-ਰਹਿਤ) ਹੋ ਗਿਆ ਹੈ।

ਪਗ- ਚਰਨਾਂ ਨਾ। ਪਾਖਾਣੁ- ਪੱਥਰ, ਕਠੋਰ। ਮੂੜਾ- ਮੂਰਖ।

[ਵੇਖੋ ੨੩੬੬]

**ਹਰਿਓ** : ਹਰਾ (ਭਾਵ ਪਵਿੱਤਰ ਜੀਵਨ ਵਾਲਾ)। ੨੬੫੮

ਮਃ ੫ ॥ ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥

ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥ ੨ ॥

ਮਾਰੂ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੧੧੦੧

ਵੇਖੋ 'ਸੁਣੰਦੋ' V-੭੪੧

[ਵੇਖੋ ੨੩੬੬]

**ਹਰਿਆ** : ਹਰਿਆਲੀ ਵਾਲਾ। ੨੬੫੯

ਤਿਸੁ ਭਾਣਾ ਸੂਕੇ ਕਾਸਟ ਹਰਿਆ ॥

ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥...੩ ॥

ਭੈਰਉ, ਮਹਲਾ ੫, ੨੩, ਸਫ਼ਾ ੧੧੪੧

ਵੇਖੋ 'ਸਰਿਆ' IV-੯੫੫

[ਵੇਖੋ ੨੩੬੬]

**ਹਰਿਆ** : ਹਰਾ-ਭਰਾ (ਭਾਵ ਜੀਵਨ ਵਾਲਾ)। ੨੬੬੦

ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥

ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥

ਸਿਰੀ., ਮਹਲਾ ੧, ੨੮, ਸਫ਼ਾ ੨੪

ਵੇਖੋ 'ਸਿਰਜਣਹਾਰੋ' IV-੨੪੧੯

[ਵੇਖੋ ੨੩੬੬]

**ਹਰਿਆ** : ਜੀਵਿਤ। ੨੬੬੧

ਸਲੋਕੁ ਮਃ ੧ ॥..

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥...੧ ॥

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨

**ਅਰਥ** : (ਸਭ ਤੋਂ) ਪਹਿਲਾ ਜੀਵ ਪਾਣੀ ਹੈ, ਜਿਸ ਤੋਂ ਹਰ ਕੋਈ (ਜੀਵ) ਜੀਵਿਤ ਹੈ।

[ਵੇਖੋ ੨੩੬੬]

**ਹਰਿਆ** : ਹਰਾ-ਭਰਾ (ਭਾਵ ਪਵਿੱਤਰ)। ੨੬੬੨

ਸਭੁ ਤਨੁ ਮਨੁ ਹਰਿਆ ਹੋਇਆ

ਨਾਨਕ ਹਰਿ ਵਸਿਆ ਮਨਿ ਸੋਇ ॥ ੪ ॥

ਸਿਰੀ., ਮਹਲਾ ੪, ੬੯, ਸਫ਼ਾ ੪੧

**ਅਰਥ** : ਨਾਨਕ (ਆਖਦਾ ਹੈ ਕਿ ਨਾਮ ਜਪਣ ਨਾਲ) ਸਾਰਾ ਸਰੀਰ ਅਤੇ ਮਨ ਪਵਿੱਤਰ ਹੋ ਗਿਆ ਹੈ ਅਤੇ ਪ੍ਰਭੂ ਮਨ ਵਿਚ ਵਸ ਗਿਆ ਹੈ।

[ਵੇਖੋ ੨੩੬੬]

**ਹਰਿਆ** : ਹਰਾ-ਭਰਾ (ਭਾਵ ਗੁਣ-ਯੁਕਤ)। ੨੬੬੩

ਜਨਮ ਜਨਮ ਕਾ ਵਿਛੁੜਿਆ ਮਿਲਿਆ ॥

ਸਾਧ ਕ੍ਰਿਪਾ ਤੇ ਸੂਕਾ ਹਰਿਆ ॥...੩ ॥

ਮਾਝ, ਮਹਲਾ ੫, ੨੬, ਸਫ਼ਾ ੧੦੨

ਵੇਖੋ 'ਸੂਕਾ' V-੧੩੪੧

[ਵੇਖੋ ੨੩੬੬]

**ਹਰਿਆ** : ਹਰਾ-ਭਰਾ ਰਹਿੰਦਾ ਹੈ। ੨੬੬੪

ਸਲੋਕ ਮਃ ੧ ॥ ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥

ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥ ੧..॥

ਮਾਝ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੧੪੭

**ਅਰਥ** : ਨਾਨਕ (ਆਖਦਾ ਹੈ ਕਿ) ਗੁਰੂ ਸੰਤੋਖ ਦਾ (ਵਡਾ) ਬ੍ਰਿਛ ਹੈ, ਜਿਸ ਨੂੰ ਧਰਮ (ਰੂਪ) ਫੁਲ ਅਤੇ ਗਿਆਨ (ਰੂਪ) ਫਲ ਲਗਦੇ ਹਨ। (ਉਹ) ਆਤਮਕ ਆਨੰਦ ਨਾਲ ਭਰਪੂਰ ਹੈ, ਹਮੇਸ਼ਾ ਹਰਾ-ਭਰਾ ਰਹਿੰਦਾ ਹੈ, (ਇਸ ਰੁਖ ਦਾ ਫਲ ਪ੍ਰਭੂ) ਦੀ ਬਖ਼ਸ਼ਿਸ਼ ਨਾਲ ਧਿਆਨ ਵਿਚ ਲੀਨ ਹੋਇਆਂ ਪੱਕਦਾ ਹੈ।

[ਵੇਖੋ ੨੩੬੬]

**ਹਰਿਆ** : ਪ੍ਰਸੰਨ, ਆਨੰਦਿਤ। ੨੬੬੫

ਸਲੋਕ ਮਃ ੪ ॥...

ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥...੧ ॥

ਬਿਲਾ. (ਵਾਰ), ਮਹਲਾ ੪, ਪਉੜੀ ੧, ਸਫ਼ਾ ੮੪੯

**ਅਰਥ** : (ਜਿਸ ਨੇ ਬਿਲਾਵਲ ਰਾਗ ਰਾਹੀਂ ਪ੍ਰਭੂ ਦੇ ਗੁਣ ਗਾਏ ਹਨ, ਉਸ ਦਾ) ਸਾਰਾ ਸਰੀਰ ਅਤੇ ਮਨ ਆਨੰਦਿਤ ਹੋ ਗਿਆ ਹੈ, ਚਿੱਤ (ਖ਼ੁਸ਼ੀ ਨਾਲ) ਖਿੜ ਕੇ ਹਰੇ-ਭਰੇ ਬਾਗ਼ ਵਾਂਗ ਹੋਇਆ ਹੈ।

[ਵੇਖੋ ੨੩੬੬]

**ਹਰਿਆ** : ਅਧਿਆਤਮਕ ਜੀਵਨ ਦੇਣ ਵਾਲਾ। ੨੬੬੬

ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ ॥

ਕਾਨੜਾ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੩੧੫

**ਅਰਥ** : ਪਰਮੇਸ਼ਰ (ਸਰਬ) ਸ੍ਰੇਸ਼ਠ ਹੈ, (ਉਸ ਦਾ) ਨਾਮ ਅਧਿਆਤਮਕ ਜੀਵਨ ਦੇਣ ਵਾਲਾ ਹੈ, (ਉਹ) ਪ੍ਰਭੂ ਸਰਬ-ਵਿਆਪਕ ਹੈ, ਮੈਲ-ਰਹਿਤ ਹੈ, (ਸਾਡਾ) ਮਾਲਿਕ ਹੈ।

[ਵੇਖੋ ੨੩੬੬]

**ਹਰਿਆ** : ਦੂਰ ਹੋ ਗਿਆ। ੨੬੬੭

**ਸੁਖ ਨਿਧਾਨੁ ਮਿਲਿਆ ਦੂਖ ਹਰਿਆ**
**ਕ੍ਰਿਪਾ ਕਰਿ ਪ੍ਰਭਿ ਰਾਖਿਆ ॥...੨ ॥**

ਰਾਮ. (ਛੰਤ), ਮਹਲਾ ੫, ੩, ਸਫ਼ਾ ੯੨੫

**ਅਰਥ** : (ਮੈਨੂੰ) ਸੁਖਾਂ ਦਾ ਖ਼ਜ਼ਾਨਾ (ਪਰਮੇਸ਼ਰ) ਮਿਲਿਆ ਹੈ, (ਸਾਰਾ) ਦੁਖ ਦੂਰ ਹੋ ਗਿਆ ਹੈ, ਪ੍ਰਭੂ ਨੇ (ਆਪ ਹੀ) ਕ੍ਰਿਪਾ ਕਰ ਕੇ (ਕਾਮਾਦਿ ਵੈਰੀਆਂ ਤੋਂ) ਬਚਾ ਲਿਆ ਹੈ।

[ਵੇਖੋ ੨੩੭੧]

**ਹਰਿਆ** : ਦੂਰ ਕੀਤਾ, ਨਸ਼ਟ ਕੀਤਾ। ੨੬੬੮

**ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥**

ਸਵ., ਮਹਲੇ ੩ ਕੇ, ਕਲ੍ਹ ੩, ਸਫ਼ਾ ੧੩੯੩

ਵੇਖੋ **'ਉਧਉ'** I-੩੨੫

[ਵੇਖੋ ੨੩੭੧]

**ਹਰਿਆ (ਬੂਟੁ)** : ਹਰਾ ਬੂਟਾ। ੨੬੬੯

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ**
**ਕੋਈ ਹਰਿਆ ਬੂਟੁ ਰਹਿਓ ਰੀ ॥ ...੨ ॥**

ਆਸਾ, ਮਹਲਾ ੫, ੫੧, ਸਫ਼ਾ ੩੮੪

**ਅਰਥ** : ਹੇ ਸਖੀ ! ਜੰਗਲ ਦੀ ਅਗ ਨੇ ਬਹੁਤ ਸਾਰਾ ਘਾਹ-ਫੂਸ ਸਾੜਿਆ ਹੈ, ਕੋਈ ਵਿਰਲਾ ਹੀ ਹਰਾ ਬੂਟਾ ਬਚਿਆ ਹੈ।

**ਦਾਵਾ ਅਗਨਿ**- ਜੰਗਲ ਦੀ ਅਗ। **ਤ੍ਰਿਣ**- ਘਾਹ-ਫੂਸ। **ਰੀ**- ਹੇ ਸਖੀ।

**ਭਾਵ** : ਸੰਸਾਰ ਰੂਪ ਜੰਗਲ ਵਿਚ ਲਗੀ ਤ੍ਰਿਸ਼ਨਾ ਦੀ ਅਗ ਨੇ ਬਹੁਤ ਸਾਰੇ ਜੀਵਾਂ ਦੇ ਜੀਵਨ ਨੂੰ ਨਸ਼ਟ ਕਰ ਦਿੱਤਾ ਹੈ। ਕੋਈ ਵਿਰਲਾ ਗੁਰਮੁਖ ਇਨਸਾਨ ਇਸ ਅਗ ਦੀਆਂ ਲਪਟਾਂ ਤੋਂ ਬਚ ਨਿਕਲਿਆ ਹੈ।

[ਵੇਖੋ ੨੩੬੬]

**ਹਰ੍ਹਿਆਉ** : ਹਰੀ ਖੇਤੀ ਉਤੇ ਲੁਭਿਤ। ੨੬੭੦

**ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥**
**ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥ ੪ ॥**

ਆਸਾ, ਮਹਲਾ ੫, ੧੦੬, ਸਫ਼ਾ ੩੯੭

**ਅਰਥ** : ਜਿਵੇਂ ਹਰੀ ਖੇਤੀ ਉਤੇ ਲੁਭਿਤ ਪਸ਼ੂ ਹੈ, ਉਸੇ ਤਰ੍ਹਾਂ ਸਾਰਾ ਸੰਸਾਰ (ਭਾਵ ਸਾਰੀ ਦੁਨੀਆ) ਹੈ। ਹੇ ਪ੍ਰਭੂ ! ਨਾਨਕ ਨੂੰ ਆਪ ਹੀ ਬੰਧਨ-ਮੁਕਤ ਕਰ ਕੇ (ਆਪਣੇ ਨਾਲ) ਜੋੜ ਲਓ।

**ਨੋਟ** : 'ਹਰਿਆਇਓ' ਸ਼ਬਦ 'ਹਰੀ' ਅਤੇ 'ਆਇਓ' ਦੇ ਸੰਯੁਕਤ ਹੋਣ ਤੋਂ ਬਣਿਆ ਹੈ। ਸੰਯੁਕਤ ਪਦ ਦਾ ਅਰਥ ਹੈ- ਹਰਿਆਲੀ ('ਤੇ ਲੁਭਾਇਮਾਨ ਹੋ ਕੇ) ਆਇਆ (ਪਸ਼ੂ)। 'ਹਰੀ' ਸ਼ਬਦ ਦਾ ਸੰਸਕ੍ਰਿਤ ਮੂਲ 'ਹਰਿਤ' ਹੈ (ਵੇਖੋ V-੨੩੬੬)। 'ਆਇਓ' ਸ਼ਬਦ ਦਾ ਸੰਸਕ੍ਰਿਤ ਰੂਪ 'ਆਯਾ' ਹੈ (ਵੇਖੋ ਇੰਦਰਾਜ਼ III-੧)।

**ਹਰਿਆਇਓ** : ਹਰੇ (ਖੇਤ ਵਿਚ ਦੌੜ ਕੇ) ਵੜਨ ਵਾਲਾ ਪਸ਼ੂ। ੨੬੭੧

**ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**
**ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥ ੧**

ਗਉੜੀ, ਮਹਲਾ ੫, ੧੨੨, ਸਫ਼ਾ ੨੦੬

**ਅਰਥ** : ਹੇ ਮੂਰਖ-ਗੰਵਾਰ ! ਮਾਇਆ (ਰੂਪ ਜ਼ਹਿਰ) ਦੇ ਸਵਾਦਾਂ ਨੂੰ ਛਡ ਦੇ, ਤਿਆਗ ਦੇ। ਤੂੰ (ਮਾਇਆ ਦੇ ਰਸਾਂ ਵਿਚ ਇੰਞ) ਫਸਿਆ ਹੋਇਆ ਹੈਂ, ਜਿਵੇਂ ਹਰੇ ਖੇਤ ਵਿਚ ਦੌੜ ਕੇ ਵੜਨ ਵਾਲਾ ਪਸ਼ੂ।

**ਰਸੂਆ**- ਸਵਾਦ। **ਉਰਝਿ ਰਹਿਓ**- ਫਸਿਆ ਹੋਇਆ ਹੈਂ। **ਰੇ**- ਹੇ। **ਬਾਵਰ**- ਮੂਰਖ। **ਗਾਵਰ**- ਗੰਵਾਰ। **ਕਿਰਖੈ ਹਰਿਆਇਓ**- ਹਰੇ ਖੇਤ ਨੂੰ ਵੇਖ ਕੇ ਆਉਣ ਵਾਲਾ, ਭਾਵ ਹਰੇ ਖੇਤ ਵਿਚ ਦੌੜ ਕੇ ਵੜਨ ਵਾਲਾ।

[ਵੇਖੋ ੨੬੭੦]

**ਹਰਿਹਟ** : ਹਰਟ। ੨੬੭੨

**ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥**
**ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥ ੨ ॥**

ਬਸੰਤੁ (ਹਿੰਡੋਲ), ਮਹਲਾ ੧, ੯, ਸਫ਼ਾ ੧੧੭੧

**ਅਰਥ** : (ਹੇ ਭਾਈ ! ਹਰੀ-ਨਾਮ ਨੂੰ) ਹਰਟ ਬਣਾ ਲਓ ਅਤੇ ਟਿੰਡਾਂ ਨੂੰ ਪਰੋ ਕੇ ਲੜੀ ਬਣਾ ਲਓ (ਭਾਵ ਪਰਮੇਸ਼ਰ ਦੇ ਗੁਣਾਂ ਦਾ ਨਿਰੰਤਰ ਚਿੰਤਨ ਕਰੋ), ਉਸ ਦੇ ਵਿਚ ਮਨ ਨੂੰ (ਬਲਦ ਵਾਂਗ) ਜੋੜ ਲਓ (ਭਾਵ ਮਨ ਨੂੰ ਨਾਮ-ਸਿਮਰਨ ਵਿਚ ਲਾ ਲਓ। ਕਾਇਆ ਵਿਚ) ਅੰਮ੍ਰਿਤ ਦੀ ਸਿੰਚਾਈ ਕਰੋ ਅਤੇ ਅੰਤਹਕਰਣ ਦੇ ਸਾਰੇ ਭਾਗਾਂ ਨੂੰ ਭਰਪੂਰ ਕਰ ਲਓ, ਤਾਂ ਤੁਸੀਂ (ਜਗਤ-ਵਾੜੀ ਦੇ) ਮਾਲੀ ਦੇ (ਮਿੱਤਰ) ਬਣ ਜਾਓਗੇ।

**ਮਾਲ**- ਮਾਲਾ, ਲੜੀ, ਮਾਹਲ। **ਟਿੰਡ**- ਮਾਹਲ ਨਾਲ ਬੰਨ੍ਹਿਆ ਖੂਹ ਵਿਚੋਂ ਪਾਣੀ ਕਢਣ ਵਾਲਾ ਵਿਸ਼ੇਸ਼ ਡੱਬਾ। **ਜੋਵਹੁ**- ਜੋੜ ਲਓ। **ਸਿੰਚਹੁ**- ਸਿੰਚਾਈ ਕਰੋ। **ਕਿਆਰੇ**- ਸਿੰਚਾਈ ਦੀ ਸੁਵਿਧਾ ਲਈ ਖੇਤ ਦੇ ਵਿਭਾਜਿਤ ਟੁਕੜੇ।

[ਵੇਖੋ ੨੩੭੬]

**ਹਰਿਹਾਂ** : ਹੇ ਹਰੀ ਜੀ। ੨੬੭੩

**ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥**
**ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥ ੨ ॥**

ਫੁਨਹੇ, ਮਹਲਾ ੫, ੨, ਸਫ਼ਾ ੧੩੬੧

**ਅਰਥ** : (ਮੈਂ) ਬਹੁਤ ਪ੍ਰਬਲ ਆਸ ਨਾਲ ਉਸ ਪਤੀ-ਪਰਮੇਸ਼ਰ ਵਾਸਤੇ ਹਿਰਦਾ ਰੂਪ ਸੇਜ ਵਿਛਾਈ ਹੋਈ ਹੈ। ਹੇ ਹਰੀ ਜੀ ! ਜੇ ਮੱਥੇ ਉਤੇ (ਸ੍ਰੇਸ਼ਠ) ਭਾਗ ਹੋਵੇ, ਤਾਂ (ਹੀ) ਸਜਣ (ਪ੍ਰਭੂ) ਨੂੰ ਪ੍ਰਾਪਤ ਕਰੀਦਾ ਹੈ।

**ਨੋਟ** : ਵੇਖੋ 'ਹਰਿ' ਵਾਸਤੇ ੨੩੬੪ । 'ਹਾਂ' ਸ਼ਬਦ ਦੀ ਵਿਉਤਪਤੀ ਅਸਪਸ਼ਟ ਹੈ। ਜਾਪਦਾ ਹੈ ਕਿ ਇਹ ਅਵ੍ਯਯ ਸੰਸਕ੍ਰਿਤ ਦੇ ਸ਼ਬਦ 'ਆ' ਤੋਂ ਵਿਗੜ ਕੇ

ਬਣਿਆ ਹੈ, ਕਿਉਂਕਿ 'ਆ' ਸ਼ਬਦ 'ਹਾਂ' ਦੇ ਅਰਥ ਵਿਚ ਵੀ ਆਉਂਦਾ ਹੈ।

**ਹਰਿਗੋਬਿੰਦ** : ਸਿਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਜੀ। ੨੬੭੪

**ਕਾਰਜੁ ਸਤਿਗੁਰਿ ਆਪਿ ਸਵਾਰਿਆ ॥**
**ਵਡੀ ਆਰਜਾ ਹਰਿਗੋਬਿੰਦ ਕੀ**
**ਸੂਖ ਮੰਗਲ ਕਲਿਆਣ ਬੀਚਾਰਿਆ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੨੩, ੮੦੬-੦੭

**ਅਰਥ** : ਸਤਿਗੁਰੂ ਨੇ (ਹਰਿਗੋਬਿੰਦ ਦਾ ਚੇਚਕ ਰੋਗ ਦੂਰ ਕਰ ਕੇ) ਆਪ ਹੀ ਕਾਰਜ ਸੰਵਾਰ ਦਿੱਤਾ ਹੈ। (ਬਾਲਕ) ਹਰਿਗੋਬਿੰਦ ਦੀ ਉਮਰ (ਪਰਮੇਸ਼ਰ ਨੇ) ਲੰਬੀ ਕੀਤੀ ਹੈ, (ਉਸ ਨੂੰ) ਸੁਖ, ਮੰਗਲ ਅਤੇ ਆਨੰਦ (ਦੇਣ ਦਾ) ਵਿਚਾਰ ਬਣਾਇਆ ਹੈ।

**ਗੁਰੂ ਹਰਿਗੋਬਿੰਦ** : ਸਿਖਾਂ ਦੇ ਛੇਵੇਂ ਗੁਰੂ ਸ੍ਰੀ ਹਰਿਗੋਬਿੰਦ ਜੀ ਗੁਰੂ ਅਰਜਨ ਦੇਵ ਜੀ ਦੇ ਇਕਲੌਤੇ ਸਪੁੱਤਰ ਸਨ। ਉਨ੍ਹਾਂ ਦਾ ਜਨਮ ਮਾਤਾ ਗੰਗਾ ਜੀ ਦੀ ਕੁਖ ਤੋਂ ੧੪ ਜੂਨ ੧੫੯੫ ਈ. ਨੂੰ ਅਮ੍ਰਿਤਸਰ ਜ਼ਿਲੇ ਦੇ ਵਡਾਲੀ ਪਿੰਡ ਵਿਚ ਹੋਇਆ ਸੀ। ਗੁਰੂ ਅਰਜਨ ਦੇਵ ਜੀ ਪ੍ਰਤੀ ਬਹੁਤ ਦ੍ਵੈਸ਼-ਭਾਵ ਰਖਣ ਵਾਲੇ ਉਨ੍ਹਾਂ ਦੇ ਵਡੇ ਭਰਾ ਪ੍ਰਿਥੀ ਚੰਦ ਨੇ ਬਾਲ-ਉਮਰ ਵਿਚ ਹਰਿਗੋਬਿੰਦ ਜੀ ਨੂੰ ਸਰੀਰਿਕ ਨੁਕਸਾਨ ਪਹੁੰਚਾਣ ਵਾਸਤੇ ਕਈ ਤਰੀਕਿਆਂ ਨਾਲ ਉਨ੍ਹਾਂ ਤੇ ਜਾਨ-ਲੇਵਾ ਹਮਲੇ ਕਰਵਾਏ ਸਨ, ਪਰ ਅਕਾਲ-ਪੁਰਖ ਨੇ ਉਨ੍ਹਾਂ ਦੀ ਸਦਾ ਰਖਿਆ ਕੀਤੀ। ਗੁਰੂ ਜੀ ਦੇ ਵਿਅਕਤਿਤਵ ਦੀ ਸਰਬ-ਪੱਖੀ ਉਸਾਰੀ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਛੋਟੀ ਅਵਸਥਾ ਵਿਚ ਹੀ ਆਪ ਦੀ ਸਰਪ੍ਰਸਤੀ ਬਾਬਾ ਬੁਢਾ ਜੀ ਵਰਗੇ ਤਜਰਬੇਕਾਰ ਅਤੇ ਪਰਿਪੱਕ ਗੁਰਸਿਖ ਨੂੰ ਸੌਂਪ ਦਿੱਤੀ ਸੀ। ਬਾਬਾ ਜੀ ਨੇ ਉਨ੍ਹਾਂ ਨੂੰ ਧਾਰਮਿਕ ਸਿਖਿਆ ਦੇ ਨਾਲ-ਨਾਲ ਭਰਪੂਰ ਸੈਨਿਕ ਸਿਖਲਾਈ ਵੀ ਦਿੱਤੀ, ਜੋ ਅਗੇ ਚਲ ਕੇ ਉਨ੍ਹਾਂ ਦੇ ਵਿਅਕਤਿਤਵ ਦੀ ਬਹੁਤ ਵਡੀ ਖ਼ੂਬੀ ਹੋ ਨਿਬੜੀ। ਅਜਿਹੇ ਯਤਨਾਂ ਦੇ ਫਲਸਰੂਪ ਗੁਰੂ ਹਰਿਗੋਬਿੰਦ ਜੀ ਅਤਿ ਨਿਡਰ ਅਤੇ ਬਹੁਤ ਬਲਵਾਨ ਯੋਧੇ ਦੇ ਰੂਪ ਵਿਚ ਪ੍ਰਸਿੱਧ ਹੋਏ।

ਅਜੇ ਉਹ ਗਿਆਰਾਂ ਕੁ ਸਾਲ ਦੇ ਹੀ ਸਨ, ਜਦੋਂ ੧੬੦੬ ਈ. ਵਿਚ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਉਨ੍ਹਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਬਹੁਤ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਸੀ। ਜਦੋਂ ਉਹ ੨੫ ਮਈ ੧੬੦੬ ਈ. ਨੂੰ ਗੁਰਗੱਦੀ ਉਤੇ ਆਸੀਨ ਹੋਏ ਤਾਂ ਬਦਲੇ ਹੋਏ ਵਾਤਾਵਰਣ ਨੂੰ ਧਿਆਨ ਵਿਚ ਰਖਦਿਆਂ, ਉਨ੍ਹਾਂ ਨੇ ਪਰੰਪਰਾ ਦਾ ਤਿਆਗ ਕਰ ਕੇ ਸੇਲੀ-ਟੋਪੀ ਦੀ ਥਾਂ ਸਿਰ ਉਤੇ ਕਲਗੀ ਨਾਲ ਸ਼ੋਭਿਤ ਦਸਤਾਰ ਸਜਾਈ, ਦੋ ਤਲਵਾਰਾਂ ਧਾਰਨ ਕੀਤੀਆਂ ਅਤੇ ਸ਼ਹਿਨਸ਼ਾਹਾਂ ਵਾਂਗ ਤਖ਼ਤ ਉਤੇ ਬਿਰਾਜਮਾਨ ਹੋਏ। ਰਿਵਾਇਤੀ ਕਥਾਵਾਂ ਅਨੁਸਾਰ ਉਨ੍ਹਾਂ ਨੇ ਤਿੰਨ ਵਿਆਹ ਕਰਵਾਏ ਸਨ। ੧੬੦੪ ਈ. ਵਿਚ ਪਹਿਲਾ ਵਿਆਹ ਡੱਲਾ ਨਿਵਾਸੀ ਨਾਰਾਇਨ ਦਾਸ ਦੀ ਪੁੱਤਰੀ ਦਮੋਦਰੀ ਨਾਲ, ਦੂਜਾ ਵਿਆਹ ਬਕਾਲਾ ਦੇ ਵਸਨੀਕ ਹਰੀ ਚੰਦ ਦੀ ਪੁੱਤਰੀ ਨਾਨਕੀ ਨਾਲ ਅਤੇ ਤੀਜਾ ਵਿਆਹ ਮੰਡਿਆਲੀ ਦੇ ਵਾਸੀ ਦਯਾ ਰਾਮ ਦੀ ਧੀ ਮਹਾਦੇਵੀ ਨਾਲ ਕਰਵਾਇਆ ਸੀ। ਆਪ ਦੇ ਘਰ ਪੰਜ ਪੁੱਤਰਾਂ ਬਾਬਾ ਗੁਰਦਿੱਤਾ, ਸੂਰਜ ਮੱਲ, ਅਣੀ ਰਾਏ, ਅਟਲ ਰਾਏ, ਤੇਗ ਬਹਾਦਰ ਅਤੇ ਇਕ ਪੁੱਤਰੀ ਬੀਬੀ ਵੀਰੋ ਨੇ ਜਨਮ ਲਿਆ ਸੀ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਰਾਜ-ਸੱਤਾ ਨਾਲ ਜੋ ਟਕਰਾਅ ਦਾ ਵਾਤਾਵਰਣ ਬਣਿਆ ਸੀ, ਉਸ ਨੂੰ ਧਿਆਨ ਵਿਚ ਰਖਦਿਆਂ ਉਨ੍ਹਾਂ ਨੇ ਅਮ੍ਰਿਤਸਰ ਦੀ ਰਖਿਆ ਵਾਸਤੇ ਲੋਹਗੜ੍ਹ ਨਾਮ ਦੇ ਕਿਲ੍ਹੇ ਦਾ ਨਿਰਮਾਨ ਕਰਵਾਇਆ। ਜ਼ੁਲਮ ਦੇ ਮੁਕਾਬਲੇ ਲਈ ਸਿਖ ਸੰਗਤਾਂ ਵਿਚ ਆਤਮ-ਬਲ ਪ੍ਰਵਾਹਿਤ ਕਰਨ ਵਾਸਤੇ ਗੁਰੂ ਜੀ ਨੇ ੧੬੦੯ ਈ. ਵਿਚ ਦਰਬਾਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਉਸਾਰੀ ਕਰਵਾਈ। ਇਸ ਤਖ਼ਤ ਦੇ ਸਾਹਮਣੇ ਢਾਡੀ ਲੋਕ ਯੋਧਿਆਂ ਦੇ ਪ੍ਰਸੰਗ ਬਹੁਤ ਜੋਸ਼ੀਲੇ ਢੰਗ ਨਾਲ ਪ੍ਰਸਤੁਤ ਕਰਦੇ ਸਨ ਅਤੇ ਗੁਰੂ ਜੀ ਹਾਕਿਮਾਂ ਵਾਂਗ ਲੋਕਾਂ ਦੇ ਆਪਸੀ ਝਗੜਿਆਂ ਨੂੰ ਨਿਪਟਾਣ ਵਾਸਤੇ ਇਕ ਪ੍ਰਕਾਰ ਦੀ ਲੋਕ-ਅਦਾਲਤ ਦਾ ਸੰਚਾਲਨ ਵੀ ਕਰਦੇ ਸਨ। ਉਨ੍ਹਾਂ ਨੇ ਆਪਣੇ ਸਿਖ ਸੇਵਕਾਂ ਨੂੰ ਹਥਿਆਰਬੰਦ ਕਰ ਕੇ ਜੰਗੀ ਕਵਾਇਦਾਂ ਸ਼ੁਰੂ ਕਰ ਦਿੱਤੀਆਂ ਅਤੇ ਹੌਲੀ-ਹੌਲੀ ਸੂਰਬੀਰਾਂ ਦਾ ਇਕ ਤਕੜਾ ਦਲ ਵੀ ਗਠਿਤ ਕਰ ਲਿਆ। ਉਹ ਆਪਣੇ ਸੈਨਿਕਾਂ ਸਮੇਤ ਜੰਗਲ ਵਿਚ ਜਾਂਦੇ ਅਤੇ ਖ਼ੂੰਖਾਰ ਜਾਨਵਰਾਂ ਦਾ ਸ਼ਿਕਾਰ ਕਰਦੇ ਸਨ। ਉਨ੍ਹਾਂ ਦੇ ਇਸ ਵਿਵਹਾਰ ਤੋਂ ਆਤੰਕਿਤ ਮੁਗ਼ਲ ਸਰਕਾਰ ਨੇ ਉਨ੍ਹਾਂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਲਿਆ, ਪਰ ਮਗਰੋਂ ਬਾਦਸ਼ਾਹ ਜਹਾਂਗੀਰ ਉਨ੍ਹਾਂ ਦੇ ਨਿਰੋਲ ਅਧਿਆਤਮਕ ਪ੍ਰਯੋਜਨਾਂ ਤੋਂ ਸੰਤੁਸ਼ਟ ਹੋ ਗਿਆ ਅਤੇ ਉਨ੍ਹਾਂ ਨੂੰ ਸਨਮਾਨ-ਪੂਰਵਕ ਰਿਹਾ ਕਰ ਦਿੱਤਾ ਗਿਆ।

ਸ਼ਾਹਜਹਾਨ ਦੇ ਤਖ਼ਤ-ਨਸ਼ੀਨ ਹੋਣ ਪਿਛੋਂ ਮੁਗ਼ਲਾਂ ਨਾਲ ਸਿਖਾਂ ਦੇ ਸੰਬੰਧ ਫਿਰ ਵਿਗੜ ਗਏ। ਨਤੀਜਤਨ ਗੁਰੂ ਹਰਿਗੋਬਿੰਦ ਸਾਹਿਬ ਦੀ ਅਗਵਾਈ ਵਿਚ ਸਿਖਾਂ ਨੇ ਮੁਗ਼ਲ ਜਰਨੈਲਾਂ ਨਾਲ ੧੬੨੮ ਈ. ਵਿਚ ਅਮ੍ਰਿਤਸਰ ਦੇ ਨਜ਼ਦੀਕ ਪਹਿਲੀ ਲੜਾਈ, ਸੰਨ ੧੬੩੧ ਈ. ਵਿਚ ਹਰਿਗੋਬਿੰਦਪੁਰ ਵਿਖੇ ਦੂਜੀ ਲੜਾਈ, ਲਗਭਗ ਇਕ ਸਾਲ ਮਗਰੋਂ ਨਥਾਣੇ ਦੀ ਢਾਬ ਕੋਲ ਤੀਜੀ ਲੜਾਈ ਅਤੇ ੧੬੩੪ ਈ. ਵਿਚ ਕਰਤਾਰਪੁਰ ਦੇ ਨਜ਼ਦੀਕ ਚੌਥੀ ਲੜਾਈ ਲੜੀ ਸੀ। ਇਨ੍ਹਾਂ ਸਾਰੇ ਯੁਧਾਂ ਵਿਚ ਮੁਗ਼ਲ ਜਰਨੈਲ ਮਾਰੇ ਗਏ। ਫਲਸਰੂਪ ਸਿਖਾਂ ਦੇ ਇਸ ਨਵੇਂ ਸੈਨਿਕ ਸੰਗਠਨ ਨੂੰ ਜਬਰ ਦੇ ਵਿਰੁਧ ਜੂਝਣ ਲਈ ਅਸੀਮ ਸਾਹਸ ਪ੍ਰਾਪਤ ਹੋ ਗਿਆ। ਇਨ੍ਹਾਂ ਯੁਧਾਂ ਤੋਂ ਬਾਅਦ ਗੁਰੂ ਜੀ ਕਹਿਲੂਰ ਦੀ ਪਹਾੜੀ ਰਿਆਸਤ ਵਿਚ ਕੀਰਤਪੁਰ ਚਲੇ ਗਏ ਅਤੇ ਉਥੇ ਸ਼ਾਂਤਮਈ ਵਾਤਾਵਰਣ ਵਿਚ ਧਰਮ ਪ੍ਰਚਾਰ ਦੇ ਕਾਰਜਾਂ ਨੂੰ ਪੁਨਰ-ਗਤੀਮਾਨਤਾ ਪ੍ਰਦਾਨ ਕੀਤੀ। ਕੀਰਤਪੁਰ ਵਿਖੇ ਹੀ ਉਨ੍ਹਾਂ ਨੇ ਆਪਣੇ ਪੋਤਰੇ ਹਰਿ ਰਾਏ ਨੂੰ ਗੁਰਗੱਦੀ ਦਾ ਕਾਰਜ ਸੌਂਪ ਕੇ ੩ ਮਾਰਚ ੧੬੪੪ ਈ. ਨੂੰ ਅਕਾਲ ਵਿਚ ਸਦੀਵੀ ਲੀਨਤਾ ਪ੍ਰਾਪਤ ਕਰ ਲਈ। ਕੀਰਤਪੁਰ ਦੇ ਨਜ਼ਦੀਕ ਸਤਲੁਜ ਦੇ ਕਿਨਾਰੇ 'ਤੇ ਗੁਰਦੁਆਰਾ ਪਤਾਲਪੁਰੀ ਉਨ੍ਹਾਂ ਦੀ ਜੋਤਿ ਵਿਲੀਨਤਾ ਦੀ ਸਦੀਵੀ ਯਾਦਗਾਰ ਹੈ।

ਉਹ ਪ੍ਰਭੂ-ਪ੍ਰੀਤ ਵਿਚ ਸਦਾ ਲੀਨ ਰਹਿਣ ਵਾਲੇ ਅਦੁਤੀ ਸੂਰਬੀਰ ਅਤੇ ਵਿਲੱਖਣ ਸਾਹਸੀ ਵਿਅਕਤੀ ਸਨ, ਜਿਨ੍ਹਾਂ ਨੇ ਮੀਰੀ ਅਤੇ ਪੀਰੀ ਨੂੰ ਇਕ ਕਰ ਕੇ ਪੂਰੀ ਮਾਨਵਤਾ ਨੂੰ ਜੀਵਨ ਜੀਣ ਦਾ ਇਕ ਨਵੀਨ ਫ਼ਲਸਫ਼ਾ ਪ੍ਰਦਾਨ ਕੀਤਾ ਸੀ। ਉਨ੍ਹਾਂ ਦਾ ਅੰਤਰਮਨ ਹਰ ਪ੍ਰਕਾਰ ਦੀ ਧਾਰਮਿਕ ਤੰਗ-ਦਿਲੀ ਤੋਂ ਪੂਰੀ ਤਰ੍ਹਾਂ ਮੁਕਤ ਸੀ। ਉਨ੍ਹਾਂ ਦੁਆਰਾ ਕਰਤਾਰਪੁਰ ਵਿਖੇ ਮੁਸਲਮਾਨਾਂ ਵਾਸਤੇ ਮਸਜਿਦ ਦੀ ਉਸਾਰੀ ਕਰਵਾਏ ਜਾਣਾ ਇਸ ਗੱਲ ਦਾ

ਪ੍ਰਤੀਕ ਹੈ ਕਿ ਉਹ ਹਰ ਧਰਮ ਪ੍ਰਤੀ ਇਕੋ ਜਿਹਾ ਭਾਵ ਰਖਦੇ ਸਨ। ਕਿਸੇ ਫ਼ਕੀਰ ਨੂੰ ਕਹੇ ਇਨ੍ਹਾਂ ਬਚਨਾਂ "ਮਜ਼ਹਬ ਤੁਮਾਰਾ ਤੁਮ ਕੋ ਖ਼ੂਬ, ਹਮਾਰਾ ਹਮ ਕੋ ਖ਼ੂਬ" ਵਿਚ ਜਿਸ ਆਦਰਸ਼ਕ ਧਾਰਮਿਕ ਸੁਹਿਰਦਤਾ ਦਾ ਪ੍ਰਤੀਪਾਦਨ ਹੋਇਆ ਹੈ, ਉਹ ਬੇਮਿਸਾਲ ਹੈ। ਆਪਣੇ ਜੰਗੀ-ਰੁਝੇਵਿਆਂ ਅਤੇ ਵਿਪਰੀਤ ਰਾਜਨੀਤਿਕ ਪਰਿਸਥਿਤੀਆਂ ਦੇ ਬਾਵਜੂਦ ਉਨ੍ਹਾਂ ਨੇ ਹੋਰ ਗੁਰੂ ਪਾਤਸ਼ਾਹਾਂ ਵਾਂਗ ਹੀ ਨਿਰਮਾਨ ਕਾਰਜਾਂ ਵਲ ਵਿਸ਼ੇਸ਼ ਧਿਆਨ ਦਿੱਤਾ। ਕਈ ਧਾਰਮਿਕ ਸਥਾਨਾਂ ਦੀ ਉਸਾਰੀ ਕਰਵਾਉਣਾ ਅਤੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਰਾਹੀਂ ਕੀਰਤਪੁਰ ਵਰਗੇ ਨਵੇਂ ਨਗਰ ਨੂੰ ਵਸਾਉਣਾ ਉਨ੍ਹਾਂ ਦੇ ਬਹੁ-ਪੱਖੀ ਵਿਅਕਤਿਤ੍ਵ ਦਾ ਅਚੂਕ ਪ੍ਰਮਾਣ ਹੈ।

ਨੋਟ : 'ਹਰਿਗੋਬਿੰਦ' ਦੋ ਸ਼ਬਦਾਂ 'ਹਰਿ' ਅਤੇ 'ਗੋਬਿੰਦ' ਦੇ ਸੁਮੇਲ ਤੋਂ ਬਣਿਆ ਹੈ। ਗੁਰਬਾਣੀ ਵਿਚ 'ਹਰਿ' ਦਾ ਮੁਖ ਅਰਥ 'ਪ੍ਰਭੂ' ਹੈ। 'ਗੋਬਿੰਦ' ਸ਼ਬਦ ਵਿਚ 'ਗੋ' ਦਾ ਅਰਥ 'ਪ੍ਰਿਥਵੀ' ਹੈ ਅਤੇ 'ਵਿਦ੍' ਦਾ ਅਰਥ 'ਸਮਝਣਾ' ਜਾਂ 'ਜਾਨਣਾ' ਹੈ। 'ਗੋਬਿੰਦ' ਦਾ ਅਰਥ 'ਧਰਤੀ ਦਾ ਜਾਣਨਹਾਰ' ਅਰਥਾਤ ਪ੍ਰਿਥਵੀ ਦਾ ਮਾਲਿਕ ਹੈ। ਇਸ ਤਰ੍ਹਾਂ 'ਹਰਿਗੋਬਿੰਦ' ਦਾ ਅਰਥ ਹੈ 'ਪ੍ਰਿਥਵੀ ਦਾ ਮਾਲਿਕ ਪ੍ਰਭੂ'।

## ਹਰਿਗੋਬਿੰਦੁ : ਸਿਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਜੀ। ੨੬੭੫

**ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥**
**ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥ ੧ ॥**

ਗੂਜਰੀ, ਮਹਲਾ ੫, ੨੪, ਸਫ਼ਾ ੫੦੦

**ਅਰਥ** : ਅਕਾਲ-ਪੁਰਖ ਨੇ ਆਪਣੀ ਕ੍ਰਿਪਾ ਕਰ ਕੇ (ਸ੍ਰੀ) ਹਰਿਗੋਬਿੰਦ (ਜੀ) ਨੂੰ (ਸਭ ਤਰ੍ਹਾਂ ਦੀ ਬਿਪਤਾ ਤੋਂ) ਬਚਾਇਆ ਹੈ। ਪ੍ਰਭੂ ਦੇ ਗੁਣ ਸਦਾ (ਮਨ ਵਿਚ) ਵਿਚਾਰਨ ਕਰ ਕੇ ਰੋਗ ਦੂਰ ਹੋ ਗਏ ਹਨ ਅਤੇ ਸਾਰੇ ਸੁਖ ਪ੍ਰਾਪਤ ਹੋ ਗਏ ਹਨ।

[ਵੇਖੋ ੨੬੭੪]

## ਹਰਿਗੋਬਿੰਦੁ : ਪ੍ਰਿਥਵੀ ਦਾ ਮਾਲਿਕ ਪ੍ਰਭੂ। ੨੬੭੬

**ਦਰਿ ਵਾਜਹਿ ਅਨਹਤ ਵਾਜੇ ਰਾਮ ॥**
**ਘਟਿ ਘਟਿ ਹਰਿਗੋਬਿੰਦੁ ਗਾਜੇ ਰਾਮ ॥...੪ ॥**

ਵਡ. (ਛੰਤ), ਮਹਲਾ ੫, ੩, ਸਫ਼ਾ ੫੭੮

**ਅਰਥ** : (ਪਰਮੇਸ਼ਰ ਦੇ) ਦਰ 'ਤੇ ਨਿਰਯਤਨ ਵਾਜੇ ਵਜਦੇ ਹਨ। ਹਰ ਇਕ ਹਿਰਦੇ ਵਿਚ ਪ੍ਰਿਥਵੀ ਦਾ ਮਾਲਿਕ ਪ੍ਰਭੂ ਗਜਦਾ ਹੈ (ਭਾਵ ਉਸ ਦੀ ਵਿਦਮਾਨਤਾ ਪ੍ਰਤੱਖ ਹੁੰਦੀ ਹੈ)।

**ਅਨਹਤ**- ਨਿਰਯਤਨ। **ਗਾਜੇ**- ਗਜਦਾ ਹੈ।

[ਵੇਖੋ ੨੬੭੪]

## ਹਰਿਚੰਦਉਰੜੀ : ਹਰਿਸ਼ਚੰਦ ਦੀ ਇਕ ਕਾਲਪਨਿਕ ਆਕਾਸ਼ੀ-ਨਗਰੀ। ੨੬੭੭

**ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ ॥**
**ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥...੪ ॥**

ਆਸਾ (ਛੰਤ), ਮਹਲਾ ੫, ੧੩, ਸਫ਼ਾ ੪੬੧

**ਅਰਥ** : (ਹੇ ਭਾਈ !) ਜਗਤ ਨੂੰ ਹਰਿਸ਼ਚੰਦ ਦੀ ਕਾਲਪਨਿਕ ਆਕਾਸ਼ੀ-ਨਗਰੀ ਵਾਂਗ ਵੇਖ, (ਸੰਸਾਰ ਵਿਚ) ਕੁਝ ਵੀ ਸਥਿਰ ਨਹੀਂ ਹੈ। ਮਾਇਆ ਦੇ ਜਿਤਨੇ ਵੀ ਤਮਾਸ਼ੇ ਹਨ, ਉਹ (ਕਿਸੇ ਦੇ) ਨਾਲ ਨਹੀਂ ਜਾਂਦੇ।

**ਪੇਖੁ**- ਵੇਖ। **ਅਸਥਿਰੁ**- ਸਥਿਰ। **ਜੇਤੇ**- ਜਿਤਨੇ।

**ਹਰਿਚੰਦਉਰੀ** : 'ਹਰਿਸ਼ਚੰਦ੍ਰ' ਸੂਰਜਵੰਸ਼ ਦਾ ਅਠਾਈਵਾਂ ਰਾਜਾ ਸੀ, ਜੋ ਆਪਣੀ ਧਰਮ-ਨਿਸ਼ਠਾ ਅਤੇ ਵਚਨਬੱਧਤਾ ਲਈ ਪ੍ਰਸਿੱਧ ਸੀ। ਪ੍ਰਚਲਿਤ ਪੌਰਾਣਿਕ ਕਥਾ ਅਨੁਸਾਰ ਜਦੋਂ ਕਠੋਰ ਪ੍ਰੀਖਿਆ ਮਗਰੋਂ ਹਰਿਸ਼ਚੰਦ੍ਰ, ਉਸ ਦੀ ਪਤਨੀ ਅਤੇ ਪੁੱਤਰ ਨੇ ਸਵਰਗ ਨੂੰ ਜਿੱਤ ਲਿਆ, ਤਾਂ ਉਹ ਆਪਣੇ ਪਰਿਵਾਰ, ਮਿੱਤਰਾਂ ਅਤੇ ਸਾਰੀ ਪਰਜਾ ਨਾਲ ਸਵਰਗ ਵਿਚ ਚਲਾ ਗਿਆ। ਸਵਰਗ ਵਿਚ ਨਾਰਦ ਰਿਸ਼ੀ ਨੇ ਉਸ ਉਤੇ ਆਪਣੀ ਵਡਿਆਈ ਕਰਨ ਦਾ ਦੋਸ਼ ਲਾਇਆ। ਇਸ ਕਾਰਨ ਉਸ ਨੂੰ ਸਵਰਗ ਵਿਚੋਂ ਬਾਹਰ ਕਢ ਦਿੱਤਾ ਗਿਆ। ਸਵਰਗ ਵਿਚੋਂ ਥੱਲੇ ਡਿਗਦਿਆਂ ਰਾਜੇ ਨੇ ਆਪਣੀ ਗਲਤੀ ਲਈ ਪਛਤਾਵਾ ਕੀਤਾ, ਜਿਸ ਕਾਰਨ ਉਸ ਨੂੰ ਖਿਮਾ ਪ੍ਰਾਪਤ ਹੋ ਗਈ। ਉਹ ਆਪਣੇ ਸਾਥੀਆਂ ਸਹਿਤ ਸਵਰਗ ਤੋਂ ਜਿਤਨਾ ਹੇਠਾਂ ਡਿਗ ਚੁਕਾ ਸੀ, ਉਥੇ ਹੀ ਰੋਕ ਲਿਆ ਗਿਆ। ਉਹ ਅਤੇ ਉਸ ਦੇ ਸੰਗੀ ਇਕ ਵਿਸ਼ੇਸ਼ ਹਵਾਈ ਨਗਰੀ ਵਿਚ ਰਹਿਣ ਲਗ ਪਏ, ਜਿਸ ਨੂੰ ਪੌਰਾਣਿਕ ਕਥਾਵਾਂ ਵਿਚ 'ਹਰਿਚੰਦੌਰੀ' ਦਾ ਨਾਮ ਦਿੱਤਾ ਗਿਆ ਹੈ। ਆਮ ਧਾਰਨਾ ਹੈ ਕਿ ਆਕਾਸ਼ ਵਿਚ ਸਥਿਤ ਇਹ 'ਹਰਿਸ਼ਚੰਦ ਨਗਰੀ' ਹੁਣ ਵੀ ਕਦੇ-ਕਦੇ ਦਿੱਸ ਪੈਂਦੀ ਹੈ। ਗੁਰਬਾਣੀ ਵਿਚ ਇਸ ਨੂੰ ਇਕ ਅਜਿਹੀ ਕਾਲਪਨਿਕ ਨਗਰੀ ਕਿਹਾ ਗਿਆ ਹੈ, ਜੋ ਧੂੰਏਂ ਦੇ ਪਹਾੜ ਵਾਂਗ ਭਾਸਦੀ ਹੈ, ਅਸਲੀਅਤ ਵਿਚ ਅਸਤਿਤ੍ਵਹੀਣ ਹੈ। ਸਥੂਲ ਸੰਸਾਰ ਦੀ ਨਾਸ਼ਮਾਨਤਾ ਅਤੇ ਅਸਥਿਰਤਾ ਨੂੰ ਦਰਸਾਉਣ ਵਾਸਤੇ ਗੁਰਬਾਣੀ ਵਿਚ ਜਗਤ ਨੂੰ ਇਸ ਕਾਲਪਨਿਕ ਨਗਰੀ ਨਾਲ ਤੁਲਨਾਇਆ ਗਿਆ ਹੈ।

## ਹਰਿਚੰਦਉਰੀ : ਕਾਲਪਨਿਕ ਆਕਾਸ਼ੀ-ਨਗਰੀ। ੨੬੭੮

**ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥**
**ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥...੩ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੮

**ਅਰਥ** : (ਮਨੁੱਖ ਜਗਤ ਰੂਪ) ਕਾਲਪਨਿਕ ਆਕਾਸ਼ੀ ਨਗਰੀ ਨੂੰ ਵੇਖ ਕੇ ਭੁਲ ਗਿਆ ਹੈ, (ਪਰ ਸੰਸਾਰ ਵਿਚ) ਸਥਾਈ ਟਿਕਾਣਾ ਕਿਥੇ ਪ੍ਰਾਪਤ ਕਰ ਸਕੀਦਾ ਹੈ ? ਪਰਮੇਸ਼ਰ ਦੇ ਨਾਮ ਤੋਂ ਬਿਨਾ (ਮਨੁੱਖ) ਹੋਰ ਦੂਜੀਆਂ ਕ੍ਰਿਤੀਆਂ (ਭਾਵ ਦੂਜੇ ਪਦਾਰਥਾਂ ਦੇ ਮੋਹ) ਵਿਚ ਸ੍ਰੇਸ਼ਠ ਜਨਮ ਨੂੰ ਨਸ਼ਟ ਕਰ ਲੈਂਦਾ ਹੈ।

**ਅਸਥਿਤਿ**- ਸਥਾਈ ਟਿਕਾਣਾ। **ਆਨ**- ਹੋਰ ਦੂਜੀਆਂ। **ਅਹਿਲਾ**- ਸ੍ਰੇਸ਼ਠ।

[ਵੇਖੋ ੨੬੭੭]

## ਹਰਿਚੰਦਉਰੀ : ਕਾਲਪਨਿਕ ਆਕਾਸ਼ੀ-ਨਗਰੀ ਦੀ। ੨੬੭੯

**ਮਾਇਆ ਮੋਹ ਭੂਲੋ ਅਵਰੈ ਹੀਤ ॥**

**ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥ ੧ ॥ ਰਹਾਉ ॥**

ਧਨਾ., ਮਹਲਾ ੫. ੯, ਸਫ਼ਾ ੬੭੩

ਵੇਖੋ 'ਹਰ' V-੨੩੬੬

[ਵੇਖੋ ੨੬੭੭]

**ਹਰਿਬੰਸ :** ਇਕ ਭੱਟ ਕਵੀ ਜਿਸ ਨੇ ਗੁਰੂ ਅਰਜਨ ਦੇਵ ਜੀ ਦੀ ਉਸਤਤ ਵਿਚ ਦੋ ਸਵਈਏ ਉਚਾਰਨ ਕੀਤੇ ਹਨ। ੨੬੮੦

**ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥**

ਸਵ.. ਮਹਲੇ ੫ ਕੇ, ਹਰਿਬੰਸ ੧, ਸਫ਼ਾ ੧੪੦੯

ਵੇਖੋ **'ਸੰਚਰ੍ਉ'** III-੧੨੯੬

['ਹਰਿਬੰਸ' ਸ਼ਬਦ ਸੰਸਕ੍ਰਿਤ ਦੇ 'ਹਰਿ' ਅਤੇ 'ਵੰਸ਼:' ਦਾ ਸੰਯੁਕਤ ਰੂਪ ਹੈ। 'ਵੰਸ਼:' ਦਾ ਪ੍ਰਾਕ੍ਰਿਤ ਰੂਪ 'ਵੰਸ' ਹੈ, ਜੋ ਅਗੇ ਦੇਸੀ ਭਾਸ਼ਾਵਾਂ ਵਿਚ 'ਬੰਸ' ਬਣ ਗਿਆ ਹੈ। 'ਹਰਿ' ਦਾ ਅਰਥ ਪਰਮੇਸ਼ਰ ਅਤੇ 'ਵੰਸ਼:' ਦਾ ਅਰਥ ਕੁਲ ਹੈ। ਦੋਹਾਂ ਪਦਾਂ ਦੇ ਮਿਲਣ ਨਾਲ ਅਰਥ ਬਣਿਆ- ਹਰੀ ਦੀ ਕੁਲ। ਜਦੋਂ ਇਹ ਸ਼ਬਦ ਕਿਸੇ ਵਿਅਕਤੀ ਦੇ ਨਾਮ ਵਜੋਂ ਆਉਂਦਾ ਹੈ, ਤਾਂ ਇਸ ਦਾ ਅਰਥ 'ਹਰੀ ਦੀ ਕੁਲ ਵਿਚੋਂ' ਹੋ ਜਾਂਦਾ ਹੈ।]

**ਹਰਿਭਾ :** ਪ੍ਰਭੂ ਦੀ ਜੋਤਿ। ੨੬੮੧

**ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥ ੨ ॥**

ਪ੍ਰਭਾਤੀ (ਬਿਭਾਸ), ਮਹਲਾ ੪. ੬, ਸਫ਼ਾ ੧੩੩੭

**ਅਰਥ :** (ਜਿਵੇਂ ਪਾਰਸ ਦੀ) ਸੰਗਤ ਵਿਚ ਮਿਲ ਕੇ ਸੜਿਆ ਹੋਇਆ ਲੋਹਾ ਸੋਨਾ ਬਣ ਜਾਂਦਾ ਹੈ, (ਉਸੇ ਤਰ੍ਹਾਂ) ਗੁਰੂ ਦੀ ਰਾਹੀਂ ਹਰੀ-ਨਾਮ ਜਪ ਕੇ (ਵਿਕਾਰ-ਗ੍ਰਸਤ ਮਨੁੱਖ ਦੇ) ਹਿਰਦੇ ਵਿਚ ਪ੍ਰਭੂ ਦੀ ਜੋਤਿ ਟਿਕ ਜਾਂਦੀ ਹੈ।

**ਲੋਹ**- ਲੋਹਾ। **ਮਨੂਰ**- ਜੰਗਾਲਿਆ, ਸੜਿਆ। **ਕੰਚਨੁ**- ਸੋਨਾ।

**ਨੋਟ :** 'ਹਰਿਭਾ' ਦੋ ਸ਼ਬਦਾਂ 'ਹਰਿ' ਅਤੇ 'ਭਾ' ਦੀ ਸੰਧੀ ਤੋਂ ਬਣਿਆ ਹੈ। ਉਪਰੋਕਤ ਪਦ ਵਿਚ ਹਰਿ' ਦਾ ਅਰਥ 'ਪ੍ਰਭੂ' ਹੈ ਅਤੇ ਸੰਸਕ੍ਰਿਤ ਵਿਚ 'ਭਾ' ਦੇ ਅਰਥ- ਚਮਕਣਾ, ਚਮਕੀਲਾ ਹੋਣਾ ; ਵਿਖਾਈ ਦੇਣਾ, ਪ੍ਰਤੀਤ ਹੋਣਾ ; ਵਿਦਮਾਨ ਹੋਣਾ ; ਪ੍ਰਕਾਸ਼, ਚਮਕ, ਆਭਾ, ਕਾਂਤਿ, ਸੁੰਦਰਤਾ ; ਛਾਯਾ, ਪ੍ਰਤੀਬਿੰਬ ਆਦਿ ਹਨ। 'ਹਰਿਭਾ' ਦਾ ਅਰਥ 'ਪ੍ਰਭੂ ਦੀ ਜੋਤਿ' ਹੈ।

**ਹਰਿਮੰਦਰੁ :** ਹਰੀ ਦਾ ਮੰਦਿਰ। ੨੬੮੨

**ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥**
**ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥...੨ ॥**

ਸਿਰੀ., ਮਹਲਾ ੧. ੯. ਸਫ਼ਾ ੧੭

ਵੇਖੋ 'ਸੋਹਣਾ' V-੧੮੩੨

**ਨੋਟ :** 'ਹਰਿਮੰਦਰੁ' ਦੋ ਸ਼ਬਦਾਂ 'ਹਰਿ' ਅਤੇ 'ਮੰਦਿਰ' ਦੀ ਸੰਧੀ ਤੋਂ ਬਣਿਆ ਹੈ। ਉਪਰਲੀਆਂ ਤੁਕਾਂ ਵਿਚ ਹਰਿ' ਦਾ ਅਰਥ 'ਪ੍ਰਭੂ' ਹੈ ਅਤੇ ਸੰਸਕ੍ਰਿਤ ਵਿਚ 'ਮੰਦਿਰ' ਦੇ ਅਰਥ ਰਹਿਣ ਦੀ ਥਾਂ, ਮਹਿਲ, ਭਵਨ, ਨਗਰ, ਦੇਵ-ਘਰ ਆਦਿ ਹਨ। 'ਹਰਿਮੰਦਿਰ' ਦਾ ਅਰਥ ਹੈ- ਹਰੀ ਦਾ ਮਹਿਲ।

**ਹਰੀ :** ਕੱਚੀ। ੨੬੮੩

**ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥**
**ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥...੨ ॥**

ਸਿਰੀ., ਮਹਲਾ ੫, ੭੪, ਸਫ਼ਾ ੪੩

**ਅਰਥ :** (ਅਜਿਹਾ ਨਹੀਂ ਕਿ) ਪੱਕੀ ਫ਼ਸਲ ਹੀ ਕਟਾਈ ਯੋਗ ਹੈ ਅਤੇ ਕੱਚੀ ਨਹੀਂ ਜਾਂ ਅੱਧ-ਪੱਕੀ ਨਹੀਂ ਹੈ। (ਖੇਤ ਦਾ ਮਾਲਿਕ) ਵਾਢੇ ਤਿਆਰ ਕਰ ਕੇ (ਲੈ ਆਉਂਦਾ ਹੈ, ਜੋ) ਦਾਤਰ ਲੈ-ਲੈ ਕੇ ਪਹੁੰਚ ਜਾਂਦੇ ਹਨ।

**ਡਡੁਰੀ**- ਅੱਧ-ਪੱਕੀ। **ਵਢਣਹਾਰ**- ਕਟਾਈ ਦੇ ਯੋਗ। **ਦਾਤ**- ਦਾਤਰ। **ਪਹੁਤਿਆ**- ਪਹੁੰਚ ਜਾਂਦੇ ਹਨ। **ਲਾਵੇ**- ਵਾਢੇ।

**ਭਾਵ :** ਇਹ ਨਿਸ਼ਚਿਤ ਨਹੀਂ ਹੈ ਕਿ ਮਨੁੱਖ ਦੇ ਜੀਵਨ ਦਾ ਅੰਤ ਬੁਢਾਪੇ ਵਿਚ ਹੋਣਾ ਹੈ। ਉਹ ਬਚਪਨ ਜਾਂ ਜਵਾਨੀ ਵਿਚ ਵੀ ਮਰ ਸਕਦਾ ਹੈ। ਜੀਵ ਪ੍ਰਭੂ ਦੀ ਰਜ਼ਾ ਵਿਚ ਸੰਸਾਰ ਅੰਦਰ ਆਉਂਦਾ ਹੈ ਅਤੇ ਜਦੋਂ ਉਸ ਦੀ ਆਗਿਆ ਹੁੰਦੀ ਹੈ, ਸੰਸਾਰ ਤੋਂ ਤੁਰ ਜਾਂਦਾ ਹੈ। ਜਗਤ ਵਿਚ ਕਿਸੇ ਨੂੰ ਕੋਈ ਨਿਸ਼ਚਿਤ ਅਵਧੀ ਪ੍ਰਾਪਤ ਨਹੀਂ ਹੈ।

[ਵੇਖੋ ੨੩੬੬]

**ਹਰੀ :** ਹਰੀ-ਸਿਮਰਨ। ੨੬੮੪

**ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥**
**ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ ॥ ੫ ॥**

ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫

ਵੇਖੋ **'ਸਾਖਾ (ਹਰੀ)'** IV-੧੩੮੭

[ਵੇਖੋ ੨੩੬੪]

**ਹਰੀ :** ਪ੍ਰਭੂ ਦੇ ਨਾਮ ਦਾ। ੨੬੮੫

**ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥**
**ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੫੫, ਸਫ਼ਾ ੧੨੧੫

**ਅਰਥ :** ਪ੍ਰਭੂ (ਦੇ ਸਿਮਰਨ) ਤੋਂ ਬਿਨਾ ਇਕ ਘੜੀ ਵੀ ਰਿਹਾ ਨਹੀਂ ਜਾ ਸਕਦਾ। ਜਿਸ ਦੇ ਕੋਲ ਪ੍ਰਭੂ ਦੇ ਨਾਮ ਦਾ ਸੁਖ ਹੈ, ਉਸ ਦੇ (ਹਿਰਦੇ ਵਿਚ) ਸਾਰੇ ਸੁਖ ਸੰਗ੍ਰਹਿਤ ਹਨ।

[ਵੇਖੋ ੨੩੬੪]

**ਹਰੀ :** ਪ੍ਰਭੂ ਨੂੰ। ੨੬੮੬

**ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥**
**ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥ ੩ ॥**

ਮਾਝ (ਦਿਨ ਰੈਣਿ), ਮਹਲਾ ੫, ੧, ਸਫ਼ਾ ੧੩੭

ਵੇਖੋ 'ਹੰਤੁ' V-੨੨੩੯

[ਵੇਖੋ ੨੩੬੪]

**ਹਰੀ** : ਪ੍ਰਭੂ ਦਾ। ੨੬੮੭

**ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥**
**ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥...੮ ॥**

ਗਉੜੀ, ਮਹਲਾ ੫, ੨, ਸਫ਼ਾ ੨੩੬

ਵੇਖੋ 'ਸੁਭ' V-੧੧੨੨

[ਵੇਖੋ ੨੩੬੪]

**ਹਰੀ** : ਦੂਰ ਕੀਤੀ, ਨਸ਼ਟ ਕੀਤੀ। ੨੬੮੮

**ਸਲੋਕੁ ॥ ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥**
**ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥**

ਗਉੜੀ (ਥਿਤੀ), ਮਹਲਾ ੫, ੧੨, ਸਫ਼ਾ ੨੯੯

**ਅਰਥ** : (ਜਿਨ੍ਹਾਂ ਮਨੁੱਖਾਂ ਨੂੰ) ਕ੍ਰਿਪਾਵਾਨ ਗੁਰੂ ਪ੍ਰਾਪਤ ਹੋਇਆ ਹੈ, (ਗੁਰੂ ਨੇ ਉਨ੍ਹਾਂ ਦੀ) ਬੁਰੀ ਮੱਤ ਦੂਰ ਕੀਤੀ ਹੈ, (ਉਨ੍ਹਾਂ ਨੇ ਗੁਰੂ ਦੀ) ਸੇਵਾ ਕੀਤੀ ਹੈ। ਨਾਨਕ (ਆਖਦਾ ਹੈ ਕਿ ਉਹ) ਪਰਮਾਤਮਾ ਨਾਲ ਮਿਲ ਗਏ ਹਨ, (ਉਨ੍ਹਾਂ ਦੇ) ਸਾਰੇ ਝੰਜਟ ਨਸ਼ਟ ਹੋ ਗਏ ਹਨ।

[ਵੇਖੋ ੨੩੨੧]

**ਹਰੀ** : ਕੋਮਲ, ਨਵੀਨ, ਸੱਜਰੀ (ਉਗੀ)। ੨੬੮੯

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥**

ਗਉੜੀ, ਕਬੀਰ, ੧੪, ਸਫ਼ਾ ੩੨੬

ਵੇਖੋ 'ਅੰਗੂਰੀ' I-੧੦੧੧

[ਵੇਖੋ ੨੩੬੬]

**ਹਰੀ** : ਹੇ ਪ੍ਰਭੂ ! ੨੬੯੦

**ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥**
**ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੩ ॥**

ਤਿਲੰਗ, ਨਾਮਦੇਵ, ੨, ਸਫ਼ਾ ੭੨੭

**ਅਰਥ** : ਹੇ ਨਾਮਦੇਵ ਦੇ ਮਾਲਿਕ ! ਹੇ ਪ੍ਰਭੂ ! ਤੂੰ (ਦਿਲਾਂ ਦੀ) ਜਾਣਨਹਾਰ ਹੈਂ, ਤੂੰ (ਸਭ ਦੇ ਕਰਮਾਂ ਨੂੰ) ਵੇਖਣ ਵਾਲਾ ਹੈਂ, ਮੈਂ (ਤੇਰੇ ਗੁਣਾਂ ਦਾ) ਕੀ ਵਿਚਾਰ ਕਰ ਸਕਦਾ ਹਾਂ ? (ਮੈਂ ਤਾਂ ਇਹੋ ਕਹਿ ਸਕਦਾ ਹਾਂ ਕਿ) ਤੂੰ (ਸਾਡੇ ਗੁਨਾਹ) ਬਖਸ਼ਣ ਵਾਲਾ ਹੈਂ।

[ਵੇਖੋ ੨੩੬੪]

**ਹਰੀ** : ਸ੍ਰੀ ਰਾਮ ਚੰਦ੍ਰ ਜੀ। ੨੬੯੧

**ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ**
**ਸਲਿ ਬਿਸਲਿ ਆਣਿ ਤੋਖੀਲੇ ਹਰੀ ॥**
**ਕਰਮ ਕਰਿ ਕਛਉਟੀ ਮਫੀਟਸਿ ਰੀ ॥ ੫ ॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

ਵੇਖੋ 'ਸਲਿ' IV-੧੧੧੪

[ਵੇਖੋ ੨੩੬੪]

**ਹਰੀ (ਚੰਦਿ)** : ਹਰੀ ਚੰਦ ਨੇ। ੨੬੯੨

**ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥**
**ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥ ੨ ॥**

ਪ੍ਰਭਾਤੀ ਬਿਭਾਸ (ਅਸ.), ਮਹਲਾ ੧, ੪, ਸਫ਼ਾ ੧੩੪੪

**ਅਰਥ** : ਉਸ ਧਰਤੀ ਦੇ ਸ਼ਾਸਕ ਹਰੀ ਚੰਦ ਰਾਜੇ ਨੇ (ਇਤਨਾ ਦਾਨ-ਪੁੰਨ ਕੀਤਾ, ਕਿ) ਕਾਗ਼ਜ਼ਾਂ ਉਤੇ (ਲਿਖ ਕੇ) ਮੁੱਲ ਨਹੀਂ ਪਾਇਆ ਜਾ ਸਕਦਾ (ਅਰਥਾਤ ਹਿਸਾਬ ਨਹੀਂ ਲਗਾਇਆ ਜਾ ਸਕਦਾ)। ਜੇ ਉਹ (ਦਾਨ-ਪੁੰਨ ਵਿਚ ਵੀ ਆਪਣੀ) ਦੁਰਗਤੀ ਸਮਝ ਲੈਂਦਾ, ਤਾਂ ਪੁੰਨ ਕਿਉਂ ਕਰਦਾ ਅਤੇ ਬਾਜ਼ਾਰ ਵਿਚ ਕਿਉਂ ਵਿਕਦਾ ?

**ਪ੍ਰਿਥਮੀ ਪਤਿ**- ਧਰਤੀ ਦਾ ਸ਼ਾਸਕ। **ਨੇਖਾਸਿ**- ਬਾਜ਼ਾਰ ਵਿਚ, 'ਨੱਖਾਸ' ਉਸ ਬਾਜ਼ਾਰ ਨੂੰ ਕਿਹਾ ਜਾਂਦਾ ਹੈ, ਜਿਥੇ ਗ਼ੁਲਾਮ ਜਾਂ ਪਸ਼ੂ ਵੇਚੇ ਅਤੇ ਖ਼ਰੀਦੇ ਜਾਂਦੇ ਹਨ।

**ਨੋਟ** : ੳ. ਟੀਕਾਕਾਰਾਂ ਨੇ 'ਅਉਗਣੁ' ਦਾ ਅਰਥ 'ਮਾੜਾ ਕੰਮ' ਜਾਂ 'ਅਪਰਾਧ' ਕਰ ਕੇ ਦੋਹਾਂ ਪਦਾਂ ਦੇ ਜੋ ਅਰਥ ਬਣਾਏ ਹਨ, ਉਹ ਅਪ੍ਰਾਸੰਗਿਕ ਹਨ। ਮਸਲਨ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਅਰਥ ਕੀਤੇ ਹਨ- "ਉਸ ਰਾਜਾ ਹਰੀ ਚੰਦ ਨੇ (ਇਤਨੇ ਦਾਨ-ਪੁੰਨ ਕੀਤੇ ਕਿ ਉਹਨਾਂ ਦਾ) ਮੁੱਲ ਕਾਗਜ਼ ਉਤੇ ਨਹੀਂ ਪੈ ਸਕਦਾ। ਜੇ (ਰਾਜਾ ਹਰੀ ਚੰਦ ਉਹਨਾਂ ਦਾਨ-ਪੁੰਨਾਂ ਨੂੰ) ਮਾੜਾ ਕੰਮ ਸਮਝਦਾ ਤਾਂ ਦਾਨ ਪੁੰਨ ਕਰਦਾ ਹੀ ਕਿਉਂ ? (ਨਾਹ ਉਹ ਦਾਨ-ਪੁੰਨ ਕਰਦਾ) ਤੇ ਨਾਹ ਹੀ ਮੰਡੀ ਵਿਚ ਵਿਕਦਾ"। ਇਸ ਅਰਥ ਤੋਂ ਇਹ ਲਗਦਾ ਹੈ ਜਿਵੇਂ ਕਿ ਸ਼ਬਦ ਵਿਚ ਦਾਨ-ਪੁੰਨ ਦੇ ਹਾਣ-ਲਾਭ ਉਤੇ ਚਰਚਾ ਹੋ ਰਹੀ ਹੋਵੇ। ਵਾਸਤਵ ਵਿਚ ਸ਼ਬਦ ਦਾ ਮੁਖ ਵਿਸ਼ਾ ਹੈ-

**ਕੋਈ ਜਾਣਿ ਨ ਭੂਲੈ ਭਾਈ ॥**
**ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥ ੧ ॥ ਰਹਾਉ ॥**

ਗੁਰੂ ਜੀ ਕਹਿ ਰਹੇ ਹਨ ਕਿ ਮਨੁੱਖ ਦੀ ਬੁਧੀ ਨਾ ਵਿਸ਼ਾਲ ਹੈ ਅਤੇ ਨਾ ਹੀ ਸੁਤੰਤਰ ਹੈ। ਜੈਸੀ ਸੂਝ ਪਰਮੇਸ਼ਰ ਕਿਸੇ ਜੀਵ ਨੂੰ ਦੇਂਦਾ ਹੈ, ਜੀਵ ਉਸੇ ਤਰ੍ਹਾਂ ਦਾ ਵਿਵਹਾਰ ਕਰਦਾ ਹੈ। ਰਾਜਾ 'ਹਰੀ ਚੰਦ' ਨੂੰ ਇਹ ਗਿਆਨ ਨਹੀਂ ਸੀ ਕਿ ਉਸ ਦਾ ਪੁੰਨ-ਦਾਨ ਹੀ ਉਸ ਦੇ ਦੁਖਾਂ ਦਾ ਕਾਰਨ ਬਣ ਜਾਵੇਗਾ। ਇਸ ਪ੍ਰਸੰਗ ਵਿਚ 'ਅਉਗਣੁ' ਦਾ ਅਰਥ 'ਦੁਰਗਤੀ' ਮੰਨਣਾ ਯੁਕਤੀ-ਸੰਗਤ ਅਤੇ ਢੁਕਵਾਂ ਹੈ।

['ਹਰੀ ਚੰਦ' ਸ਼ਬਦ 'ਹਰਿਸ਼ ਚੰਦ੍ਰ' ਦਾ ਸੰਖਿਪਿਤ ਰੂਪ ਹੈ। ਪ੍ਰਸਿੱਧ 'ਹਰਿਸ਼ ਚੰਦ੍ਰ' ਇਕਸ਼ਵਾਕੁ ਵੰਸ਼ ਦੇ ਰਾਜਾ ਤ੍ਰਿਸ਼ੰਕੁ ਅਤੇ ਸੱਤਿਆਵਤੀ ਦਾ ਪੁੱਤਰ ਇਕ ਵਿਖਿਆਤ ਰਾਜਾ ਸੀ। ਹੋਰ ਜਾਣਕਾਰੀ ਵਾਸਤੇ ਵੇਖੋ II-੨੯੯੯ ੳ]

**ਹਰੀ (ਚੰਦੁ)** : ਰਾਜਾ ਹਰੀ ਚੰਦ। ੨੬੯੩

**ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥**
**ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥**
**ਆਪਿ ਭੁਲਾਇ ਆਪੇ ਮਤਿ ਦੇਵੈ ॥ ੩ ॥**

ਗਉੜੀ ਗੁਆ. (ਅਸ.), ਮਹਲਾ ੧, ੯, ਸਫ਼ਾ ੨੨੪

**ਅਰਥ** : ਰਾਜਾ ਹਰੀ ਚੰਦ ਦਾਨ ਕਰਦਾ ਸੀ ਅਤੇ ਜਸ ਲੈਂਦਾ ਸੀ। ਗੁਰੂ ਤੋਂ ਬਿਨਾ ਉਹ ਰਹੱਸਮਈ ਪਰਮੇਸ਼ਰ ਦਾ ਅੰਤ ਨਹੀਂ ਸੀ ਪਾ ਸਕਿਆ। (ਸਿਰਜਣਹਾਰ) ਆਪ ਜੀਵਾਂ ਨੂੰ ਭੁਲੇਖੇ ਵਿਚ ਪਾਉਂਦਾ ਹੈ ਅਤੇ (ਫਿਰ) ਆਪ ਹੀ ਸੁਮੱਤ ਦੇਂਦਾ ਹੈ।
[ਵੇਖੋ ੨੬੯੨]

**ਹਰੀਅੰ** : ਅਕਾਲ-ਪੁਰਖ ਦੀ। ੨੬੯੪

**ਕਿਰਪੰ ਤ ਹਰੀਅੰ ਮਤਿ ਤਤੁ ਗਿਆਨੰ ॥**
**ਬਿਗਸੀਧਿ ਬੁਧਾ ਕੁਸਲ ਥਾਨੰ ॥**

ਸਲੋਕ (ਸਹਸ.), ਮਹਲਾ ੫, ੧੩, ਸਫ਼ਾ ੧੩੫੫

ਵੇਖੋ **'ਸਬਦ (ਬੀਣਾਂ)'** IV-੧੦

[ਵੇਖੋ ੨੩੬੪]

**ਹਰੀਅੰ** : ਹਰਾ। ੨੬੯੫

**ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥**
**ਬੂਡੰ ਤ ਤਰੀਅੰ ਊਣੰ ਤ ਭਰੀਅੰ ॥**

ਸਲੋਕ (ਸਹਸ.), ਮਹਲਾ ੫, ੬੪, ਸਫ਼ਾ ੧੩੬੦

ਵੇਖੋ **'ਊਣੰ'** I-੭੭੭

[ਵੇਖੋ ੨੩੭੩]

**ਹਰੀਆ** : ਹਰੀ, ਪਰਮੇਸ਼ਰ। ੨੬੯੬

**ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥**
**ਸੁਖਦਾਈ ਦੂਖ ਬਿਡਾਰਨ ਹਰੀਆ ॥ ...੧ ॥**

ਮਾਝ, ਮਹਲਾ ੫, ੨੨, ਸਫ਼ਾ ੧੦੦

**ਅਰਥ** : ਜੋ ਪਰਮੇਸ਼ਰ ਸੁਖ ਦੇਣ ਵਾਲਾ ਹੈ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ, (ਉਸ ਦਾ) ਸਦਜੀਵਨ ਦੇਣ ਵਾਲਾ ਨਾਮ ਹਮੇਸ਼ਾ ਹੀ ਪਵਿੱਤਰ ਹੈ।
**ਨਿਰਮਲੀਆ**- ਪਵਿੱਤਰ। **ਬਿਡਾਰਨ**- ਨਸ਼ਟ ਕਰਨ ਵਾਲਾ।
[ਵੇਖੋ ੨੩੬੪]

**ਹਰੀਆ** : ਪਰਮੇਸ਼ਰ ਦਾ। ੨੬੯੭

**ਥਿਰੁ ਸਾਧ ਸਫਰੀਆ ॥**
**ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥**

ਬਿਹਾ., ਮਹਲਾ ੫, ੧, ਸਫ਼ਾ ੫੩੭

ਵੇਖੋ **'ਸਫਰੀਆ'** III-੨੪੪੮

[ਵੇਖੋ ੨੩੬੪]

**ਹਰੀਆ** : ਹਰੀ ਨੇ, ਪਰਮੇਸ਼ਰ ਨੇ। ੨੬੯੮

**ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ**
**ਭਿੰਨ ਭਿੰਨ ਭਿੰਨ ਭਿਨ ਕਰੀਆ ॥...੧ ॥**

ਸੂਹੀ, ਮਹਲਾ ੫, ੪੪, ਸਫ਼ਾ ੭੪੬

ਵੇਖੋ **'ਸਰਗੁਨ'** IV-੬੯੦

[ਵੇਖੋ ੨੩੬੪]

**ਹਰੀਆ** : ਹਰਾ-ਭਰਾ ਹੋ ਗਿਆ ਹੈ। ੨੬੯੯

**ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥**
**ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥ ੨ ॥**

ਸੂਹੀ (ਛੰਤ), ਮਹਲਾ ੪, ੪, ਸਫ਼ਾ ੭੭੯

**ਅਰਥ** : (ਮੈਂ ਤੇਰੇ) ਚਰਨਾਂ ਦੇ ਆਸਰੇ ਵਿਚ ਹਾਂ, (ਤੇਰੇ) ਸੇਵਕਾਂ ਦੀ ਸੇਵਿਕਾ ਹਾਂ, (ਤੇਰੀ ਕ੍ਰਿਪਾ ਨਾਲ) ਮਨ ਦੇ ਖਿੜਣ ਕਰ ਕੇ ਸਰੀਰ ਹਰਾ-ਭਰਾ ਹੋ ਗਿਆ ਹੈ। ਨਾਨਕ (ਆਖਦਾ ਹੈ ਕਿ ਮੇਰਾ) ਮਾਲਿਕ ਸਭ ਵਿਚ ਸਮਾਇਆ ਹੋਇਆ ਹੈ ਅਤੇ (ਉਹ) ਆਪਣੀ ਮਰਜ਼ੀ ਕਰਦਾ ਹੈ।
**ਚਰਣਹ**- ਚਰਨਾਂ ਦੇ। **ਦਾਸਹ**- ਸੇਵਕਾਂ ਦੀ। **ਮਉਲੈ**- ਖਿੜਣ ਕਰ ਕੇ। **ਭਾਵਨ**- ਮਰਜ਼ੀ। **ਕਰੀਆ**- ਕਰਦਾ ਹੈ।
[ਵੇਖੋ ੨੩੭੩]

**ਹਰੀਆਰਾ** : ਹਰਿਆਵਲਾ। ੨੭੦੦

**ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥**
**ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥**

ਸਲੋਕ, ਕਬੀਰ, ੫੩, ੧੩੬੭

ਵੇਖੋ **'ਅਹੇਰੀ'** I-੧੬੭੧

[ਸੰਸ. ਹਰਿਤਾਲੀ (ਹਰਿਤਾਲੀ) : ਹਰੀ ਘਾਹ।
ਪ੍ਰਾ. ਹਰਿਆਲੀ (ਹਰਿਆਲੀ) : ਹਰੀ ਘਾਹ।]

**ਹਰੀਆਵਲ** : ਹਰਿਆਲੀ। ੨੭੦੧

**ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥**
**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥**

ਤੁਖਾਰੀ (ਬਾਰਹ), ਮਹਲਾ ੧, ੧੧, ਸਫ਼ਾ ੧੧੦੯

ਵੇਖੋ **'ਸਹਜਿ (ਪਕੈ)'** III-੧੭੫੭

**ਨੋਟ** : 'ਹਰੀਆਵਲ' ਜਾਂ 'ਹਰਿਆਵਲ' ਸ਼ਬਦ ਸੰਸਕ੍ਰਿਤ ਦੇ 'ਹਰਿਤ' ਅਤੇ 'ਆਵਲਿ' ਦੀ ਸੰਧੀ ਤੋਂ ਬਣਿਆ ਹੈ। 'ਹਰਿਤ' ਦਾ ਅਰਥ ਹਰਾ ਰੰਗ ਹੈ, ਜਦੋਂ ਕਿ 'ਆਵਲਿ' ਦਾ ਅਰਥ ਪੰਕਤੀ ਜਾਂ ਕਤਾਰ ਹੈ। ਦੋਹਾਂ ਪਦਾਂ ਦਾ ਸੰਯੁਕਤ ਅਰਥ 'ਹਰੀ ਬਨਸਪਤੀ' ਹੈ।

**ਹਰੀਆਵਲਾ** : ਹਰਿਆ-ਭਰਿਆ। ੨੭੦੨

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥**

**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥**
ਸਲੋਕ (ਵਧੀਕ), ਮਹਲਾ ੧, ੩੦, ਸਫ਼ਾ ੧੪੧੨
ਵੇਖੋ **'ਸੜਿਓਹਿ'** IV-੧੨੩੮

[ਵੇਖੋ ੨੨੦੧]

**ਹਰੀਆਵਲਾ** : ਆਤਮ-ਰਸ ਨਾਲ ਭਰਿਆ। ੨੨੦੩

**ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥**
**ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥...੨ ॥**
ਸਿਰੀ. (ਅਸ.), ਮਹਲਾ ੧, ੧੦, ਸਫ਼ਾ ੫੯

**ਅਰਥ** : (ਗੁਰੂ-ਸ਼ਬਦ ਦੇ) ਨਾਦ ਦੁਆਰਾ (ਅਸਲ) ਗਿਆਨ ਅਤੇ ਲਿਵ-ਇਕਾਗਰਤਾ ਦੀ ਸਮਝ ਆਉਂਦੀ ਹੈ, ਉਹ (ਗੁਰੂ) ਹੀ ਅਕਥ ਪ੍ਰਭੂ (ਦੇ ਗੁਣਾਂ ਦਾ) ਕਥਨ ਕਰਵਾਉਂਦਾ ਹੈ। (ਗੁਰੂ ਨਾਮ ਰੂਪ) ਫਲ ਨਾਲ ਭਰਪੂਰ ਅਤੇ ਆਤਮ-ਰਸ ਨਾਲ ਭਰਿਆ (ਅਜਿਹਾ) ਰੁਖ ਹੈ, ਜਿਸ ਦੀ ਛਾਂ ਬਹੁਤ ਸੰਘਣੀ ਹੁੰਦੀ ਹੈ।
ਧੁਨਿ- ਨਾਦ ਦੁਆਰਾ। **ਸਫਲਿਓ-** ਚੰਗੀ ਤਰ੍ਹਾਂ ਫਲਿਆ (ਭਾਵ ਫਲ ਨਾਲ ਭਰਪੂਰ)। **ਛਾਵ-** ਛਾਂ। **ਘਣੇਰੀ-** ਬਹੁਤ।
[ਵੇਖੋ ੨੨੦੧]

**ਹਰੀਆਵਲਾ** : ਜੀਵਨ-ਮੂਲ ਪਰਮੇਸ਼ਰ। ੨੨੦੪

**ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥**
**ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥ ੧ ॥**
ਆਸਾ (ਅਸ.), ਮਹਲਾ ੧, ੧੨, ਸਫ਼ਾ ੪੨੦

**ਅਰਥ** : ਮੈਂ ਜੰਗਲ ਵਿਚ ਜਾ ਕੇ (ਪਰਮੇਸ਼ਰ ਨੂੰ) ਕਿਉਂ ਲੱਭਾਂ ? ਮੇਰੇ ਹਿਰਦੇ ਘਰ ਵਿਚ ਹਰਿਆ-ਭਰਿਆ ਜੰਗਲ ਭਾਵ ਜੀਵਨ-ਮੂਲ ਪਰਮੇਸ਼ਰ ਵਿਦਮਾਨ ਹੈ। ਜੋ ਸੱਚ ਦੁਆਰਾ (ਇਸ) ਘਰ ਵਿਚ ਟਿਕ ਜਾਂਦਾ ਹੈ, (ਉਹ) ਸ਼ਬਦ ਦੁਆਰਾ (ਪ੍ਰਭੂ ਨੂੰ ਮਿਲਣ ਵਾਸਤੇ) ਬਿਹਬਲ ਹੋ ਜਾਂਦਾ ਹੈ।
[ਵੇਖੋ ੨੨੦੧]

**ਹਰੀਆਵਲਾ** : ਸਦਗੁਣਾਂ ਨਾਲ ਭਰਿਆ। ੨੨੦੫

**ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥**
**ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥ ੧ ॥ ਰਹਾਉ ॥**
ਆਸਾ (ਅਸ.), ਮਹਲਾ ੩, ੩੪, ਸਫ਼ਾ ੪੨੮

**ਅਰਥ** : ਸਦਾ ਰਹਿਣ ਵਾਲਾ ਨਾਮ-ਜਲ (ਹਮੇਸ਼ਾ) ਵਸਦਾ ਹੈ, (ਪਰ ਪ੍ਰਭੂ) ਗੁਰੂ ਦੇ ਸਨਮੁਖ ਰਹਿਣ ਵਾਲਿਆਂ ਦੇ ਮੂੰਹ ਵਿਚ ਪਾਉਂਦਾ ਹੈ। ਸੁਭਾਵਿਕ ਹੀ ਹਰੀ ਦੇ ਗੁਣ ਗਾ ਕੇ (ਉਨ੍ਹਾਂ ਦਾ) ਮਨ (ਹਮੇਸ਼ਾ) ਸਦਗੁਣਾਂ ਨਾਲ ਭਰਿਆ ਹੋਇਆ ਹੈ।
[ਵੇਖੋ ੨੨੦੧]

**ਹਰੀਆਵਲੀ** : ਹਰੀ-ਭਰੀ, ਭਾਗਸ਼ਾਲੀ, ਪਵਿੱਤਰ। ੨੨੦੬

**ਮਃ ੪ ॥ ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**
**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥...੨ ॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੧੦

**ਅਰਥ** : ਉਹ ਧਰਤੀ ਹਰੀ-ਭਰੀ ਹੋ ਗਈ ਹੈ, ਜਿਥੇ ਆ ਕੇ ਮੇਰਾ ਸਤਿਗੁਰੂ ਬੈਠਿਆ ਹੈ। ਉਹ ਜੀਵ ਵੀ ਹਰੇ-ਭਰੇ ਹੋ ਗਏ ਹਨ, ਜਿਨ੍ਹਾਂ ਨੇ ਜਾ ਕੇ ਮੇਰੇ ਸਤਿਗੁਰੂ ਨੂੰ ਵੇਖਿਆ ਹੈ।
[ਵੇਖੋ ੨੨੦੧]

**ਹਰਿਆਵਲੀ** : ਹਰੀ-ਭਰੀ, ਸਮ੍ਰਿਧ। ੨੨੦੭

**ਮਃ ੪ ॥...ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ ॥**
**ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ ॥..੩ ॥**
ਸਾਰੰਗ (ਵਾਰ), ਮਹਲਾ ੪, ਪਉੜੀ ੩੪, ਸਫ਼ਾ ੧੨੫੦

**ਅਰਥ** : (ਮੀਂਹ ਪੈਣ ਨਾਲ) ਸਾਰੀ ਧਰਤੀ ਹਰੀ-ਭਰੀ ਹੋ ਗਈ ਹੈ, (ਇਤਨਾ) ਅਨਾਜ ਪੈਦਾ ਹੋਇਆ ਹੈ ਕਿ ਢੇਰ ਲਗ ਗਏ ਹਨ। ਚਿੰਤਾ-ਮੁਕਤ ਪ੍ਰਭੂ ਕ੍ਰਿਪਾ ਕਰ ਕੇ (ਆਪਣੇ ਕੋਲ) ਬੁਲਾਉਂਦਾ ਹੈ, ਹਰੀ ਆਪ ਹੀ (ਸੇਵਕਾਂ ਦੀ ਘਾਲ) ਸਫਲ ਕਰਦਾ ਹੈ।
ਅੰਨੁ- ਅਨਾਜ। **ਜੰਮਿਆ-** ਪੈਦਾ ਹੋਇਆ। **ਬੋਹਲ-** ਢੇਰ। **ਅਚਿੰਤੁ-** ਚਿੰਤਾ-ਮੁਕਤ। **ਪਾਵੈ ਥਾਇ-** ਸਫਲ ਕਰਦਾ ਹੈ।
[ਵੇਖੋ ੨੨੦੧]

**ਹਰੀਆਵਲੀ** : ਹਰੀ-ਭਰੀ, ਆਤਮ-ਰਸ ਨਾਲ ਭਰਪੂਰ। ੨੨੦੮

**ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥ ੪ ॥**
ਮਲਾਰ (ਅਸ.), ਮਹਲਾ ੩, ੨, ਸਫ਼ਾ ੧੨੭੬-੭੭

**ਅਰਥ** : ਪ੍ਰਭੂ ਦੇ ਨਾਮ ਦੁਆਰਾ (ਜੀਵ-ਇਸਤ੍ਰੀ) ਸਦਾ ਆਤਮ-ਰਸ ਨਾਲ ਭਰਪੂਰ ਹੁੰਦੀ ਹੈ ਅਤੇ ਫਿਰ ਸੁਕਦੀ ਜਾ ਕੁਮਲਾਂਦੀ ਨਹੀਂ ਹੈ।
[ਵੇਖੋ ੨੨੦੧]

**ਹਰੀਆਵਲੁ** : ਹਰਾ-ਭਰਾ, ਖ਼ੁਸ਼ਹਾਲ, ਸੁਖਦ। ੨੨੦੯

**ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥**
**ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥**
ਸਲੋਕ (ਵਧੀਕ), ਮਹਲਾ ੩, ੫੯, ਸਫ਼ਾ ੧੪੨੦

**ਅਰਥ** : ਨਾਨਕ (ਆਖਦਾ ਹੈ ਕਿ) ਜੋ ਸਤਿਗੁਰੂ ਦੀ ਸੇਵਾ ਵਿਚ ਮਗਨ ਹੁੰਦਾ ਹੈ, ਉਸ ਦੇ ਵਾਸਤੇ ਹਮੇਸ਼ਾ ਹੀ ਖੇੜੇ ਦੀ ਰੁਤ ਹੈ। (ਜਿਸ ਦੇ ਹਿਰਦੇ ਵਿਚ) ਪ੍ਰਭੂ ਵਸ ਗਿਆ ਹੈ, ਉਸ ਦਾ ਮਨ ਅਤੇ ਸਰੀਰ ਸਭ ਖਿੜ ਜਾਂਦਾ ਹੈ, ਸਾਰਾ ਸੰਸਾਰ (ਉਸ ਵਾਸਤੇ) ਖ਼ੁਸ਼ਹਾਲ ਹੋ ਜਾਂਦਾ ਹੈ।
ਵੁਠਾ- ਵਸ ਗਿਆ। **ਪਰਫੜੈ-** ਖਿੜ ਜਾਂਦਾ ਹੈ।
[ਵੇਖੋ ੨੨੦੧]

**ਹਰੀਆਵਲੇ** : ਹਰੇ-ਭਰੇ, ਆਤਮ-ਰਸ ਨਾਲ ਭਰੇ। ੨੨੧੦

**ਸਲੋਕ ਮਃ ੩ ॥ ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥**

**ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੧੨੮੨

**ਅਰਥ** : (ਨਾਮ ਰੂਪ) ਇਹ ਜਲ ਸਭ ਥਾਂਵਾਂ 'ਤੇ ਵਸਦਾ ਹੈ, ਵਸਦਾ (ਵੀ) ਸੁਭਾਵਿਕ ਪ੍ਰੇਮ ਨਾਲ ਹੈ। (ਕੇਵਲ) ਉਹ ਰੁਖ (ਅਰਥਾਤ ਮਨੁੱਖ) ਹਰੇ-ਭਰੇ (ਹੁੰਦੇ) ਹਨ, ਜੋ ਗੁਰੂ ਦੇ ਉਪਦੇਸ਼ ਰਾਹੀਂ (ਪ੍ਰਭੂ ਵਿਚ) ਲੀਨ ਰਹਿੰਦੇ ਹਨ।

**ਸਭ ਤੈ**- ਸਭ ਥਾਂਵਾਂ 'ਤੇ। **ਭਾਇ ਸੁਭਾਇ**- ਸੁਭਾਵਿਕ ਪ੍ਰੇਮ ਨਾਲ। **ਸੇ**- ਉਹ। **ਬਿਰਖਾ**- ਰੁਖ, ਵਿਅਕਤੀ।

**ਭਾਵ** : ਉਕਤ ਪਦ ਵਿਚ ਸਾਧਕ ਵਿਅਕਤੀ ਨੂੰ 'ਬਿਰਖ' ਆਖਿਆ ਗਿਆ ਹੈ, ਕਿਉਂਕਿ ਅਜਿਹਾ ਮਨੁੱਖ ਗੁਰੂ ਦੇ ਦਰਬਾਰ ਵਿਚ ਉਸ ਦੀ ਆਗਿਆ ਪ੍ਰਾਪਤ ਕਰਨ ਵਾਸਤੇ ਬ੍ਰਿਛ ਵਾਂਗ ਸਥਿਰ ਸਥਿਤੀ ਵਿਚ ਅਡੋਲ ਖੜੋਤਾ ਰਹਿੰਦਾ ਹੈ। ਬ੍ਰਿਛ ਵਾਂਗ ਹੀ ਉਹ ਲੋਕਾਂ ਨੂੰ ਸੇਵਾ ਰੂਪ ਠੰਡੀ ਛਾਇਆ ਪ੍ਰਦਾਨ ਕਰਦਾ ਹੈ ਅਤੇ ਗੁਰਬਾਣੀ ਰੂਪ ਅਮ੍ਰਿਤ ਫਲ ਉਨ੍ਹਾਂ ਦੇ ਮੂੰਹ ਵਿਚ ਦੇਂਦਾ ਹੈ। ਇਨ੍ਹਾਂ ਕਾਰਨਾਂ ਕਰ ਕੇ ਉਸ ਨੂੰ 'ਬਿਰਖ' ਨਾਲ ਤੁਲਨਾ ਦਿੱਤੀ ਗਈ ਹੈ।

[ਵੇਖੋ ੨੨੦੧]

**ਹਰੀਆਵਲੇ** : ਹਰੇ-ਭਰੇ, ਸਰਸਬਜ਼। ੨੨੧੧

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥**
**ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥...੩ ॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

ਵੇਖੋ **'ਸਰ'** IV-੬੫੨

[ਵੇਖੋ ੨੨੦੧]

**ਹਰੀਐ** : ਸਦਕੇ ਕਰ ਦੇਈਏ। ੨੨੧੨

**ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥**
**ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥...੧ ॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

ਵੇਖੋ **'ਹਭਿ'** V-੨੩੦੪

[ਵੇਖੋ ੨੩੨੧]

**ਹਰੀਜੈ** : ਹਰੇ ਹੋ ਜਾਂਦੇ ਹਨ। ੨੨੧੩

**ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥**
**ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥ ੩ ॥**

ਕਲਿ. (ਅਸ.), ਮਹਲਾ ੪, ੬, ਸਫ਼ਾ ੧੩੨੬

ਵੇਖੋ **'ਸੂਕੇ'** V-੧੩੫੦

[ਵੇਖੋ ੨੩੨੩]

**ਹਰੁ** : ਦੂਰ ਕਰ ਲੈ। ੨੨੧੪

**ਪਾਵਨ ਨਾਮੁ ਜਗਤਿ ਮੈ ਹਰਿ ਕੋ**
**ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥ ੧ ॥**

ਗਉੜੀ, ਮਹਲਾ ੯, ੯, ਸਫ਼ਾ ੨੨੦

**ਅਰਥ** : (ਹੇ ਭਾਈ !) ਸੰਸਾਰ ਵਿਚ ਪਰਮੇਸ਼ਰ ਦਾ ਨਾਮ ਪਵਿੱਤਰ ਕਰਨ ਵਾਲਾ ਹੈ, ਤੂੰ (ਇਸ ਨੂੰ) ਜਪ-ਜਪ ਕੇ (ਆਪਣੇ) ਸਾਰੇ ਪਾਪ ਦੂਰ ਕਰ ਲੈ।

**ਪਾਵਨ**- ਪਵਿੱਤਰ ਕਰਨ ਵਾਲਾ। **ਕਸਮਲ**- ਪਾਪ।

[ਵੇਖੋ ੨੩੨੧]

**ਹਰੁ** : ਦੂਰ ਕਰ ਦੇ। ੨੨੧੫

**ਸਲੋਕ ਮਃ ੫ ॥ ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥**
**ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥ ੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੬, ਸਫ਼ਾ ੧੨੫੧

**ਅਰਥ** : (ਹੇ ਅਕਾਲ-ਪੁਰਖ ! ਸਾਨੂੰ) ਆਪਣੇ ਗਲ ਨਾਲ ਲਗਾ ਲੈ, (ਸਾਡੀ) ਹਰ ਬਿਪਤਾ ਦੂਰ ਕਰ ਦੇ। (ਹੇ ਭਾਈ !) ਨਾਨਕ (ਆਖਦਾ ਹੈ ਕਿ) ਨਾਮ ਦਾ ਸਿਮਰਨ ਕਰ, ਪ੍ਰਭੂ ਦਾ ਘਰ (ਸਭ) ਫਲ ਦੇਣ ਵਾਲਾ ਹੈ।

**ਕੰਠਿ**- ਗਲ ਨਾਲ। **ਅਪਦਾ**- ਬਿਪਤਾ। **ਸਫਲੁ**- ਫਲ ਦੇਣ ਵਾਲਾ।

[ਵੇਖੋ ੨੩੨੧]

**ਹਰੂਏ** : ਹੌਲੇ। ੨੨੧੬

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥**

ਸਲੋਕ, ਕਬੀਰ, ੩੫, ਸਫ਼ਾ ੧੩੬੬

ਵੇਖੋ **'ਸਿਰ (ਭਾਰ)'** IV-੨੩੯੪

[ਵੇਖੋ ੨੦੬੨]

**ਹਰੇ** : ਰਸ-ਭਰਪੂਰ। ੨੨੧੭

**ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥**
**ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥...੩**

ਸਿਰੀ., ਮਹਲਾ ੫, ੮੫, ਸਫ਼ਾ ੪੨

**ਅਰਥ** : (ਹੇ ਭਾਈ) ਗੁਰੂ ਦੀ ਸੰਗਤ ਕਰ ਕੇ ਤੂੰ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ (ਭਾਵ ਇਸੇ ਨੂੰ ਇਸ਼ਨਾਨ ਸਮਝ)। (ਇਸ ਨਾਲ) ਜਿੰਦ, ਸਵਾਸ, ਮਨ ਅਤੇ ਸਰੀਰ (ਸਾਰੇ) ਰਸ-ਭਰਪੂਰ ਹੋ ਜਾਂਦੇ ਹਨ, (ਜੀਵਨ ਦਾ) ਵਾਸਤਵਿਕ ਪ੍ਰਯੋਜਨ ਇਹੋ ਹੈ।

[ਵੇਖੋ ੨੩੨੩]

**ਹਰੇ** : ਹਰੇ ਰੰਗ ਦੇ, ਹਰੇ-ਭਰੇ। ੨੨੧੮

**ਮਿਲਿ ਪਾਣੀ ਜਿਉ ਹਰੇ ਬੂਟ ॥**
**ਸਾਧਸੰਗਤਿ ਤਿਉ ਹਉਮੈ ਛੂਟ ॥...੧ ॥**

ਬਸੰਤੁ, ਮਹਲਾ ੫, ੬, ਸਫ਼ਾ ੧੧੮੧

**ਅਰਥ** : ਜਿਵੇਂ ਪਾਣੀ ਮਿਲਣ ਨਾਲ ਬੂਟੇ ਹਰੇ-ਭਰੇ ਹੋ ਜਾਂਦੇ ਹਨ, ਉਸੇ ਤਰ੍ਹਾਂ ਸਾਧਸੰਗਤ ਵਿਚ (ਜਾਣ ਨਾਲ) ਹਉਮੈ ਤੋਂ ਛੁਟਕਾਰਾ ਹੋ ਜਾਂਦਾ ਹੈ।
**ਭਾਵ** : ਹਉਮੈ ਦੇ ਕਾਰਨ ਵਿਕਾਰ ਮਨੁੱਖ ਦੇ ਜੀਵਨ ਦਾ ਰਸ ਸੋਖ ਲੈਂਦੇ ਹਨ। ਜਦੋਂ ਕੋਈ ਵਿਅਕਤੀ ਸਾਧਸੰਗਤ ਵਿਚ ਜਾ ਕੇ ਨਾਮ-ਜਲ ਪ੍ਰਾਪਤ ਕਰਦਾ ਹੈ, ਤਾਂ ਜਿਵੇਂ ਸੁਕ ਰਹੇ ਪੌਦੇ ਪਾਣੀ ਮਿਲਣ 'ਤੇ ਹਰੇ ਹੋ ਜਾਂਦੇ ਹਨ, ਉਸੇ ਤਰ੍ਹਾਂ ਵਿਕਾਰਾਂ ਦਾ ਸੁਕਾਇਆ ਜੀਵਨ ਫਿਰ ਹਰਾ-ਭਰਾ ਭਾਵ ਆਨੰਦਮਈ ਹੋ ਜਾਂਦਾ ਹੈ।
[ਵੇਖੋ ੨੩੨੩]

**ਹਰੇ** : ਹਰੀ ਦਾ। ੨੨੧੯

**ਮਃ ੩ ॥ ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥**
**ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥...੨ ॥**
ਸਿਰੀ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੯੦

**ਅਰਥ** : ਗੁਰੂ ਦੀ ਸੇਵਾ ਤੋਂ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, (ਪਰ ਕੇਵਲ ਉਸ ਨੂੰ) ਜਿਸ ਉਤੇ (ਪਰਮੇਸ਼ਰ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ। (ਅਜਿਹੇ ਮਨੁੱਖ) ਹਰੀ ਦਾ ਨਾਮ ਜਪ ਕੇ ਮਨੁੱਖ ਤੋਂ ਦੇਵਤੇ ਬਣ ਗਏ ਹਨ।
[ਵੇਖੋ ੨੩੬੪]

**ਹਰੇ** : ਹੇ ਹਰੀ ! ੨੨੨੦

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥**
**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥**
ਮਾਝ (ਬਾਰਹ.), ਮਹਲਾ ੫, ੧੪, ਸਫ਼ਾ ੧੩੬

**ਅਰਥ** : ਜਿਸ ਉਤੇ (ਕਰਤਾਰ) ਮਿਹਰ ਦੀ ਨਜ਼ਰ ਕਰਦਾ ਹੈ, (ਉਸ ਲਈ ਸਾਰੇ) ਮਹੀਨੇ, ਦਿਨ ਅਤੇ ਮੁਹੂਰਤ ਚੰਗੇ ਹਨ। ਹੇ ਹਰੀ ! ਮਿਹਰ ਕਰੋ, ਨਾਨਕ (ਤੁਹਾਡੇ) ਦਰਸ਼ਨਾਂ ਦਾ ਦਾਨ ਮੰਗਦਾ ਹੈ।
**ਮਾਹ**- ਮਹੀਨੇ। **ਦਿਵਸ**- ਦਿਨ। **ਮੂਰਤ**- ਮੁਹੂਰਤ। **ਭਲੇ**- ਚੰਗੇ।
[ਵੇਖੋ ੨੩੬੪]

**ਹਰੇ** : ਹਰੀ ਨੂੰ। ੨੨੨੧

**ਸਲੋਕੁ ॥ ਭੈ ਭੰਜਨ ਅਘ ਦੂਖ ਨਾਸ ਮਨਿਹ ਅਰਾਧਿ ਹਰੇ ॥**
**ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥ ੧ ॥**
ਗਉੜੀ (ਬਾ. ਅ.), ਮਹਲਾ ੫, ੪੦, ਸਫ਼ਾ ੨੫੮
ਵੇਖੋ 'ਅਘ' II-੧੯੨੪

[ਵੇਖੋ ੨੩੬੪]

**ਹਰੇ** : ਗ੍ਰਹਿਣ ਕਰ ਲਏ, ਆਪਣੇ ਬਣਾ ਲਏ। ੨੨੨੨

**ਜੋ ਹਰਿ ਹਰੇ ਸੁ ਹੋਹਿ ਨ ਆਨਾ ॥**
**ਕਹਿ ਕਬੀਰ ਰਾਮ ਨਾਮ ਪਛਾਨਾ ॥੨॥**
ਗਉੜੀ (ਗੁਆ.), ਕਬੀਰ, ੩੨, ਸਫ਼ਾ ੩੩੦
ਵੇਖੋ 'ਆਨਾ' III-੪੮੫

[ਵੇਖੋ ੨੩੨੧]

**ਹਰੇ** : ਨਸ਼ਟ ਕਰਦਾ ਹੈ। ੨੨੨੩

**ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥**
**ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥ ੪ ॥**
ਆਸਾ (ਅਸ.), ਮਹਲਾ ੧, ੧੯, ਸਫ਼ਾ ੪੨੧

**ਅਰਥ** : (ਅਕਾਲ-ਪੁਰਖ) ਆਪੇ (ਰਚਨਾ) ਕਰਦਾ ਹੈ ਅਤੇ ਆਪੇ ਨਸ਼ਟ ਕਰਦਾ ਹੈ, (ਉਹ ਆਪਣੀ) ਵਡਿਆਈ (ਆਪ) ਵੇਖਦਾ ਹੈ। ਗੁਰੂ ਦੇ ਸਨਮੁਖ ਹੋ ਕੇ (ਉਸ ਦਾ ਅਜਿਹਾ ਰੂਪ) ਵੇਖ ਲਈਦਾ ਹੈ, ਇਸ ਤਰ੍ਹਾਂ (ਉਸ ਦੀ) ਕੀਮਤ ਪਾਈਦੀ ਹੈ (ਭਾਵ ਉਸ ਦੇ ਵਡੱਪਣ ਨੂੰ ਸਮਝ ਲਈਦਾ ਹੈ)।
[ਵੇਖੋ ੨੩੨੧]

**ਹਰੇ** : ਦੂਰ ਕਰਦਾ ਹੈ। ੨੨੨੪

**ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ ॥**
**ਕਹੁ ਨਾਨਕ ਛੰਤ ਗੋਵਿੰਦ ਹਰਿ ਕੇ**
**ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥ ੧ ॥**
ਆਸਾ (ਛੰਤ), ਮਹਲਾ ੫, ੪, ਸਫ਼ਾ ੪੫੪

**ਅਰਥ** : ਹੇ ਮਨ ! ਗੁਣੀ-ਨਿਧਾਨ ਪ੍ਰਭੂ ਦੀ ਪ੍ਰਸ਼ੰਸਾ ਕਰ, (ਉਹ) ਸਾਰੇ ਪਛਤਾਵੇ ਅਤੇ ਦੁਖ ਦੂਰ ਕਰਦਾ ਹੈ। ਨਾਨਕ (ਆਖਦਾ ਹੈ ਕਿ) ਗੋਬਿੰਦ ਪ੍ਰਭੂ ਦੇ ਗੀਤ (ਗਾਓ), ਹਰੀ ਨਾਲ ਪਿਆਰ ਕਰੋ, ਹੇ ਮਨ ! (ਤੇਰੇ ਅੰਦਰ) ਪ੍ਰਭੂ ਦੀ ਅਜਿਹੀ ਪ੍ਰੀਤ (ਹੋਣੀ ਚਾਹੀਦੀ ਹੈ)।
**ਪ੍ਰਾਛਤ**- ਪ੍ਰਾਸ਼ਚਿਤ, ਪਛਤਾਵੇ। **ਛੰਤ**- ਗੀਤ। **ਨੇਹੁ**- ਪਿਆਰ।
[ਵੇਖੋ ੨੩੨੧]

**ਹਰੇ** : ਲੈ ਲਏ, ਕਢ ਲਏ। ੨੨੨੫

**ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥...੨ ॥**
ਗੋਂਡ, ਨਾਮਦੇਵ, ੫, ਸਫ਼ਾ ੮੭੪
ਵੇਖੋ 'ਅਜੈਮਲ' II-੨੧੨੧

[ਵੇਖੋ ੨੩੨੧]

**ਹਰੇ (ਹਰਿ)** : ਹਰੀ ਪ੍ਰਭੂ ਦਾ। ੨੨੨੬

**ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥...੪ ॥**
ਰਾਮ., ਮਹਲਾ ੫, ੪੦, ਸਫ਼ਾ ੮੯੫

**ਅਰਥ** : ਨਾਨਕ ਨੇ ਹਰੀ-ਪ੍ਰਭੂ ਦਾ ਪਵਿੱਤਰ ਨਾਮ ਰੂਪ ਇਹ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ।
[ਵੇਖੋ ੨੩੬੪]

**ਹਰੈ** : ਖ਼ਤਮ ਹੋ ਜਾਂਦੀ ਹੈ। ੨੨੨੭

**ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**
**ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥ ੧ ॥ ਰਹਾਉ ॥**

ਗਉੜੀ ਗੁਆ. (ਅਸ.), ਮਹਲਾ ੫, ੪, ਸਫ਼ਾ ੨੩੭

**ਅਰਥ** : (ਉਹ) ਕਿਹੜਾ ਸਥਾਨ ਹੈ, ਜੋ ਕਦੇ ਵੀ ਅਸਥਿਰ ਨਹੀਂ ਹੁੰਦਾ ਹੈ ? (ਉਹ) ਕਿਹੜਾ ਸ਼ਬਦ ਹੈ, ਜਿਸ ਤੋਂ ਭੈੜੀ ਸੋਚ ਖ਼ਤਮ ਹੋ ਜਾਂਦੀ ਹੈ ?
[ਵੇਖੋ ੨੩੭੧]

**ਹਰੈ** : ਨਸ਼ਟ ਹੋ ਜਾਵੇ। ੨੨੨੮

**ਪ੍ਰਾਨੀ ਕਉਨੁ ਉਪਾਉ ਕਰੈ ॥**
**ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥**

ਸੋਰਠਿ, ਮਹਲਾ ੯, ੫, ਸਫ਼ਾ ੬੩੨

**ਅਰਥ** : ਮਨੁੱਖ ਕਿਹੜਾ (ਅਜਿਹਾ) ਯਤਨ ਕਰੇ, ਜਿਸ ਨਾਲ (ਉਹ) ਰੱਬ ਦੀ ਭਗਤੀ ਪ੍ਰਾਪਤ ਕਰ ਲਵੇ ਅਤੇ (ਉਸ ਦਾ) ਮੌਤ ਦਾ ਸਹਿਮ ਨਸ਼ਟ ਹੋ ਜਾਵੇ।
**ਪ੍ਰਾਨੀ**- ਮਨੁੱਖ। **ਕਉਨੁ**- ਕੌਣ। **ਉਪਾਉ**- ਯਤਨ। **ਤ੍ਰਾਸੁ**- ਸਹਿਮ।
[ਵੇਖੋ ੨੩੭੧]

**ਹਰੈ** : ਛੱਡ ਦੇਵੇ। ੨੨੨੯

**ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥**
**ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥**

ਸਲੋਕ, ਕਬੀਰ, ੫੭, ਸਫ਼ਾ ੧੩੬੭

**ਅਰਥ** : ਕਬੀਰ ਆਖਦਾ ਹੈ ਕਿ (ਹਲਦੀ ਅਤੇ ਚੂਨੇ ਦੀ ਇਕਮਿਕਤਾ ਤਾਂ ਹੀ ਸੰਭਵ ਹੈ, ਜੇ) ਹਲਦੀ (ਆਪਣੀ) ਪਿਲੱਤਣ ਛੱਡ ਦੇਵੇ ਅਤੇ ਚੂਨਾ (ਵੀ ਆਪਣੇ ਚਿੱਟੇਪਨ ਦਾ ਕੋਈ) ਨਿਸ਼ਾਨ ਨਾ ਰਹਿਣ ਦੇਵੇ। (ਮੈਂ) ਅਜਿਹੀ (ਆਪਸੀ) ਪ੍ਰੀਤ ਤੋਂ ਸਦਕੇ ਹਾਂ, ਜਿਸ ਨਾਲ ਜਾਤੀ, ਵਰਣ ਅਤੇ ਕੁਲ (ਦਾ ਸਾਰਾ ਭੇਦ) ਚਲਾ ਜਾਵੇ।
**ਹਰਦੀ**- ਹਲਦੀ। **ਪੀਰਤਨੁ**- ਪਿਲੱਤਣ। **ਚੂਨ**- ਚੂਨਾ। **ਚਿਹਨੁ**- ਨਿਸ਼ਾਨ।
**ਭਾਵ** : ਚੂਨੇ ਵਿਚ ਮਿਲ ਕੇ ਹਲਦੀ ਦੀ ਪਿਲੱਤਣ ਦੂਰ ਹੋ ਜਾਂਦੀ ਹੈ। ਨਾਲ ਹੀ ਚੂਨੇ ਦੀ ਸਫ਼ੇਦੀ ਵੀ ਪ੍ਰਭਾਵਿਤ ਹੁੰਦੀ ਹੈ। ਦੋਹਾਂ ਦੇ ਮਿਸ਼ਰਣ ਤੋਂ ਅਸਾਧਾਰਨ ਪ੍ਰੀਤ ਦਾ ਪ੍ਰਤੀਕ ਲਾਲ ਰੰਗ ਪੈਦਾ ਹੋ ਜਾਂਦਾ ਹੈ। ਪ੍ਰਭੂ ਨਾਲ ਗੂੜ੍ਹੇ ਲਾਲ ਰੰਗ ਵਰਗੀ ਪ੍ਰੀਤ ਪਾਉਣ ਵਾਸਤੇ ਇਹ ਜ਼ਰੂਰੀ ਹੈ ਕਿ ਉਚੀ ਜਾਤਿ ਦਾ ਅਭਿਮਾਨ ਅਤੇ ਨੀਵੀਂ ਜਾਤਿ ਦੀ ਹੀਣਤਾ ਤਿਆਗ ਦਿੱਤੀ ਜਾਵੇ। ਕਬੀਰ ਸਾਹਿਬ ਕਹਿੰਦੇ ਹਨ ਕਿ ਸਮਾਜ ਵਿਚ ਭ੍ਰਾਤਰੀ ਭਾਵ ਅਤੇ ਦਿਲੀ ਮੁਹੱਬਤ ਸਥਾਪਤ ਕਰਨ ਲਈ ਉਚ-ਵਰਗ ਅਤੇ ਨਿਮਨ-ਵਰਗ ਦੋਹਾਂ ਨੂੰ ਆਪਣੀ ਹਉਮੈ ਦਾ ਤਿਆਗ ਕਰਨਾ ਪਵੇਗਾ।
[ਵੇਖੋ ੨੩੭੧]

**ਹਰੋ** : ਦੂਰ ਕਰੋ। ੨੨੩੦

**ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥**
**ਹੇ ਸੰਸਾਰ ਤਾਪ ਹਰਣਹ ਕਰੁਣਾਮੈ ਸਭ ਦੁਖ ਹਰੋ ॥**

ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮

ਵੇਖੋ 'ਹਰਣਹ' V-੨੩੯੯

[ਵੇਖੋ ੨੩੭੧]

**ਹਲਹਰ** : ਹਲਧਰ, ਕਿਸਾਨ। ੨੨੩੧

**ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥**
**ਸੂਤ ਬਿਨਾ ਕੈਸੇ ਮਣੀ ਪਰੋਈਐ ॥...੨ ॥**

ਗੋਂਡ, ਕਬੀਰ, ੯, ਸਫ਼ਾ ੮੭੨

ਵੇਖੋ 'ਸੂਤ' V-੧੪੦੮

[ਸੰਸ. हलधर (ਹਲਧਰ) : ਹਾਲੀ, ਹਲ ਚਲਾਉਣ ਵਾਲਾ, ਕਿਸਾਨ।
ਪ੍ਰਾ. हलहर (ਹਲਹਰ) : ਹਲ ਚਲਾਉਣ ਵਾਲਾ।]

**ਹਲਕਾਏ** : ਹਲਕੇ ਹੋਏ। ੨੨੩੨

**ਅੰਤਰਿ ਲੋਭੁ ਫਿਰਹਿ ਹਲਕਾਏ ॥**
**ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥ ...੨ ॥**

ਆਸਾ, ਮਹਲਾ ੫, ੮, ਸਫ਼ਾ ੩੭੨

**ਅਰਥ** : (ਪੁਜਾਰੀ ਲੋਕਾਂ ਦੇ) ਮਨ ਵਿਚ ਲੋਭ ਹੈ, (ਜਿਸ ਕਰ ਕੇ ਉਹ) ਹਲਕੇ ਹੋਏ ਫਿਰਦੇ ਹਨ। (ਉਹ) ਨਿੰਦਿਆ ਕਰਦੇ ਹਨ ਅਤੇ (ਆਪਣੇ) ਸਿਰ ਉਤੇ (ਦੂਜਿਆਂ ਦਾ) ਭਾਰ ਚੁਕੀ ਫਿਰਦੇ ਹਨ।
[ਵੇਖੋ ੨੩੮੦]

**ਹਲਕਿਓ** : ਹਲਕਿਆ (ਕੁੱਤਾ)। ੨੨੩੩

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ**
**ਗੁਰਿ ਗਿਆਨੁ ਖੜਗੁ ਲੈ ਮਾਰੇ ॥ ੭ ॥**

ਨਟ (ਅਸ.), ਮਹਲਾ ੪, ੬, ੯੮੩

ਵੇਖੋ 'ਸਭਹਿ' IV-੧੫੮

[ਵੇਖੋ ੨੩੮੦]

**ਹਲਕੁ** : ਹਲਕਾਅ, ਪ੍ਰਚੰਡ ਤ੍ਰਿਸ਼ਨਾ। ੨੨੩੪

**ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ ॥**
**ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥ ੧ ॥**

ਭੈਰਉ, ਮਹਲਾ ੩, ੧੯, ਸਫ਼ਾ ੧੧੩੨

**ਅਰਥ** : (ਜੋ ਵਿਅਕਤੀ) ਹਉਮੈ ਕਰ ਕੇ ਮਾਇਆ ਦੇ ਮੋਹ ਵਿਚ ਖ਼ਵਾਰ ਹੁੰਦਾ ਹੈ, (ਉਹ) ਦੁਖ ਕਮਾਉਂਦਾ ਹੈ ਅਤੇ ਦੁਖ (ਹੀ) ਖਾਂਦਾ (ਭਾਵ

ਭੋਗਦਾ) ਹੈ। (ਉਸ ਦੇ) ਮਨ ਵਿਚ ਲੋਭ ਹੈ ਅਤੇ (ਉਸ ਨੂੰ) ਪ੍ਰਚੰਡ ਤ੍ਰਿਸ਼ਨਾ ਦਾ ਭਾਰੀ ਦੁਖ (ਲਗਿਆ) ਹੈ, (ਉਹ) ਅਕਲਹੀਣ ਹੋ ਕੇ ਭਟਕਦਾ ਹੈ। **ਖੁਆਇਆ-** ਖ਼ਵਾਰ ਹੁੰਦਾ ਹੈ। **ਅੰਤਰਿ-** ਮਨ ਵਿਚ। **ਬਿਬੇਕ-** ਅਕਲ।
[ਵੇਖੋ ੨੩੮੦]

**ਹਲਤ :** ਲੋਕ। ੨੨੩੫

**ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥**
**ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ॥ ੪ ॥**

ਗੂਜਰੀ, ਮਹਲਾ ੫, ੩, ਸਫ਼ਾ ੪੯੬

**ਅਰਥ :** ਗੁਰੂ ਨੇ ਨਾਨਕ ਨੂੰ (ਨਾਮ ਦਾ) ਖ਼ਜ਼ਾਨਾ ਲੱਦ ਕੇ ਦੇ ਦਿੱਤਾ ਹੈ, (ਜੋ) ਇਸ ਮਨ ਨੂੰ ਪ੍ਰਭੂ ਦੇ ਪਿਆਰ ਵਿਚ ਰੰਗਦਾ ਹੈ। (ਹੇ ਭਾਈ ! ਇਹ ਧਨ) ਖਾਓ ਅਤੇ ਖਰਚੋ, (ਇਸ ਦੀ) ਥੁੜ ਨਹੀਂ ਆਵੇਗੀ, (ਇਹ) ਲੋਕ ਅਤੇ ਪਰਲੋਕ ਵਿਚ ਨਾਲ ਜਾਂਦਾ ਹੈ।

**ਤੋਟਿ-** ਥੁੜ। **ਪਲਤ-** ਪਰਲੋਕ। **ਲਾਦਿ-** ਲੱਦ ਕੇ।

**ਨੋਟ :** 'ਹਲਤ' ਸ਼ਬਦ ਦੀ ਵਿਉਤਪਤੀ ਅਸਪਸ਼ਟ ਹੈ। ਸ਼ਾਇਦ ਅਪ੍ਰਚਲਿਤ ਸ਼ਬਦ ਹੋਣ ਕਰ ਕੇ ਹਿੰਦੀ-ਕੋਸ਼ਕਾਰਾਂ ਨੇ ਇਸ ਸੰਬੰਧੀ ਕੋਈ ਜਾਣਕਾਰੀ ਨਹੀਂ ਦਿੱਤੀ। ਸਿਖ-ਕੋਸ਼ਕਾਰਾਂ ਵਿਚੋਂ 'ਮਹਾਨ ਕੋਸ਼' ਦੇ ਕਰਤਾ ਨੇ ਇਸ ਦਾ ਸੰਸਕ੍ਰਿਤ-ਮੂਲ 'ਇਹਤਯ' ਸ਼ਬਦ ਮਿਥਿਆ ਹੈ, ਜਿਸ ਦਾ ਅਰਥ ਉਨ੍ਹਾਂ 'ਇਤੇ' ਕੀਤਾ ਹੈ, ਹਾਲਾਕਿ ਸੰਸਕ੍ਰਿਤ-ਕੋਸ਼ਕਾਰ 'ਇਹਤਯ' ਦਾ ਅਰਥ 'ਇਥੇ ਰਹਿਣ ਵਾਲਾ ਭਾਵ ਇਸ ਲੋਕ ਦਾ' ਕਰਦੇ ਹਨ। 'ਸੋਸਾਇਟੀ ਕੋਸ਼' ਵਿਚ ਇਸ ਸ਼ਬਦ ਨੂੰ 'ਹ' (ਪ੍ਰਿਥਵੀ) ਅਤੇ 'ਅਤ੍ਰ' (ਇਹ) ਦੇ ਸੰਜੋਗ ਤੋਂ ਬਣਿਆ ਦੱਸਿਆ ਹੈ। ਦੋਹਾਂ ਪਦਾਂ ਦਾ ਸੰਯੁਕਤ ਅਰਥ 'ਇਹ ਲੋਕ' ਕੀਤਾ ਗਿਆ ਹੈ। ਸੰਸਕ੍ਰਿਤ ਦੇ ਕੋਸ਼ਕਾਰਾਂ ਨੇ 'ਹ' ਦੇ ਅਰਥ ਸਚਮੁਚ, ਸ਼ਿਵ ਦਾ ਇਕ ਰੂਪ, ਜਲ, ਆਕਾਸ਼, ਸਵਰਗ, ਰੁਧਿਰ ਆਦਿ ਤਾਂ ਕੀਤੇ ਹਨ, ਪਰ ਪ੍ਰਿਥਵੀ ਨਹੀਂ ਕੀਤੇ। ਪ੍ਰੋ. ਸਾਹਿਬ ਸਿੰਘ ਨੇ 'ਹਲਤ' ਸ਼ਬਦ ਦਾ ਮੂਲ ਸੰਸਕ੍ਰਿਤ ਸ਼ਬਦ 'ਅਤ੍ਰ' ਮਿਥਿਆ ਹੈ। 'ਹਲਤ' ਸ਼ਬਦ ਦੇ ਮੂਲ ਸੰਬੰਧੀ ਉਪਰ ਦਿੱਤੇ ਵਿਚਾਰ ਵਿਦਵਾਨਾਂ ਦੀ ਆਪਣੀ-ਆਪਣੀ ਅਟਕਲ ਹੀ ਕਹੀ ਜਾ ਸਕਦੀ ਹੈ, ਕਿਉਂਕਿ ਇਹਤਯ, ਹ+ਅਤ੍ਰ ਅਤੇ ਅਤ੍ਰ ਤੋਂ 'ਹਲਤ' ਬਣ ਜਾਣਾ ਸੁਭਾਵਿਕ ਨਹੀਂ ਹੈ। ਜਾਪਦਾ ਹੈ ਕਿ ਇਸ ਸ਼ਬਦ ਦੀ ਵਿਉਤਪਤੀ ਦਾ ਸੰਬੰਧ ਸੰਸਕ੍ਰਿਤ ਦੇ ਸ਼ਬਦ 'ਹਰ੍ਤਵ੍ਯ' ਨਾਲ ਹੋਵੇਗਾ। 'ਹਰ੍ਤਵ੍ਯ' ਦਾ ਅਰਥ ਹੈ- ਜਿਸ ਦਾ ਹਰਣ ਕੀਤਾ ਜਾ ਸਕੇ ਜਾਂ ਜਿਸ ਦਾ ਹਰਣ ਕੀਤਾ ਜਾਣ ਵਾਲਾ ਹੋਵੇ। 'ਹਰਣ' ਸ਼ਬਦ ਦਾ ਧਾਤੂ 'ਹ੍ਰਿ' ਹੈ, ਜਿਸ ਦਾ ਇਕ ਅਰਥ 'ਨਸ਼ਟ ਕਰਨਾ ਹੈ। ਇੰਞ 'ਹਰ੍ਤਵ੍ਯ' ਦਾ ਭਾਵ ਨਸ਼ਟ ਹੋਣ ਯੋਗ ਅਰਥਾਤ ਨਾਸ਼ਮਾਨ ਬਣ ਜਾਂਦਾ ਹੈ, ਜੋ ਇਸ ਲੋਕ ਦੀ ਮੁਖ ਵਿਸ਼ੇਸ਼ਤਾ ਹੈ। ਇਸ ਤਰ੍ਹਾਂ 'ਹਲਤ' ਸ਼ਬਦ ਦਾ ਸੁਭਾਵਿਕ-ਮੂਲ 'ਹਰ੍ਤਵ੍ਯ' ਸ਼ਬਦ ਹੀ ਹੋ ਸਕਦਾ ਹੈ।]

**ਹਲਤਿ :** ਲੋਕ ਵਿਚ। ੨੨੩੬

**ਗੁਰੁ ਗੋਬਿੰਦੁ ਜੀਅ ਕੈ ਕਾਮ ॥**
**ਹਲਤਿ ਪਲਤਿ ਜਾ ਕੀ ਸਦ ਛਾਮ ॥ ੧ ॥ ਰਹਾਉ ॥**

ਭੈਰਉ, ਮਹਲਾ ੫, ੬, ਸਫ਼ਾ ੧੧੩੭

**ਅਰਥ :** (ਉਹ) ਗੋਬਿੰਦ ਗੁਰੂ ਜੀਵ ਦੇ ਕੰਮ ਆਉਂਦਾ ਹੈ, ਜਿਸ ਦੀ ਲੋਕ ਵਿਚ ਅਤੇ ਪਰਲੋਕ ਵਿਚ (ਸਾਡੇ ਸਿਰ ਉਤੇ) ਹਮੇਸ਼ਾ ਛਾਇਆ ਹੈ।
[੨੨੩੫]

**ਹਲਤੁ :** ਲੋਕ। ੨੨੩੭

**ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥**
**ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥ ੩ ॥**

ਪ੍ਰਭਾਤੀ, ਮਹਲਾ ੫, ੩, ਸਫ਼ਾ ੧੩੩੮

**ਅਰਥ :** ਜਿਸ ਗੁਰੂ ਨੇ (ਸਾਡਾ) ਲੋਕ ਅਤੇ ਪਰਲੋਕ ਚੰਗਾ ਕੀਤਾ ਹੈ, ਉਸ ਗੁਰੂ ਉਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ।
[੨੨੩੫]

**ਹਲਤੈ (ਵਿਚਿ) :** ਇਸ ਲੋਕ ਵਿਚ। ੨੨੩੮

**ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ**
**ਤਿਨਾ ਇਕ ਵਿਖ ਨਾਲਿ ਨ ਜਾਈ ॥**
**ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ**
**ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥ ੫**

ਸੂਹੀ, ਮਹਲਾ ੪, ੧੦, ਸਫ਼ਾ ੭੩੪

ਵੇਖੋ **'ਸਾਕਤੀ'** IV-੧੩੬੩

[੨੨੩੫]

**ਹਲਾਇਨਿ :** ਹਿਲਾਉਂਦੇ ਹਨ। ੨੨੩੯

**ਮਃ ੧ ॥ ਵਾਇਨਿ ਚੇਲੇ ਨਚਨਿ ਗੁਰ ॥**
**ਪੈਰ ਹਲਾਇਨਿ ਫੇਰਨਿ੍ ਸਿਰ ॥ ...੨ ॥**

ਆਸਾ (ਵਾਰ), ਮਹਲਾ ੧, ਪਉੜੀ ੫, ਸਫ਼ਾ ੪੬੫

**ਅਰਥ :** (ਰਾਸ ਪਾਉਣ ਸਮੇਂ) ਚੇਲੇ ਸਾਜ਼ ਵਜਾਉਂਦੇ ਹਨ ਅਤੇ ਗੁਰੂ ਨੱਚਦੇ ਹਨ। (ਨੱਚਣ ਸਮੇਂ ਉਹ) ਪੈਰ ਹਿਲਾਉਂਦੇ ਹਨ ਅਤੇ ਸਿਰ ਫੇਰਦੇ ਹਨ।
**ਵਾਇਨਿ-** ਵਜਾਉਂਦੇ ਹਨ। **ਹਲਾਇਨਿ-** ਹਿਲਾਉਂਦੇ ਹਨ। **ਫੇਰਨਿ੍-** ਫੇਰਦੇ ਹਨ।
[ਸੰਸ. ਹਲ੍ਲ੍ (ਹਲ੍ਲ੍) : ਕੰਬਣਾ, ਥਰਥਰਾਣਾ ; ਘਬਰਾਣਾ ; ਮੋਹਿਤ ਹੋਣਾ।
ਹਲ੍ਲਨਮ੍ (ਹਲ੍ਲਨਮ੍) ਹਲ੍ਲ੍+ਲ੍ਯੁਟ੍ : ਲੇਟਣਾ ; ਇਧਰ-ਉਧਰ ਕਰਵਟ ਬਦਲਣਾ।
ਪ੍ਰਾ. ਹਲ੍ਲ (ਹਲ੍ਲ) : ਹਿਲਣਾ, ਚਲਣਾ।]

**ਹਲਾਹਲ :** ਘਾਤਕ ਜ਼ਹਿਰ। ੨੨੪੦

**ਜੋ ਹਲਾਹਲ ਸੋ ਪੀਵੈ ਬਉਰਾ ॥**
**ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥...੩ ॥**

ਗਉੜੀ (ਗੁਆ.), ਮਹਲਾ ੫, ੮੨, ਸਫ਼ਾ ੧੮੦

**ਅਰਥ** : ਜੋ (ਵਿਅਕਤੀ ਮਾਇਆ ਰੂਪ) ਘਾਤਕ ਜ਼ਹਿਰ ਪੀਂਦਾ ਹੈ, ਉਹ ਕਮਲਾ ਹੋ ਜਾਂਦਾ ਹੈ। (ਉਹ) ਸਦ-ਜੀਵਨ ਦੇਣ ਵਾਲੇ ਨਾਮ ਨੂੰ ਕੌੜਾ ਜਾਣਦਾ ਹੈ।

[ਸੰਸ. ਹਲਾਹਲ: (ਹਲਾਹਲ:) : ਇਕ ਪ੍ਰਕਾਰ ਦਾ ਘਾਤਕ ਜ਼ਹਿਰ ਜੋ ਸਮੁੰਦਰ-ਮੰਥਨ ਸਮੇਂ ਪ੍ਰਾਪਤ ਹੋਇਆ ਸੀ, ਘਾਤਕ ਜ਼ਹਿਰ। ਇਸ ਵਾਸਤੇ ਹਲਾਹਲਮ੍, ਹਾਲ, ਹਾਲਹਾਲ ਭੀ ਲਿਖਿਆ ਜਾਂਦਾ ਹੈ।
ਪ੍ਰਾ. ਹਲਾਹਲ (ਹਲਾਹਲ) : ਇਕ ਵਿਸ਼ੇਸ਼ ਘਾਤਕ ਜ਼ਹਿਰ।]

**ਹਲਾਲ** : ਹੱਕ ਦੀ ਕਮਾਈ, ਸੁਚੀ ਕਿਰਤ। ੨੭੪੧

**ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥.....॥੩॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

ਵੇਖੋ **'ਸਨਾਇ'** III-੨੪੦੪

[ਅ. ਹਲਾਲ : ਜਾਇਜ਼, ਜਿਸ ਦਾ ਖਾਣਾ ਅਤੇ ਪੀਣਾ ਧਰਮ ਅਨੁਸਾਰ ਵਰਜਿਤ ਨਾ ਹੋਵੇ ; ਜ਼ਬਹ ਕੀਤਾ ਹੋਇਆ।]

**ਹਲਾਲੁ** : ਕੁਠਾ, ਜ਼ਬਹ ਕੀਤਾ। ੨੭੪੨

**ਮ: ੧ ॥...ਹੋਇ ਹਲਾਲੁ ਲਗੈ ਹਕਿ ਜਾਇ ॥**
**ਨਾਨਕ ਦਰਿ ਦੀਦਾਰਿ ਸਮਾਇ ॥ ੨ ॥**

ਰਾਮ. (ਵਾਰ), ਮਹਲਾ ੩, ੧੯, ਸਫ਼ਾ ੯੫੬

ਵੇਖੋ **'ਸਚ (ਕੀ ਕਾਤੀ)'** III-੧੯੭੫

[ਵੇਖੋ ੨੭੪੧]

**ਹਲਾਲੁ** : ਜਾਇਜ਼। ੨੭੪੩

**ਹਕੁ ਹਲਾਲੁ ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ ਮੈਲਾਣਾ ॥**
**ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥ ੧੧ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ** : (ਹੇ ਮੋਮਿਨ !) ਸੁਚੀ ਕਿਰਤ ਦਾ ਜਾਇਜ਼ ਖਾਣਾ ਖਾਇਆ ਕਰ। ਹਿਰਦੇ ਦੀ ਵਿਸ਼ਾਲਤਾ ਦੁਆਰਾ (ਅੰਦਰੂਨੀ) ਮਲੀਨਤਾ ਨੂੰ ਧੋਇਆ ਕਰ। (ਜੋ ਵਿਅਕਤੀ) ਮੁਰਸ਼ਿਦ ਨੂੰ ਪਛਾਣਦਾ ਹੈ, ਉਹ ਬਹਿਸ਼ਤ ਦਾ ਵਾਸੀ ਹੈ, ਅਜ਼ਰਾਈਲ (ਫ਼ਰਿਸ਼ਤਾ ਉਸ ਨੂੰ) ਦੋਜ਼ਖ਼ ਵਿਚ ਨਹੀਂ ਧੱਕਦਾ।

**ਹਕੁ**- ਸੁਚੀ ਕਿਰਤ। **ਬਖੋਰਹੁ**- ਖਾਓ। **ਦਿਲ ਦਰੀਆਉ**- ਹਿਰਦੇ ਦੀ ਵਿਸ਼ਾਲਤਾ। **ਮੈਲਾਣਾ**- ਮਲੀਨਤਾ। **ਪੀਰੁ**- ਮੁਰਸ਼ਿਦ। **ਭਿਸਤੀ**- ਬਹਿਸ਼ਤ ਦਾ ਵਾਸੀ। **ਦੋਜ**- ਦੋਜ਼ਖ਼। **ਠਰਾ**- ਧੱਕਦਾ, ਸੁਟਦਾ।

[ਵੇਖੋ ੨੭੪੧]

**ਹਲੀ** : ਹਿਲਦਾ, ਡੋਲਦਾ। ੨੭੪੪

**ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥**
**ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥ ੧ ॥**

ਕੇਦਾਰਾ, ਮਹਲਾ ੫, ੧੪, ਸਫ਼ਾ ੧੧੨੧

**ਅਰਥ** : ਗੁਰੂ ਦੇ ਉਪਦੇਸ਼ ਦੁਆਰਾ ਸਾਰੇ ਕੰਮ ਪੂਰੇ ਹੋ ਜਾਂਦੇ ਹਨ ਅਤੇ (ਮਨ) ਇਧਰ-ਉਧਰ (ਵੀ) ਡੋਲਦਾ ਨਹੀਂ ਹੈ। (ਅਜਿਹੇ ਵਿਅਕਤੀ ਨੂੰ) ਇਕੋ ਪ੍ਰਭੂ ਸਭ ਥਾਈਂ ਅਨੇਕ (ਜੀਵਾਂ) ਵਿਚ ਵਿਆਪਕ ਹੋਇਆ (ਦਿੱਸਦਾ) ਹੈ ਅਤੇ (ਉਹ) ਵਿਕਾਰਾਂ ਦੀ ਅਗ ਵਿਚ ਸੜਦਾ ਨਹੀਂ ਹੈ।

**ਪੂਰਨ**- ਪੂਰੇ। **ਈਤ ਊਤ**- ਇਧਰ-ਉਧਰ। **ਬਿਖੈ**- ਵਿਸ਼ਿਆਂ ਦੀ।

[੨੭੩੯]

**ਹਲੁ** : ਹਲ, ਜ਼ਮੀਨ ਵਾਹੁਣ ਵਾਲਾ ਇਕ ਯੰਤਰ। ੨੭੪੫

**ਤੇਰੈ ਹੁਕਮੈ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥...੨॥**

ਸਿਰੀ. (ਅਸ.), ਮਹਲਾ ੫, ੪, ਸਫ਼ਾ ੭੩

ਵੇਖੋ **'ਸਾਵਣੁ'** IV-੨੦੦੫

[ਸੰਸ. ਹਲਮ੍ (ਹਲਮ੍) : ਜ਼ਮੀਨ ਵਾਹੁਣ ਵਾਲਾ ਇਕ ਵਿਸ਼ੇਸ਼ ਯੰਤਰ, ਹਲ। ਹਲ੍ (ਹਲ੍) : ਹਲ ਚਲਾਉਣਾ।
ਪ੍ਰਾ. ਹਲ (ਹਲ) : ਜ਼ਮੀਨ ਵਾਹੁਣ ਵਾਲਾ ਇਕ ਵਿਸ਼ੇਸ਼ ਯੰਤਰ।]

**ਹਲੁਕੀ** : ਹਲਕੀ। ੨੭੪੬

**ਸਹਜ ਕੀ ਅਕਥ ਕਥਾ ਹੈ ਨਿਰਾਰੀ ॥**
**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥ ੧ ॥ ਰਹਾਉ ॥**

ਗਉੜੀ, ਕਬੀਰ, ੪੮, ਸਫ਼ਾ ੩੩੩

**ਅਰਥ** : ਸਹਿਜ ਅਵਸਥਾ ਦੀ ਅਨੋਖੀ ਹਾਲਤ ਬਿਆਨ ਨਹੀਂ ਹੋ ਸਕਦੀ ਹੈ। ਇਹ ਤੱਕੜੀ ਵਿਚ ਨਹੀਂ ਚੜ੍ਹ ਸਕਦੀ, ਮੁਕਾਈ (ਵੀ) ਨਹੀਂ ਜਾ ਸਕਦੀ, ਨਾ ਇਹ ਹੌਲੀ (ਭਾਵ ਰਸਹੀਣ) ਲਗਦੀ ਹੈ ਅਤੇ ਨਾ ਹੀ ਭਾਰੀ (ਭਾਵ ਬੌਧਿਕ ਭਾਰ ਵਾਲੀ) ਹੁੰਦੀ ਹੈ।

**ਨਿਰਾਰੀ**- ਅਨੋਖੀ। **ਤੁਲਿ**- ਤੱਕੜੀ ਵਿਚ। **ਮੁਕਾਤੀ**- ਮੁਕਾਈ।

[ਵੇਖੋ ੨੦੬੭]

**ਹਲੇ** : ਹੇ ! ੨੭੪੭

**ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥**
**ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥**
**ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

**ਅਰਥ** : ਹੇ ਸਜਣ ! ਹੇ ਸਜਣ ! ਖ਼ੁਸ਼ੀ ਦੀ ਖ਼ਬਰ ਹੈ ਕਿ (ਤੂੰ) ਮਿਲ ਪਿਆ ਹੈਂ। ਮੈਂ ਵਾਰ-ਵਾਰ (ਤੇਰੇ ਤੋਂ) ਸਦਕੇ ਜਾਂਦਾ ਹਾਂ, ਵਾਰ-ਵਾਰ (ਤੇਰੇ ਤੋਂ) ਕੁਰਬਾਨ ਜਾਂਦਾ ਹਾਂ। (ਹੇ ਪ੍ਰਭੂ !) ਤੇਰਾ ਨਾਮ ਸਭ ਤੋਂ ਉਚਾ ਹੈ, ਤੇਰੀ ਸੇਵਾ (ਬਹੁਤ) ਚੰਗੀ ਹੈ।

**ਖੁਸਿਖਬਰੀ**- ਖ਼ੁਸ਼ੀ ਦੀ ਖ਼ਬਰ। **ਨੀਕੀ**- ਚੰਗੀ। **ਬਿਗਾਰੀ**- ਵੇਗਾਰ, ਸੇਵਾ। **ਆਲੇ**- ਉਚਾ ਹੈ।

[ਸੰਸ. ਹਲੇ (ਹਲੇ) : ਹੇ ਸਖੀ।

ਪ੍ਰਾ. ਹਲੇ (ਹਲੋ) : ਹੇ ਸਖੀ।]

**ਹਲੇਮੀ** : ਹਲੀਮੀ, ਨਿਮਰਤਾ। ੨੭੪੮

**ਮ: ੧॥ ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥**
**ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰੁ ਵਖਤ ਸੰਜੋਗੁ ॥....੨॥**

ਰਾਮ. (ਵਾਰ), ਮਹਲਾ ੩, ਪਉੜੀ ੨੨, ਸਫ਼ਾ ੯੫੫
ਵੇਖੋ **'ਸੰਜੋਗੁ'** III-੧੩੭੦

[ਅ. ਹਲੀਮ: : ਸਹਿਣਸ਼ੀਲਤਾ ; ਗੰਭੀਰ ਇਸਤ੍ਰੀ ; ਇਕ ਨੇਕ ਇਸਤ੍ਰੀ ਜਿਸ ਨੇ ਕੁਝ ਸਮਾਂ ਹਜ਼ਰਤ ਮੁਹੰਮਦ ਸਾਹਿਬ ਦਾ ਪਾਲਣ-ਪੋਸਣ ਕੀਤਾ ਸੀ।]

**ਹਲੇਮੀ (ਰਾਜ)** : ਨਿਮਰਤਾ ਦਾ ਬੋਲਬਾਲਾ। ੨੭੪੯

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥**

ਸਿਰੀ., ਮਹਲਾ ੫, ੨, ਸਫ਼ਾ ੭੪

**ਅਰਥ** : ਹੁਣ ਦਿਆਲੂ ਪ੍ਰਭੂ ਦਾ ਹੁਕਮ ਵਰਤ ਗਿਆ ਹੈ। ਕੋਈ ਆਪਣੇ ਜ਼ੋਰ ਨਾਲ ਕਿਸੇ ਨੂੰ ਦੁਖੀ ਨਹੀਂ ਕਰਦਾ ਹੈ। ਸਾਰੀ ਪਰਜਾ ਸੁਖ-ਪੂਰਵਕ ਵਸ ਰਹੀ ਹੈ, (ਕਿਉਂਕਿ ਸਭ ਸਤਿਸੰਗੀਆਂ ਦੇ ਹਿਰਦੇ ਵਿਚ) ਨਿਮਰਤਾ ਦਾ ਇਹ ਬੋਲ-ਬਾਲਾ ਹੋ ਗਿਆ ਹੈ।

**ਰਞਾਣਦਾ**- ਦੁਖੀ ਕਰਦਾ। **ਸੁਖਾਲੀ**- ਸੁਖੀ। **ਵੁਠੀਆ**- ਵਸ ਰਹੀ ਹੈ।
[ਵੇਖੋ ੨੭੪੮]

**ਹਵਾ** : ਹਿਰਸ, ਲਾਲਚ। ੨੭੫੦

**ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥**
**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥**

ਤਿਲੰਗ, ਮਹਲਾ ੧, ੧, ਸਫ਼ਾ ੭੨੧
ਵੇਖੋ **'ਸਬ'** III-੨੪੬੩

[ਅ. ਹਵਾ : ਇੱਛਾ, ਚਾਹਤ ; ਲੋਭ, ਲਾਲਚ ; ਦਬਦਬਾ ; ਵਾਯੂ।]

**ਹਵਾਇ** : ਲਾਲਚ ਵਿਚ। ੨੭੫੧

**ਬੰਦੇ ਚਸਮ ਦੀਦੰ ਫਨਾਇ ॥**
**ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥**

ਤਿਲੰਗ, ਮਹਲਾ ੫, ੧, ਸਫ਼ਾ ੭੨੩

**ਅਰਥ** : ਹੇ ਮਨੁੱਖ ! ਅੱਖਾਂ ਨਾਲ ਦਿੱਸਦਾ (ਸਭ ਕੁਝ) ਨਾਸ਼ਮਾਨ ਹੈ। ਲਾਲਚ ਵਿਚ ਮੱਦਮਸਤ ਦੁਨੀਆ ਲਈ ਹਰਾਮ ਖਾਣ ਯੋਗ ਹੋ ਗਿਆ ਹੈ।

**ਬੰਦੇ**- ਹੇ ਮਨੁੱਖ। **ਚਸਮ**- ਅੱਖਾਂ। **ਦੀਦੰ**- ਦਿੱਸਦਾ। **ਫਨਾਇ**- ਨਾਸ਼ਮਾਨ। **ਮੁਰਦਾਰ**- ਹਰਾਮ। **ਖੁਰਦਨੀ**- ਖਾਣ ਯੋਗ। **ਗਾਫਲ**- ਮੱਦਮਸਤ।
[ਵੇਖੋ ੨੭੫੦]

**ਹਵਾਈ** : ਹਵਾ ਵਿਚ ਉਚਾ ਉਡਣ ਵਾਲੀ ੨੭੫੨

(ਭਾਵ ਪਦਾਰਥਕ ਜਗਤ ਦੇ ਮੋਹ ਤੋਂ ਸੁਤੰਤਰ)।

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥**
**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥ ੪ ॥**

ਭੈਰਉ, ਕਬੀਰ, ੧੭, ਸਫ਼ਾ ੧੧੬੧
ਵੇਖੋ **'ਸਿਝਾਇਆ'** IV-੨੭੦੨

[ਵੇਖੋ ੨੭੫੦]

**ਹਵਾਲ** : ਹਾਲ। ੨੭੫੩

**ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥**
**ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥ ੧ ॥**

ਸਾਰਗ, ਮਹਲਾ ੫, ੯੨, ਸਫ਼ਾ ੧੨੨੨

**ਅਰਥ** : (ਜੋ ਵਿਅਕਤੀ) ਪ੍ਰਭੂ ਦੀ ਸੇਵਾ ਤੋਂ ਬਿਨਾ ਹੋਰ ਦੀ ਸੇਵਾ ਕਰਦਾ ਹੈ, ਉਹ ਵਿਅਰਥ ਸਮਾਂ ਬਿਤਾਉਂਦਾ ਹੈ। ਹੇ ਪ੍ਰਾਣੀ ! ਜਦੋਂ ਜਮ ਆ ਕੇ (ਜੀਵਨ ਦਾ) ਅੰਤ ਕਰਦਾ ਹੈ, ਤਦੋਂ ਤੇਰਾ ਕੀ ਹਾਲ ਹੋਵੇਗਾ ?

**ਅਨ**- ਹੋਰ ਦੀ। **ਬਿਰਥਾ**- ਵਿਅਰਥ। **ਕਾਟੈ**- ਬਿਤਾਉਂਦਾ ਹੈ। **ਕਾਲ**- ਸਮਾਂ। **ਸੰਘਾਰੈ**- ਮਾਰਦਾ ਹੈ, ਅੰਤ ਕਰਦਾ ਹੈ।

[ਅ. ਅਹਵਾਲ : ਹਾਲ ਦਾ ਬਹੁਵਚਨ, ਘਟਨਾਵਾਂ, ਹਾਲਾਤ ; ਸਮਾਚਾਰ ; ਸਮਸਿਆਵਾਂ ਆਦਿ।]

**ਹਵਾਲ** : ਹਾਲਾਤ। ੨੭੫੪

**ਕਹਤ ਕਬੀਰ ਸੁਨਹੁ ਮਨ ਮੋਰੇ ॥ ਇਹੀ ਹਵਾਲ ਹੋਹਿਗੇ ਤੇਰੇ ॥ ੨ ॥**

ਗਉੜੀ (ਗੁਆ.), ੩੫, ਸਫ਼ਾ ੩੩੦

**ਅਰਥ** : ਕਬੀਰ ਆਖਦਾ ਹੈ, ਹੇ ਮੇਰੇ ਮਨ ! ਸੁਣ, ਤੇਰੇ ਭੀ ਇਹੋ-ਜਿਹੇ (ਮੰਦੇ) ਹਾਲਾਤ ਹੋਣਗੇ।
[ਵੇਖੋ ੨੭੫੩]

**ਹਵਾਲਾ** : ਹਾਲ। ੨੭੫੫

**ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥**
**ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥**

ਸੋਰਠਿ, ਮਹਲਾ ੫, ੧੭, ਸਫ਼ਾ ੬੧੩
ਵੇਖੋ **'ਸੁਲਿਤਾਨ'** V-੧੩੦੬

[ਵੇਖੋ ੨੭੫੩]

**ਹਵਾਲੁ** : ਹਾਲ। ੨੭੫੬

**ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥**
**ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥**

ਸਲੋਕ, ਕਬੀਰ, ੧੨੪, ਸਫ਼ਾ ੧੩੭੧

ਵੇਖੋ 'ਸਰ (ਤਾਲਿ)' IV-੬੭੦
[ਵੇਖੋ ੨੭੫੩]

**ਹਵਾਲੈ** : ਸਪੁਰਦਗੀ ਵਿਚ। ੨੭੫੭

**ਸੁਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥ ੧ ॥**
ਰਾਮ., ਮਹਲਾ ੫, ੩੫, ਸਫ਼ਾ ੮੯੩

**ਅਰਥ** : ਸਹਿਜ ਦਾ ਸੁਖ ਦਇਆ ਦਾ ਖ਼ਜ਼ਾਨਾ ਹੈ। ਇਹ ਹਰੀ ਦੇ ਭਗਤਾਂ ਦੀ ਸਪੁਰਦਗੀ ਵਿਚ ਹੁੰਦਾ ਹੈ।

**ਭਾਵ** : ਅਸਲ ਸਹਿਜ ਸਾਧਕ ਦੇ ਹਿਰਦੇ ਵਿਚ ਦਇਆ-ਭਾਵ ਉਤਪੰਨ ਕਰਦਾ ਹੈ। ਦਇਆ-ਭਾਵ ਇਕ ਅਨਮੋਲ ਖ਼ਜ਼ਾਨਾ ਹੈ। ਪ੍ਰਭੂ ਕ੍ਰਿਪਾ ਕਰ ਕੇ ਕੇਵਲ ਭਗਤਾਂ ਨੂੰ ਇਹ ਖ਼ਜ਼ਾਨਾ ਸੌਂਪਦਾ ਹੈ।

**ਪੋਤਾ**- ਖ਼ਜ਼ਾਨਾ। **ਭਗਤਾ**- ਭਗਤਾਂ ਦੇ। **ਹੋਤਾ**- ਹੁੰਦਾ ਹੈ।
[ਅ. ਹਵਾਲ: : ਸਪੁਰਦਗੀ, ਹਸਤਾਂਤ੍ਰਣ ; ਅਵਤਰਣ।]

**ਹੜ** : ਹੜ੍ਹ। ੨੭੫੮

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥**
ਟੋਡੀ, ਮਹਲਾ ੫, ੨੬, ਸਫ਼ਾ ੭੧੭

**ਅਰਥ** : ਹੇ ਮਾਂ ! ਮਾਇਆ (ਨਿਰਾ) ਧੋਖਾ ਹੈ। ਪਰਮਾਤਮਾ ਦੇ ਸਿਮਰਨ ਤੋਂ ਬਿਨਾ ਇਹ (ਉਸੇ ਤਰ੍ਹਾਂ ਖਿਣਿਕ ਹੈ, ਜਿਵੇਂ) ਕੱਖਾਂ ਦੀ ਅਗ, ਬੱਦਲ ਦੀ ਛਾਂ ਅਤੇ ਹੜ੍ਹ ਦਾ ਪਾਣੀ।

**ਛਲੁ**- ਧੋਖਾ। **ਤ੍ਰਿਣ ਕੀ ਅਗਨਿ**- ਕੱਖਾਂ ਦੀ ਅਗ। **ਮੇਘ ਕੀ ਛਾਇਆ**- ਬੱਦਲ ਦੀ ਛਾਂ।

**ਨੋਟ** : 'ਹੜ੍ਹ' ਸ਼ਬਦ ਪੰਜਾਬੀ ਭਾਸ਼ਾ ਦਾ ਹੈ ਅਤੇ ਇਸ ਦੀ ਵਿਉਤਪਤੀ ਅਸਪਸ਼ਟ ਹੈ। ਇਸ ਸ਼ਬਦ ਦਾ ਪਿਛੋਕੜ ਸੰਸਕ੍ਰਿਤ ਦੇ 'ਹਰ' ਸ਼ਬਦ ਨਾਲ ਜੋੜਿਆ ਜਾ ਸਕਦਾ ਹੈ। 'ਹਰ' ਦੇ ਅਰਥ ਹਨ- ਲੈ ਜਾਣ ਵਾਲਾ, ਹਟਾਣ ਵਾਲਾ, ਵੰਚਿਤ ਕਰਨ ਵਾਲਾ, ਦੁਖਦਾਈ ਆਦਿ। ਹੜ੍ਹ ਬਹੁਤ ਸਾਰੇ ਪਦਾਰਥਾਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ, ਲੋਕਾਂ ਨੂੰ ਸਾਧਨਾਂ ਤੋਂ ਵੰਚਿਤ ਕਰਦਾ ਹੈ ਅਤੇ ਦੁਖਾਂ ਦਾ ਕਾਰਨ ਬਣਦਾ ਹੈ, ਇਸ ਤਰ੍ਹਾਂ 'ਹਰ' ਦਾ ਵਿਗੜ ਕੇ 'ਹੜ੍ਹ' ਹੋ ਜਾਣ ਦੀ ਸੰਭਾਵਨਾ ਹੋ ਸਕਦੀ ਹੈ।

**ਹੜ੍ਵਾਣੀਐ** : (ਵੈਤਰਣੀ ਦੇ) ਪ੍ਰਵਾਹ ਨੂੰ। ੨੭੫੯

**ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ ॥**
**ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ ॥**
ਮਲਾਰ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੨੮੮

**ਅਰਥ** : ਨਿੰਦਿਆ ਕਰਨ ਵਾਲੇ ਅਤੇ ਚੁਗਲਖੋਰ ਵੈਤਰਣੀ ਦੇ ਪ੍ਰਵਾਹ ਵਿਚ ਜਾ ਮਿਲਦੇ ਹਨ (ਅਰਥਾਤ ਦੁਖ ਭੋਗਦੇ ਹਨ)। ਗੁਰੂ ਦੇ ਉਪਦੇਸ਼ ਦੁਆਰਾ (ਜੋ ਮਨੁੱਖ) ਸੱਚ ਵਿਚ ਲੀਨ ਹੋ ਜਾਂਦੇ ਹਨ, ਉਹ ਪ੍ਰਭੂ ਦੇ ਦਰਬਾਰ ਵਿਚ ਜਾਣੇ ਜਾਂਦੇ ਹਨ।

**ਨੋਟ** : ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਵਾਰ ਆਇਆ 'ਹੜ੍ਵਾਣੀਐ' ਸ਼ਬਦ ਅਪ੍ਰਚਲਿਤ ਹੈ। ਵਿਆਖਿਆਕਾਰਾਂ ਨੇ ਇਸ ਦੇ ਅਰਥ ਇਸ ਪ੍ਰਕਾਰ ਵੀ ਕੀਤੇ ਹਨ-

- ਹੱਥਕੜੀ : ਹੱਥ+ਕੜੀ ਦਾ ਸੰਖੇਪ ਰੂਪ 'ਹੜੀ' ਹੈ ਅਤੇ ਇਸੇ ਸ਼ਬਦ ਦਾ ਅਗੇ ਵਿਗੜਿਆ ਰੂਪ 'ਹੜ੍ਵਾਣੀਐ' ਹੈ।
- ਹੱਟੀ ਵਾਲਾ ਅਰਥਾਤ ਧਰਮਰਾਜ : ਹਟਵਾਣੀਏ ਤੋਂ ਵਿਗੜ ਕੇ 'ਹੜਵਾਣੀਐ' ਹੋਇਆ ਹੈ।

**ਹਾਂ** : ਹਾਂ। ੨੭੬੦

**ਗੋਬਿੰਦ ਗੋਬਿੰਦ ਕਰਿ ਹਾਂ ॥**
**ਹਰਿ ਹਰਿ ਮਨਿ ਪਿਆਰਿ ਹਾਂ ॥...ਰਹਾਉ ॥**
ਆਸਾਵਰੀ, ਮਹਲਾ ੫, ੧੫੭, ਸਫ਼ਾ ੪੦੯

**ਅਰਥ** : (ਮੈਂ) ਗੋਬਿੰਦ-ਗੋਬਿੰਦ ਕਰਦਾ (ਅਰਥਾਤ ਜਪਦਾ) ਹਾਂ। ਮੇਰੇ ਮਨ ਵਿਚ ਹਰੀ ਪ੍ਰਭੂ ਵਾਸਤੇ ਪਿਆਰ ਹੈ।
[ਪੰਜਾਬੀ : ਵਰਤਮਾਨ ਉਤਮ ਪੁਰਖ ਦਾ ਬੋਧਕ।]

**ਹਾਂ** : ਸੰਮਤੀ ਸੂਚਕ। ੨੭੬੧

**ਤਿਆਗੀਐ ਗੁਮਾਨੁ ਮਾਨੁ ਪੇਖਤਾ ਦਇਆਲ ਲਾਲ**
**ਹਾਂ ਹਾਂ ਮਨ ਚਰਨ ਰੇਨ ॥ ੧ ॥ ਰਹਾਉ ॥**
ਕਾਨੜਾ, ਮਹਲਾ ੫, ੩੮, ਸਫ਼ਾ ੧੩੦੫

**ਅਰਥ** : (ਸਾਨੂੰ) ਦਇਆਵਾਨ ਪਿਆਰਾ (ਪ੍ਰਭੂ) ਵੇਖਦਾ ਹੈ, (ਇਸ ਲਈ) ਮਾਨ-ਅਹੰਕਾਰ ਛੱਡ ਦੇਣਾ ਚਾਹੀਦਾ ਹੈ, ਹਾਂ ! ਹਾਂ ! (ਇਹ) ਮਨ (ਸੰਤਾਂ ਦੀ) ਚਰਨ-ਧੂੜ ਬਣ ਜਾਵੇ।
[ਵੇਖੋ ੨੭੬੦]

**ਹਾਂ** : ਹੈ। ੨੭੬੨

**ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥...੨ ॥**
ਆਸਾਵਰੀ, ਮਹਲਾ ੫, ੧੫੭, ਸਫ਼ਾ ੪੦੯

**ਅਰਥ** : (ਮੇਰਾ) ਚਿੱਤ ਟਿਕਦਾ-ਟਿਕਦਾ ਟਿਕ ਗਿਆ ਹੈ। ਘਰ ਅਤੇ ਜੰਗਲ ਇਕਸਮਾਨ ਹੋ ਗਿਆ ਹੈ।

**ਥਿਰ**- ਟਿਕਿਆ। **ਬਨੁ**- ਜੰਗਲ। **ਗ੍ਰਿਹੁ**- ਘਰ। **ਸਮਸਰਿ**- ਇਕਸਮਾਨ।
[ਪੰਜਾਬੀ : ਹੋਣਾ ਦੀ ਵਰਤਮਾਨ ਕਾਲਕ ਕ੍ਰਿਆ।]

**ਹਾਂ** : ਹਨ। ੨੭੬੩

**ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥ ੧ ॥**
ਆਸਾਵਰੀ, ਮਹਲਾ ੫, ੧੬੦, ਸਫ਼ਾ ੪੧੦

**ਅਰਥ** : (ਮੇਰੇ) ਫ਼ਿਕਰ ਨਸ਼ਟ ਹੋ ਗਏ ਹਨ। ਹੇ ਮੇਰੇ ਮਨ ! (ਮੈਨੂੰ) ਗੁਰੂ

ਨੇ ਉਪਦੇਸ਼ ਦਿੱਤਾ ਹੈ।
**ਅੰਦੇਸਿਆ-** ਅੰਦੇਸ਼ੇ, ਫ਼ਿਕਰ।
[ਪੰਜਾਬੀ : ਹੈ ਦਾ ਬਹੁਵਚਨ।]

**ਹਾ :** ਹਾਂ। ੨੭੬੪

**ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥**
**ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥ ੧ ॥ ਰਹਾਉ ॥**

ਮਾਰੂ, ਮਹਲਾ ੧, ੧੧, ਸਫ਼ਾ ੧੦੧੫

**ਅਰਥ :** ਹੇ ਮੇਰੇ ਵਡੇਰੇ (ਪ੍ਰਭੂ) ! (ਮੈਂ) ਅਲਪ ਬੁਧੀ ਵਾਲਾ ਹਾਂ, (ਤੇਰੇ) ਨਾਮ ਤੋਂ ਕੁਰਬਾਨ ਜਾਂਦਾ ਹਾਂ। ਤੂੰ ਰਚਨਹਾਰ ਹੈਂ, ਤੂੰ (ਸਭ ਕੁਝ) ਜਾਣਨ ਅਤੇ (ਸਭ ਨੂੰ) ਵੇਖਣ ਵਾਲਾ ਹੈਂ, (ਮੈਂ) ਤੇਰੇ ਨਾਮ (ਦੇ ਸਿਮਰਨ) ਨਾਲ ਤਰ ਸਕਦਾ ਹਾਂ।
[ਵੇਖੋ ੨੭੬੦]

**ਹਾਂ (ਹਾਂ) :** ਠੀਕ ਹੈ, (ਹੈਂ)। ੨੭੬੫

**ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ ॥**
**ਤੇਰੋ ਨਹੀ ਸੁ ਜਾਨੀ ਮੋਰੀ ॥ ਰਹਾਉ ॥**

ਟੋਡੀ, ਮਹਲਾ ੫, ੧੬, ਸਫ਼ਾ ੭੧੫

**ਅਰਥ :** ਹੇ ਮੂਰਖ ਮਨ ! (ਇਹ) ਠੀਕ ਹੈ, ਕਿ (ਤੂੰ) ਮਾਇਆ ਨਾਲ ਚੰਬੜਿਆ ਹੋਇਆ ਹੈਂ, (ਇਸ ਨਾਲ ਤੇਰੀ ਪ੍ਰੀਤ) ਕੋਈ ਥੋੜ੍ਹੀ ਜਿਤਨੀ ਨਹੀਂ ਹੈ, (ਪਰ ਜੋ ਮਾਇਆ) ਤੇਰੀ ਨਹੀਂ ਹੈ, (ਤੂੰ) ਉਸ ਨੂੰ ਆਪਣੀ ਸਮਝ ਲਿਆ ਹੈ।
**ਰੇ ਮੂੜ੍ਹੇ-** ਹੇ ਮੂਰਖ। **ਥੋਰੀ-** ਥੋੜ੍ਹੀ। **ਮੋਰੀ-** ਆਪਣੀ।
**ਨੋਟ :** ਇਸ ਪਦ ਵਿਚ ਪਹਿਲਾ 'ਹਾਂ' ਸੰਮਤੀ ਸੂਚਕ ਹੈ, ਜਿਸ ਦਾ ਭਾਵ 'ਠੀਕ ਹੈ' ਲੈਣਾ ਉਚਿਤ ਹੈ। ਦੂਜੇ 'ਹਾਂ' ਦਾ ਅਰਥ 'ਹੈਂ' ਅਰਥਾਤ '(ਤੂੰ) ਹੈਂ' ਬਣਦਾ ਹੈ।
[ਵੇਖੋ ੨੭੬੦ ਅਤੇ ੨੭੬੨]

**ਹਾ (ਹਾ) :** ਹਾਏ ! ਹਾਏ ! ੨੭੬੬

**ਹਾ ਹਾ ਪ੍ਰਭ ਰਾਖਿ ਲੇਹੁ ॥**
**ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ**
**ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥ ੧ ॥ ਰਹਾਉ ॥**

ਧਨਾ., ਮਹਲਾ ੫, ੧੯, ਸਫ਼ਾ ੬੭੫

**ਅਰਥ :** ਹਾਏ ! ਹਾਏ ! ਹੇ ਪ੍ਰਭੂ ਸਾਨੂੰ ਬਚਾ ਲੈ। ਹੇ ਮੇਰੇ ਮਾਲਿਕ ! ਸਾਡੇ ਤੋਂ ਕੁਝ ਨਹੀਂ ਹੋ ਸਕਦਾ, ਕ੍ਰਿਪਾ ਕਰ ਕੇ ਆਪਣਾ ਨਾਮ ਦੇ ਦਿਓ।
[ਸੰਸ. ਹਾ (ਹਾ) : ਸ਼ੋਕ, ਉਦਾਸੀ ਅਤੇ ਹੈਰਾਨੀ ਨੂੰ ਪ੍ਰਗਟ ਕਰਨ ਵਾਲਾ ਅਵ੍ਯਯ ਹਾਏ, ਆਹ, ਓਏ ; ਕ੍ਰੋਧ ; ਝਿੜਕ।
ਪ੍ਰਾ. ਹਾ (ਹਾ) : ਹਾਏ, ਆਹ, ਓਏ ਆਦਿ।]

**ਹਾ (ਹਾ) :** ਹਾਏ ! ਹਾਏ ! ੨੭੬੭

(ਪਦਾਰਥਕ ਦੌੜ-ਭੱਜ ਦੇ ਭਾਵ ਵਿਚ)।

**ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥**
**ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥ ੨ ॥**

ਜੈਤ., ਮਹਲਾ ੫, ੧, ਸਫ਼ਾ ੭੦੦

ਵੇਖੋ 'ਅਵਧਹਿ' ।।-੩੨੬੪

[ਵੇਖੋ ੨੭੬੬]

**ਹਾ (ਹਾ) :** ਠਹਾਕੇ ਲਗਾ ਕੇ ਹਸਣਾ। ੨੭੬੮

**ਰੇ ਮਨ ਕਿਆ ਕਰਹਿ ਹੈ ਹਾ ਹਾ ॥**
**ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ**
**ਇਕੁ ਰਾਮ ਭਜਨੁ ਲੈ ਲਾਹਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੨੩, ਸਫ਼ਾ ੪੦੨

**ਅਰਥ :** ਹੇ ਮਨ ! ਕੀ ਠਹਾਕੇ ਲਗਾ ਕੇ ਹਸਦਾ ਹੈਂ ? (ਜਗਤ ਨੂੰ) ਇਸ ਨਜ਼ਰ ਨਾਲ ਵੇਖ (ਕਿ ਇਹ ਇਕ) ਕਾਲਪਨਿਕ ਆਕਾਸ਼ੀ-ਨਗਰੀ ਵਰਗਾ ਹੈ, (ਇਥੇ) ਕੇਵਲ ਪ੍ਰਭੂ ਦਾ ਭਜਨ ਕਰਨ ਦਾ ਲਾਭ ਲੈ।
[ਵੇਖੋ ੨੭੬੬]

**ਹਾਂ (ਕਿ) :** ਹਾਂ ਜੀ ! ੨੭੬੯

**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੧ ॥**

ਸਵ. (ਮੁਖ.), ਮਹਲਾ ੫, ੧, ਸਫ਼ਾ ੧੩੮੫

**ਅਰਥ :** ਹਾਂ ਜੀ ! (ਮੈਂ ਉਸ ਕਰਤਾਰ ਦੇ) ਸਦਕੇ, ਬਲਿਹਾਰ, ਬਲਿਹਾਰ, ਕੁਰਬਾਨ, ਸਦਾ ਕੁਰਬਾਨ ਜਾਂਦਾ ਹਾਂ।
[ਵੇਖੋ ੨੭੬੦]

**ਹਾਇ (ਹਾਇ) :** ਦੁਖ ਵਿਚ ਕਰਾਹੁਣਾ। ੨੭੭੦

**ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥**
**ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥...੪ ॥**

ਧਨਾ. (ਛੰਤ), ਮਹਲਾ ੪, ੧, ਸਫ਼ਾ ੬੯੦

**ਅਰਥ :** ਦ੍ਵੈਤ-ਭਾਵ ਵਿਚ ਦੁਖ ਹੁੰਦਾ ਹੈ, ਕਿਉਂਕਿ ਮਨ ਦੇ ਪ੍ਰਭਾਵ ਵਿਚ ਤੁਰਨ ਵਾਲੇ ਨੂੰ ਜਮ ਨੇ (ਆਪਣੀ) ਨਿਗਾਹ ਵਿਚ ਰਖਿਆ ਹੈ ਜੀ। (ਉਹ) ਦਿਨ-ਰਾਤ ਦੁਖ ਵਿਚ ਕਰਾਹੁੰਦਾ ਹੈ, (ਕਿਉਂਕਿ ਉਸ ਨੂੰ) ਮਾਇਆ ਨੇ ਦੁਖ ਵਿਚ ਫਸਾਇਆ ਹੋਇਆ ਹੈ ਜੀ।
**ਜਮਿ-** ਜਮ ਨੇ। **ਜੋਹਿਆ-** ਨਿਗਾਹ ਵਿਚ ਰਖਿਆ ਹੈ। **ਜੀਉ-** ਜੀ।
[ਵੇਖੋ ੨੭੬੬]

**ਹਾਈ :** ਭਾਈ (ਅਰਥਾਤ ਧਾਰਮਿਕ ਆਗੂਆਂ ਦੇ ਚੇਲੇ)। ੨੭੭੧

**ਗਿਆਨੀ ਧਿਆਨੀ ਗੁਰ ਗੁਰਹਾਈ ॥**

**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥**

ਆਸਾ, ਮਹਲਾ ੧, ੧, ਸਫ਼ਾ ੩੪੯

**ਅਰਥ** : ( ਹੇ ਅਕਾਲ-ਪੁਰਖ !) ਗਿਆਨਵਾਨ, ਧਿਆਨ-ਸਾਧਕ, ਧਾਰਮਿਕ ਆਗੂ ਅਤੇ ਉਨ੍ਹਾਂ ਦੇ ਚੇਲੇ ਤੇਰੀ ਤਿਲ ਭਰ ਵੀ ਮਹਿਮਾ ਬਿਆਨ ਨਹੀਂ ਕਰ ਸਕਦੇ ਹਨ।

**ਨੋਟ** : 'ਹਾਈ' ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦੋ ਵਾਰ ਆਇਆ ਹੈ ਅਤੇ ਦੋਵੇਂ ਵਾਰ ਇਹ 'ਗੁਰ' ਸ਼ਬਦ ਨਾਲ ਸੰਬੰਧਿਤ ਹੋ ਕੇ ਆਇਆ ਹੈ। ਕੁਝ ਵਿਦਵਾਨਾਂ ਨੇ 'ਹਾਈ' ਦਾ ਅਰਥ 'ਹੈਂ ਕੀਤਾ ਹੈ। ਵਾਸਤਵ ਵਿਚ ਸੰਸਕ੍ਰਿਤ ਦੇ 'ਭ੍ਰਾਤ੍' ਸ਼ਬਦ ਦਾ ਅਰਥ 'ਭਰਾ' ਹੈ। ਇਸੇ ਸ਼ਬਦ ਦਾ ਦੇਸੀ ਰੂਪ 'ਭਾਈ' ਹੈ। ਪ੍ਰਾਕ੍ਰਿਤ ਵਿਚ ਕਈ ਥਾਂਈਂ 'ਭੱਭੇ' ਦੀ ਆਵਾਜ਼ 'ਹਾਹੇ' ਵਿਚ ਪਰਿਵਰਤਿਤ ਹੋ ਜਾਂਦੀ ਹੈ, ਜਿਵੇਂ- ਭਾ ਤੋਂ ਹਾ, ਭਾਵ ਤੋਂ ਹਅ, ਭਾਰ ਤੋਂ ਹਾਰ ਅਤੇ ਭਣਿਤ ਤੋਂ ਹਿਣਿਦ ਹੋ ਜਾਂਦਾ ਹੈ। 'ਗੁਰਭਾਈ' ਲਈ ਸੰਖਿਪਿਤ ਸ਼ਬਦ 'ਗੁਰਹਾਈ' ਹੋ ਜਾਣਾ ਹੋਰ ਵੀ ਸੁਭਾਵਿਕ ਹੈ। ਨਿਮਨ ਲਿਖਿਤ ਪੰਕਤੀ ਤੋਂ ਇਹ ਧਾਰਨਾ ਬਿਲਕੁਲ ਸਪਸ਼ਟ ਹੋ ਜਾਂਦੀ ਹੈ ਕਿ 'ਹਾਈ' ਸ਼ਬਦ 'ਭਾਈ' ਤੋਂ ਵਿਗੜ ਕੇ ਬਣਿਆ ਹੈ-

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥...੧ ॥**

ਸੋਰਠਿ, ਮਹਲਾ ੫, ੧੨, ਸਫ਼ਾ ੬੧੧

(ਅਰਥਾਤ ਸਾਡਾ ਇਕੋ ਪਿਤਾ ਹੈ, ਅਸੀਂ ਇਕੋ ਦੇ ਬੱਚੇ ਹਾਂ ਅਤੇ ਤੂੰ ਮੇਰਾ ਗੁਰਭਾਈ ਹੈਂ)।

## ਹਾਏ (ਹਾਇ) : ਦੁਖ ਵਿਚ ਕਰਾਹੁਣਾ। ੨੨੭੨

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥**

ਸਲੋਕ (ਵਧੀਕ), ਮਹਲਾ ੫, ੯, ਸਫ਼ਾ ੧੪੨੫

**ਅਰਥ** : ਪਾਪੀ (ਮਨੁੱਖ) ਬੁਰੇ ਕਰਮ ਕਰਦੇ ਹਨ ਅਤੇ ਦੁਖ ਵਿਚ ਕਰਾਹੁੰਦੇ ਹਨ। ਨਾਨਕ (ਆਖਦਾ ਹੈ) ਜਿਵੇਂ ਮਧਾਣੀਆਂ (ਦੁਧ-ਦਹੀਂ ਨੂੰ) ਰਿੜਕਦੀਆਂ ਹਨ, ਉਸੇ ਤਰ੍ਹਾਂ ਧਰਮ ਰਾਜ (ਪਾਪੀਆਂ ਨੂੰ) ਰਿੜਕ ਦੇਂਦਾ ਹੈ। **ਮਥਨਿ**- ਰਿੜਕਦੀਆਂ ਹਨ। **ਮਾਧਾਣੀਆ**- ਮਧਾਣੀਆਂ (ਮਧਾਣੀ ਦੁਧ ਰਿੜਕਣ ਵਾਲਾ ਇਕ ਵਿਸ਼ੇਸ਼ ਉਪਕਰਣ ਹੈ)।
[ਵੇਖੋ ੨੨੬੬]

## ਹਾਸਤਾ : ਹਸਦਾ ਹੈ। ੨੨੭੩

**ਪਗਾ ਬਿਨੁ ਹੁਰੀਆ ਮਾਰਤਾ ॥ ਬਦਨੈ ਬਿਨੁ ਖਿਰ ਖਿਰ ਹਾਸਤਾ ॥**
**ਨਿਦ੍ਰਾ ਬਿਨੁ ਨਰੁ ਪੈ ਸੋਵੈ ॥ ਬਿਨੁ ਬਾਸਨ ਖੀਰੁ ਬਿਲੋਵੈ ॥ ੨ ॥**

ਬਸੰਤੁ, ਕਬੀਰ, ੩, ਸਫ਼ਾ ੧੧੯੪

**ਅਰਥ** : (ਇਹ ਮਨ) ਪੈਰਾਂ ਤੋਂ ਬਿਨਾ ਹੀ ਛਾਲਾਂ ਮਾਰਦਾ ਹੈ, ਮੂੰਹ ਤੋਂ ਬਿਨਾ ਖਿੜ-ਖਿੜਾ ਕੇ ਹਸਦਾ ਹੈ। (ਅਗਿਆਨੀ ਮਨ ਕਾਰਨ) ਮਨੁੱਖ ਨੀਂਦ ਤੋਂ ਬਿਨਾ ਹੀ ਸੁਤਾ ਪਿਆ ਹੈ। ਬਰਤਨ ਤੋਂ ਬਿਨਾ ਹੀ ਦੁਧ ਰਿੜਕਦਾ ਹੈ। **ਹੁਰੀਆ**- ਛਾਲਾਂ ਮਾਰਦਾ ਹੈ। **ਬਦਨੈ ਬਿਨੁ**- ਮੂੰਹ ਤੋਂ ਬਗੈਰ। **ਖਿਰ ਖਿਰ**- ਖਿੜ-ਖਿੜਾ ਕੇ। **ਬਾਸਨ**- ਬਰਤਨ।

**ਭਾਵ** : ਮਨ ਦੇ ਪੈਰ ਨਹੀਂ ਹਨ, ਪਰ ਉਸ ਦੀ ਦੌੜ ਨਿਰੰਤਰ ਜਾਰੀ ਰਹਿੰਦੀ ਹੈ। ਮਨ ਦਾ ਕੋਈ ਦ੍ਰਿਸ਼ਟਮਾਨ ਮੁਖ ਨਹੀਂ ਹੈ, ਫਿਰ ਵੀ ਪਦਾਰਥਕ ਪ੍ਰਾਪਤੀਆਂ 'ਤੇ ਜ਼ੋਰ ਨਾਲ ਹਸਦਾ ਹੈ। ਜਿਸ ਦਾ ਮਨ ਮਾਇਆ ਪਿਛੇ ਲਗਿਆ ਹੈ, ਉਹ ਮਨੁੱਖ ਜਾਗ੍ਰਿਤ ਅਵਸਥਾ ਵਿਚ ਵੀ ਗੂੜ੍ਹੀ ਨੀਂਦ ਦੇ ਪ੍ਰਭਾਵ-ਅਧੀਨ ਹੈ। ਜੋ ਪ੍ਰਾਪਤੀ ਸਮਰਥਾ ਵਿਚ ਨਹੀਂ ਹੈ, ਉਸ ਦੀ ਵੀ ਕਲਪਨਾ ਕਰ ਕੇ ਆਨੰਦਿਤ ਹੁੰਦਾ ਹੈ।
[ਵੇਖੋ ੨੦੯੩]

## ਹਾਸਲੁ : ਪ੍ਰਾਪਤ (ਭਾਵ ਸਮਰਥਾ ਦੇ ਅਧੀਨ)। ੨੨੭੪

**ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥**
**ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥...੪ ॥**

ਸਿਰੀ., ਮਹਲਾ ੧, ੧, ਸਫ਼ਾ ੧੪

ਵੇਖੋ **'ਸੁਲਤਾਨੁ'** V-੧੩੦੧

[ਅ. ਹਾਸਿਲ : ਉਪਜ, ਜ਼ਮੀਨ ਦੀ ਪੈਦਾਵਾਰ, ਬੋਹਲ ; ਨਤੀਜਾ, ਪਰਿਣਾਮ ; ਆਮਦਨੀ ; ਨਕਦੀ ; ਬਾਕੀ ; ਲਾਭ ; ਫਲ ; ਕਰ ; ਮਾਮਲਾ।]

## ਹਾਸਲੁ : ਪ੍ਰਾਪਤ ਹੋਇਆ। ੨੨੭੫

**ਸਲੋਕ ਮਃ ੧ ॥ ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥**
**ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥ ੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੮, ਸਫ਼ਾ ੬੫੩

ਵੇਖੋ **'ਹੰਢਹਿ'** V-੨੨੦੬

[ਵੇਖੋ ੨੨੭੪]

## ਹਾਸਾ : ਮਜ਼ਾਕ। ੨੨੭੬

**ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥ ਧਨ ਕਛੂ ਨ ਸਮਝੈ ਚੰਚਲਿ ਕਾਚੇ ॥**
**ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥ ੯ ॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩

**ਅਰਥ** : ਜਦੋਂ (ਵੀ ਆਤਮਾ ਰੂਪ) ਪਤੀ ਨੇ (ਕਾਇਆ ਰੂਪ) ਜੀਵ-ਇਸਤ੍ਰੀ ਨੂੰ ਸੱਚੇ ਬਚਨ ਕਹੇ, (ਤਾਂ) ਝੂਠ ਵਿਚ ਫਸੀ ਚੰਚਲ ਜੀਵ-ਇਸਤ੍ਰੀ ਕੁਝ ਨਾ ਸਮਝਦੀ। ਉਹ ਵਾਰ-ਵਾਰ ਪਤੀ (ਆਤਮਾ) ਦਾ ਹੀ ਸਾਥ ਮੰਗਦੀ ਹੈ ਅਤੇ (ਆਤਮਾ ਦੀ) ਗੱਲ ਨੂੰ ਮਜ਼ਾਕ ਹੀ ਸਮਝਦੀ ਹੈ।
**ਪ੍ਰਿਅ**- (ਆਤਮਾ ਰੂਪ) ਪਤੀ। **ਧਨ**- ਇਸਤ੍ਰੀ, ਕਾਇਆ। **ਚੰਚਲਿ**- ਚੰਚਲ। **ਕਾਚੇ**- ਝੂਠ ਵਿਚ ਫਸੀ। **ਬਹੁਰਿ ਬਹੁਰਿ**- ਵਾਰ-ਵਾਰ।

[ਸੰਸ. ਹਾਸ੍ਯ: (ਹਾਸ:) ਹਸ੍+ਘਞ੍ : ਹਾਸਾ, ਮੁਸਕਰਾਹਟ ; ਖ਼ੁਸ਼ੀ ; ਮਖ਼ੌਲ ਆਦਿ।]

## ਹਾਸੈ : ਹਸਦਾ ਹੈ। ੨੨੭੭

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥**

ਗਉੜੀ, ਕਬੀਰ, ੧੪, ਸਫ਼ਾ ੩੨੬

ਵੇਖੋ 'ਅੰਗੁਰੀ' I-1011

[ਵੇਖੋ 2276]

**ਹਾਹਾ :** ਦੇਵ-ਲੋਕ ਦਾ ਗਾਇਕ। 2278

**ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥**
**ਹਾਹਾ ਹੂਹੂ ਗੰਧ੍ਰਬ ਅਪਸਰਾ**
**ਅਨੰਦ ਮੰਗਲ ਰਸ ਗਾਵਨੀ ਨੀਕੀ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੨੫, ਸਫ਼ਾ ੧੨੭੨

ਵੇਖੋ 'ਸੁਹਾਵਨੀ' V-390

[ਸੰਸ. हहा (ਹਹਾ), हाहा (ਹਾਹਾ) : ਦੇਵ-ਲੋਕ ਦਾ ਇਕ ਗੰਧਰਵ।
ਪ੍ਰਾ. हाहा (ਹਾਹਾ) : ਇਕ ਵਿਸ਼ੇਸ਼ ਗੰਧਰਵ।]

**ਹਾਹਾ :** ਗੁਰਮੁਖੀ ਵਰਣਮਾਲਾ ਦਾ ਪੰਜਵਾਂ ਵਰਣ। 2279

**ਹਾਹਾ ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ ਤਬਹਿ ਮਨੁ ਮਾਨਾ ॥**

ਗਉੜੀ (ਬਾ. ਅ.), ਕਬੀਰ, ੪੨, ਸਫ਼ਾ ੩੪੨

**ਅਰਥ :** ਹਾਹੇ ਅੱਖਰ ਦੁਆਰਾ ਕਿਹਾ ਹੈ- (ਜਿਸ ਪ੍ਰਭੂ ਦਾ) ਅਸਤਿਤ੍ਵ ਹੈ, ਮਨੁੱਖ ਉਸੇ ਨੂੰ ਨਹੀਂ ਜਾਣਦਾ ਹੈ। ਜਦੋਂ ਉਸ ਦੇ ਅਸਤਿਤ੍ਵ ਨੂੰ ਸਮਝ ਲੈਂਦਾ ਹੈ, ਤਦ ਹੀ (ਉਸ ਦਾ) ਮਨ ਸੰਤੁਸ਼ਟ ਹੁੰਦਾ ਹੈ।

[ਸੰਸ. ह (ਹ) हा+ਙ : ਕੰਠ-ਸਥਾਨੀ ਵਰਣ-ਵਿਸ਼ੇਸ਼।]

**ਹਾਹੈ :** ਹਾਹੇ ਅੱਖਰ ਦੁਆਰਾ। 2280

**ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥**
**ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ**
**ਅਨਦਿਨੁ ਲਾਹਾ ਹਰਿ ਨਾਮੁ ਲੀਆ ॥**

ਆਸਾ (ਪਟੀ), ਮਹਲਾ ੧, ੩੪, ਸਫ਼ਾ ੪੩੪

**ਅਰਥ :** ਹਾਹੇ ਅੱਖਰ ਦੁਆਰਾ (ਉਪਦੇਸ਼ ਹੈ ਕਿ) ਜਿਸ ਨੇ ਜੀਵ ਪੈਦਾ ਕਰ ਕੇ (ਉਨ੍ਹਾਂ ਨੂੰ) ਰਿਜ਼ਕ ਦਿੱਤਾ ਹੈ, (ਉਸ ਪ੍ਰਭੂ ਤੋਂ ਛੁਟ) ਹੋਰ ਕੋਈ ਦਾਤਾਂ ਦੇਣ ਵਾਲਾ ਨਹੀਂ ਹੈ। (ਹੇ ਭਾਈ !) ਹਰੀ-ਨਾਮ ਦਾ ਸਿਮਰਨ ਕਰੋ, ਹਰੀ-ਨਾਮ ਵਿਚ ਲੀਨ ਹੋ ਜਾਓ, (ਗੁਰਮੁਖਾਂ ਨੇ) ਹਰ ਰੋਜ਼ ਹਰੀ ਨਾਮ ਦਾ ਲਾਭ ਲਿਆ ਹੈ।

**ਉਪਾਇ-** ਪੈਦਾ ਕਰ ਕੇ। **ਜਿਨਿ-** ਜਿਸ ਨੇ। **ਰਿਜਕੁ-** ਰਿਜ਼ਕ, ਰੋਜ਼ੀ।

[ਵੇਖੋ 2280]

**ਹਾਕ :** ਆਵਾਜ਼ ਦਿੱਤੀ (ਭਾਵ ਆਮਦ ਦੀ ਸੂਚਨਾ ਦਿੱਤੀ)। 2281

**ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥**
**ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥ ੧ ॥**

ਸੂਹੀ (ਲਲਿਤ), ਕਬੀਰ, ੪, ਸਫ਼ਾ ੭੯੩

ਵੇਖੋ 'ਸ੍ਰਵਨ' IV-896

[ਸੰਸ. हक् (ਹਕ੍) : ਬਨਾਵਟੀ ਆਵਾਜ਼, ਬੁਲਾਉਣ ਦੀ ਆਵਾਜ਼ ; ਬੁਲਾਉਣਾ।
ਪ੍ਰਾ. हक्क (ਹਕ੍ਕ) : ਹਕਣਾ, ਪੁਕਾਰਨਾ, ਪ੍ਰੇਰਨਾ ਕਰਨਾ ; ਖਦੇੜਨਾ।]

**ਹਾਂਕਤੀ :** ਹੱਕਦੀ ਹੈ, ਤੋਰਦੀ ਹੈ। 2282

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥**
**ਪੀਛੈ ਤਿਨਕਾ ਲੈ ਕਰਿ ਹਾਂਕਤੀ ॥ ੧ ॥**

ਬਸੰਤੁ, ਨਾਮਦੇਵ, ੩, ਸਫ਼ਾ ੧੧੯੬

**ਅਰਥ :** ਅਗੇ ਮੈਲੇ ਕਪੜਿਆਂ ਨਾਲ ਭਰੀ ਹੋਈ ਗੱਡੀ ਧੀਰੇ-ਧੀਰੇ ਤੁਰ ਰਹੀ ਹੈ। ਪਿਛੇ (ਧੋਬਣ) ਸੋਟੀ ਲੈ ਕੇ ਹੱਕਦੀ ਜਾਂਦੀ ਹੈ।

**ਸਹਜ-** ਧੀਰੇ। **ਅਵਲਿ-** ਪਹਿਲਾਂ, ਅਗੇ। **ਧੂੜਿ ਮਣੀ ਗਾਡੀ-** ਮੈਲੇ ਕਪੜਿਆਂ ਨਾਲ ਭਰੀ ਗੱਡੀ। **ਚਾਲਤੀ-** ਤੁਰ ਰਹੀ ਹੈ। **ਤਿਨਕਾ-** ਸੋਟਾ। **ਹਾਂਕਤੀ-** ਹੱਕਦੀ ਹੈ।

**ਭਾਵ :** ਕਈ ਜਨਮਾਂ ਦੇ ਮੰਦੇ ਸੰਸਕਾਰਾਂ ਵਿਚ ਫਸੀ ਹੋਈ ਕਾਇਆ ਸੁਭਾਅ ਅਨੁਸਾਰ ਤੁਰਦੀ ਜਾ ਰਹੀ ਹੈ। ਪਰ ਹੁਣ ਜਾਗ੍ਰਿਤ-ਲਿਵ ਸੋਟੀ ਲੈ ਕੇ (ਭਾਵ ਯਤਨ-ਪੂਰਵਕ) ਇਸ ਕਾਇਆ ਨੂੰ ਗੁਰੂ ਰੂਪ ਧੋਬੀ ਦੇ ਸਤਿਸੰਗ ਰੂਪ ਘਾਟ ਤੇ ਲਿਜਾ ਕੇ ਮਲੀਨਤਾ ਦੂਰ ਕਰਨ ਵਾਸਤੇ ਪ੍ਰਯਤਨਸ਼ੀਲ ਹੈ।

[ਵੇਖੋ 2281]

**ਹਾਕਾਰੜਾ :** ਸੁਨੇਹਾ ਲਿਜਾਣ ਵਾਲਾ, ਸੰਦੇਸ਼-ਵਾਹਕ। 2283

**ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥**
**ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥...੪ ॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨

**ਅਰਥ :** ਹੇ ਅਕਲਮੰਦ ਲੋਕੋ ! ਜੀਵਾਤਮਾ ਨੂੰ (ਜਮ ਨੇ) ਬੰਨ੍ਹ ਕੇ ਤੋਰ ਲਿਆ ਹੈ, ਜੇ ਕਿਸੇ ਨੇ ਰੋਣਾ ਹੀ ਹੈ, ਤਾਂ (ਜ਼ਰੂਰ) ਰੋਵੋ (ਪਰ ਇਸ ਦਾ ਲਾਭ ਕੋਈ ਨਹੀਂ ਹੈ)। ਮਸਤਕ 'ਤੇ ਲਿਖਿਆ ਲੇਖ ਮਿਟਾਇਆ ਨਹੀਂ ਜਾ ਸਕਦਾ, (ਜਮ ਦਾ) ਸੰਦੇਸ਼-ਵਾਹਕ ਦਰਵਾਜ਼ੇ 'ਤੇ ਆ ਗਿਆ ਹੈ।

**ਜਾਨੀਅੜਾ-** ਜੀਵਾਤਮਾ। **ਬੰਧਿ ਪਠਾਇਆ-** ਬੰਨ੍ਹ ਕੇ ਤੋਰ ਲਿਆ।

[ਵੇਖੋ 2149]

**ਹਾਕਾਰਾ :** ਸੰਦੇਸ਼-ਵਾਹਕ। 2284

**ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥**
**ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥...੪ ॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨

**ਅਰਥ :** ਜਦੋਂ ਉਸ (ਪ੍ਰਭੂ) ਨੂੰ ਠੀਕ ਲਗਿਆ ਹੈ, ਤਾਂ ਸੰਦੇਸ਼-ਵਾਹਕ ਆਇਆ ਹੈ, ਰੋਣ ਵਾਲੇ ਰੋਂਦੇ ਰਹਿ ਗਏ ਹਨ। ਪੁੱਤਰ, ਭਰਾ, ਭਤੀਜੇ ਆਦਿ ਜੋ ਬਹੁਤ ਪਿਆਰੇ ਸੰਬੰਧੀ ਹਨ, (ਉਹ) ਰੋਂਦੇ ਹਨ।

**ਰੁੰਨੇ-** ਰੋਂਦੇ ਰਹਿ ਗਏ। **ਰੋਵਣਹਾਰੇ-** ਰੋਣ ਵਾਲੇ। **ਅਤਿ-** ਬਹੁਤ।

[ਵੇਖੋ 2149]

**ਹਾਕੁ** : ਹੱਕ, ਇਨਸਾਫ਼। ੨੭੮੫

**ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥ ੩ ॥**

ਰਾਮ., ਮਹਲਾ ੫, ੪੫, ਸਫ਼ਾ ੮੯੭

**ਅਰਥ** : ਦਿਲਾਂ ਦਾ ਮਾਲਿਕ (ਅਲਾਹ) ਇਨਸਾਫ਼ ਕਰਦਾ ਹੈ, (ਉਹ) ਕੁਰਾਨ, ਤੌਰੇਤ, ਜਬੂਰ, ਅੰਜੀਲ ਆਦਿ ਧਰਮ-ਪੁਸਤਕਾਂ ਤੋਂ ਨਿਰਲੇਪ (ਅਰਥਾਤ ਇਨ੍ਹਾਂ ਦੀ ਪਹੁੰਚ ਤੋਂ ਪਰੇ) ਹੈ।

**ਪਾਕੁ**- ਨਿਰਲੇਪ।

[ਵੇਖੋ ੨੧੪੮]

**ਹਾਕੁ (ਸਚੁ ਹਾਕੁ)** : ਸਤਿ-ਸਰੂਪ। ੨੭੮੬

**ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥**
**ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥**

ਰਾਮ., ਮਹਲਾ ੫, ਪਉੜੀ ੫, ਸਫ਼ਾ ੯੫੯

**ਅਰਥ** : ਜੋ ਵਿਅਕਤੀ (ਖ਼ੁਦਾ ਦੇ) ਦਰਸ਼ਨਾਂ ਵਿਚ ਲੀਨ ਹਨ, ਉਹ ਹੀ ਸਤਿ-ਸਰੂਪ ਹਨ। ਜਿਨ੍ਹਾਂ ਨੇ ਮਾਲਿਕ ਨੂੰ ਜਾਣਿਆ ਹੈ, ਉਨ੍ਹਾਂ ਦੀ ਚਰਨ-ਧੂੜ ਕਿਵੇਂ ਪ੍ਰਾਪਤ ਹੋਵੇ (ਅਰਥਾਤ ਕਿਸੇ ਨਾ ਕਿਸੇ ਤਰੀਕੇ ਨਾਲ ਉਨ੍ਹਾਂ ਦੀ ਚਰਨ-ਧੂੜ ਪ੍ਰਾਪਤ ਕਰੋ)?

[ਵੇਖੋ ੨੧੪੮]

**ਹਾਜਰਾ (ਹਜੂਰਿ)** : ਸਾਖਿਆਤ ਮੌਜੂਦ। ੨੭੮੭

**ਸਭ ਕੈ ਸੰਗੀ ਨਾਹੀ ਦੂਰਿ ॥**
**ਕਰਨ ਕਰਾਵਨ ਹਾਜਰਾ ਹਜੂਰਿ ॥ ੧ ॥ ਰਹਾਉ ॥**

ਮਾਲੀ ਗਉੜਾ, ਮਹਲਾ ੫, ੫, ਸਫ਼ਾ ੯੮੭

**ਅਰਥ** : (ਪਰਮੇਸ਼ਰ) ਸਾਰਿਆਂ ਦੇ ਨਾਲ ਹੈ, (ਕਿਸੇ ਤੋਂ) ਦੂਰ ਨਹੀਂ ਹੈ। ਉਹ (ਆਪ) ਕਰਨ ਅਤੇ ਕਰਾਉਣ ਵਾਲਾ ਹੈ, (ਹਰ ਥਾਂ ਤੇ) ਸਾਖਿਆਤ ਮੌਜੂਦ ਹੈ।

[ਫ਼ਾ. ਹਾਜ਼ਿਰ : ਉਪਸਥਿਤ, ਮੌਜੂਦ, ਵਿਦਮਾਨ।]

**ਹਾਜਰਾ (ਹਜੂਰਿ)** : ਪ੍ਰਤੱਖ ਮੌਜੂਦ ਜਾਣ ਕੇ। ੨੭੮੮

**ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥**
**ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥ ੪ ॥**

ਭੈਰਉ, ਮਹਲਾ ੪, ੪, ਸਫ਼ਾ ੧੧੩੪

**ਅਰਥ** : (ਹੇ ਪ੍ਰਭੂ !) ਤੂੰ ਜਲ ਵਿਚ, ਥਲ ਵਿਚ ਅਤੇ ਆਕਾਸ਼ ਵਿਚ ਹਰ ਸਥਾਨ 'ਤੇ ਪੂਰੀ ਤਰ੍ਹਾਂ ਵਿਆਪਕ ਹੈਂ। ਦਾਸ ਨਾਨਕ ਪ੍ਰਭੂ ਨੂੰ ਪ੍ਰਤੱਖ ਮੌਜੂਦ ਜਾਣ ਕੇ (ਉਸ ਦਾ) ਨਾਮ ਜਪਦਾ ਹੈ।

[ਵੇਖੋ ੨੭੮੭]

**ਹਾਜਰਾ (ਹਜੂਰਿ)** : ਪ੍ਰਤੱਖ ਵਿਦਮਾਨ ਹੈਂ। ੨੭੮੯

**ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥**
**ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥ ੧ ॥**

ਤਿਲੰਗ, ਨਾਮਦੇਵ, ੨, ਸਫ਼ਾ ੭੨੭

**ਅਰਥ** : ਹੇ ਮਿਹਰਬਾਨ ! ਹੇ ਦਿਆਲੂ ! ਹੇ ਅੱਲਾਹ ! ਤੂੰ (ਹੀ) ਸੰਪਤੀਆਂ ਦਾ ਸਵਾਮੀ ਹੈਂ। ਤੂੰ (ਹਰ ਥਾਂ 'ਤੇ) ਪ੍ਰਤੱਖ ਵਿਦਮਾਨ ਹੈਂ, (ਹਰ ਵੇਲੇ) ਮੇਰੇ ਸਾਹਮਣੇ ਖੜੋਤਾ ਹੈਂ।

**ਗਨੀ**- ਸੰਪਤੀਆਂ ਦਾ ਸਵਾਮੀ। **ਦਰਿ ਪੇਸਿ**- ਸਾਹਮਣੇ ਖੜੋਤਾ ਹੈਂ। **ਮਨੀ**- ਮੇਰੇ।

[ਵੇਖੋ ੨੭੮੭]

**ਹਾਜਰੁ** : ਮੌਜੂਦ। ੨੭੯੦

**ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥...੨੦ ॥**

ਸਿਰੀ., ਮਹਲਾ ੫, ੨, ਸਫ਼ਾ ੭੪

**ਅਰਥ** : ਹੇ ਪ੍ਰਭੂ ! ਤੂੰ ਰੰਗ ਅਤੇ ਚੱਕਰ-ਚਿੰਨ੍ਹ ਤੋਂ ਸੁਤੰਤਰ ਹੈਂ। (ਤੂੰ ਸੇਵਕਾਂ ਨੂੰ) ਪ੍ਰਤੱਖ ਮੌਜੂਦ ਦਿੱਸਦਾ ਹੈਂ।

[ਵੇਖੋ ੨੭੮੭]

**ਹਾਜਰੁ** : ਸਾਹਮਣੇ। ੨੭੯੧

**ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥**
**ਮਨਿ ਖੋਟੇ ਦਯਿ ਵਿਛੋੜੇ ॥**

ਗਉੜੀ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੩੦੬

**ਅਰਥ** : ਇਹੋ-ਜਿਹੇ (ਭਾਵ ਪਦਾਰਥਕ ਸੁਖਾਂ ਵਿਚ ਲਿਪਤ) ਵਿਅਕਤੀ ਸਾਹਮਣੇ ਮਿੱਠਾ ਬੋਲਦੇ ਹਨ, ਪਰ ਮਗਰੋਂ ਮੂੰਹ ਵਿਚੋਂ ਘੋਲ ਕੇ ਜ਼ਹਿਰ ਬਾਹਰ ਕਢਦੇ ਹਨ। ਅਜਿਹੇ ਮਨ ਦੇ ਖੋਟੇ (ਮਨੁੱਖ) ਮਾਲਿਕ ਨੇ (ਆਪਣੇ ਨਾਲੋਂ) ਵਿਛੋੜੇ ਹੋਏ ਹਨ।

**ਵਿਸੁ**- ਜ਼ਹਿਰ। **ਘੋਲੇ**- ਘੋਲ ਕੇ। **ਦਯਿ**- ਮਾਲਿਕ ਨੇ।

[ਵੇਖੋ ੨੭੮੭]

**ਹਾਜਰੁ** : ਹਰ ਥਾਂ ਤੇ ਮੌਜੂਦ। ੨੭੯੨

**ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥**
**ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥**

ਗਉੜੀ (ਵਾਰ), ਮਹਲਾ ੪, ਪਉੜੀ ੨੩, ਸਫ਼ਾ ੩੧੩

**ਅਰਥ** : ਜਦੋਂ ਪੂਰਾ ਸਤਿਗੁਰੂ ਪ੍ਰਾਪਤ ਹੋਇਆ, ਤਾਂ (ਕਰਤਾਰ) ਹਰ ਥਾਂ ਤੇ ਮੌਜੂਦ ਦਿੱਸ ਪਿਆ। ਜਿਨ੍ਹਾਂ ਨੇ ਗੁਰੂ ਦੀ ਸਿਖਿਆ ਦੁਆਰਾ ਉਸ ਦੀ ਸ਼ਲਾਘਾ ਕੀਤੀ, ਉਨ੍ਹਾਂ ਦੀਆਂ ਸਾਰੀਆਂ ਭੁਖਾਂ (ਉਸ ਨੇ) ਦੂਰ ਕਰ ਦਿੱਤੀਆਂ।

[ਵੇਖੋ ੨੭੮੭]

**ਹਾਜਰੁ** : ਸਨਮੁਖ ਹੋ ਕੇ। ੨੭੯੩

**ਹੈ ਹਜੂਰਿ ਹਾਜਰੁ ਅਰਦਾਸਿ ॥**
**ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥ ੧ ॥ ਰਹਾਉ ॥**

ਆਸਾ, ਮਹਲਾ ੧, ੧੩, ਸਫ਼ਾ ੩੫੭

ਵੇਖੋ 'ਹਜੂਰਿ' V-੨੧੭੧

[ਵੇਖੋ ੨੨੮੭]

**ਹਾਜਿਰ** : ਮੌਜੂਦ। ੨੨੯੪

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥**

ਤਿਲੰਗ, ਕਬੀਰ, ੧, ਸਫ਼ਾ ੭੨੭

ਵੇਖੋ 'ਇਫਤਰਾ' III-੯੭੮

[ਵੇਖੋ ੨੨੮੭]

**ਹਾਜੀ** : ਕਾਅਬੇ ਦੀ ਜ਼ਿਆਰਤ ਕਰਨ ਵਾਲਾ। ੨੨੯੫

**ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥**
**ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ ੧੧ ॥**

ਮਾਰੂ (ਸੋਲ.), ਮਹਲਾ ੧, ੧੫, ਸਫ਼ਾ ੧੦੩੬

**ਅਰਥ** : (ਸ੍ਰਿਸ਼ਟੀ ਦੇ ਆਦਿ ਵਿਚ) ਨਾ ਕੋਈ ਮੌਲਵੀ ਸੀ, ਨਾ ਕੋਈ ਕਾਜ਼ੀ ਸੀ। ਨਾ ਕੋਈ ਸ਼ੇਖ ਲੋਕ ਸਨ, ਨਾ ਹੀ ਕੋਈ ਕਾਅਬੇ ਦੀ ਜ਼ਿਆਰਤ ਕਰਨ ਵਾਲਾ ਸੀ। ਨਾ ਪ੍ਰਜਾ ਸੀ, ਨਾ ਰਾਜਾ ਸੀ, ਨਾ ਸੰਸਾਰ ਵਾਲੀ ਮੈਂ-ਮੇਰੀ ਸੀ, ਨਾ ਕੋਈ ਕਹਿਣ-ਕਹਾਉਣ ਵਾਲਾ ਸੀ।

**ਸੇਖੁ ਮਸਾਇਕੁ**- ਸ਼ੇਖ ਲੋਕ। **ਰਈਅਤਿ**- ਪ੍ਰਜਾ। **ਰਾਉ**- ਰਾਜਾ।

[ਅ. ਹਾਜੀ : ਹਜ ਕਰਨ ਵਾਲਾ, ਵਿਸ਼ੇਸ਼ ਦਿਨਾਂ ਵਿਚ ਮੱਕੇ ਦੀ ਯਾਤਰਾ ਕਰਨ ਵਾਲਾ।]

**ਹਾਟ** : ਹੱਟ (ਅਰਥਾਤ ਸੌਦਾ ਵੰਡਣ ਵਾਲੀ ਥਾਂ)। ੨੨੯੬

**ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥**

ਆਸਾ (ਅਸ.), ਮਹਲਾ ੫, ੧, ਸਫ਼ਾ ੪੩੦

ਵੇਖੋ **'ਸਾਂਤਿ'** IV-੧੫੯੦

[ਵੇਖੋ ੨੧੭੮]

**ਹਾਟ** : ਹੱਟੀ ਉਤੇ। ੨੨੯੭

**ਬਿਨੁ ਦਮ ਕੇ ਸਉਦਾ ਨਹੀ ਹਾਟ ॥**
**ਬਿਨੁ ਬੋਹਿਥ ਸਾਗਰ ਨਹੀ ਵਾਟ ॥**
**ਬਿਨੁ ਗੁਰ ਸੇਵੇ ਘਾਟੇ ਘਾਟਿ ॥ ੫**

ਗਉੜੀ ਗੁਆ. (ਅਸ.), ਮਹਲਾ ੧, ੧੨, ਸਫ਼ਾ ੨੨੬

ਵੇਖੋ **'ਸਾਗਰ'** IV-੧੪੧੨

[ਵੇਖੋ ੨੧੭੮]

**ਹਾਟ** : ਦੁਕਾਨ (ਭਾਵ ਸਤਿਸੰਗ)। ੨੨੯੭ ੳ

**ਆਜੁ ਮੈ ਬੈਸਿਓ ਹਰਿ ਹਾਟ ॥**
**ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੧੪, ਸਫ਼ਾ ੧੨੬੯

**ਅਰਥ** : ਹੁਣ ਮੈਂ ਹਰੀ-ਨਾਮ ਦੀ ਦੁਕਾਨ (ਭਾਵ ਸਤਿਸੰਗ) ਵਿਚ ਬੈਠਾ ਹਾਂ। ਮੈਂ ਨਾਮ ਰੂਪ ਪੂੰਜੀ ਸੰਤ-ਜਨਾਂ ਨਾਲ ਸਾਂਝੀ ਕੀਤੀ ਹੈ, (ਇਸ ਕਰ ਕੇ) ਜਮ ਦੇ (ਦੁਰਗਮ) ਘਾਟ 'ਤੇ ਨਹੀਂ ਜਾਵਾਂਗਾ।

**ਬੈਸਿਓ**- ਬੈਠਾ ਹਾਂ। **ਰਾਸਿ**- ਪੂੰਜੀ। **ਕਰਿ**- ਕਰੀ, ਕੀਤੀ ਹੈ।

[ਵੇਖੋ ੨੧੭੮]

**ਹਾਟ** : ਹਿਰਦਾ ਰੂਪ ਹੱਟੀ। ੨੨੯੮

**ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥**

ਸਲੋਕ, ਕਬੀਰ, ੧੬੨, ਸਫ਼ਾ ੧੩੭੩

ਵੇਖੋ 'ਸਾਟ' IV-੧੫੬੭

[ਵੇਖੋ ੨੧੭੮]

**ਹਾਟ** : ਧਾਰਮਿਕ ਦੁਕਾਨਾਂ 'ਤੇ। ੨੨੯੯

**ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥**
**ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥**

ਸਲੋਕ, ਕਬੀਰ, ੧੫੪, ਸਫ਼ਾ ੧੩੭੨

**ਅਰਥ** : ਕਬੀਰ ਆਖਦਾ ਹੈ ਕਿ (ਉਸ ਨੇ) ਇਕ ਅਸਚਰਜ ਗੱਲ ਵੇਖੀ ਹੈ ਕਿ (ਨਾਮ ਰੂਪ) ਹੀਰਾ ਧਾਰਮਿਕ ਦੁਕਾਨਾਂ 'ਤੇ ਵਿਕ ਰਿਹਾ ਹੈ। (ਗਿਆਨਵਾਨ) ਵਾਪਾਰੀ ਤੋਂ ਬਿਨਾ ਇਹ ਕੌਡੀਆਂ ਦੇ ਬਦਲੇ (ਵੇਚਿਆ) ਜਾ ਰਿਹਾ ਹੈ।

**ਅਚੰਭਉ**- ਅਸਚਰਜ ਗੱਲ। **ਬਿਕਾਇ**- ਵਿਕ ਰਿਹਾ ਹੈ। **ਬਨਜਨਹਾਰੇ**- ਵਾਪਾਰੀ ਤੋਂ। **ਬਾਹਰਾ**- ਬਗੈਰ, ਬਿਨਾ।

**ਭਾਵ** : ਨਾਮ ਇਕ ਅਨਮੋਲ ਰਤਨ ਹੈ, ਜੋ ਤਨ-ਮਨ ਅਰਪ ਕੇ ਗੁਰਮੁਖਾਂ ਤੋਂ ਮਿਲਦਾ ਹੈ। ਧਰਮ ਦੇ ਨਾਮ ਤੇ ਦੁਕਾਨਦਾਰੀ ਕਰਨ ਵਾਲੇ ਲੋਕ ਇਸ ਕੀਮਤੀ ਵਸਤੂ ਨੂੰ ਤੁਛ ਜਿਹੀ ਕੀਮਤ ਲੈ ਕੇ ਲੋਕਾਂ ਵਿਚ ਵੇਚਦੇ ਹਨ। ਕਬੀਰ ਜੀ ਧਰਮ ਦੇ ਨਾਮ 'ਤੇ ਚਲ ਰਹੀ ਅਜਿਹੀ ਦੁਕਾਨਦਾਰੀ ਦਾ ਨਿਖੇਧ ਕਰਦੇ ਹਨ।

[ਵੇਖੋ ੨੧੭੮]

**ਹਾਟ** : ਧਰਤੀਆਂ, ਭਵਨ। ੨੩੦੦

**ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥ ਸੇਵਕ ਪੰਚ ਨਾਹੀ ਬਿਖੁ ਚਾਖੀ ॥**
**ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥ ੧੩ ॥**

ਮਾਰੂ (ਸੋਲ.), ਮਹਲਾ ੧, ੧੮, ਸਫ਼ਾ ੧੦੩੯

**ਅਰਥ** : ਚੌਦਾਂ ਭਵਨ ਅਤੇ ਸੂਰਜ-ਚੰਦਰਮਾ ਰੂਪ ਦੋ ਦੀਵੇ ਇਸ ਗੱਲ ਦੇ ਗਵਾਹ ਹਨ ਕਿ (ਪ੍ਰਭੂ ਦੇ) ਸ੍ਰੇਸ਼ਠ ਸੇਵਕਾਂ ਨੇ (ਕਦੇ ਮਾਇਆ ਰੂਪ) ਜ਼ਹਿਰ ਨਹੀਂ ਖਾਧੀ ਹੈ। (ਕਾਇਆ) ਅੰਦਰ ਹਰੀ-ਨਾਮ ਰੂਪ ਅਤੁਲ ਅਤੇ ਅਨਮੋਲ ਵਸਤੂ ਹੈ, ਗੁਰੂ ਦੇ ਮਿਲਣ ਨਾਲ (ਇਹ) ਧਨ ਪ੍ਰਾਪਤ ਹੁੰਦਾ ਹੈ।

**ਚਤੁਰ ਦਸ**- ਚੌਦਾਂ। **ਸਾਖੀ**- ਗਵਾਹ। **ਪੰਚ**- ਸ਼੍ਰੇਸ਼ਠ।
**ਨੋਟ** : ਸੰਸਕ੍ਰਿਤ ਸ਼ਬਦ 'ਹਟ੍ਟ:' ਦਾ ਇਕ ਅਰਥ 'ਮੇਲਾ' ਹੈ। 'ਮੇਲਾ' ਸ਼ਬਦ ਕ੍ਰਿਆਸ਼ੀਲਤਾ ਦਾ ਪ੍ਰਤੀਕ ਹੈ। 'ਹਾਟ' ਸ਼ਬਦ ਨੂੰ ਚੌਦਾਂ ਭਵਨਾਂ ਨਾਲ ਜੋੜਨ ਤੋਂ ਭਾਵ ਹੈ, ਉਹ ਧਰਤੀਆਂ ਜੋ ਸਥੂਲ ਪਦਾਰਥਾਂ ਦੀ ਕ੍ਰਿਆਸ਼ੀਲਤਾ ਦਾ ਕੇਂਦਰ-ਬਿੰਦੂ ਮੰਨੀਆਂ ਜਾਂਦੀਆਂ ਹਨ।
[ਵੇਖੋ ੨੧੭੮]

**ਹਾਟਿ** : ਮੰਡੀ ਵਿਚੋਂ। ੨੮੦੧

**ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥...੪ ॥**

ਗਉੜੀ ਗੁਆ., ਮਹਲਾ ੪, ੪੬, ਸਫ਼ਾ ੧੬੬

**ਅਰਥ** : (ਜੋ) ਗੁਲਾਮ ਮੰਡੀ ਵਿਚੋਂ ਖ਼ਰੀਦਿਆ ਹੋਵੇ, (ਤਾਂ) ਉਸ ਦੀ (ਮਾਲਿਕ) ਸਾਹਮਣੇ ਚਾਲਾਕੀ ਕੀ ਚਲ ਸਕਦੀ ਹੈ ?
**ਲਾਲਾ**- ਗ਼ੁਲਾਮ। **ਵਿਹਾਝਿਆ**- ਖ਼ਰੀਦਿਆ। **ਚਤੁਰਾਈ**- ਚਾਲਾਕੀ।
[ਵੇਖੋ ੨੧੭੮]

**ਹਾਟਿ** : ਹੱਟੀ ਵਿਚ। ੨੮੦੨

**ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥...੩ ॥**

ਗਉੜੀ (ਬੈਰਾ.), ਮਹਲਾ ੪, ੪੭, ਸਫ਼ਾ ੧੬੬

ਵੇਖੋ **'ਹਟਵਾਣੀਆ'** V-੨੧੮੫

[ਵੇਖੋ ੨੧੭੮]

**ਹਾਟਿ** : ਦੁਕਾਨ ਵਿਚ (ਭਾਵ ਹਿਰਦੇ ਵਿਚ)। ੨੮੦੩

**ਮ੍ਰਿਗ ਪਕਰੇ ਘਰਿ ਆਣੇ ਹਾਟਿ ॥**
**ਚੁਖ ਚੁਖ ਲੇ ਗਏ ਬਾਂਢੇ ਬਾਟਿ ॥ ੩ ॥**

ਭੈਰਉ, ਮਹਲਾ ੫, ੪, ਸਫ਼ਾ ੧੧੩੬

**ਅਰਥ** : (ਵਿਸ਼ੇ ਰੂਪ) ਹਿਰਨ ਕਾਬੂ ਕਰ ਕੇ (ਸਰੀਰ ਰੂਪ) ਘਰ ਵਿਚਲੀ ਦੁਕਾਨ (ਭਾਵ ਹਿਰਦੇ) ਵਿਚ ਲੈ ਆਂਦੇ ਹਨ। (ਇਨ੍ਹਾਂ ਦੇ) ਛੋਟੇ-ਛੋਟੇ ਟੁਕੜੇ ਕਟ ਕੇ (ਸਤਿਸੰਗੀ) ਵੰਡ ਕੇ ਲੈ ਗਏ।
**ਆਣੇ**- ਆਂਦੇ। **ਚੁਖ ਚੁਖ**- ਛੋਟੇ-ਛੋਟੇ। **ਬਾਂਢੇ**- ਕਟ ਕੇ। **ਬਾਟਿ**- ਵੰਡ ਕੇ।
[ਵੇਖੋ ੨੧੭੮]

**ਹਾਟਿ** : ਹਟ ਜਾਂਦੀ ਹੈ, ਛਡ ਜਾਂਦੀ ਹੈ। ੨੮੦੪

**ਅਨਾਥ ਰਞਾਣਿ ਉਦਰ ਲੇ ਪੋਖਹਿ ਮਾਇਆ ਗਈਆ ਹਾਟਿ ॥**
**ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥ ੧ ॥**

ਸਾਰਗ, ਮਹਲਾ ੫, ੧੦੫, ਸਫ਼ਾ ੧੨੨੪

ਵੇਖੋ **'ਸਾਕਹਿ'** IV-੧੩੫੬

[ਵੇਖੋ ੨੧੮੧]

**ਹਾਟਿ (ਸਾਧੂ ਹਾਟਿ)** : ਗੁਰੂ ਦੀ ਸੰਗਤ ਵਿਚ। ੨੮੦੫

**ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥**
**ਹਰਿ ਰਸੁ ਸਾਧੂ ਹਾਟਿ ਸਮਾਇ ॥...੨ ॥**

ਆਸਾ, ਮਹਲਾ ੫, ੨੭, ਸਫ਼ਾ ੩੭੭

ਵੇਖੋ **'ਸਮਾਇ'** IV-੩੮੧

[ਵੇਖੋ ੨੧੭੮]

**ਹਾਟਿ (ਬਿਹਾਝੇ)** : ਮੁਲ ਖ਼ਰੀਦੇ ਗ਼ੁਲਾਮ। ੨੮੦੬

**ਤਿਸੁ ਜਨ ਕੇ ਹਮ ਹਾਟਿ ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ ॥**
**ਹਰਿ ਜਨ ਕਉ ਮਿਲਿਆਂ ਸੁਖੁ ਪਾਈਐ ਸਭ ਦੁਰਮਤਿ ਮੈਲੁ ਹਰੈ ॥ ੨ ॥**

ਮਲਾਰ, ਮਹਲਾ ੪, ੩, ਸਫ਼ਾ ੧੨੬੩

**ਅਰਥ** : ਜਿਸ ਉਤੇ ਹਰੀ-ਪ੍ਰਭੂ ਕ੍ਰਿਪਾ ਕਰਦਾ ਹੈ, ਉਸ ਸੇਵਕ ਦੇ ਅਸੀਂ ਮੁਲ ਖ਼ਰੀਦੇ ਗ਼ੁਲਾਮ ਹਾਂ। ਹਰੀ ਦੇ ਸੇਵਕ ਨੂੰ ਮਿਲਿਆਂ ਸੁਖ ਪ੍ਰਾਪਤ ਹੁੰਦਾ ਹੈ ਅਤੇ (ਉਹ ਸਾਡੀ) ਬੁਰੀ ਮੱਤ ਦੀ ਸਾਰੀ ਮੈਲ ਦੂਰ ਕਰਦਾ ਹੈ।
[ਵੇਖੋ ੨੧੭੮]

**ਹਾਟਿ (ਲਾਵੈ ਹਾਟਿ)** : ਦੁਕਾਨ ਸਜਾਉਂਦੀ ਹੈ। ੨੮੦੭

**ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥**
**ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥**

ਸਲੋਕ, ਕਬੀਰ, ੨੦, ਸਫ਼ਾ ੧੩੬੫

**ਅਰਥ** : ਕਬੀਰ ਆਖਦਾ ਹੈ ਕਿ (ਇਹ) ਚੋਰਨੀ ਮਾਇਆ (ਲੋਕਾਂ ਨੂੰ) ਠਗ-ਠਗ ਕੇ (ਆਪਣੀ) ਦੁਕਾਨ ਸਜਾਉਂਦੀ ਹੈ। ਇਕ ਕਬੀਰ (ਇਸ ਮਾਇਆ ਤੋਂ) ਠਗਿਆ ਨਹੀਂ ਜਾ ਸਕਦਾ, ਜਿਸ ਨੇ (ਮਾਇਆ ਨੂੰ) ਛਿੰਨ-ਭਿੰਨ ਕਰ ਦਿੱਤਾ ਹੈ।
**ਚੋਰਟੀ**- ਚੋਰਨੀ। **ਮੁਸਿ ਮੁਸਿ**- ਠਗ-ਠਗ ਕੇ। **ਬਾਰਹ ਬਾਟ**- ਛਿੰਨ-ਭਿੰਨ।
[ਵੇਖੋ ੨੧੭੮]

**ਹਾਟਿਓ** : ਹਟ ਗਿਆ ਹੈ। ੨੮੦੮

**ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥**
**ਪਾਰਬ੍ਰਹਮ ਪ੍ਰਭ ਭਏ ਦਇਆਲਾ**
**ਸਿਵ ਕੈ ਬਾਣਿ ਸਿਰੁ ਕਾਟਿਓ ॥ ੧ ॥ ਰਹਾਉ ॥**

ਟੋਡੀ, ਮਹਲਾ ੫, ੧੧, ਸਫ਼ਾ ੭੧੪

**ਅਰਥ** : ਗੁਰੂ ਦੀ ਕ੍ਰਿਪਾ ਨਾਲ ਨਿੰਦਕ (ਮਨੁੱਖ ਨਿੰਦਿਆ ਕਰਨ ਤੋਂ) ਹਟ ਗਿਆ ਹੈ। ਪ੍ਰਭੂ-ਪਰਮੇਸ਼ਰ ਮਿਹਰਬਾਨ ਹੋਏ ਹਨ, ਕਲਿਆਣ ਰੂਪ ਪ੍ਰਭੂ ਨੇ (ਪ੍ਰੇਮ ਦੇ) ਤੀਰ ਨਾਲ (ਉਸ ਦਾ ਹਉਮੈ ਰੂਪ) ਸਿਰ ਕਟ ਦਿੱਤਾ ਹੈ।
[ਵੇਖੋ ੨੧੮੧]

**ਹਾਟਿਓ** : ਹੱਟੀ, ਦੁਕਾਨ। ੨੮੦੯

**ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥**

**ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥ ੨ ॥**

ਮਲਾਰ, ਰਵਿਦਾਸ, ੩, ਸਫ਼ਾ ੧੨੯੩

**ਅਰਥ** : ਮੈਂ ਜੋ-ਜੋ ਕਰਮ ਸੰਚਿਤ ਕੀਤਾ ਸੀ, ਉਸ ਹਰ (ਕਰਮ ਦਾ ਲੇਖਾ ਹੁਣ) ਫਟ ਗਿਆ ਹੈ। ਝੂਠੇ ਵਾਪਾਰ ਵਿਚ (ਲਾਉਣ ਵਾਲੀ ਮੇਰੀ) ਹੱਟੀ ਹੀ ਉਠ ਗਈ ਹੈ (ਭਾਵ ਨਸ਼ਟ ਹੋ ਗਈ ਹੈ)।

**ਜੋਈ**- ਜੋ। **ਜੋਰਿਓ**- ਸੰਚਿਤ ਕੀਤਾ। **ਫਾਟਿਓ**- ਫਟ ਗਿਆ।

[ਵੇਖੋ ੨੧੭੮]

**ਹਾਟੀ** : ਹੱਟੀਆਂ (ਭਾਵ ਵਸੋਂ ਵਾਲੀਆਂ ਥਾਂਵਾਂ)। ੨੮੯੦

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥**

ਰਾਮ. (ਗੋਸਟਿ), ਮਹਲਾ ੧, ੭, ਸਫ਼ਾ ੯੩੮

ਵੇਖੋ **'ਉਦਿਆਨੇ'** I-੩੧੪

[ਵੇਖੋ ੨੧੭੮]

**ਹਾਟੁ** : (ਸਤਿਸੰਗ ਰੂਪ) ਹੱਟੀ। ੨੮੯੧

**ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥**
**ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥ ੩ ॥**

ਮਾਰੂ, ਮਹਲਾ ੧, ੧੧, ਸਫ਼ਾ ੯੯੨

ਵੇਖੋ **'ਅਜਾਚੀ'** II-੨੧੪੯

**ਨੋਟ** : ਕੁਝ ਵਿਦਵਾਨਾਂ ਨੇ ਉਕਤ ਪਦ ਵਿਚ 'ਹਾਟੁ' ਦਾ ਅਰਥ 'ਜਗਤ' ਕੀਤਾ ਹੈ।

[ਵੇਖੋ ੨੧੭੮]

**ਹਾਟੁ** : ਬਾਜ਼ਾਰ, ਨਿਵਾਸ-ਸਥਾਨ। ੨੮੯੨

**ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥**
**ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥ ੯ ॥**

ਪ੍ਰਭਾਤੀ (ਬਿਭਾਸ), ਮਹਲਾ ੩, ੧, ਸਫ਼ਾ ੧੩੪੬

**ਅਰਥ** : (ਸਰੀਰ ਰੂਪ) ਹਰੀ ਦਾ ਮੰਦਿਰ ਹਰੀ ਦਾ ਨਿਵਾਸ-ਸਥਾਨ ਹੈ, (ਉਸ ਨੂੰ) ਸ਼ਬਦ ਨਾਲ ਸੰਵਾਰ ਕੇ ਰਖਿਆ ਜਾ ਸਕਦਾ ਹੈ। ਉਸ ਵਿਚ ਇਕੋ ਨਾਮ ਦਾ ਸੌਦਾ ਹੈ, ਗੁਰੂ ਦੀ ਸਿਖਿਆ ਗ੍ਰਹਿਣ ਕਰਨ ਵਾਲੇ ਵਿਅਕਤੀ (ਨਾਮ ਨਾਲ ਜੀਵਨ ਨੂੰ) ਸੰਵਾਰ ਲੈਂਦੇ ਹਨ।

[ਵੇਖੋ ੨੧੭੮]

**ਹਾਟੁਲੀ** : ਹੱਟੀ 'ਤੇ। ੨੮੯੩

**ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥**
**ਦੇਵਨਹਾਰੁ ਬਿਸਾਰਿਓ ਅੰਧੁਲੇ**
**ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥ ੧ ॥**

ਸਾਰਗ, ਮਹਲਾ ੫, ੬੧, ਸਫ਼ਾ ੧੨੧੬

ਵੇਖੋ **'ਹਰਿਓ'** V-੨੬੫੩

[ਵੇਖੋ ੨੧੭੮]

**ਹਾਟੇ** : ਹਟ ਗਏ, ਮੁਕਤ ਹੋ ਗਏ। ੨੮੯੪

**ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ ਕੇ ਬੰਧਨ ਕਾਟੇ ॥**
**ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥ ੧ ॥**

ਗੂਜਰੀ, ਮਹਲਾ ੫, ੬, ਸਫ਼ਾ ੪੯੬

**ਅਰਥ** : ਜਿਨ੍ਹਾਂ ਵਿਅਕਤੀਆਂ ਨੇ ਨਾਮ ਰੂਪ ਕੀਮਤੀ ਵਸਤੂ ਨੂੰ ਜਪਿਆ ਹੈ, ਉਨ੍ਹਾਂ ਦੇ (ਪਦਾਰਥਕ ਪਕੜ ਰੂਪ) ਬੰਧਨ ਕਟੇ ਗਏ ਹਨ। (ਉਹ) ਕਾਮ, ਕ੍ਰੋਧ, ਮਾਇਆ ਰੂਪ ਜ਼ਹਿਰ ਅਤੇ ਅਪਣੱਤ ਇਨ੍ਹਾਂ ਬੀਮਾਰੀਆਂ ਤੋਂ ਹਟ ਗਏ ਹਨ।

**ਮਮਤਾ**- ਅਪਣੱਤ। **ਬਿਆਧਿ**- ਬਿਮਾਰੀ।

[ਵੇਖੋ ੨੧੮੧]

**ਹਾਟੈ** : ਹਟ ਜਾਂਦਾ ਹੈ, ਦੂਰ ਰਹਿੰਦਾ ਹੈ। ੨੮੯੫

**ਸਤਿਗੁਰੁ ਸਿਖ ਕੇ ਬੰਧਨ ਕਾਟੈ ॥**
**ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥...੧ ॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੬

**ਅਰਥ** : ਸਤਿ-ਸਰੂਪ ਗੁਰੂ (ਆਪਣੇ) ਸਿਖ ਦੇ ਬੰਧਨ ਕਟ ਦੇਂਦਾ ਹੈ। ਗੁਰੂ ਦਾ (ਸੱਚਾ) ਸਿਖ ਬੁਰੇ ਕੰਮਾਂ ਤੋਂ ਦੂਰ ਰਹਿੰਦਾ ਹੈ।

[ਵੇਖੋ ੨੧੮੧]

**ਹਾਟੈ** : ਹੱਟੀ-ਹੱਟੀ 'ਤੇ, ਦਰ-ਦਰ 'ਤੇ। ੨੮੯੬

**ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥**
**ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥**

ਸਲੋਕ, ਕਬੀਰ, ੧੬, ਸਫ਼ਾ ੧੩੬੫

**ਅਰਥ** : ਕਬੀਰ ਆਖਦਾ ਹੈ ਕਿ ਸੰਤ ਦੇ ਮਰਨ ਤੇ ਕਿਉਂ ਰੋਣਾ ਹੈ, ਜੋ (ਅਸਲ ਵਿਚ) ਆਪਣੇ ਘਰ ਜਾਂਦਾ ਹੈ। ਪਰਮੇਸ਼ਰ ਤੋਂ ਟੁਟੇ ਹੋਏ (ਉਸ ਮਨਮੁਖ ਦੇ ਮਰਨ ਤੇ) ਰੋਣਾ ਚਾਹੀਦਾ ਹੈ, ਜੋ (ਜੀਵਨ ਭਰ) ਦਰ-ਦਰ 'ਤੇ ਵਿਕਦਾ ਹੈ (ਭਾਵ ਦਰ-ਦਰ ਦੀ ਗ਼ੁਲਾਮੀ ਕਰਦਾ ਹੈ)।

[ਵੇਖੋ ੨੧੭੮]

**ਹਾਠ** : ਹਠ ਵਾਲੀ, ਸਿਰੜ ਵਾਲੀ। ੨੮੯੭

**ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥**
**ਫਉਜ ਸਤਾਣੀ ਹਾਠ ਪੰਚਾ ਜੋੜੀਐ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੫੨੨

ਵੇਖੋ **'ਸੂਰਬੀਰ'** V-੧੫੦੧

[ਵੇਖੋ ੨੧੯੬]

**ਹਾਠਾ** : ਧਿਰਾਂ, ਪੱਖ। ੨੮੯੮

**ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥**

ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥

ਮਾਰੂ (ਵਾਰ), ਮਹਲਾ ੫, ਪਉੜੀ ੬, ਸਫ਼ਾ ੧੦੯੬

ਵੇਖੋ 'ਸਕਤਿ' III-੧੯੭੧

['ਹਾਠਾ' ਸ਼ਬਦ 'ਹਠ' ਤੋਂ ਹੀ ਬਣਿਆ ਹੈ, ਜਿਸ ਦਾ ਇਕ ਮੁਖ ਅਰਥ 'ਬਲ' ਹੈ। 'ਸ਼ਿਵ' ਅਤੇ 'ਸ਼ਕਤੀ' ਭਾਵ 'ਚੇਤਨ' ਅਤੇ 'ਜੜ੍ਹ' ਤੱਤਵ ਸੁਦ੍ਰਿੜ੍ਹਤਾ ਸਹਿਤ ਆਪਣਾ ਕਾਰਜ ਕਰਦੇ ਹਨ। ਕੁਦਰਤ ਵਿਚ ਦੋਵੇਂ ਤੱਤਵ ਰਲਗਡ ਭਾਸਦੇ ਹਨ, ਫਿਰ ਵੀ ਦੋਹਾਂ ਦਾ ਅਸਤਿਤ੍ਵ ਆਪਣੀ ਸ਼ੁਧਤਾ ਉਤੇ ਬਲ-ਪੂਰਵਕ ਟਿਕਿਆ ਰਹਿੰਦਾ ਹੈ। 'ਪੁਰਸ਼' ਅਤੇ 'ਪ੍ਰਕ੍ਰਿਤੀ' ਰੂਪ ਦੋ ਵਿਰੋਧੀ ਭਾਸਦੇ ਤੱਤਵਾਂ ਦਾ ਸੁਮੇਲ ਜਗਤ ਹੈ, ਇਨ੍ਹਾਂ ਨੂੰ ਦੋ ਧਿਰਾਂ ਦੇ ਅਰਥ ਵਿਚ ਦਰਸਾਇਆ ਗਿਆ ਹੈ।]

**ਹਾਠੀ** : ਹਠ ਨਾਲ। ੨੮੧੯

**ਨਿਉਲੀ ਕਰਮ ਭੁਇਅੰਗਮ ਭਾਠੀ ॥ ਰੇਚਕ ਕੁੰਭਕ ਪੂਰਕ ਮਨ ਹਾਠੀ ॥**
**ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਿਉ ਗੁਰ ਸਬਦ ਮਹਾ ਰਸੁ ਪਾਇਆ ॥ ੧੪ ॥**

ਮਾਰੂ (ਸੋਲ.), ਮਹਲਾ ੧, ੨੨, ਸਫ਼ਾ ੧੦੪੩

**ਅਰਥ** : (ਯੋਗੀ ਲੋਕ) ਨਿਉਲੀ ਕਰਮ ਕਰਦੇ ਹਨ, ਦਸਮ-ਦੁਆਰ ਵਿਚ ਕੁੰਡਲਨੀ ਨੂੰ ਖੋਹਲਦੇ ਹਨ। ਮਨ ਦੇ ਹਠ ਨਾਲ ਰੇਚਕ, ਕੁੰਭਕ, ਪੂਰਕ (ਅਰਥਾਤ ਪ੍ਰਾਣਾਯਾਮ) ਕਰਦੇ ਹਨ। (ਇਹ ਸਾਰੇ) ਧਾਰਮਿਕ ਕਰਮ ਪਾਖੰਡ ਹਨ, (ਇਨ੍ਹਾਂ ਦੁਆਰਾ) ਪਰਮੇਸ਼ਰ ਨਾਲ ਪ੍ਰੀਤ ਨਹੀਂ ਬਣਦੀ ਹੈ, (ਇਸ ਲਈ ਮੈਂ) ਗੁਰੂ ਦੇ ਸ਼ਬਦ ਦਾ ਸਰਵੋਤਮ ਰਸ ਪ੍ਰਾਪਤ ਕੀਤਾ ਹੈ।
[ਵੇਖੋ ੨੧੯੬]

**ਹਾਠੀਸਾ** : ਹਠ-ਧਰਮਤਾ। ੨੮੨੦

**ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥**
**ਕੂੜੇ ਮੂਰਖ ਕੀ ਹਾਠੀਸਾ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੭, ਸਫ਼ਾ ੭੩੮

**ਅਰਥ** : ਝੂਠੇ ਆਚਾਰ ਵਾਲੇ ਮੂਰਖ (ਵਿਅਕਤੀ ਦੀ) ਹਠ-ਧਰਮਤਾ (ਵੇਖੋ, ਉਹ) ਉਨ੍ਹਾਂ ਦੀ ਬਰਾਬਰੀ ਕਰਦਾ ਹੈ, ਜੋ ਪਿਆਰੇ (ਪ੍ਰਭੂ) ਦੇ ਸਤਿਕਾਰ-ਪਾਤਰ ਹਨ।
[ਵੇਖੋ ੨੧੯੬]

**ਹਾਠੀਲਾ** : ਹਠ। ੨੮੨੧

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥**
**ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥**

ਗੂਜਰੀ, ਮਹਲਾ ੫, ੧੩, ਸਫ਼ਾ ੪੯੮

ਵੇਖੋ 'ਆਰਾਧਹੁ' III-੬੨੩

[ਵੇਖੋ ੨੧੯੬]

**ਹਾਡ** : ਹੱਡ, ਹੱਡੀਆਂ। ੨੮੨੨

**ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥**
**ਕੇਸ ਜਲੇ ਜੈਸੇ ਘਾਸ ਕਾ ਪੂਲਾ ॥ ੨ ॥**

ਗੋਂਡ, ਕਬੀਰ, ੨, ਸਫ਼ਾ ੮੭੦

**ਅਰਥ** : (ਮ੍ਰਿਤ ਸਰੀਰ ਦੀਆਂ) ਹੱਡੀਆਂ ਇੰਞ ਸੜਦੀਆਂ ਹਨ, ਜਿਵੇਂ ਲੱਕੜੀ ਦੀ ਪੰਡ ਹੋਵੇ। ਵਾਲ ਇਸ ਤਰ੍ਹਾਂ ਸੜਦੇ ਹਨ, ਜਿਵੇਂ ਘਾਹ ਦੀ ਪੂਲੀ ਹੋਵੇ।

**ਹਾਡ**- ਹੱਡੀਆਂ। **ਲਕਰੀ**- ਲਕੜੀ। **ਤੂਲਾ**- ਪੰਡ। **ਜਲੇ**- ਸੜਦੇ ਹਨ। **ਜੈਸੇ**- ਜਿਵੇਂ। **ਘਾਸ**- ਘਾਹ। **ਪੂਲ**- ਪੂਲੀ, ਘਾਹ ਆਦਿ ਦੀ ਛੋਟੀ ਗੰਢ।
[ਵੇਖੋ ੨੨੦੨]

**ਹਾਂਡੀ** : ਭੋਜਨ ਪਕਾਉਣ ਦਾ ਇਕ ਵਿਸ਼ੇਸ਼ ਬਰਤਨ। ੨੮੨੩

**ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ ॥**
**ਕਾਇਆ ਹਾਂਡੀ ਕਾਠ ਕੀ ਨਾ ਓਹੁ ਚਰ੍ਹੈ ਬਹੋਰਿ ॥**

ਸਲੋਕ, ਕਬੀਰ, ੭੦, ਸਫ਼ਾ ੧੩੬੮

**ਅਰਥ** : ਕਬੀਰ ਆਖਦਾ ਹੈ ਕਿ (ਜਿਸ ਨੇ) ਪਰਮੇਸ਼ਰ ਦਾ ਨਾਮ ਨਹੀਂ ਜਪਿਆ ਹੈ, (ਉਸ ਦੇ ਸਰੀਰ ਨੂੰ) ਵਿਕਾਰਾਂ ਦੀ ਵਡੀ ਖੋਰ (ਨੇ ਖੋਖਲਾ ਕੀਤਾ) ਹੈ। ਸਰੀਰ (ਤਾਂ) ਲਕੜੀ ਦੀ ਹਾਂਡੀ (ਵਾਂਗ) ਹੈ, ਉਹ ਦੁਬਾਰਾ (ਚੁਲ੍ਹੇ ਉਤੇ) ਨਹੀਂ ਚੜ੍ਹ ਸਕਦੀ।

**ਮੋਟੀ**- ਵਡੀ। **ਖੋਰਿ**- ਖੋਰ। **ਕਾਠ**- ਲਕੜੀ। **ਨਾ...ਚਰ੍ਹੈ**- ਨਹੀਂ ਚੜ੍ਹ ਸਕਦੀ। **ਬਹੋਰਿ**- ਫਿਰ, ਦੋਬਾਰਾ।

[ਸੰਸ. हण्डिका (ਹਣ੍ਡਿਕਾ), हण्डी (ਹਣ੍ਡੀ) हण्डा+कन्+टाप् : ਹਾਂਡੀ, ਮਿੱਟੀ ਦਾ ਇਕ ਬਰਤਨ।]

**ਹਾਂਢੀਐ** : ਭਟਕਦਾ ਹੈ। ੨੮੨੪

**ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥**
**ਜਿਸ ਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ ॥**

ਰਾਮ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੯੬੪

**ਅਰਥ** : ਜਿਸ ਨੂੰ (ਪਰਮੇਸ਼ਰ ਦਾ) ਨਾਮ ਭੁਲ ਜਾਂਦਾ ਹੈ, ਉਸ ਨੂੰ ਕੰਗਾਲ ਕਿਹਾ ਜਾਂਦਾ ਹੈ। ਜਿਸ ਨੂੰ ਪਰਮੇਸ਼ਰ ਦਾ ਨਾਮ ਭੁਲ ਜਾਂਦਾ ਹੈ, ਉਹ ਜੂਨਾਂ ਵਿਚ ਭਟਕਦਾ ਹੈ।
[ਵੇਖੋ ੨੨੦੬]

**ਹਾਢੇ** : ਭਟਕਦਾ ਹੈ। ੨੮੨੫

**ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥**
**ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥ ੧ ॥**

ਗਉੜੀ (ਪੂਰਬੀ), ਮਹਲਾ ੪, ੫੯, ਸਫ਼ਾ ੧੭੦-੭੧

**ਅਰਥ** : ਇਹ ਮਨ ਪਲ ਭਰ ਵੀ ਨਹੀਂ ਟਿਕਦਾ ਹੈ, (ਮਾਇਆ ਦੇ) ਅਨੇਕ ਰੰਗਾਂ ਵਿਚ ਦਸੇ ਦਿਸ਼ਾਵਾਂ ਅੰਦਰ ਦੌੜ-ਦੌੜ ਕੇ ਭਟਕਦਾ ਹੈ। (ਮੈਂ) ਵਡੇ ਭਾਗਾਂ ਨਾਲ ਗੁਰੂ ਨੂੰ ਪ੍ਰਾਪਤ ਕੀਤਾ ਹੈ, (ਉਸ ਨੇ) ਹਰੀ-ਨਾਮ ਦਾ ਉਪਦੇਸ਼ ਦਿੱਤਾ ਅਤੇ (ਮੇਰਾ) ਮਨ ਸ਼ਾਂਤ ਹੋ ਗਿਆ।

ਮਨੂਆ- ਮਨ। ਖਿਨੁ- ਪਲ। ਬਹੁ ਰੰਗੀ- ਅਨੇਕ ਰੰਗਾਂ ਵਿਚ। ਦਹ ਦਿਸਿ- ਦਸੇ ਦਿਸ਼ਾਵਾਂ ਵਿਚ। ਚਲਿ ਚਲਿ- ਦੌੜ-ਦੌੜ ਕੇ।
[ਵੇਖੋ ੨੨੦੬]

**ਹਾਂਢੈ :** ਹੰਢਾਉਂਦਾ ਹੈ। ੨੮੨੬

**ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥**
ਗੋਂਡ, ਰਵਿਦਾਸ, ੨, ਸਫ਼ਾ ੮੭੫
ਵੇਖੋ 'ਸਾਂਢੈ' IV-੧੫੭੬
[ਵੇਖੋ ੨੨੦੬]

**ਹਾਣਤ :** ਹਾਨੀ, ਨੁਕਸਾਨ। ੨੮੨੭

**ਮਃ ੩ ॥...ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥**
**ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥...੨ ॥**
ਬਿਹਾ. (ਵਾਰ), ਮਹਲਾ ੪, ਪਉੜੀ ੧੮, ਸਫ਼ਾ ੫੫੫

**ਅਰਥ :** (ਨਾਮ ਧਨ ਨੂੰ ਵੰਡ ਕੇ) ਖਾਣ ਅਤੇ ਖਰਚਣ (ਭਾਵ ਦੂਜਿਆਂ ਨੂੰ ਵੰਡਣ) ਨਾਲ ਥੁੜ ਨਹੀਂ ਹੁੰਦੀ, (ਕਿਉਂਕਿ) ਉਹ (ਪ੍ਰਭੂ ਇਹ ਧਨ) ਹਮੇਸ਼ਾ ਦੇਂਦਾ (ਰਹਿੰਦਾ) ਹੈ। (ਇਹ ਧਨ ਵਰਤਣ ਵਾਲੇ ਨੂੰ) ਕਦੇ ਰਤਾ ਵੀ ਫ਼ਿਕਰ ਨਹੀਂ ਹੁੰਦਾ, ਨਾ ਹੀ ਕਦੇ ਨੁਕਸਾਨ ਹੁੰਦਾ ਹੈ।

**ਖਾਧੈ**- ਖਾਣ ਨਾਲ। **ਖਰਚਿਐ**- ਖਰਚਣ ਨਾਲ। **ਸਹਸਾ**- ਫ਼ਿਕਰ। **ਤੋਟਿ**- ਥੁੜ, ਕਮੀ।

[ਸੰਸ. हानि: (ਹਾਨਿ:) हा+क्तिन्, तस्य् नि: : ਪਰਿਤਿਆਗ, ਤਿਲਾਂਜਲੀ ; ਹਾਨੀ, ਨੁਕਸਾਨ ; ਅਸਫਲਤਾ ; ਗੈਰਹਾਜ਼ਰੀ ; ਘਾਟ, ਨਿਊਨਤਾ, ਕਮੀ ; ਨਜ਼ਰ-ਅੰਦਾਜ਼ ਕਰਨਾ ; ਭੁਲਣਾ ; ਨਸ਼ਟ ਹੋਣਾ ; ਬਰਬਾਦ ਹੋਣਾ।

'ਮਹਾਨ ਕੋਸ਼' ਨੇ 'ਹਾਣਤ' ਦਾ ਸੰਸਕ੍ਰਿਤ ਮੂਲ 'ਹੀਨਤਾ' ਦੱਸ ਕੇ ਅਰਥ ਨੁਕਸਾਨ ਕੀਤਾ ਹੈ। ਕਈ ਵਿਦਵਾਨਾਂ ਨੇ ਇਸ ਦਾ ਅਰਥ 'ਸ਼ਰਮਿੰਦਗੀ' ਕੀਤਾ ਹੈ, ਜਿਸ ਦਾ ਅਰਬੀ ਮੂਲ 'ਇਹਾਨਤ' ਹੈ। ਦਰਅਸਲ 'ਹਾਨੀ' ਸ਼ਬਦ ਉਤੇ 'ਤਵ੍ਯਤ' ਪ੍ਰਤਯ੍ਯ ਲਗਾ ਕੇ ਇਸ ਸ਼ਬਦ ਨੂੰ 'ਹਾਨਿਤਵ੍ਯ' ਕੀਤਾ ਗਿਆ ਹੈ, ਜੋ ਦੇਸੀ ਬੋਲੀ ਵਿਚ 'ਹਾਨਿਤਵ' ਹੋ ਗਿਆ ਹੈ। ਇਸੇ ਦਾ ਸਰਲ ਰੂਪ 'ਹਾਣਤ' ਹੋਇਆ ਪ੍ਰਤੀਤ ਹੁੰਦਾ ਹੈ।]

**ਹਾਣਿ :** ਹਮ-ਉਮਰ (ਅਰਥਾਤ ਆਪਣੇ ਵਰਗੀ ਉਚੀ ਅਧਿਆਤਮਕ ਅਵਸਥਾ ਵਾਲੇ ਲੋਕ), ਸਤਿਸੰਗੀ। ੨੮੨੮

**ਮਹਲਾ ੨ ॥...ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥**
**ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥...੨ ॥**
ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ :** (ਸਾਧਕ ਵਿਅਕਤੀ) ਜੀਵਨ-ਪੰਧ ਤੇ (ਤੁਰਦਿਆਂ) ਝਗੜੇ ਨਾ ਕਰੇ, (ਸਗੋਂ ਆਪਣੇ-ਆਪ ਨੂੰ ਸੰਸਾਰ ਵਿਚ) ਪਰਾਹੁਣਾ ਸਮਝੇ। (ਉਹ ਸਭ ਨੂੰ) ਸ੍ਰਿਸ਼ਟੀ ਦੇ ਮੂਲ (ਪ੍ਰਭੂ ਦਾ ਰੂਪ) ਜਾਣ ਕੇ (ਕਿਸੇ ਨਾਲ) ਗੱਲ ਕਰੇ ਅਤੇ ਆਪਣੇ ਹਮ-ਉਮਰ ਲੋਕਾਂ ਨਾਲ ਸਮਾਂ ਬਿਤੀਤ ਕਰੇ।

[ਸੰਸ. हायनम् (ਹਾਯਨਮ੍) हा+ल्यु : ਵਰਸ਼, ਸਾਲ।
ਪ੍ਰਾ. हायण (ਹਾਯਣ) : ਵਰਸ਼, ਸਾਲ।]

**ਹਾਣਿ (ਨਵ ਹਾਣਿ) :** ਨਵੀਂ ਉਮਰ ਵਾਲੀ, ਮੁਟਿਆਰ, ਭਾਵ ਵਿਕਾਰਾਂ ਤੋਂ ਮੁਕਤ। ੨੮੨੯

**ਨਵ ਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥**
**ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥...੨ ॥**
ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ :** (ਗੁਰੂ ਦੇ) ਸ਼ਬਦ ਰਾਹੀਂ ਸਚੇਤ ਹੋਈ ਨਵੀਂ (ਨਵੇਂ ਜੀਵਨ ਵਾਲੀ) ਮੁਟਿਆਰ ਜੀਵ-ਇਸਤ੍ਰੀ ਆਪਣੇ ਪਿਆਰੇ (ਪ੍ਰਭੂ) ਨੂੰ ਚੰਗੀ ਲਗਦੀ ਹੈ। (ਉਹ) ਝੂਠ, ਠਗੀ, ਲੋਕਾਂ ਦੀ ਖ਼ੁਸ਼ਾਮਦ ਅਤੇ ਦ੍ਵੈਤ-ਭਾਵ ਵਾਲਾ ਸੁਭਾਅ ਤਿਆਗ ਦੇਂਦੀ ਹੈ।
[ਵੇਖੋ ੨੮੨੮]

**ਹਾਣਿ :** ਘਾਟਾ, ਨੁਕਸਾਨ। ੨੮੩੦

**ਮਨਮੁਖਿ ਭੂਲੈ ਜਮ ਕੀ ਕਾਣਿ ॥ ਪਰ ਘਰੁ ਜੋਹੈ ਹਾਣੇ ਹਾਣਿ ॥**
ਰਾਮ. (ਗੋਸਟਿ), ਮਹਲਾ ੧, ੨੬, ਸਫ਼ਾ ੯੪੧

**ਅਰਥ :** ਮਨ ਦੀ ਮੱਤ ਪਿਛੇ ਚਲਣ ਵਾਲਾ ਮਨੁੱਖ ਜਮ ਦੇ ਬੰਧਨਾਂ ਨੂੰ ਭੁਲ ਜਾਂਦਾ ਹੈ। (ਉਹ) ਪਰਾਏ ਘਰਾਂ (ਦੀਆਂ ਇਸਤ੍ਰੀਆਂ) ਨੂੰ ਤੱਕਦਾ ਹੈ, (ਇਸ ਲਈ ਉਸ ਨੂੰ) ਘਾਟਾ ਹੀ ਘਾਟਾ ਪੈਂਦਾ ਹੈ।
[ਵੇਖੋ ੨੮੨੭]

**ਹਾਣੁ :** ਸਮਾਂ। ੨੮੩੧

**ਮਹਲਾ ੨ ॥...ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥**
**ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥...੨ ॥**
ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮
ਵੇਖੋ 'ਹਾਣਿ' V-੨੮੨੮
[ਵੇਖੋ ੨੮੨੮]

**ਹਾਣੁ :** ਘਾਟਾ। ੨੮੩੨

**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥ ...੨ ॥**
ਸੋਰਠਿ, ਮਹਲਾ ੧, ੨, ਸਫ਼ਾ ੫੯੫
ਵੇਖੋ 'ਸੋਚ' V-੧੯੩੧
[ਵੇਖੋ ੨੮੨੭]

**ਹਾਣੇ (ਹਾਣਿ) :** ਘਾਟਾ ਹੀ ਘਾਟਾ। ੨੮੩੩

**ਮਨਮੁਖਿ ਭੂਲੈ ਜਮ ਕੀ ਕਾਣਿ ॥ ਪਰ ਘਰੁ ਜੋਹੈ ਹਾਣੇ ਹਾਣਿ ॥**
ਰਾਮ. (ਗੋਸਟਿ), ਮਹਲਾ ੧, ੨੬, ਸਫ਼ਾ ੯੪੧

ਵੇਖੋ 'ਹਾਣਿ' V-੨੮੩੦
[ਵੇਖੋ ੨੮੨੭]

**ਹਾਤ :** ਤਿਆਗਣ-ਯੋਗ। ੨੮੩੪

**ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ ॥**
**ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ॥ ੨ ॥**

ਕਾਨੜਾ, ਮਹਲਾ ੫, ੪੨, ਸਫ਼ਾ ੧੩੦੬

ਵੇਖੋ 'ਸੈਨ' V-੧੭੫੦
[ਸੰਸ. हातव्य (ਹਾਤਵ੍ਯ) : ਤਿਆਗਣ-ਯੋਗ।]

**ਹਾਤੇ :** ਨਸ਼ਟ ਹੋ ਗਏ। ੨੮੩੫

**ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥**
**ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥ ੨ ॥**

ਦੇਵ., ਮਹਲਾ ੫, ੮, ਸਫ਼ਾ ੫੩੦

**ਅਰਥ** : ਹੇ ਪ੍ਰਭੂ ! ਵਡੇ-ਵਡੇ ਪਾਪ, ਕ੍ਰੋੜਾਂ ਦੋਸ਼ ਅਤੇ ਰੋਗ ਤੇਰੀ ਕ੍ਰਿਪਾ-ਦ੍ਰਿਸ਼ਟੀ ਨਾਲ ਨਸ਼ਟ ਹੋ ਗਏ ਹਨ। ਨਾਨਕ (ਆਖਦਾ ਹੈ ਕਿ ਅਸਾਂ) ਗੁਰੂ ਦੀ ਚਰਨੀਂ ਪੈ ਕੇ ਸੌਂਦਿਆਂ, ਜਾਗਦਿਆਂ (ਹਰ ਸਮੇਂ) ਹਰੀ-ਪ੍ਰਭੂ ਦਾ ਜਸ ਗਾਇਆ ਹੈ।
[ਵੇਖੋ ੨੦੭੬]

**ਹਾਥ :** ਹੱਥ। ੨੮੩੬

**ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥**
**ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ**
**ਤਬ ਲਗੁ ਮੇਰਾ ਮਨੁ ਰਾਮ ਸਮ੍ਹਾਰੈ ॥ ੩ ॥**

ਆਸਾ, ਮਹਲਾ ੪, ੬੨, ਸਫ਼ਾ ੩੬੮

ਵੇਖੋ 'ਸਮ੍ਹਾਰੈ' IV-੫੪੨
[ਵੇਖੋ ੨੦੯੨]

**ਹਾਥ :** ਹੱਥ ਵਿਚ। ੨੮੩੭

**ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥...੧ ॥**

ਗਉੜੀ (ਗੁਆ.), ਮਹਲਾ ੫, ੯੫, ਸਫ਼ਾ ੧੮੪

**ਅਰਥ** : ਜਿਸ (ਪ੍ਰਭੂ) ਦੇ ਹੱਥ ਵਿਚ ਜੀਵਾਂ ਦਾ ਜੀਵਨ-ਢੰਗ ਹੈ, ਉਸ ਨਿਆਸਰਿਆਂ ਦੇ ਆਸਰੇ ਨੂੰ ਯਾਦ ਕਰੋ।
[ਵੇਖੋ ੨੦੯੨]

**ਹਾਥ :** ਡੂੰਘਾਈ, ਗੰਭੀਰ। ੨੮੩੮

**ਤੁਮ੍ ਵਡ ਪੁਰਖ ਬਡ ਅਗਮ ਅਗੋਚਰ ਹਰਿ**
**ਢੂਢਿ ਰਹੇ ਪਾਈ ਨਹੀ ਹਾਥ ॥...੨ ॥**

ਕਾਨੜਾ, ਮਹਲਾ ੪, ੬, ਸਫ਼ਾ ੧੨੯੬

**ਅਰਥ** : ਹੇ ਪ੍ਰਭੂ ! ਤੁਸੀਂ ਬਹੁਤ ਵਿਆਪਕ, ਬਹੁਤ ਅਪਹੁੰਚ ਅਤੇ ਅਦ੍ਰਿਸ਼ ਹੋ, ਅਸੀਂ (ਜੀਵ ਜੁਗਾਂ ਤੋਂ) ਭਾਲ ਰਹੇ ਹਾਂ, ਪਰ ਤੁਹਾਡੀ ਡੂੰਘਾਈ ਨਹੀਂ ਪਾ ਸਕੇ।
[ਵੇਖੋ ੨੦੯੨]

**ਹਾਥ :** ਗਹਿਰਾਈ ਦੀ ਜਾਣਕਾਰੀ। ੨੮੩੯

**ਮਃ ੧ ॥...ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥**
**ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥ ੩ ॥**

ਮਲਾਰ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੨੮੭

**ਅਰਥ** : (ਬੁਰੇ ਕਰਮਾਂ ਦੇ ਹੜ੍ਹ ਕਾਰਨ ਸ਼ੁਭ-ਅਮਲ ਦਾ) ਬੰਨ੍ਹ ਟੁਟ ਗਿਆ ਹੈ, ਬੇੜੀ ਕੋਲ ਨਹੀਂ ਹੈ, ਨਾ ਤੁਲਹਾ ਹੈ, (ਮੈਨੂੰ ਪਾਣੀ ਦੀ) ਗਹਿਰਾਈ ਦੀ ਜਾਣਕਾਰੀ (ਵੀ) ਨਹੀਂ ਹੈ। ਨਾਨਕ (ਆਖਦਾ ਹੈ ਕਿ) ਪ੍ਰਭੂ ਦੇ ਨਾਮ ਬਿਨਾ (ਜੀਵਾਂ ਦੇ) ਕਿਤਨੇ ਹੀ ਕਾਫ਼ਿਲੇ (ਸੰਸਾਰ-ਸਾਗਰ ਵਿਚ) ਡੁਬ ਗਏ ਹਨ।
**ਬੰਧੁ**- ਬੰਨ੍ਹ। **ਤੁਟਾ**- ਟੁਟ ਗਿਆ। **ਵਿਣੁ**- ਬਿਨਾ। **ਸਾਥ**- ਕਾਫ਼ਿਲੇ।
[ਵੇਖੋ ੨੦੯੨]

**ਹਾਥ :** ਜ਼ਮੀਨ ਨਾਪਣ ਲਈ ਇਕ ਮਾਪ। ੨੮੪੦

**ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ ॥**

ਸੋਰਠਿ, ਰਵਿਦਾਸ, ੬, ਸਫ਼ਾ ੬੫੯

ਵੇਖੋ 'ਸੀਵਾਂ' V-੧੫੫
[ਵੇਖੋ ੨੦੯੨]

**ਹਾਥ (ਹੋਵੈ) :** (ਗਹਿਰਾਈ ਦਾ) ਅੰਦਾਜ਼ਾ ਹੋ ਜਾਂਦਾ ਹੈ। ੨੮੪੧

**ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥...੧੧ ॥**

ਜਪੁ, ਮਹਲਾ ੧, ੧੧, ਸਫ਼ਾ ੩

**ਅਰਥ** : (ਪ੍ਰਭੂ ਦਾ ਨਾਮ) ਸੁਣਨ ਨਾਲ ਅਗਿਆਨੀ ਮਨੁੱਖ ਵੀ (ਧਰਮ ਦਾ ਠੀਕ) ਰਸਤਾ ਪਾ ਲੈਂਦੇ ਹਨ। (ਹਰੀ-ਨਾਮ) ਸੁਣਨ ਨਾਲ (ਜਗਤ ਰੂਪ) ਗਹਿਰੇ ਸਮੁੰਦਰ ਦੀ (ਗਹਿਰਾਈ ਦਾ) ਅੰਦਾਜ਼ਾ ਹੋ ਜਾਂਦਾ ਹੈ।
['ਹੱਥ' ਦੀ ਵਿਉਤਪਤੀ ਉਪਰ ਇੰਦਰਾਜ਼ ਨੰਬਰ ੨੦੯੨ ਵਿਚ ਦਰਸਾਈ ਗਈ ਹੈ। 'ਹਾਥ ਹੋਵੈ' ਦੀ ਵਰਤੋਂ ਇਕ ਮੁਹਾਵਰੇ ਵਾਂਗ ਕੀਤੀ ਗਈ ਹੈ, ਜਿਸ ਦਾ ਅਰਥ ਹੈ- ਗਹਿਰਈ ਦਾ ਅੰਦਾਜ਼ਾ ਹੋ ਜਾਣਾ।]

**ਹਾਥ (ਝਾਰਿ) :** ਹੱਥ ਝਾੜ ਕੇ, ਖਾਲੀ ਹੱਥ। ੨੮੪੨

**ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥ ੨ ॥**

ਬਸੰਤੁ, ਕਬੀਰ, ੬, ਸਫ਼ਾ ੧੧੯੫

**ਅਰਥ** : (ਮਾਇਆ ਦੇ) ਤਿੰਨ ਗੁਣ (ਰੂਪ) ਕਰ-ਉਗਰਾਹਕ ਝਗੜਾ ਕਰਦੇ ਰਹਿੰਦੇ ਹਨ। (ਇਨ੍ਹਾਂ ਦੇ ਝਗੜੇ ਵਿਚ ਫਸਿਆ) ਜੀਵ-ਵਪਾਰੀ ਖਾਲੀ ਹੱਥ ਤੁਰ ਪੈਂਦਾ ਹੈ।
**ਤੀਨਿ**- ਤਿੰਨ ਗੁਣ। **ਜਗਾਤੀ**- ਜ਼ਕਾਤ ਲੈਣ ਵਾਲੇ, ਕਰ-ਉਗਰਾਹਕ।

ਰਾਰਿ- ਝਗੜਾ। ਬਨਜਾਰਾ- ਜੀਵ-ਵਾਪਾਰੀ।
**ਭਾਵ** : ਮਾਇਆ ਦੇ ਤਿੰਨ ਗੁਣ ਜੀਵ ਨੂੰ ਪਾਪ-ਪੁੰਨ ਆਦਿ ਕਰਮਾਂ ਵਿਚ ਉਲਝਾਈ ਰਖਦੇ ਹਨ। ਜੋ ਵਿਅਕਤੀ ਤਿੰਨਾਂ ਗੁਣਾਂ ਦੇ ਅਧੀਨ ਕਰਮ ਕਰਦਾ ਹੈ, ਉਹ ਸੰਸਾਰ ਵਿਚੋਂ ਅਸਫਲ ਹੋ ਕੇ ਜਾਂਦਾ ਹੈ। ਜੀਵਨ-ਮੰਜ਼ਿਲ ਪਾਉਣ ਵਾਸਤੇ ਮਾਇਆ ਅਧੀਨ ਆਉਣ ਵਾਲੇ ਕਰਮਾਂ ਤੋਂ ਉਪਰ ਉਠ ਕੇ ਚੌਥੇ ਪਦ ਵਿਚ ਸਥਿਤ ਹੋਣਾ ਜ਼ਰੂਰੀ ਹੈ।
[ਵੇਖੋ ੨੦੯੨]

**ਹਾਥ (ਦੇ)** : ਹੱਥ ਦੇ ਕੇ, ਸਹਾਇਤਾ ਕਰ ਕੇ। ੨੮੪੩

**ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**
**ਅੰਧ ਕੂਪ ਮਹਿ ਹਾਥ ਦੇ ਰਾਖਹੁ**
**ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥**
ਗਉੜੀ, ਮਹਲਾ ੫, ੧੩੪, ਸਫ਼ਾ ੨੦੮
ਵੇਖੋ **'ਉਕਤਿ'** I-੪੬
[ਵੇਖੋ ੨੦੯੨]

**ਹਾਥ (ਨ ਲਭਈ)** : ਥਾਹ ਨਹੀਂ ਪਾਈ ਜਾ ਸਕਦੀ। ੨੮੪੪

**ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥**
**ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥...੫ ॥**
ਸਿਰੀ. (ਅਸ.), ਮਹਲਾ ੧, ੧੩, ਸਫ਼ਾ ੬੧
**ਅਰਥ** : (ਹੇ ਪ੍ਰਭੂ !) ਮੈਂ ਸਾਰੀ ਸ੍ਰਿਸ਼ਟੀ ਚੰਗੀ ਤਰ੍ਹਾਂ ਪਰਖ ਕੇ ਵੇਖ ਲਈ ਹੈ, ਤੇਰੀ ਕੀਮਤ (ਕਿਸੇ ਵੀ ਵਸਤੂ ਨਾਲ) ਨਹੀਂ ਪੈ ਸਕਦੀ। ਬਿਆਨ ਕਰਨ ਨਾਲ (ਤੇਰੇ ਗੁਣਾਂ ਦੀ) ਥਾਹ ਨਹੀਂ ਪਾਈ ਜਾ ਸਕਦੀ, (ਜੋ ਵਿਅਕਤੀ ਤੇਰੇ) ਸਤਿ-ਸਰੂਪ ਵਿਚ ਟਿਕ ਜਾਂਦਾ ਹੈ, ਉਸ ਨੂੰ ਇੱਜ਼ਤ ਮਿਲਦੀ ਹੈ।
['ਹੱਥ' ਦੀ ਵਿਉਤਪਤੀ ਉਪਰ ਇੰਦਰਾਜ ਨੰਬਰ ੨੦੯੨ ਵਿਚ ਦਰਸਾਈ ਗਈ ਹੈ। 'ਹਾਥ ਨ ਲਭਈ' ਦੀ ਵਰਤੋਂ ਇਕ ਮੁਹਾਵਰੇ ਵਾਂਗ ਕੀਤੀ ਗਈ ਹੈ, ਜਿਸ ਦਾ ਅਰਥ ਹੈ- ਥਾਹ ਨਹੀਂ ਪਾਈ ਜਾ ਸਕਦੀ।]

**ਹਾਥ (ਪਸਾਰੀ)** : ਹੱਥ ਫੈਲਾ ਕੇ। ੨੮੪੫

**ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥ ੩ ॥**
ਗੂਜਰੀ (ਅਸ.), ਮਹਲਾ ੪, ੨, ਸਫ਼ਾ ੫੦੨
**ਅਰਥ** : (ਹੇ ਪ੍ਰਭੂ !) ਤੂੰ ਇਕੋ ਦੇਣਹਾਰ ਹੈਂ, ਸਾਰੇ (ਜੀਵ) ਮੰਗਤੇ ਹਨ, (ਜੋ) ਹੱਥ ਫੈਲਾ ਕੇ (ਤੇਰੇ ਤੋਂ) ਮੰਗਦੇ ਹਨ।
[ਵੇਖੋ ੨੦੯੨]

**ਹਾਥ (ਪਛੋੜੀ)** : ਹੱਥ ਮਲਦੀ ਹੈ, ਪਛਤਾਉਂਦੀ ਹੈ। ੨੮੪੬

**ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥**
**ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥ ੩ ॥**
ਆਸਾ, ਮਹਲਾ ੫, ੧੫, ਸਫ਼ਾ ੩੭੫
**ਅਰਥ** : ਪੰਜ (ਕਾਮਾਦਿ) ਵੈਰੀਆਂ ਨੇ ਮਿਲ ਕੇ (ਜੀਵਾਤਮਾ ਨੂੰ) ਪਿਆਰੇ (ਹਰੀ) ਤੋਂ ਵਿਛੋੜ ਦਿੱਤਾ ਹੈ। (ਜੀਵਾਤਮਾ) ਭਟਕ-ਭਟਕ ਕੇ ਰੋਂਦੀ ਅਤੇ ਪਛਤਾਉਂਦੀ ਹੈ।
[ਵੇਖੋ ੨੦੯੨]

**ਹਾਥ (ਪਾਉ)** : ਹੱਥਾਂ ਪੈਰਾਂ ਨਾਲ। ੨੮੪੭

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**
ਸਲੋਕ, ਕਬੀਰ, ੨੧੩, ਸਫ਼ਾ ੧੩੭੬
ਵੇਖੋ **'ਸੰਮ੍ਹਾਲਿ'** III-੧੫੭੬
[ਵੇਖੋ ੨੦੯੨]

**ਹਾਥ (ਪਾਏ ਹਾਥ)** : ਪਕੜ ਲਿਆ। ੨੮੪੮

**ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ**
**ਉਠਿ ਚਲੇ ਕਮਾਣਾ ਸਾਥਿ ॥**
**ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ**
**ਓਨੀ ਤਕੜੇ ਪਾਏ ਹਾਥ ॥...੫ ॥**
ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੮
ਵੇਖੋ **'ਓਨੀ'** I-੯੦੨
[ਵੇਖੋ ੨੦੯੨]

**ਹਾਥ (ਪੈ ਨੇਰੇ)** : ਹੱਥਾਂ ਤੋਂ ਵੀ ਨਜ਼ਦੀਕ। ੨੮੪੯

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ ੪ ॥**
ਸੋਰਠਿ, ਰਵਿਦਾਸ, ੧, ਸਫ਼ਾ ੬੫੮
**ਅਰਥ** : ਸਾਰਿਆਂ ਵਿਚ ਇਕੋ ਮਾਲਿਕ ਅਨੇਕ (ਹੋ ਕੇ ਵਸਿਆ) ਹੈ, ਸਾਰੇ ਸਰੀਰਾਂ ਦੁਆਰਾ (ਉਹੋ ਆਨੰਦ) ਮਾਣ ਰਿਹਾ ਹੈ। ਰਵਿਦਾਸ ਕਹਿੰਦਾ ਹੈ ਕਿ ਉਹ ਸਾਡੇ ਹੱਥਾਂ ਤੋਂ ਵੀ ਨਜ਼ਦੀਕ ਹੈ, ਜੋ ਹੋ ਰਿਹਾ ਹੈ, (ਉਸ ਦੀ ਆਗਿਆ ਵਿਚ) ਸੁਭਾਵਿਕ ਹੋ ਰਿਹਾ ਹੈ।
ਘਟ- ਸਰੀਰ। ਭੋੁਗਵੈ- ਮਾਣ ਰਿਹਾ ਹੈ।
**ਨੋਟ** : ਕੁਝ ਟੀਕਾਕਾਰਾਂ ਨੇ 'ਪੈ' ਦਾ ਅਰਥ 'ਪੈਰ' ਕਰ ਕੇ 'ਹਾਥ ਪੈ' ਦਾ ਅਰਥ 'ਹੱਥ ਅਤੇ ਪੈਰ' ਕੀਤਾ ਹੈ।
[ਵੇਖੋ ੨੦੯੨]

**ਹਾਥ (ਮਰੋਰਉ)** : ਹੱਥ ਮਰੋੜਦੀ (ਭਾਵ ਦੁਖੀ ਹੁੰਦੀ) ਹਾਂ। ੨੮੫੦

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥**
**ਬਾਵਲਿ ਹੋਈ ਸੋ ਸਹੁ ਲੋਰਉ ॥...੧ ॥**
ਸੂਹੀ, ਫਰੀਦ, ੧, ਸਫ਼ਾ ੭੯੪

**ਅਰਥ** : (ਮੈਂ) ਸੜ-ਸੜ ਕੇ, ਤੜਪ-ਤੜਪ ਕੇ ਹੱਥ ਮਰੋੜਦੀ (ਭਾਵ ਦੁਖੀ ਹੁੰਦੀ) ਹਾਂ ਅਤੇ ਕਮਲੀ ਹੋ ਕੇ ਉਸ ਮਾਲਿਕ ਨੂੰ ਭਾਲਦੀ ਹਾਂ।
**ਤਪਿ**- ਸੜ ਕੇ। **ਲੁਹਿ**-ਤੜਪ ਕੇ। **ਬਾਵਲਿ**- ਕਮਲੀ ਹੋ ਕੇ।
[ਵੇਖੋ ੨੦੯੨]

**ਹਾਥ (ਮੈ)** : ਵਸ ਵਿਚ। ੨੮੫੧
**ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥**
ਸਲੋਕ, ਮਹਲਾ ੯, ੫੪, ਸਫ਼ਾ ੧੪੨੯
**ਅਰਥ** : (ਆਤਮਕ) ਬਲ ਪ੍ਰਾਪਤ ਹੋ ਗਿਆ ਹੈ, ਬੰਧਨ ਦੂਰ ਹੋ ਗਏ ਹਨ, ਸਭ ਉਪਾਅ ਹੋ ਸਕਦਾ ਹੈ। ਹੇ ਹਰੀ ! ਨਾਨਕ (ਆਖਦਾ ਹੈ ਕਿ) ਸਾਰਾ ਕੁਝ ਤੇਰੇ ਵਸ ਵਿਚ ਹੈ, ਤੂੰ ਹੀ (ਸਦਾ) ਸਹਾਈ ਹੁੰਦਾ ਹੈਂ।
[ਵੇਖੋ ੨੦੯੨]

**ਹਾਥਹੁ** : ਹੱਥਾਂ ਨਾਲ। ੨੮੫੨
**ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥ ੧੨ ॥**
ਭੈਰਉ, ਨਾਮਦੇਵ, ੧੦, ਸਫ਼ਾ ੧੧੬੬
**ਅਰਥ** : ਨਾਮਦੇਵ ਦੇ ਪੈਰਾਂ ਵਿਚ ਬੇੜੀਆਂ ਪਈਆਂ ਹਨ, (ਫਿਰ ਵੀ ਉਹ) ਹੱਥਾਂ ਨਾਲ ਤਾਲ ਦੇ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ।
[ਵੇਖੋ ੨੦੯੨]

**ਹਾਥਾ** : ਹੱਥ। ੨੮੫੩
**ਸੰਤਹ ਚਰਨ ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥ ੧ ॥**
ਸਾਰਗ, ਮਹਲਾ ੫, ੧੪, ਸਫ਼ਾ ੧੨੦੬
**ਅਰਥ** : ਸੰਤਾਂ ਦੇ ਚਰਨਾਂ ਉਤੇ ਮੇਰਾ ਮੱਥਾ ਹੈ। ਸੰਤ (ਆਸ਼ੀਰਵਾਦ ਦੇਣ ਵਾਸਤੇ) ਮੇਰੇ ਸਿਰ ਉਤੇ ਆਪਣਾ ਹੱਥ ਰਖਦੇ ਹਨ।
[ਵੇਖੋ ੨੦੯੨]

**ਹਾਥਾ (ਚਰੈ ਨ ਹਾਥਾ)** : ਪ੍ਰਾਪਤ ਨਹੀਂ ਹੋਵੇਗਾ। ੨੮੫੪
**ਫਿਰਿ ਇਆ ਅਉਸਰੁ ਚਰੈ ਨ ਹਾਥਾ ॥**
**ਨਾਮੁ ਜਪਹੁ ਤਉ ਕਟੀਅਹਿ ਫਾਸਾ ॥**
ਗਉੜੀ (ਬਾ. ਅ.), ਮਹਲਾ ੫, ਪਉੜੀ ੩੮, ਸਫ਼ਾ ੨੫੮
**ਅਰਥ** : ਫਿਰ ਇਹ ਸਮਾਂ ਪ੍ਰਾਪਤ ਨਹੀਂ ਹੋਵੇਗਾ। (ਜੇ) ਨਾਮ-ਸਿਮਰਨ ਕਰੋਂਗਾ, ਤਾਂ (ਜਮ ਦੀ) ਫਾਹੀ ਕਟੀ ਜਾਵੇਗੀ।
**ਇਆ**- ਇਹ। **ਅਉਸਰੁ**- ਸਮਾਂ।
[ਵੇਖੋ ੨੦੯੨]

**ਹਾਥਾਲਾ** : ਸਾਰ, ਗਹਿਰਾਈ, ਅੰਤ। ੨੮੫੫
**ਮ: ੧ ॥ ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥**
**ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥...੩ ॥**
ਮਾਰੂ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੧੦੯੧
**ਅਰਥ** : ਤ੍ਰੈਗੁਣੀ ਸੰਸਾਰ-ਸਮੁੰਦਰ ਬਹੁਤ ਡੂੰਘਾ ਹੈ, ਕਿਸੇ ਨੇ ਇਸ ਦੀ ਗਹਿਰਾਈ ਨੂੰ ਨਹੀਂ ਪਾਇਆ ਹੈ। ਸਰਬ-ਭਾਂਤ ਬੇਪਰਵਾਹ ਸਤਿਗੁਰੂ (ਜੇ) ਮਿਲ ਪਵੇ, ਤਾਂ (ਮੈਂ) ਪਾਰ ਲੰਘ ਸਕਦਾ ਹਾਂ।
[ਵੇਖੋ ੨੦੯੨]

**ਹਾਥਿ** : ਹੱਥ ਵਿਚ। ੨੮੫੬
**ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥**
**ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥... ੩ ॥**
ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫
ਵੇਖੋ '**ਸੀਚਾਨੇ**' V-੭੨
[ਵੇਖੋ ੨੦੯੨]

**ਹਾਥਿ** : ਹੱਥ ਵਿਚ, ਵਸ ਵਿਚ। ੨੮੫੭
**ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥**
**ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥...੪ ॥**
ਸਿਰੀ., ਮਹਲਾ ੫, ੮੫, ਸਫ਼ਾ ੪੮
ਵੇਖੋ '**ਸਰਬ (ਘਟਾ)**' IV-੮੦੧
[ਵੇਖੋ ੨੦੯੨]

**ਹਾਥਿ (ਕਰਹੁ)** : ਹੱਥਾਂ ਵਿਚ ਪਕੜੋ। ੨੮੫੮
**ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥**
**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥**
ਸੂਹੀ, ਮਹਲਾ ੧, ੧, ਸਫ਼ਾ ੭੨੮
ਵੇਖੋ 'ਅੰਮ੍ਰਿਤ' I-੧੩੧੯
[ਵੇਖੋ ੨੦੯੨]

**ਹਾਥਿ (ਚੜਿਓ)** : ਪ੍ਰਾਪਤ ਹੋਇਆ ਹੈ। ੨੮੫੯
**ਹਾਥਿ ਚੜਿਓ ਹਰਿ ਸਾਲਗਿਰਾਮੁ ॥**
**ਕਹੁ ਨਾਨਕ ਗੁਰਿ ਕੀਨੋ ਦਾਨੁ ॥ ੪ ॥**
ਆਸਾ, ਮਹਲਾ ੫, ੯੦, ਸਫ਼ਾ ੩੯੩
**ਅਰਥ** : ਨਾਨਕ (ਆਖਦਾ ਹੈ ਕਿ ਜਿਨ੍ਹਾਂ ਵਿਅਕਤੀਆਂ ਨੂੰ) ਗੁਰੂ ਨੇ (ਬਖ਼ਸ਼ਿਸ਼ ਕਰ ਕੇ) ਦਾਨ ਦਿੱਤਾ ਹੈ, (ਉਨ੍ਹਾਂ ਨੂੰ) ਹਰੀ-ਨਾਮ ਰੂਪ ਸਾਲਗਿਰਾਮ ਪ੍ਰਾਪਤ ਹੋਇਆ ਹੈ।
[ਵੇਖੋ ੨੦੯੨]

**ਹਾਥਿ (ਨ ਆਵੈ)** : ਪ੍ਰਾਪਤ ਨਹੀਂ ਹੁੰਦੀ। ੨੮੬੦
**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥ ੧ ॥**
ਬਿਲਾ., ਮਹਲਾ ੩, ੧, ਸਫ਼ਾ ੭੯੬

ਵੇਖੋ 'ਅਹਿਲਾ' I-੧੬੫੯
[ਵੇਖੋ ੨੦੯੨]

**ਹਾਥਿ (ਬਿਕਾਨਾ)** : ਹੱਥ ਵਿਚ ਵਿਕਿਆ ਹੈ, ਗ਼ੁਲਾਮ ਹੋਇਆ ਹੈ। ੨੮੬੧

**ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥**
**ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥ ੨ ॥**

ਸੋਰਠਿ, ਮਹਲਾ ੯, ੧੦, ਸਫ਼ਾ ੬੩੩

**ਅਰਥ** : (ਮਨੁੱਖ) ਮਾਇਆ ਦਾ ਗ਼ੁਲਾਮ ਹੋਇਆ ਹੈ, (ਇਸ ਲਈ ਉਹ) ਪਰਮੇਸ਼ਰ ਦੇ ਭਜਨ ਦੀ (ਉਚੀ) ਅਵਸਥਾ ਨੂੰ ਨਹੀਂ ਜਾਣਦਾ। (ਇਹ) ਪਾਗਲ (ਮਨ) ਵਿਕਾਰਾਂ ਦੀ ਜ਼ਹਿਰ ਨਾਲ ਲਿਪਟਿਆ ਰਿਹਾ ਅਤੇ (ਇਸ ਨੇ) ਕੀਮਤੀ ਨਾਮ-ਰਤਨ ਨੂੰ ਭੁਲਾ ਦਿੱਤਾ।

**ਉਰਝਿ**- ਲਿਪਟਿਆ। **ਬਿਖਿਅਨ ਸੰਗਿ**- ਜ਼ਹਿਰ ਨਾਲ। **ਬਉਰਾ**- ਪਾਗਲ (ਮਨ)। **ਬਿਸਰਾਨਾ**- ਭੁਲਾ ਦਿੱਤਾ।
[ਵੇਖੋ ੨੦੯੨]

**ਹਾਥੀ** : ਹਾਥੀ। ੨੮੬੨

**ਤਾਜੀ ਰਥ ਤੁਖਾਰ ਹਾਥੀ ਪਾਖਰੇ ॥**
**ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥**

ਮਾਝ (ਵਾਰ), ਮਹਲਾ ੧, ਪਉੜੀ ੮, ਸਫ਼ਾ ੧੪੧

**ਅਰਥ** : ਅਰਬੀ ਘੋੜੇ, (ਸੁੰਦਰ) ਰਥ, ਊਠ, ਕਾਠੀਆਂ ਨਾਲ (ਸਜਾਏ) ਹਾਥੀ, (ਦਿਲਕਸ਼) ਬਗ਼ੀਚੇ, (ਵਿਸ਼ਾਲ) ਜਾਗੀਰਾਂ ਅਤੇ (ਉਚਿਆਂ) ਦਰਵਾਜ਼ਿਆਂ ਵਾਲੇ (ਉਹ) ਘਰ, (ਜੋ ਮਨੁੱਖ) ਆਪਣੇ (ਸਮਝਦਾ) ਸੀ, (ਹੁਣ) ਕਿਥੇ (ਚਲੇ ਗਏ) ਹਨ।

**ਤਾਜੀ**- ਅਰਬੀ ਘੋੜੇ। **ਤੁਖਾਰ**- ਊਠ। **ਪਾਖਰੇ**- ਕਾਠੀਆਂ ਨਾਲ ਸਜਾਏ। **ਮਿਲਖ**- ਜਾਗੀਰ।
[ਵੇਖੋ ੨੦੯੯]

**ਹਾਥੀ** : ਹਾਥੀ ਬਣ ਕੇ। ੨੮੬੩

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥**
**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥**

ਸਲੋਕ, ਕਬੀਰ, ੨੩੮, ਸਫ਼ਾ ੧੩੭੭

**ਅਰਥ** : ਪਰਮੇਸ਼ਰ (ਮਾਨੋ) ਖੰਡ ਹੈ, (ਜੋ) ਰੇਤ ਵਿਚ ਖਿੰਡੀ ਹੋਈ ਹੈ, (ਇਹ) ਹਾਥੀ ਬਣ ਕੇ (ਰੇਤ ਵਿਚੋਂ) ਨਹੀਂ ਚੁਣੀ ਜਾ ਸਕਦੀ। ਕਬੀਰ ਆਖਦਾ ਹੈ ਕਿ ਗੁਰੂ ਨੇ ਚੰਗੀ ਗੱਲ ਸਮਝਾ ਦਿੱਤੀ ਹੈ ਕਿ ਕੀੜੀ ਬਣ ਕੇ (ਇਹ ਖੰਡ) ਖਾ ਲਓ।

**ਬਿਖਰੀ**- ਖਿੰਡੀ ਹੋਈ। **ਕੀਟੀ ਹੋਇ ਕੈ**- ਕੀੜੀ ਬਣ ਕੇ।
[ਵੇਖੋ ੨੦੯੯]

**ਹਾਥੀ** : ਹੱਥਾਂ ਨਾਲ। ੨੮੬੪

**ਤੇਰੇ ਜੀਅ ਤੂ ਸਦ ਹੀ ਸਾਥੀ ॥**
**ਸੰਸਾਰ ਸਾਗਰ ਤੇ ਕਢਿ ਦੇ ਹਾਥੀ ॥ ੨ ॥**

ਵਡ., ਮਹਲਾ ੫, ੭, ਸਫ਼ਾ ੫੬੩

**ਅਰਥ** : (ਹੇ ਪ੍ਰਭੂ !) ਜੀਵ ਤੇਰੇ ਹਨ ਅਤੇ ਤੂੰ ਸਦਾ ਹੀ (ਇਨ੍ਹਾਂ ਦਾ) ਮਦਦਗਾਰ ਹੈਂ। (ਜੀਵਾਂ ਨੂੰ) ਆਪਣੇ ਹੱਥਾਂ ਨਾਲ ਸੰਸਾਰ-ਸਮੁੰਦਰ ਤੋਂ ਕਢ ਦੇ (ਅਰਥਾਤ ਪਾਰ ਲਾ ਦੇ)।
[ਵੇਖੋ ੨੦੯੨]

**ਹਾਥੁ** : ਹੱਥ। ੨੮੬੫

**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥ ੮ ॥**

ਗਉੜੀ (ਸੁਖ.), ਮਹਲਾ ੫, ੮, ੨੭੩

**ਅਰਥ** : ਪਰਮੇਸ਼ਰ ਨੂੰ ਜਾਣਨ ਵਾਲਾ ਵਿਅਕਤੀ ਬੇਸਹਾਰਿਆਂ ਦਾ ਸਹਾਰਾ ਹੈ। ਪਰਮੇਸ਼ਰ ਨੂੰ ਜਾਣਨ ਵਾਲੇ ਦਾ ਹੱਥ ਸਾਰਿਆਂ ਦੇ (ਸਿਰ) ਉਤੇ ਹੈ।
[ਵੇਖੋ ੨੦੯੨]

**ਹਾਥੁ (ਕਹੀ ਨ ਪਹੁਚੈ)** : ਹੱਥ ਕਿਤੇ ਨਹੀਂ ਪੁਜ ਸਕਿਆ, ਭਾਵ ਪੇਸ਼ ਨਹੀਂ ਗਈ। ੨੮੬੬

**ਸੁਲਹੀ ਤੇ ਨਾਰਾਇਣ ਰਾਖੁ ॥**
**ਸੁਲਹੀ ਕਾ ਹਾਥੁ ਕਹੀ ਨ ਪਹੁਚੈ**
**ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੧੦੪, ਸਫ਼ਾ ੮੨੫

ਵੇਖੋ 'ਸੁਲਹੀ' V-੧੨੯੦
[ਵੇਖੋ ੨੦੯੨]

**ਹਾਥੁ (ਦੇ)** : ਹੱਥ ਦੇ ਕੇ। ੨੮੬੭

**ਤਿਸੁ ਗੁਰ ਕਉ ਝੂਲਾਵਉ ਪਾਖਾ ॥**
**ਮਹਾ ਅਗਨਿ ਤੇ ਹਾਥੁ ਦੇ ਰਾਖਾ ॥ ੩ ॥**

ਗਉੜੀ (ਅਸ.), ਮਹਲਾ ੫, ੯, ਸਫ਼ਾ ੨੩੯

**ਅਰਥ** : ਮੈਂ ਉਸ ਗੁਰੂ ਲਈ ਪੱਖਾ ਝੱਲਦਾ ਹਾਂ। ਉਸ ਨੇ (ਮੈਨੂੰ ਮਾਇਆ ਰੂਪ) ਭਿਆਨਕ ਅਗਨੀ ਤੋਂ ਹੱਥ ਦੇ ਕੇ ਬਚਾ ਲਿਆ ਹੈ।
[ਵੇਖੋ ੨੦੯੨]

**ਹਾਥੁ (ਪਸਾਰਿ)** : ਹੱਥ ਪਸਾਰ ਕੇ, ਭਾਵ ਹੱਥ ਪੂਰਾ ਫੈਲਾ ਕੇ। ੨੮੬੮

**ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥...੨ ॥**

ਗਉੜੀ, ਕਬੀਰ, ੫੭, ਸਫ਼ਾ ੩੩੬

ਵੇਖੋ 'ਅਨਾਜ' II-੨੫੩੦ ੳ

[ਵੇਖੋ ੨੦੯੨]

**ਹਾਥੁ (ਪਸਾਰਿ ਸਕੈ) :** ਹੱਥ ਵਧਾ ਸਕੇ, ਹੱਥ ਚੁਕ ਸਕੇ। ੨੮੬੯

**ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ ॥**
**ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥ ੧ ॥**

ਬਿਲਾ., ਕਬੀਰ, ੫, ਸਫ਼ਾ ੮੫੬

ਵੇਖੋ 'ਅੰਦਾਜਾ' I-੧੧੪੩

[ਵੇਖੋ ੨੦੯੨]

**ਹਾਥੁ (ਪਸਾਰੇ) :** ਹੱਥ ਅਡ ਕੇ। ੨੮੭੦

**ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥**
**ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥ ੨ ॥**

ਰਾਮ., ਮਹਲਾ ੪, ੬, ਸਫ਼ਾ ੮੮੨

**ਅਰਥ :** ਤੇਤੀ ਕਰੋੜ ਦੇਵਤੇ ਕਰੋੜਾਂ ਵਾਰ (ਪਰਮੇਸ਼ਰ ਦਾ) ਧਿਆਨ ਕਰਦੇ ਹਨ, (ਪਰ) ਉਸ ਦਾ ਅੰਤ ਨਹੀਂ ਪਾ ਸਕਦੇ। (ਉਹ) ਹਿਰਦੇ ਵਿਚ ਇਸਤ੍ਰੀ ਅਤੇ (ਪਦਾਰਥਕ) ਇੱਛਾਵਾਂ (ਦੀ ਪੂਰਤੀ ਲਈ) ਮੰਗ ਕਰਦੇ ਹਨ ਹਨ ਅਤੇ ਹੱਥ ਅਡ ਕੇ ਰਿਧੀਆਂ ਦੀ ਯਾਚਨਾ ਕਰਦੇ ਹਨ।

**ਭਾਵ :** 'ਰਿਗਵੇਦ' ਵਿਚ ਮੰਤ੍ਰ-ਦ੍ਰਸ਼ਟਾ ਰਿਸ਼ੀਆਂ ਨੇ ਇਸਤ੍ਰੀ, ਪੁੱਤਰ, ਧਨ, ਦੀਰਘ-ਆਯੂ, ਪਸ਼ੂ ਆਦਿ ਦੀ ਪ੍ਰਾਪਤੀ ਵਾਸਤੇ ਵਾਰ-ਵਾਰ ਕਾਮਨਾ ਕੀਤੀ ਹੈ, ਯਥਾ-

੧. ਅਗਨੀ ਦੀ ਕ੍ਰਿਪਾ ਨਾਲ ਯਜਮਾਨ ਨੂੰ ਧਨ ਮਿਲਦਾ ਹੈ ਅਤੇ ਉਹ ਧਨ ਨਿਤਾਪ੍ਰਤੀ ਵਧਦਾ ਹੈ।
ਰਿਗ. ੧/੧/੧/੧-੩

੨. ਪਤਿਤ-ਪਾਵਨੀ, ਅੰਨ-ਯੁਕਤ ਅਤੇ ਧਨ ਦੇਣ ਵਾਲੀ ਸਰਸਵਤੀ ! ਧਨ ਦੇ ਨਾਲ ਸਾਡੇ ਯਗ ਦੀ ਕਾਮਨਾ ਕਰੋ।
ਰਿਗ. ੧/੧/੧/੧-੧੦

੩. ਅਨੰਤ-ਗੁਣਾਂ ਨਾਲ ਸੰਪੰਨ ਉਹ ਹੀ ਇੰਦ੍ਰ ਸਾਡੇ ਉਦੇਸ਼ਾਂ ਨੂੰ ਪੂਰਾ ਕਰਨ, ਧਨ ਦੇਣ, ਹਰ ਤਰੀਕੇ ਨਾਲ ਬੁਧੀ ਦੇਣ ਅਤੇ ਅੰਨ ਨੂੰ ਨਾਲ ਲੈ ਕੇ ਸਾਡੇ ਕੋਲ ਆਉਣ।
ਰਿਗ. ੧/੧/੧/੨-੩

੪. ਹੇ ਅਗਨੀ ! ਮੈਨੂੰ ਤੇਜ, ਸੰਤਾਨ ਅਤੇ ਲੰਬੀ ਆਯੂ ਦੇ।
ਰਿਗ. ੧/੧/੨/੬-੨੪

੫. ਹੇ ਬਹੁ-ਧਨਸ਼ਾਲੀ ਇੰਦ੍ਰ ! ਸੁੰਦਰ ਅਤੇ ਅਸੰਖ ਗਊਆਂ ਅਤੇ ਘੋੜਿਆਂ ਦੁਆਰਾ ਸਾਨੂੰ ਧਨਵਾਨ ਬਣਾਓ।
ਰਿਗ. ੧/੧/੨/੬-੫

[ਵੇਖੋ ੨੦੯੨]

**ਹਾਥੁ (ਨ ਬੂਡਈ) :** ਹੱਥ ਨਹੀਂ ਡੁਬਦਾ, ਅਰਥਾਤ ਲਿਪਤ ਨਹੀਂ ਹੁੰਦਾ। ੨੮੭੧

**ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥**
**ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥**

ਸਲੋਕ (ਵਧੀਕ), ਮਹਲਾ ੧, ੮, ਸਫ਼ਾ ੧੪੧੧

**ਅਰਥ :** (ਜੇ ਪਰਮਾਤਮਾ) ਇਕੋ ਮਿਹਰ ਦੀ ਨਜ਼ਰ ਨਾਲ ਵੇਖਦਾ ਰਹੇ, ਤਾਂ (ਮਨੁੱਖ ਦਾ ਮਨ ਮਾਇਆ ਦੇ) ਚਿੱਕੜ ਵਿਚ ਲਿਪਤ ਨਹੀਂ ਹੁੰਦਾ ਹੈ। ਨਾਨਕ (ਆਖਦਾ ਹੈ ਕਿ) ਗੁਰੂ ਦੇ ਸਨਮੁਖ ਰਹਿਣ ਵਾਲੇ ਵਿਅਕਤੀ (ਮਾਇਆ ਦੇ ਪ੍ਰਭਾਵ ਤੋਂ) ਬਚ ਜਾਂਦੇ ਹਨ, (ਕਿਉਂਕਿ) ਗੁਰੂ (ਵਿਸ਼ਾਲ) ਸਰੋਵਰ ਹੈ (ਚਿੱਕੜ ਦਾ ਭਰਿਆ ਛੱਪੜ ਨਹੀਂ), (ਉਹ) ਸਥਾਈ ਰਹਿਣ ਵਾਲੀ ਦੀਵਾਰ ਹੈ (ਜੋ ਮਾਇਆ ਦੇ ਪ੍ਰਭਾਵ ਨੂੰ ਰੋਕ ਲੈਂਦੀ ਹੈ)।

**ਕੀਚੜਿ-** ਚਿੱਕੜ। **ਨਿਹਾਲਿ-** ਵੇਖੋ, ਵੇਖਦਾ ਰਹੇ। **ਪਾਲਿ-** ਦੀਵਾਰ ਹੈ।

[ਵੇਖੋ ੨੦੯੨]

**ਹਾਥੁ (ਵਤਾਵੈ) :** ਹੱਥ ਫੇਰਦਾ ਹੈ, ਪਲੋਸਦਾ ਹੈ। ੨੮੭੨

**ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ ॥**
**ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥ ੧ ॥**

ਰਾਮ., ਮਹਲਾ ੪, ੩, ਸਫ਼ਾ ੮੮੧

**ਅਰਥ :** ਹਰੀ ਦੇ ਮਿੱਤਰ ਸਾਧੂ-ਜਨ ਚੰਗੇ ਵਿਅਕਤੀ ਹਨ, (ਪਰਮੇਸ਼ਰ ਪਿਆਰ ਸਹਿਤ) ਉਨ੍ਹਾਂ ਦੇ ਸਿਰ ਉਤੇ ਹੱਥ ਫੇਰਦਾ ਹੈ। ਗੁਰੂ ਦੇ ਸਨਮੁਖ ਰਹਿਣ ਵਾਲੇ ਉਹ ਸਾਧੂ ਪ੍ਰਭੂ ਨੂੰ ਚੰਗੇ ਲਗਦੇ ਹਨ, (ਉਹ) ਕ੍ਰਿਪਾ ਕਰ ਕੇ (ਉਨ੍ਹਾਂ ਨੂੰ) ਆਪਣੇ ਨਾਲ ਜੋੜਦਾ ਹੈ।

**ਸਖਾ-** ਮਿੱਤਰ। **ਨੀਕੇ-** ਚੰਗੇ।

[ਵੇਖੋ ੨੦੯੨]

**ਹਾਥੇ :** ਹੱਥ। ੨੮੭੩

**ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ ॥**
**ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ ॥ ੧ ॥**

ਬਿਲਾ., ਮਹਲਾ ੫, ੪੯, ਸਫ਼ਾ ੮੧੩

**ਅਰਥ :** (ਸੰਤਾਂ ਦੇ ਚਰਨ) ਸਪਰਸ਼ ਕਰਨ ਨਾਲ ਭਿਆਨਕ ਤਪਸ ਤੋਂ ਸ਼ਾਂਤੀ ਮਿਲ ਗਈ ਹੈ ਅਤੇ (ਸਾਰੇ) ਪਾਪ ਦੌੜ ਗਏ ਹਨ। (ਅਸੀਂ) ਹਨੇਰੇ ਖੂਹ ਵਿਚ ਗਲ ਰਹੇ ਸੀ ਕਿ (ਗੁਰੂ ਸੰਤ ਨੇ) ਹੱਥ ਦੇ ਕੇ ਕਢ ਲਏ ਹਾਂ।

**ਤਪਤਿ-** ਤਪਸ। **ਪਰਸਤ-** ਸਪਰਸ਼ ਕਰਨ ਨਾਲ। **ਕੂਪ-** ਖੂਹ। **ਗਲਤ ਥੇ-** ਗਲ ਰਹੇ ਸੀ।

[ਵੇਖੋ ੨੦੯੨]

**ਹਾਥੇ :** ਹੱਥ ਵਿਚ। ੨੮੭੪

**ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥**
**ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥ ੩ ॥**

ਗਉੜੀ (ਪੂਰਬੀ), ਮਹਲਾ ੫, ੧੩੫, ਸਫ਼ਾ ੨੦੯

**ਅਰਥ** : ਹੇ ਪ੍ਰਭੂ ! ਇਥੇ ਅਤੇ ਉਥੇ (ਭਾਵ ਲੋਕ-ਪਰਲੋਕ ਵਿਚ) ਤੂੰ ਹੀ ਸਰਬ-ਸ਼ਕਤੀਮਾਨ ਹੈਂ, ਸਭ ਕੁਝ ਤੇਰੇ ਹੱਥ ਵਿਚ ਹੈ। ਹੇ ਹਰੀ ਦੇ ਸੇਵਕੋ ! ਮੈਨੂੰ (ਨਾਮ ਦਾ) ਅਜਿਹਾ ਖ਼ਜ਼ਾਨਾ ਦਿਓ, ਜੋ (ਲੋਕ-ਪਰਲੋਕ ਵਿਚ) ਮੇਰੇ ਨਾਲ ਚਲ ਸਕੇ।
[ਵੇਖੋ ੨੦੯੨]

**ਹਾਥੈ** : ਹੱਥ ਵਿਚ। ੨੮੭੫

**ਜਹ ਜਹ ਭਾਣਾ ਤਹ ਤਹ ਰਾਖੇ ॥**
**ਨਾਨਕ ਸਭੁ ਕਿਛੁ ਪ੍ਰਭ ਕੈ ਹਾਥੈ ॥ ੫ ॥**

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬

**ਅਰਥ** : ਨਾਨਕ (ਆਖਦਾ ਹੈ ਕਿ) ਸਭ ਕੁਝ ਅਕਾਲ-ਪੁਰਖ ਦੇ ਹੱਥ ਵਿਚ ਹੈ। ਜਿਥੇ-ਜਿਥੇ (ਭਾਵ ਜਿਹੜੀ ਹਾਲਤ ਵਿਚ ਉਸ ਨੂੰ) ਚੰਗਾ ਲਗਦਾ ਹੈ, (ਜੀਵਾਂ ਨੂੰ) ਉਥੇ-ਉਥੇ (ਭਾਵ ਉਸ ਅਵਸਥਾ ਵਿਚ) ਰਖਦਾ ਹੈ।
[ਵੇਖੋ ੨੦੯੨]

**ਹਾਦਰਾ** : ਹਾਜ਼ਰ, ਵਿਦਮਾਨ। ੨੮੭੬

**ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥**

ਜਪੁ, ਮਹਲਾ ੧, ਪਉੜੀ ੩, ਸਫ਼ਾ ੨

ਵੇਖੋ **'ਹਦੂਰਿ'** V-੨੨੮੪

[ਵੇਖੋ ੨੭੮੭]

**ਹਾਧੋ** : ਹੁੰਦਾ ਹੈ। ੨੮੭੭

**ਜਿਉ ਛੁਹਿ ਪਾਰਸ ਮਨੂਰ ਭਏ ਕੰਚਨ**
**ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ ॥ ੧ ॥**

ਕਾਨੜਾ, ਮਹਲਾ ੪, ੧੧, ਸਫ਼ਾ ੧੨੯੭

ਵੇਖੋ **'ਸੁਧ'** V-੮੯੪

[ਸੰਸ. ਭੂ (ਭੂ) : ਹੋਣਾ ; ਉਤਪੰਨ ਹੋਣਾ ; ਵਿਦਮਾਨ ਹੋਣਾ ; ਉਪਸਥਿਤ ਹੋਣਾ ; ਫੁਟਣਾ, ਜਿਊਂਦਿਆਂ ਰਹਿਣਾ ਆਦਿ।
ਭਵਨਮ੍ (ਭਵਨਮ੍) ਭੂ+ਲ੍ਯੁਟ੍ : ਹੋਣਾ, ਅਸਤਿਤ੍ਵ ; ਉਤਪਤੀ, ਜਨਮ ; ਸਥਾਨ ਆਦਿ।
ਪ੍ਰਾ. ਹਵ (ਹਵ) : ਹੋਣਾ ; ਪ੍ਰਾਪਤ ਕਰਨਾ। ਸੰਸਕ੍ਰਿਤ 'ਭੂ' ਤੋਂ ਵਿਗੜ ਕੇ ਪ੍ਰਾਕ੍ਰਿਤ ਵਿਚ ਹੁਅਇ, ਹੁਏਇ, ਹੁੰਤਿ ਆਦਿ ਸ਼ਬਦਾਂ ਦਾ ਵਿਕਾਸ ਹੋਇਆ ਹੈ, ਜਿਸ ਤੋਂ ਹੋਣਾ, ਹੋਤਾ, ਹੁੰਦਾ, ਹੋਂਦਾ ਆਦਿ ਸ਼ਬਦ ਬਣੇ ਹਨ।]

**ਹਾਨ (ਭਏ ਹਾਨ)** : ਨਸ਼ਟ ਹੋ ਗਏ। ੨੮੭੮

**ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ ਹਾਨ ॥**
**ਬਿਨਵੰਤਿ ਨਾਨਕ ਮੇਰੀ ਆਸ ਪੂਰਨ ਮਿਲੇ ਸ੍ਰੀਧਰ ਗੁਣ ਨਿਧਾਨ ॥ ੪ ॥**

ਆਸਾ, ਮਹਲਾ ੫, ੧੪, ਸਫ਼ਾ ੪੬੨

**ਅਰਥ** : ਪ੍ਰਭੂ ਨੇ ਮਿਹਰ ਦੀ ਨਜ਼ਰ ਕੀਤੀ, (ਮੈਨੂੰ) ਅਸੁਰ-ਵਿਨਾਸ਼ਕ ਹਰੀ ਮਿਲ ਪਏ, (ਮੇਰੇ) ਸਾਰੇ ਪਾਪ ਨਸ਼ਟ ਹੋ ਗਏ ਹਨ। ਨਾਨਕ ਬੇਨਤੀ ਕਰਦਾ ਹੈ ਕਿ ਮੇਰੀ ਮੁਰਾਦ ਪੂਰੀ ਹੋ ਗਈ ਹੈ, ਮੈਨੂੰ ਗੁਣਾਂ ਦੇ ਖ਼ਜ਼ਾਨੇ ਲਛਮੀ-ਪਤੀ (ਪਰਮੇਸ਼ਰ) ਮਿਲੇ ਹਨ।
[ਵੇਖੋ ੨੦੭੬]

**ਹਾਨਿ** : ਹਾਨੀ ਹੋਣਾ, ਵਿਅਰਥ ਜਾਣਾ। ੨੮੭੯

**ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥**
**ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ ॥ ੧ ॥**

ਬਿਲਾ., ਮਹਲਾ ੫, ੬੬, ਸਫ਼ਾ ੮੧੭

**ਅਰਥ** : (ਪਰਮੇਸ਼ਰ ਨੇ ਮੇਰੇ) ਮੱਥੇ ਉਤੇ ਹੱਥ ਰਖ ਕੇ (ਮੇਰਾ ਮਹਤਵ) ਸਥਾਪਿਤ ਕੀਤਾ ਹੈ ਅਤੇ ਨਾਮ ਦਾ ਦਾਨ ਦਿੱਤਾ ਹੈ। ਪ੍ਰਭੂ ਦੀ ਸੇਵਾ ਫਲ ਦੇਣ ਵਾਲੀ ਹੈ, ਜਿਸ ਦੀ ਕਦੇ ਹਾਨੀ ਨਹੀਂ ਹੋ ਸਕਦੀ (ਭਾਵ ਕਦੇ ਵਿਅਰਥ ਨਹੀਂ ਜਾਂਦੀ) ਹੈ।
[ਵੇਖੋ ੨੮੨੭]

**ਹਾਨਿ** : ਘਾਟਾ, ਨੁਕਸਾਨ। ੨੮੮੦

**ਪਾਇਓ ਬਾਲ ਬੁਧਿ ਸੁਖੁ ਰੇ ॥**
**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ**
**ਚਿਤਿ ਸਮਸਰਿ ਗੁਰ ਮਿਲੇ ॥ ੧ ॥ ਰਹਾਉ ॥**

ਗਉੜੀ (ਮਾਲਾ), ਮਹਲਾ ੫, ੧੫੯, ਸਫ਼ਾ ੨੧੪

**ਅਰਥ** : ਹੇ ਭਾਈ ! ਮੈਂ ਬਾਲਕ ਵਾਲੀ (ਨਿਰਛਲ) ਬੁਧੀ ਨਾਲ (ਅਧਿਆਤਮਕ) ਆਨੰਦ ਪ੍ਰਾਪਤ ਕੀਤਾ ਹੈ। (ਦਰਅਸਲ) ਗੁਰੂ ਨੂੰ ਮਿਲਣ ਨਾਲ ਖ਼ੁਸ਼ੀ, ਗ਼ਮੀ, ਘਾਟਾ, ਮ੍ਰਿਤੂ, ਦੁਖ ਅਤੇ ਸੁਖ ਚਿੱਤ ਵਿਚ ਇਕਸਮਾਨ ਜਾਪਣ ਲਗ ਪੈਂਦੇ ਹਨ।
[ਵੇਖੋ ੨੮੨੭]

**ਹਾਮਾ** : ਹਾਮੀ, ਹਿਮਾਇਤ। ੨੮੮੧

**ਮਃ ੧ ॥ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥...੨ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

ਵੇਖੋ **'ਸੂਅਰ'** V-੧੩੧੬

[ਅ. ਹਾਮੀ : ਪੱਖਪਾਤੀ ; ਸਹਾਇਕ, ਮਦਦਗਾਰ ; ਮਿੱਤਰ, ਦੋਸਤ : ਹਿੰਮਤ ਵਧਾਉਣ ਵਾਲਾ।]

**ਹਾਰ** : ਹਾਰ, ਸ਼ਿਕਸਤ, ਪਰਾਜਯ। ੨੮੮੨

**ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ ਸਾਕਤ ਸੰਸਾਰ ॥ ੨ ॥**

ਗਉੜੀ (ਗੁਆ.), ਮਹਲਾ ੫, ੮੨, ਸਫ਼ਾ ੧੮੦

**ਅਰਥ** : ਮਾਇਆ-ਗ੍ਰਸੇ ਜਗਤ ਦਾ ਇਹ ਵਿਵਹਾਰ ਹੈ ਕਿ ਉਹ ਜਿੱਤ ਅਤੇ ਹਾਰ ਨੂੰ ਸਮਝਦਾ ਹੀ ਨਹੀਂ ਹੈ।

ਅਰੁ- ਅਤੇ। ਵਲੇਵਾ- ਵਿਵਹਾਰ। ਸਾਕਤ- ਮਾਇਆ ਗ੍ਰਸਿਆ।
[ਸੰਸ. ਹਾਰਿ: (ਹਾਰਿ:) ਹ੍ਰ+ਣਿਚ੍+ਇਨ੍ : ਪਰਾਜਯ, ਸ਼ਿਕਸਤ ; ਪਰਾਧੀਨ ਹੋਣਾ, ਯਾਤਰੀਆਂ ਦਾ ਜਥਾ।
ਪ੍ਰਾ. ਹਾਰ (ਹਾਰ) : ਹਾਰਨਾ ; ਨਾਸ਼ ਕਰਨਾ।]

**ਹਾਰ** : ਹਾਰ ਗਿਆ ਹੈਂ। ੨੮੮੩

**ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥**
**ਹਾਰ ਜੁਆਰ ਜੁਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥ ੧ ॥**

ਗਉੜੀ, ਮਹਲਾ ੫, ੧੪੮, ਸਫ਼ਾ ੨੧੨

**ਅਰਥ** : ਹੇ ਮਨੁੱਖ ! (ਤੇਰਾ) ਉਸੇ (ਮਾਇਆ) ਨਾਲ ਪਿਆਰ ਹੈ, (ਜਿਸ ਤੋਂ) ਵੇਦ (ਆਦਿ ਧਰਮ-ਗ੍ਰੰਥ) ਅਤੇ ਸੰਤ-ਜਨ ਵਰਜਿਤ ਕਰਦੇ ਹਨ। (ਕਾਮ-) ਇੰਦ੍ਰੀ ਨੇ ਤੈਨੂੰ ਜਿੱਤ ਕੇ ਆਪਣੇ ਵਸ ਕਰ ਲਿਆ ਹੈ, (ਇਸ ਲਈ ਤੂੰ) ਜੁਆਰੀ ਵਾਂਗ ਜੂਆ (ਭਾਵ ਜੀਵਨ-ਬਾਜ਼ੀ) ਹਾਰ ਗਿਆ ਹੈਂ।
**ਬੇਬਰਜਤ**- ਵਰਜਿਤ ਕਰਦੇ ਹਨ। **ਉਆਹੂ ਸਿਉ** - ਉਸੇ ਨਾਲ। **ਹਿਤਨੋ**- ਪਿਆਰ। **ਜੁਆਰ**- ਜੁਆਰੀ। **ਬਿਧੇ**- ਵਾਂਗ। **ਜਿਤਨੋ**- ਜਿੱਤ ਲਿਆ।
[ਵੇਖੋ ੨੮੮੨]

**ਹਾਰ** : ਹਾਰ, ਗਲੇ ਦਾ ਇਕ ਗਹਿਣਾ। ੨੮੮੪

**ਮਃ ੧ ॥... ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥**
**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੪-੬੫

**ਅਰਥ** : (ਰਾਸਧਾਰੀ ਲੋਕ) ਲੱਖਾਂ ਰੁਪਇਆਂ ਦੇ ਗਹਿਣੇ (ਕੰਨਾਂ ਵਿਚ) ਅਤੇ ਲੱਖਾਂ ਰੁਪਇਆਂ ਦੇ ਹਾਰ (ਗਲ ਵਿਚ ਸਜਾਉਂਦੇ ਹਨ), ਪਰ ਨਾਨਕ (ਆਖਦਾ ਹੈ ਕਿ) ਜਿਸ ਸਰੀਰ ਉਤੇ (ਇਹ ਗਹਿਣੇ) ਪਾਈਦੇ ਹਨ, ਉਹ ਸਰੀਰ (ਅੰਤ ਨੂੰ) ਸਵਾਹ ਹੋ ਜਾਂਦੇ ਹਨ।
[ਸੰਸ. ਹਾਰ: (ਹਾਰ:) ਹ੍ਰ+ਘਞ੍ : ਮੋਤੀਆਂ ਦੀ ਮਾਲਾ ; ਲੈ ਜਾਣਾ, ਹਟਾਣਾ, ਪਕੜਨਾ ; ਯੁਧ ਆਦਿ।
ਪ੍ਰਾ. ਹਾਰ (ਹਾਰ) : ਮੋਤੀਆਂ ਦੀ ਮਾਲਾ ; ਹਰਣ, ਅਪਹਰਣ ਆਦਿ।]

**ਹਾਰਈ** : ਧਾਰਈ, ਧਾਰਨ ਕਰਦੇ ਹਨ। ੨੮੮੫

**ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖ ਸਾਰਈ ॥**
**ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥ ੬ ॥**

ਸਲੋਕ (ਵਧੀਕ), ਮਹਲਾ ੫, ੬, ਸਫ਼ਾ ੧੪੨੫

ਵੇਖੋ **'ਸਾਰਈ'** IV-੧੮੪੦

**ਨੋਟ** : ਕੁਝ ਵਿਦਵਾਨ 'ਹਾਰਈ' ਦਾ ਅਰਥ 'ਹਾਰ (ਮਾਲਾ)' ਕਰਦੇ ਹਨ।
[ਸੰਸ. ਧਾਰਣਾ (ਧਾਰਣਾ) ਧਾਰਣ੍+ਟਾਪ੍ : ਸੰਭਾਲਣਾ, ਸਹਾਰਾ ਦੇਣਾ ; ਮਨ ਵਿਚ ਧਾਰਨ ਕਰਨ ਦੀ ਸ਼ਕਤੀ ; ਸਥਿਰਤਾ ; ਨਿਸ਼ਚਿਤ ਨਿਯਮ ; ਵਿਸ਼ਵਾਸ ਆਦਿ।
ਪ੍ਰਾ. ਧਾਰਣ (ਧਾਰਣ) : ਧਾਰਨ ਕਰਨਾ, ਗ੍ਰਹਿਣ ਕਰਨਾ ਆਦਿ।]

**ਹਾਰਹਿ** : ਹਾਰਦੇ ਹਨ। ੨੮੮੬

**ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥**
**ਜੰਮਣੁ ਮਰਣੁ ਤਿਨ੍ਹਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥**

ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮

ਵੇਖੋ **'ਸਾਰਹਿ'** IV-੧੮੪੨

[ਵੇਖੋ ੨੮੮੨]

**ਹਾਰਹੁ** : ਹਾਰੋ। ੨੮੮੭

**ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥**
**ਜੁਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥**

ਆਸਾ (ਪਟੀ), ਮਹਲਾ ੧, ੧੪, ਸਫ਼ਾ ੪੩੩

ਵੇਖੋ **'ਸਰਣਾ'** IV-੭੦੪

[ਵੇਖੋ ੨੮੮੨]

**ਹਾਰਣੋ** : ਹਾਰਦਾ ਹੈ। ੨੮੮੮

**ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥**
**ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥**

ਰਾਮ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੯੬੩

**ਅਰਥ** : (ਹੇ ਅਕਾਲ-ਪੁਰਖ !) ਜਿਸ ਦੇ ਤੂੰ ਚਿੱਤ ਵਿਚ ਵਸਿਆ ਹੈਂ, ਉਸ ਦਾ ਦੁਖ ਦੂਰ ਕਰਦਾ ਹੈਂ। ਜਿਸ ਦੇ ਤੂੰ ਚਿੱਤ ਵਿਚ ਵਸਿਆ ਹੈਂ, ਉਹ ਕਦੇ ਹਾਰਦਾ ਨਹੀਂ ਹੈ।
**ਵੁਠਾ**- ਵਸਿਆ। **ਦਰਦੁ**- ਦੁਖ। **ਨਿਵਾਰਣੋ**- ਦੂਰ ਕਰਦਾ ਹੈਂ।
[ਵੇਖੋ ੨੮੮੨]

**ਹਾਰੰਤ** : ਹਾਰ ਜਾਂਦੇ ਹਨ। ੨੮੮੯

**ਰਤਨ ਜਨਮੁ ਹਾਰੰਤ ਜੁਐ ਪ੍ਰਭੂ ਆਪਿ ਨ ਭਾਵਹੀ ॥**
**ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥ ੨ ॥**

ਜੈਤ. (ਛੰਤ), ਮਹਲਾ ੫, ੩, ਸਫ਼ਾ ੭੦੫

**ਅਰਥ** : ਜੋ ਲੋਕ ਬਹੁਮੁਲਾ ਜਨਮ ਜੂਏ ਵਿਚ ਹਾਰ ਜਾਂਦੇ ਹਨ, ਉਹ ਪਰਮੇਸ਼ਰ ਨੂੰ ਆਪ ਵੀ ਚੰਗੇ ਨਹੀਂ ਲਗਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ (ਅਜਿਹੇ ਵਿਅਕਤੀ ਪ੍ਰਭੂ ਦੇ) ਭਟਕਾਏ ਹੋਏ ਭਟਕਦੇ ਹਨ ਅਤੇ ਇਕ ਪਲ ਵੀ ਟਿਕ ਨਹੀਂ ਸਕਦੇ ਹਨ।
[ਵੇਖੋ ੨੮੮੨]

**ਹਾਰਦਾ** : ਹਾਰ ਜਾਂਦਾ ਹੈ। ੨੮੯੦

**ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥**
**ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੮, ਸਫ਼ਾ ੯੦

**ਅਰਥ** : ਮਾਲਿਕ ਸੱਚਾ ਹੈ, (ਉਸ ਦਾ) ਇਨਸਾਫ਼ ਵੀ ਸੱਚਾ ਹੈ, (ਉਸ ਦੇ ਇਨਸਾਫ਼ ਸਾਹਮਣੇ) ਅਧਰਮੀ ਮਨੁੱਖ ਹਾਰ ਜਾਂਦਾ ਹੈ। ਹੇ ਭਗਤੋ ! ਹੱਥ ਜੋੜ ਕੇ (ਪਰਮੇਸ਼ਰ ਦੀ) ਸਿਫ਼ਤ ਕਰੋ, ਪ੍ਰਭੂ ਭਗਤ ਲੋਕਾਂ ਨੂੰ (ਸੰਸਾਰ-ਭਵਜਲ ਤੋਂ) ਤਾਰ ਦੇਂਦਾ ਹੈ।
[ਵੇਖੋ ੨੮੯੨]

**ਹਾਰਨਾ** : ਹਾਰ ਜਾਣਾ। ੨੮੯੧

**ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥ ੫ ॥**
ਰਾਮ. (ਅਸ.), ਮਹਲਾ ੫, ੫, ਸਫ਼ਾ ੯੧੫

**ਅਰਥ** : ਜੋ ਵਿਅਕਤੀ (ਪ੍ਰਭੂ ਦੇ) ਭਗਤ ਦੀ ਸ਼ਰਨ ਵਿਚ ਆਉਂਦਾ ਹੈ, ਉਸ ਨੇ ਨਾ ਇਸ ਲੋਕ ਵਿਚ ਹਾਰਨਾ ਹੈ, ਨਾ ਪਰਲੋਕ ਵਿਚ।
**ਤਿਸੁ**- ਉਸ ਨੇ। **ਈਹਾ**- ਇਥੇ, ਲੋਕ ਵਿਚ। **ਊਹਾ**- ਉਥੇ, ਪਰਲੋਕ ਵਿਚ।
[ਵੇਖੋ ੨੮੯੨]

**ਹਾਰਾ** : ਹਾਰ ਜਾਂਦੇ ਹਨ। ੨੮੯੨

**ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥ ੧੫ ॥**
ਮਾਰੂ (ਸੋਲ.), ਮਹਲਾ ੧, ੯, ਸਫ਼ਾ ੧੦੨੯

**ਅਰਥ** : ਝੂਠੇ ਵਿਅਕਤੀਆਂ ਦੇ ਮਨ ਅਤੇ ਸਰੀਰ ਵਿਚ ਝੂਠ ਹੁੰਦਾ ਹੈ, ਉਹ ਵਾਰ-ਵਾਰ ਝੂਠੇ ਕਰਮ ਕਰਦੇ ਹਨ ਅਤੇ ਖੋਟੀ ਬੁਧੀ ਕਾਰਨ (ਪਰਮੇਸ਼ਰ ਦੀ) ਦਰਗਾਹ ਵਿਚ ਹਾਰ ਜਾਂਦੇ ਹਨ।
[ਵੇਖੋ ੨੮੯੨]

**ਹਾਰਾ** : ਹਾਰ ਗਿਆ, ਥੱਕ ਗਿਆ। ੨੮੯੩

**ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥**
**ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥ ੧ ॥**
ਜੈਤ., ਮਹਲਾ ੯, ੨, ਸਫ਼ਾ ੭੦੩

**ਅਰਥ** : (ਹੇ ਪ੍ਰਭੂ ! ਮੈਂ) ਮਹਾ ਭ੍ਰਿਸ਼ਟ, ਅਤਿ ਮੂਰਖ ਅਤੇ ਫਿਰ ਲੋਭੀ ਵੀ ਹਾਂ, (ਪਰ) ਹੁਣ ਪਾਪ ਕਰਦਿਆਂ ਥੱਕ ਗਿਆ ਹਾਂ। ਮਰ ਜਾਣ ਦਾ ਸਹਿਮ (ਮੈਨੂੰ) ਭੁਲਦਾ ਨਹੀਂ, ਇਸੇ ਦੀ ਚਿੰਤਾ ਨੇ (ਮੇਰਾ ਸਾਰਾ) ਸਰੀਰ ਸਾੜ ਦਿੱਤਾ ਹੈ।
**ਮੁਗਧ**- ਮੂਰਖ। **ਫੁਨਿ**- ਫਿਰ। **ਮਰਬੇ ਕੋ**- ਮਰ ਜਾਣ ਦਾ। **ਬਿਸਰਤ**- ਭੁਲਦਾ। **ਜਾਰਾ**- ਸਾੜ ਦਿੱਤਾ ਹੈ।
[ਵੇਖੋ ੨੮੯੨]

**ਹਾਰਾ** : 'ਹਾਰ' ਜਾਂ 'ਹਾਰਾ' ਸ਼ਬਦਾਂ ਦੇ ਅੰਤ ਵਿਚ ਲਗਣ ਵਾਲਾ ਇਕ ਪ੍ਰਤਯਯ ਹੈ, ਜਿਸ ਦਾ ਅਰਥ ਹੈ 'ਵਾਲਾ' ਜਿਵੇਂ- ਸਿਰਜਣਹਾਰ, ਰਚਨਹਾਰਾ ਆਦਿ। ੨੮੯੪

**ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥...੧ ॥**
ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੮

**ਅਰਥ** : ਮੇਰਾ ਪਿਤਾ (ਪਰਮੇਸ਼ਰ) ਵਡਾ ਸ਼ਕਤੀਸ਼ਾਲੀ ਹੈ, (ਉਹ) ਪ੍ਰਭੂ ਹਰ ਕਾਰਨ ਦਾ ਕਰਨ ਵਾਲਾ ਹੈ।
[ਸੰਸ. ਹਾਰਿਨ੍ (ਹਾਰਿਨ੍) ਹ੍ਰ+ਣਿਨਿ : ਲੈ ਜਾਣ ਵਾਲਾ, ਪਹੁੰਚਾਣ ਵਾਲਾ, ਢੋਣ ਵਾਲਾ ; ਹਰਣ ਕਰਨ ਵਾਲਾ ਆਦਿ।]

**ਹਾਰਾਇਅਨੁ** : ਹਾਰ ਕਰਵਾਈ ਹੈ। ੨੮੯੫

**ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ ॥**
ਕਾਨੜਾ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੧੩੧੨

**ਅਰਥ** : ਕੁਝ ਲੋਕਾਂ ਨੂੰ ਮਨਮੁਖ ਕਰ ਕੇ (ਪ੍ਰਭੂ ਨੇ ਜੀਵਨ ਦੀ ਖੇਡ ਵਿਚ ਉਨ੍ਹਾਂ ਦੀ) ਹਾਰ ਕਰਵਾਈ ਹੈ ਅਤੇ ਕਈਆਂ ਨੂੰ ਗੁਰੂ ਨਾਲ ਮਿਲਾ ਕੇ ਉਨ੍ਹਾਂ ਨੂੰ ਜਿਤਾ ਦਿੱਤਾ ਹੈ।
[ਵੇਖੋ ੨੮੯੨]

**ਹਾਰਾਮ (ਲੂਣ ਹਾਰਾਮ)** : ਅਕ੍ਰਿਤਘਣ। ੨੮੯੬

**ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥**
**ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥**
ਮਾਝ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੪੩

ਵੇਖੋ 'ਸਲਾਮ' IV-੧੧੦੭

[ਫ਼ਾ. ਨਮਕ-ਹਰਾਮ : ਅਕ੍ਰਿਤਘਣ, ਕੀਤਾ ਨਾ ਜਾਣਨ ਵਾਲਾ, ਮਾਲਿਕ ਨਾਲ ਛਲ ਕਰਨ ਵਾਲਾ।]

**ਹਾਰਿ** : ਹਾਰ ਕੇ। ੨੮੯੭

**ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ॥ ੩ ॥**
ਸਿਰੀ., ਮਹਲਾ ੩, ੩੯, ਸਫ਼ਾ ੨੮

**ਅਰਥ** : ਗੁਰੂ ਦੇ ਸਨਮੁਖ ਰਹਿਣ ਵਾਲਾ ਵਿਅਕਤੀ ਧੰਨ ਹੈ, (ਪ੍ਰਭੂ ਦੇ ਦਰ 'ਤੇ) ਉਹ ਕਬੂਲ ਹੈ, ਜੋ ਕਦੇ (ਬੁਰਾਈਆਂ ਤੋਂ) ਹਾਰ ਕੇ ਨਹੀਂ ਆਉਂਦਾ।
[ਵੇਖੋ ੨੮੯੨]

**ਹਾਰਿ** : ਧਾਰਨ ਕਰਨ ਨਾਲ। ੨੮੯੮

**ਸਾਂਤਿ ਸੁਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥ ੧ ॥**
ਬਿਲਾ., ਮਹਲਾ ੫, ੧੧੧, ਸਫ਼ਾ ੮੨੬

**ਅਰਥ** : ਪਿਆਰੇ (ਪ੍ਰਭੂ ਦਾ) ਨਾਮ ਹਿਰਦੇ ਵਿਚ ਧਾਰਨ ਕਰਨ ਨਾਲ ਸ਼ਾਂਤੀ, ਸੁਖ ਅਤੇ ਬਹੁਤ ਸਾਰੇ ਆਨੰਦ-ਮੰਗਲ ਪ੍ਰਾਪਤ ਹੋ ਗਏ ਹਨ।
**ਨੋਟ** : ਕਈ ਵਿਆਖਿਆਕਾਰ 'ਹਾਰਿ' ਦਾ ਅਰਥ 'ਮਾਲਾ' ਕਰਦੇ ਹਨ।
[ਵੇਖੋ ੨੮੯੫]

**ਹਾਰਿ** : ਹਾਰ ਵਿਚ, ਮਾਲਾ ਵਿਚ। ੨੮੯੯

**ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥**

**ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥ ੨ ॥**

ਤੁਖਾਰੀ (ਛੰਤ), ਮਹਲਾ ੧, ੫, ਸਫ਼ਾ ੧੧੧੨

**ਅਰਥ** : ਬੇਅੰਤ ਪ੍ਰਭੂ ਆਪ ਸਿਰਜ ਕੇ ਆਪ ਹੀ ਨਸ਼ਟ ਕਰਦਾ ਹੈ, ਜੋ ਉਸ ਨੂੰ ਚੰਗਾ ਲਗਦਾ ਹੈ, ਉਹੋ ਹੁੰਦਾ ਹੈ। ਨਾਨਕ (ਆਖਦਾ ਹੈ ਕਿ ਜਿਸ ਦਾ) ਪਵਿੱਤਰ (ਹੋਇਆ) ਮਨ ਪਵਿੱਤਰ ਪ੍ਰਭੂ (ਦੇ ਨਾਮ ਵਿਚ) ਵਿੰਨ੍ਹਿਆ ਗਿਆ ਹੈ, (ਉਹ ਦੈਵੀ-) ਗੁਣਾਂ ਦੇ ਹਾਰ ਵਿਚ (ਆਪਣੇ ਆਪ ਨੂੰ) ਪਰੋ ਲੈਂਦਾ ਹੈ।

[ਵੇਖੋ ੨੮੮੪]

**ਹਾਰਿਓ** : ਥੱਕ ਗਿਆ ਹਾਂ। ੨੯੦੦

**ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥**
**ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥ ੨ ॥**

ਗਉੜੀ (ਪੂਰਬੀ), ਮਹਲਾ ੫, ੧੨੫, ਸਫ਼ਾ ੨੦੬

**ਅਰਥ** : (ਮੈਂ ਪੰਜ ਕਾਮਾਦਿ ਦੁਸ਼ਟਾਂ ਤੋਂ ਬਚਣ ਲਈ) ਬਹੁਤ ਤਰੀਕਆਂ ਨਾਲ ਅਨੇਕਾਂ ਯਤਨ ਕਰ-ਕਰ ਕੇ ਥੱਕ ਗਿਆ ਹਾਂ, ਇਹ ਕਿਸੇ ਤਰ੍ਹਾਂ ਵੀ (ਮੇਰਾ ਪਿੱਛਾ) ਛਡਦੇ ਨਹੀਂ ਹਨ। ਇਕ ਇਹ ਗੱਲ ਸੁਣ ਕੇ (ਕਿ ਇਹ) ਸਾਧ ਸੰਗਤ ਵਿਚ (ਜਾਣ ਨਾਲ) ਮਿਟ ਜਾਂਦੇ ਹਨ, ਮੈਂ ਉਨ੍ਹਾਂ ਦਾ (ਭਾਵ ਸਤਿਸੰਗੀਆਂ ਦਾ) ਆਸਰਾ ਲੈ ਲਿਆ ਹੈ।

[ਵੇਖੋ ੨੮੮੨]

**ਹਾਰਿਓ** : ਨਿਸਫਲ ਕੀਤਾ ਹੈ। ੨੯੦੧

**ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥**
**ਨਿਮਖ ਨ ਲੀਨ ਭਇਓ ਚਰਨਨ ਸਿਂਉ ਬਿਰਥਾ ਅਉਧ ਸਿਰਾਨੀ ॥ ੨ ॥**

ਗਉੜੀ, ਮਹਲਾ ੯, ੮, ਸਫ਼ਾ ੨੨੦

**ਅਰਥ** : ਹੇ ਮਨ ! ਤੂੰ ਆਪਣਾ ਕੀਮਤੀ ਜਨਮ ਨਿਸਫਲ ਕੀਤਾ ਹੈ ਅਤੇ ਪ੍ਰਭੂ (ਦੇ ਮਿਲਾਪ) ਦੀ ਅਵਸਥਾ ਨੂੰ ਜਾਣਿਆ ਨਹੀਂ ਹੈ। (ਤੂੰ) ਪਲ ਭਰ ਵੀ (ਪ੍ਰਭੂ ਦੇ) ਚਰਨਾਂ ਨਾਲ ਲੀਨ ਨਹੀਂ ਹੋਇਆ ਅਤੇ (ਸਾਰੀ) ਉਮਰ ਵਿਅਰਥ ਹੀ ਬਿਤਾ ਦਿੱਤੀ ਹੈ।

**ਗਤਿ**- ਅਵਸਥਾ। **ਨਿਮਖ**- ਪਲ ਭਰ। **ਬਿਰਥਾ**- ਵਿਅਰਥ। **ਅਉਧ**- ਉਮਰ। **ਸਿਰਾਨੀ**- ਬਿਤਾ ਦਿੱਤੀ।

[ਵੇਖੋ ੨੮੮੨]

**ਹਾਰਿਓ** : ਹਟਿਆ, ਮੁੜਿਆ। ੨੯੦੨

**ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥ ੫ ॥**

ਜੈਤ., ਰਵਿਦਾਸ, ੧, ਸਫ਼ਾ ੭੧੦

**ਅਰਥ** : ਇਨ੍ਹਾਂ (ਕਾਮਾਦਿ) ਦੁਸ਼ਟਾਂ ਨੇ ਮੂਰਖ (ਮਨ) ਨੂੰ ਬੰਨ੍ਹ ਕੇ (ਭਾਵ ਵਸ ਵਿਚ ਕਰ ਕੇ) ਮਾਰਿਆ ਹੈ। (ਪਰ ਇਹ) ਵਡਾ ਬੇਸ਼ਰਮ (ਮਨ) ਅਜੇ ਵੀ (ਵਿਕਾਰਾਂ ਵਲੋਂ) ਹਟਿਆ ਨਹੀਂ ਹੈ।

**ਦੂਤਨ**- ਦੁਸ਼ਟਾਂ। **ਖਲੁ**- ਮੂਰਖ। **ਬਧੁ**- ਬੰਨ੍ਹ ਕੇ। **ਬਡੋ**- ਵਡਾ। **ਨਿਲਾਜੁ**- ਬੇਸ਼ਰਮ। **ਅਜਹੂ**- ਅਜੇ ਵੀ।

[ਵੇਖੋ ੨੮੮੨]

**ਹਾਰਿਆ** : ਥੱਕ ਗਿਆ। ੨੯੦੩

**ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥**
**ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥ ੨ ॥**

ਗਉੜੀ, ਮਹਲਾ ੫, ੧੫੦, ਸਫ਼ਾ ੨੧੨

**ਅਰਥ** : (ਮੈਂ) ਅਨੇਕਾਂ ਤਰੀਕਿਆਂ ਨਾਲ (ਮਾਇਆ ਤੋਂ ਮੁਕਤ ਕਰਨ ਵਾਲੇ ਵਿਅਕਤੀ ਦੀ) ਭਾਲ ਕਰਦਿਆਂ ਭਟਕਦਾ-ਭਟਕਦਾ ਥੱਕ ਗਿਆ ਹਾਂ। ਨਾਨਕ (ਆਖਦਾ ਹੈ) ਮੇਰੇ ਉਤੇ (ਪ੍ਰਭੂ ਦੀ) ਕ੍ਰਿਪਾ ਹੋਈ ਹੈ, ਕਿ ਮੈਨੂੰ ਸਾਧਸੰਗਤ ਰੂਪ (ਅਸਲ) ਖ਼ਜ਼ਾਨਾ ਮਿਲ ਗਿਆ ਹੈ।

**ਭ੍ਰਮਤੋ**- ਭਟਕਦਾ। **ਅਨਿਕ ਬਿਧੀ**- ਅਨੇਕਾਂ ਤਰੀਕਿਆਂ ਨਾਲ। **ਕਰਿ ਟੋਰੈ**- ਭਾਲ ਕਰਦਿਆਂ।

[ਵੇਖੋ ੨੮੮੨]

**ਹਾਰਿਆ** : ਹਾਰ ਗਿਆ ਹੈ। ੨੯੦੪

**ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਿ ਵਾਰਿਆ ॥**
**ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥**

ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੧੦

**ਅਰਥ** : (ਮੈਂ) ਆਪਣੇ ਗੁਰੂ ਦੇ ਸਦਾ-ਸਦਾ ਬਲਿਹਾਰ ਹਾਂ, (ਉਸ ਦੀ) ਪਰਿਕਰਮਾ ਕਰਦਾ ਹਾਂ, ਕੁਰਬਾਨ ਜਾਂਦਾ ਹਾਂ। (ਜੋ) ਗੁਰੂ ਦੇ ਸਨਮੁਖ ਹੋਇਆ ਹੈ, (ਉਹ ਜੀਵਨ ਦੀ ਖੇਡ) ਜਿੱਤ ਗਿਆ ਹੈ ਅਤੇ ਮਨ ਪਿਛੇ ਤੁਰਨ ਵਾਲਾ ਹਾਰ ਗਿਆ ਹੈ।

[ਵੇਖੋ ੨੮੮੨]

**ਹਾਰਿਆ** : ਤਿਆਗ ਦਿੱਤਾ। ੨੯੦੫

**ਸਲੋਕ ਮਃ ੪ ॥...**
**ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ**
**ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫

**ਅਰਥ** : (ਨਗਰ ਦੇ ਲੋਕ ਕਹਿਣ ਲਗੇ ਕਿ) ਇਹ ਤਪਸਵੀ ਜਿਥੇ ਵੇਖਦਾ ਹੈ ਕਿ ਪੈਸਾ ਘਟ (ਮਿਲਣਾ) ਹੈ, (ਉਥੇ ਤਾਂ ਪੈਸੇ ਨੂੰ) ਛੂੰਹਦਾ ਨਹੀਂ, (ਪਰ ਹੁਣ) ਬਹੁਤਾ ਧਨ ਵੇਖ ਕੇ (ਇਸ) ਤਪਸਵੀ ਨੇ (ਆਪਣਾ ਸਾਧੂ ਵਾਲਾ) ਧਰਮ ਤਿਆਗ ਦਿੱਤਾ ਹੈ।

[ਵੇਖੋ ੨੮੮੨]

**ਹਾਰਿਆ** : ਲੁਭਾਇਮਾਨ ਹੋ ਗਿਆ। ੨੯੦੬

**ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ ॥**
**ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥ ੩ ॥**

ਆਸਾ, ਮਹਲਾ ੪, ੬੪, ਸਫ਼ਾ ੩੬੮

**ਅਰਥ** : ਉਨ੍ਹਾਂ ਵਿਅਕਤੀਆਂ ਦਾ ਜੀਵਨ ਵਿਅਰਥ ਹੈ, ਜਿਨ੍ਹਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ। (ਉਹ) ਸੰਸਾਰ ਵਿਚ ਜੂਆ ਖੇਡਦੇ ਹਨ, ਕਿਉਂਕਿ ਉਨ੍ਹਾਂ ਦਾ ਮਨ (ਪਦਾਰਥਾਂ ਉਪਰ) ਲੁਭਾਇਮਾਨ ਹੋ ਗਿਆ ਹੈ।
[ਵੇਖੋ ੨੮੮੨]

**ਹਾਰਿਆ** : ਨਾਕਾਮ ਹੋਇਆ। ੨੯੦੭

**ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥**
**ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥ ੪ ॥**
ਸੂਹੀ (ਅਸ.), ਮਹਲਾ ੫, ੫, ਸਫ਼ਾ ੭੬੧-੬੨

**ਅਰਥ** : ਖੋਜਦਿਆਂ-ਖੋਜਦਿਆਂ ਖੋਜ ਕੇ ਅਸਲੀਅਤ ਨੂੰ ਵਿਚਾਰ ਲਿਆ ਹੈ ਕਿ ਨਾਮ ਤੋਂ ਬਿਨਾ ਸੁਖ ਨਹੀਂ ਮਿਲਦਾ ਹੈ, (ਨਾਮਹੀਣ ਮਨੁੱਖ) ਹਰ-ਹਾਲ ਨਾਕਾਮ ਹੋਇਆ ਹੈ।
[ਵੇਖੋ ੨੮੮੨]

**ਹਾਰੀ** : ਹਾਰਦਾ। ੨੯੦੮

**ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ**
**ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥**
ਮਾਝ, ਮਹਲਾ ੫, ੪੬, ਸਫ਼ਾ ੧੦੭

**ਅਰਥ** : ਜਿਸ ਨੇ ਸੇਵਾ ਕੀਤੀ ਹੈ, ਉਸੇ ਨੇ ਸੁਖ ਪ੍ਰਾਪਤ ਕੀਤਾ ਹੈ, ਉਹ ਵਿਅਕਤੀ ਜੀਵਨ ਨੂੰ ਜੂਏ ਵਿਚ ਹਾਰਦਾ ਨਹੀਂ ਹੈ।
[ਵੇਖੋ ੨੮੮੨]

**ਹਾਰੀ** : ਹਾਰ ਕੇ। ੨੯੦੯

**ਬਹੁ ਚਿੰਤਾ ਪਿੜ ਚਾਲੈ ਹਾਰੀ ॥ ਜੂਐ ਖੇਲਣੁ ਕਾਚੀ ਸਾਰੀ ॥ ੪ ॥**
ਗਉੜੀ (ਗੁਆ.), ਮਹਲਾ ੧, ੩, ਸਫ਼ਾ ੨੨੨

**ਅਰਥ** : (ਬਹੁਤੀਆਂ ਸੰਸਾਰਿਕ ਪ੍ਰਾਪਤੀਆਂ ਨਾਲ) ਭਾਰੀ ਚਿੰਤਾ ਲਗਦੀ ਹੈ ਅਤੇ (ਮਨੁੱਖ ਸੰਸਾਰ ਰੂਪ) ਅਖਾੜੇ ਵਿਚੋਂ ਹਾਰ ਕੇ ਜਾਂਦਾ ਹੈ। ਜੂਏ ਦੀ (ਇਹ) ਖੇਡ ਉਹ ਕੱਚੀਆਂ ਨਰਦਾਂ ਨਾਲ ਖੇਡਦਾ ਹੈ।
**ਬਹੁ**- ਭਾਰੀ। **ਪਿੜ**- ਅਖਾੜਾ। **ਖੇਲਣੁ**- ਖੇਡ। **ਸਾਰੀ**- ਨਰਦਾਂ।
[ਵੇਖੋ ੨੮੮੨]

**ਹਾਰੀ** : ਗੰਵਾ ਲਈ ਹੈ। ੨੯੧੦

**ਮਃ ੩ ॥ ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥**
**ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥...੨ ॥**
ਗਉੜੀ (ਵਾਰ), ਮਹਲਾ ੪, ਪਉੜੀ ੨੬, ਸਫ਼ਾ ੩੧੪

**ਅਰਥ** : ਮਨਮੁਖ ਗਿਆਨਹੀਣ, ਖੋਟੀ ਬੁਧੀ ਵਾਲਾ ਅਤੇ ਅਹੰਕਾਰੀ ਹੁੰਦਾ ਹੈ। (ਉਸ ਦੇ) ਹਿਰਦੇ ਵਿਚ ਕ੍ਰੋਧ ਹੈ ਅਤੇ ਉਸ ਨੇ (ਵਿਸ਼ੇ ਰੂਪ) ਜੂਏ ਵਿਚ ਅਕਲ ਗੰਵਾ ਲਈ ਹੈ।
[ਵੇਖੋ ੨੮੮੨]

**ਹਾਰੀ** : ਥੱਕ ਗਈ। ੨੯੧੧

**ਸਲੋਕੁ ॥ ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥**
**ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥ ੧ ॥**
ਆਸਾ (ਛੰਤ), ਮਹਲਾ ੫, ੫, ਸਫ਼ਾ ੪੫੫
ਵੇਖੋ 'ਅਵਗਾਹਿ' II-੩੨੩੫
[ਵੇਖੋ ੨੮੮੨]

**ਹਾਰੀ** : ਪਿਆਰੇ ਲਗਣ ਵਾਲੇ, ਮਨੋਹਰ। ੨੯੧੨

**ਜਿਨਿ ਦੀਏ ਤੁਧੁ ਬਾਪ ਮਹਤਾਰੀ ॥**
**ਜਿਨਿ ਦੀਏ ਭ੍ਰਾਤ ਪੁਤ ਹਾਰੀ ॥...੨ ॥**
ਰਾਮ. (ਅਸ.), ਮਹਲਾ ੫, ੨, ਸਫ਼ਾ ੯੧੩

**ਅਰਥ** : ਜਿਸ ਪ੍ਰਭੂ ਨੇ ਤੈਨੂੰ ਪਿਤਾ ਅਤੇ ਮਾਤਾ ਦਿੱਤੇ ਹਨ। ਜਿਸ ਪਰਮਾਤਮਾ ਨੇ ਮਨ ਨੂੰ ਪਿਆਰੇ ਲਗਣ ਵਾਲੇ ਭਰਾ ਅਤੇ ਪੁੱਤਰ ਦਿੱਤੇ ਹਨ (ਉਸ ਦਾ ਸਿਮਰਨ ਕਰ)।
[ਸੰਸ. ਹਾਰਿ (ਹਾਰਿ) ਹ੍ਰ+ਣਿਚ੍+ਇਨ੍ : ਆਕ੍ਰਸ਼ਕ, ਮੋਹਕ, ਸੁਖਦਾਈ, ਪਿਆਰਾ ਲਗਣ ਵਾਲਾ, ਮਨੋਹਰ।]

**ਹਾਰੀ** : ਹਰਨ ਕਰਨ ਵਾਲਾ, ਦੂਰ ਕਰਨ ਵਾਲਾ। ੨੯੧੩

**ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ ॥**
**ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮਾਰੀ ॥ ੫ ॥**
ਰਾਮ., ਕਬੀਰ, ੮, ਸਫ਼ਾ ੯੭੧

**ਅਰਥ** : ਹੇ ਗ਼ਰੀਬਾਂ ਉਤੇ ਮਿਹਰਬਾਨ, ਕ੍ਰਿਪਾਵਾਨ, ਦਮੋਦਰ, ਭਗਤੀ ਨੂੰ ਪਿਆਰ ਕਰਨ ਵਾਲੇ ਅਤੇ ਭੈ ਦੂਰ ਕਰਨ ਵਾਲੇ (ਪ੍ਰਭੂ) ! ਕਬੀਰ ਆਖਦਾ ਹੈ, ਹੇ ਹਰੀ ! ਸੇਵਕ ਨੂੰ ਬਿਪਤਾ ਤੋਂ ਬਚਾਓ, ਮੈਂ ਤੇਰੀ ਸੇਵਾ ਕਰਾਂਗਾ।
**ਭਗਤਿ ਬਛਲ**- ਭਗਤੀ ਨੂੰ ਪਿਆਰ ਕਰਨ ਵਾਲਾ। **ਭੀਰ**- ਬਿਪਤਾ।
[ਵੇਖੋ ੨੩੭੧]

**ਹਾਰੀ** : ਅਸਫਲ ਹੋ ਗਈਆਂ। ੨੯੧੪

**ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥**
ਸਵ. (ਮੁਖ.), ਮਹਲਾ ੫, ੬, ਸਫ਼ਾ ੧੩੮੮

**ਅਰਥ** : ਧਾਰਮਿਕ ਕਰਮ, ਪਰਹੇਜ਼ਗਾਰੀ, ਪਵਿੱਤਰਤਾ, ਨਿਯਮਾਵਲੀ ਆਦਿ ਇਸ ਚਪਲ ਮਾਇਆ ਦੇ ਸਾਹਮਣੇ ਸਾਰੀਆਂ ਵਿਧੀਆਂ ਅਸਫਲ ਹੋ ਗਈਆਂ ਹਨ।
**ਸੰਜਮ**- ਪਰਹੇਜ਼ਗਾਰੀ। **ਨੇਮਾ**- ਨਿਯਮਾਵਲੀ। **ਚੰਚਲ ਸੰਗਿ**- ਚਪਲ ਮਾਇਆ ਦੇ ਸਾਹਮਣੇ। **ਸਗਲ ਬਿਧਿ**- ਸਾਰੀਆਂ ਵਿਧੀਆਂ।
[ਵੇਖੋ ੨੮੮੨]

**ਹਾਰੀ (ਉਰਿ ਹਾਰੀ)** : ਧਾਰੀ, ਧਾਰਨ ਕਰ ਲਈ। ੨੯੧੫

**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ**

ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ ੨ ॥

ਆਸਾ, ਮਹਲਾ ੫, ੧੩੪, ਸਫ਼ਾ ੪੦੪

ਵੇਖੋ 'ਹਰਿ (ਦਮ)' V-੨੪੯੧

[ਵੇਖੋ ੨੯੮੫]

**ਹਾਰੀਆ** : ਹਾਰਿਆ। ੨੯੧੬

**ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥**
**ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥ ੬ ॥**

ਗਉੜੀ ਮਾਝ (ਅਸ.), ਮਹਲਾ ੫, ੧੨, ਸਫ਼ਾ ੨੪੧

**ਅਰਥ** : ਗੁਰੂ ਨੇ ਲੰਬੀ ਬਾਂਹ ਕਰ ਕੇ ਮੈਨੂੰ ਮੋਹ ਦੇ ਖੂਹ ਵਿਚੋਂ ਕਢ ਲਿਆ ਹੈ। ਮੈਂ ਅਨੰਤ-ਜੀਵਨ ਨੂੰ (ਇਸ ਤਰ੍ਹਾਂ) ਜਿੱਤ ਲਿਆ ਹੈ ਕਿ ਫਿਰ ਕਦੇ ਹਾਰਿਆ ਨਹੀਂ ਹਾਂ।

**ਭੁਜਾ**- ਬਾਂਹ। **ਪਸਾਰਿ**- ਲੰਬੀ ਕਰ ਕੇ। **ਕੂਪਾਰੀਆ**- ਖੂਹ ਵਿਚੋਂ।

[ਵੇਖੋ ੨੯੯੨]

**ਹਾਰੀਐ** : ਹਾਰ ਜਾਈਦਾ ਹੈ, ਅਸਫਲ ਹੋਈਦਾ ਹੈ। ੨੯੧੭

**ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥**
**ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥**

ਗਉੜੀ (ਬਾ. ਅ.), ਮਹਲਾ ੫, ੧੪, ਸਫ਼ਾ ੨੫੩

**ਅਰਥ** : ਯਯੇ ਅੱਖਰ ਦੁਆਰਾ ਉਪਦੇਸ਼ ਹੈ ਕਿ ਜੇ ਪੂਰੇ ਗੁਰੂ ਦਾ ਸਹਾਰਾ ਲਿਆ ਜਾਵੇ, ਤਾਂ ਜੀਵਨ-ਖੇਡ ਵਿਚ ਅਸਫਲ ਨਹੀਂ ਹੋਈਦਾ, ਨਾਨਕ (ਆਖਦਾ ਹੈ ਕਿ) ਜਿਸ ਦੇ ਹਿਰਦੇ ਵਿਚ ਇਕ (ਅਕਾਲ-ਪੁਰਖ) ਹੈ, ਉਸ ਨੇ (ਅਸਲ) ਸੁਖ ਪ੍ਰਾਪਤ ਕੀਤਾ ਹੈ।

[ਵੇਖੋ ੨੯੯੨]

**ਹਾਰੀਐ** : ਹਾਰ ਜਾਈਏ। ੨੯੧੮

**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥**

ਆਸਾ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੪੬੯

**ਅਰਥ** : ਇਹੋ ਜਿਹੀ ਖੇਡ ਨਾ ਖੇਡੀਏ, ਜਿਸ ਨਾਲ (ਮਾਲਿਕ ਦੇ) ਦਰਬਾਰ ਵਿਚ ਹਾਰ ਜਾਈਏ।

[ਵੇਖੋ ੨੯੯੨]

**ਹਾਰੀਐ** : ਹਾਰ ਜਾਣਾ ਹੈ। ੨੯੧੯

**ਮਃ ੧ ॥... ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੨੪, ਸਫ਼ਾ ੧੪੯

**ਅਰਥ** : ਜਿਥੇ ਬੋਲਣ ਨਾਲ ਹਾਰ (ਹੀ) ਜਾਣਾ ਹੈ, ਉਥੇ ਚੁਪ ਹੀ ਭਲੀ ਹੈ।

**ਭਾਵ** : ਕੁਦਰਤ ਦੇ ਸਥਾਪਤ ਨਿਯਮਾਂ ਅਨੁਸਾਰ ਦੁਖ ਅਤੇ ਸੁਖ ਦੋਵੇਂ ਹੀ ਜੀਵਾਂ ਨੂੰ ਹੰਢਾਣੇ ਪੈਂਦੇ ਹਨ। ਇਹ ਉਸੇ ਤਰ੍ਹਾਂ ਹਨ, ਜਿਵੇਂ ਇਕ ਵਸਤ੍ਰ ਉਤਾਰ ਕੇ ਦੂਸਰਾ ਪਹਿਨ ਲਈਦਾ ਹੈ। ਮਨੁੱਖ ਚਾਹੁੰਦਾ ਹੈ ਕਿ ਉਸ ਨੂੰ ਸਿਰਫ਼ ਸੁਖ ਪ੍ਰਾਪਤ ਹੋਵੇ। ਉਹ ਸੁਖਾਂ ਲਈ ਬੇਨਤੀਆਂ ਕਰਦਾ ਹੈ। ਗੁਰੂ ਜੀ ਕਹਿੰਦੇ ਹਨ, ਦੈਵੀ-ਰਜ਼ਾ ਨੂੰ ਟਾਲਿਆ ਨਹੀਂ ਜਾ ਸਕਦਾ। ਜੀਵ ਨੂੰ ਚਾਹੀਦਾ ਹੈ ਕਿ ਉਹ ਬਿਨਾ ਹੀਲ-ਹੁਜਤ ਦੇ ਦੈਵੀ-ਇੱਛਾ ਅਗੇ ਸਿਰ ਝੁਕਾ ਦੇਵੇ, ਕਿਉਂਕਿ ਉਸ ਨੂੰ ਬਦਲਣਾ ਉਸ ਦੇ ਇਖ਼ਤਿਆਰ ਵਿਚ ਨਹੀਂ ਹੈ।

[ਵੇਖੋ ੨੯੯੨]

**ਹਾਰੀਐ** : ਸ਼ਰਮਸਾਰ ਹੋਈਏ। ੨੯੨੦

**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥**

ਆਸਾ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੪੭੪

**ਅਰਥ** : (ਜੀਵਨ ਵਿਚ) ਅਜਿਹੀ ਖੇਡ ਖੇਡਣੀ ਚਾਹੀਦੀ ਹੈ, ਜਿਸ ਨਾਲ ਮਾਲਿਕ (ਪ੍ਰਭੂ) ਦੇ ਸਾਹਮਣੇ ਸ਼ਰਮਸਾਰ ਨਾ ਹੋਈਏ।

[ਵੇਖੋ ੨੯੯੨

**ਹਾਰੀਐ (ਨ ਹਾਰੀਐ)** : ਵਿਅਰਥ ਨਹੀਂ ਗੰਵਾਈਦਾ। ੨੯੨੧

**ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥**
**ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥ ੨ ॥**

ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦

**ਅਰਥ** : ਹੇ ਨਿਮਾਣਿਆਂ ਦੇ ਮਾਣ, ਸਭ ਦੇ ਅੰਗ-ਸੰਗ ਰਹਿਣ ਵਾਲੇ ! (ਤੇਰਾ ਨਾਮ) ਜਪ ਕੇ ਜੀਵਨ ਨੂੰ (ਪਦਰਾਥਕ ਲੋਭ ਦੇ) ਜੂਏ ਵਿਚ ਵਿਅਰਥ ਨਹੀਂ ਗੰਵਾਈਦਾ। ਨਾਨਕ ਦੀ (ਆਪਣੇ) ਪ੍ਰਭੂ ਅਗੇ ਪ੍ਰਾਰਥਨਾ ਹੈ ਕਿ ਕ੍ਰਿਪਾ ਕਰ ਕੇ ਸੰਸਾਰ-ਭਵਜਲ ਤੋਂ ਪਾਰ ਲਾ ਦਿਓ।

[ਵੇਖੋ ੨੯੯੨

**ਹਾਰੁ** : ਹਾਰ, ਮਾਲਾ। ੨੯੨੨

**ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥**
**ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥ ੪ ॥**

ਸਿਰੀ., ਮਹਲਾ ੩, ੩੫, ਸਫ਼ਾ ੨੬

**ਅਰਥ** : ਜਿਨ੍ਹਾਂ ਨੇ ਗੁਰੂ ਦੇ ਚਰਨਾਂ ਵਿਚ ਸੁਰਤਿ ਜੋੜ ਕੇ ਗਲ ਵਿਚ ਪ੍ਰਭੂ ਦੇ ਨਾਮ ਦਾ ਹਾਰ ਪਹਿਨਿਆ ਹੈ, ਰਿਧੀਆਂ ਅਤੇ ਸਿਧੀਆਂ ਉਨ੍ਹਾਂ ਦੇ ਪਿਛੇ ਫਿਰਦੀਆਂ ਹਨ, (ਪਰ) ਉਨ੍ਹਾਂ (ਵਿਅਕਤੀਆਂ) ਨੂੰ (ਇਨ੍ਹਾਂ ਦਾ) ਰਤਾ ਵੀ ਲਾਲਚ ਨਹੀਂ ਹੁੰਦਾ ਹੈ।

[ਵੇਖੋ ੨੯੯੪]

**ਹਾਰੁ** : ਧਾਰ ਲਿਆ। ੨੯੨੩

**ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥**
**ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥ ੫ ॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

**ਅਰਥ** : ਜਿਸ ਨੇ ਪ੍ਰਭੂ ਨੂੰ ਚਿੱਤ ਵਿਚ ਵਸਾਇਆ ਹੈ ਅਤੇ ਆਪਣੇ ਚਿੱਤ-

ਆਕਾਸ਼ ਨੂੰ ਪ੍ਰਭੂ ਦਾ ਘਰ ਬਣਾਇਆ ਹੈ, (ਉਸ ਦੇ ਮਸਤਕ ਤੇ ਮਾਨੋ) ਚੰਦਨ (ਦਾ ਟਿੱਕਾ ਲਗਿਆ) ਹੈ। ਸ਼ਬਦ ਦੁਆਰਾ (ਉਸ ਨੇ ਆਪਣੇ ਹਿਰਦੇ ਵਿਚ ਗਿਆਨ ਦਾ) ਦੀਵਾ ਪ੍ਰਜ੍ਵਲਿਤ ਕੀਤਾ ਹੈ ਅਤੇ ਸੁੰਦਰ ਹਰੀ ਦੇ ਨਾਮ ਨੂੰ ਹਿਰਦੇ ਵਿਚ ਧਾਰ ਲਿਆ ਹੈ।

**ਨੋਟ** : 'ਹਾਰੁ' ਦਾ ਅਰਥਾਂਤਰ 'ਮਾਲਾ' ਵੀ ਕੀਤਾ ਜਾਂਦਾ ਹੈ।

[ਵੇਖੋ ੨੮੮੫]

**ਹਾਰੁ (ਪਰੋਇ)** : ਭਾਵ ਸੰਚਿਤ ਕੀਤੇ। ੨੯੨੪

**ਸੁਖੁ ਮਾਂਗਤ ਦੁਖੁ ਆਗਲ ਹੋਇ ॥**
**ਸਗਲ ਵਿਕਾਰੀ ਹਾਰੁ ਪਰੋਇ ॥...੩॥**

ਗਉੜੀ ਗੁਆ. (ਅਸ), ਮਹਲਾ ੧, ੪, ਸਫ਼ਾ ੨੨੨
ਵੇਖੋ **'ਆਗਲ'** III-੨੩੮

[ਵੇਖੋ ੨੮੮੪]

**ਹਾਰੇ** : ਹਾਰਦਾ। ੨੯੨੫

**ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥**
**ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥ ੩ ॥**

ਗਉੜੀ ਪੂਰਬੀ, ਮਹਲਾ ੫, ੧੩੮, ਸਫ਼ਾ ੨੧੦
ਵੇਖੋ **'ਸੁਖ (ਸਾਗਰ)'** V-੪੨੮

[ਵੇਖੋ ੨੮੮੨]

**ਹਾਰੇ** : ਹਾਰ ਜਾਂਦਾ ਹੈ। ੨੯੨੬

**ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥**
**ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ ॥ ੧ ॥**

ਟੋਡੀ, ਮਹਲਾ ੫, ੧੫, ਸਫ਼ਾ ੭੧੪-੧੫

**ਅਰਥ** : (ਮੈਂ) ਬਹੁਤ ਤਰੀਕਿਆਂ ਨਾਲ ਖੋਜ ਕਰ-ਕਰ ਕੇ (ਹਰ ਗੱਲ ਦਾ) ਸਾਰਾ ਅਰਥ ਵਿਚਾਰਿਆ ਹੈ, (ਇਹੋ ਸਮਝ ਆਇਆ ਹੈ ਕਿ) ਸਾਧ ਸੰਗਤ ਵਿਚੋਂ ਸਰਵੋਤਮ ਅਵਸਥਾ ਪ੍ਰਾਪਤ ਹੁੰਦੀ ਹੈ, (ਪਰ) ਮਾਇਆ ਦੇ ਬੰਧਨਾਂ ਵਿਚ ਫਸ ਕੇ (ਜੀਵ) ਹਾਰ ਜਾਂਦਾ ਹੈ।

[ਵੇਖੋ ੨੮੮੨]

**ਹਾਰੇ** : ਥੱਕ ਗਏ। ੨੯੨੭

**ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥**
**ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥ ੨ ॥**

ਗਉੜੀ, ਮਹਲਾ ੯, ੪, ਸਫ਼ਾ ੨੧੯

**ਅਰਥ** : (ਇਸ ਮਨ ਨੂੰ ਕਾਬੂ ਕਰਨ ਲਈ) ਸਾਰੇ ਜੋਗੀ ਯਤਨ ਕਰਦੇ ਥੱਕ ਗਏ ਹਨ ਅਤੇ ਗੁਣਵਾਨ ਗੁਣ ਗਾਉਂਦੇ ਰਹਿ ਗਏ ਹਨ। ਦਾਸ ਨਾਨਕ (ਆਖਦਾ ਹੈ ਕਿ) ਜਦੋਂ ਪ੍ਰਭੂ ਕ੍ਰਿਪਾਵਾਨ ਹੋਏ, ਤਾਂ (ਆਪ ਹੀ) ਸਭ ਵਿਵਸਥਾ ਬਣ ਗਈ।

[ਵੇਖੋ ੨੮੮੨]

**ਹਾਰੇ** : ਮੁਕ ਗਏ। ੨੯੨੮

**ਸੁਖ ਸਾਗਰੋ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥**
**ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥ ੪ ॥**

ਕੇਦਾਰਾ (ਛੰਤ), ਮਹਲਾ ੫, ੧, ਸਫ਼ਾ ੧੧੨੨

**ਅਰਥ** : ਸੁਖਾਂ ਦਾ ਸਮੁੰਦਰ (ਪ੍ਰਭੂ ਮੈਂ) ਸਹਿਜ-ਸੁਭਾਅ ਪ੍ਰਾਪਤ ਕਰ ਲਿਆ ਹੈ, ਜਨਮ ਅਤੇ ਮ੍ਰਿਤੂ ਦੇ ਦੁਖ ਮੁਕ ਗਏ ਹਨ। ਨਾਨਕ (ਆਖਦਾ ਹੈ ਕਿ ਪ੍ਰਭੂ ਨੇ) ਆਪਣੇ ਸੇਵਕ, ਜਿਨ੍ਹਾਂ ਨੇ ਪ੍ਰਭੂ ਦਾ ਨਾਮ ਹਿਰਦੇ ਵਿਚ ਧਾਰਨ ਕੀਤਾ ਹੈ, ਹੱਥ ਫੜ ਕੇ (ਆਪਣੇ ਨਾਲ) ਮਿਲਾ ਲਏ ਹਨ।

**ਨੋਟ** : 'ਉਰਿ ਹਾਰੇ' ਦਾ ਅਰਥ 'ਗਲ ਵਿਚ ਹਾਰ ਪਾਇਆ' ਵੀ ਕੀਤਾ ਜਾਂਦਾ ਹੈ।

[ਵੇਖੋ ੨੮੮੨]

**ਹਾਰੇ** : ਧਾਰਨ ਕੀਤਾ ਹੈ। ੨੯੨੯

**ਸੁਖ ਸਾਗਰੋ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥**
**ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥ ੪ ॥**

ਕੇਦਾਰਾ (ਛੰਤ), ਮਹਲਾ ੫, ੧, ਸਫ਼ਾ ੧੧੨੨
ਵੇਖੋ **'ਹਾਰੇ'** V-੨੯੨੮

**ਨੋਟ** : 'ਹਾਰੇ' ਦਾ ਅਰਥ 'ਹਾਰ ਪਾਇਆ' ਵੀ ਕੀਤਾ ਜਾਂਦਾ ਹੈ।

[ਵੇਖੋ ੨੮੮੫]

**ਹਾਰੇ** : ਹਾਰ ਛੱਡੇ, ਤਿਆਗ ਦਿੱਤੇ। ੨੯੩੦

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥**
**ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥ ੧ ॥**

ਆਸਾ, ਮਹਲਾ ੫, ੩੬, ਸਫ਼ਾ ੩੭੯

**ਅਰਥ** : (ਮੈਂ ਜੀਵਨ ਦੀ) ਖੇਡ ਖੇਡਦਿਆਂ ਕਾਮ, ਕ੍ਰੋਧ, ਮਾਇਆ ਦੀ ਮਸਤੀ, ਈਰਖਾ ਆਦਿ ਇਹ ਸਾਰੇ (ਦੁਰਗੁਣ) ਜੂਏ (ਦੀ ਬਾਜ਼ੀ ਵਾਂਗ) ਹਾਰ ਛੱਡੇ ਹਨ ਅਤੇ ਸਤ, ਸੰਤੋਖ, ਦਇਆ, ਧਰਮ, ਸੱਚ ਇਹ ਆਪਣੇ ਹਿਰਦੇ ਘਰ ਵਿਚ ਵਾੜ ਲਏ ਹਨ।

**ਮਦ**- ਮਸਤੀ। **ਮਤਸਰ**- ਈਰਖਾ। **ਏ**- ਇਹ। **ਵਾਰੇ**- ਵਾੜ ਲਏ।

[ਵੇਖੋ ੨੮੮੨]

**ਹਾਰੇ (ਕਿਰਤ ਨ ਹਾਰੇ)** : ਕਰਮ ਤੋਂ ਹਟਦਾ ਨਹੀਂ। ੨੯੩੧

**ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥**

ਤੁਖਾਰੀ (ਬਾਰਹ), ਮਹਲਾ ੧, ੮, ਸਫ਼ਾ ੧੧੦੮

**ਅਰਥ** : (ਹਾੜ ਦੇ ਮਹੀਨੇ ਵਿਚ) ਸੂਰਜ ਪੀ ਤਪਸ ਤਰਲ-ਪਦਾਰਥਾਂ ਨੂੰ ਸੁਕਾ ਦੇਂਦੀ ਹੈ, (ਗਰਮੀ ਨਾਲ) ਧੁਖ (-ਧੁਖ) ਕੇ ਮਰੀਦਾ ਹੈ, ਫਿਰ ਵੀ ਸੂਰਜ ਆਪਣੇ ਕਰਮ ਤੋਂ ਹਟਦਾ ਨਹੀਂ ਹੈ।

**ਅਗਨਿ**- ਸੂਰਜ ਦੀ ਤਪਸ। **ਰਸੁ**- ਤਰਲ-ਪਦਾਰਥ। **ਸੋਖੈ**- ਸੁਕਾ ਦੇਂਦੀ ਹੈ। **ਮਰੀਐ**- ਮਰੀਦਾ ਹੈ। **ਸੋ**- ਉਹ, ਸੂਰਜ।

[ਵੇਖੋ ੨੮੮੨]

**ਹਾਰੇ (ਨ ਹਾਰੇ) :** ਨਹੀਂ ਹਾਰੇਗੀ ੨੯੩੨
**ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥**
**ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥...੩ ॥**
ਗਉੜੀ (ਛੰਤ), ਮਹਲਾ ੩. ੨, ਸਫ਼ਾ ੨੪੪
ਵੇਖੋ **'ਸਾਰੇ'** IV-੧੯੩੦
[ਵੇਖੋ ੨੮੮੨]

**ਹਾਰੇ (ਨਹੀ ਹਾਰੇ) :** ਹਾਰ ਨਹੀਂ ਮੰਨੀ। ੨੯੩੩
**ਕੋਟਿ ਜਨਮ ਕੇ ਰਹੇ ਭਵਾਰੇ ॥ ਦੁਲਭ ਦੇਹ ਜੀਤੀ ਨਹੀ ਹਾਰੇ ॥ ੧ ॥**
ਆਸਾ, ਮਹਲਾ ੫, ੬੫, ਸਫ਼ਾ ੩੮੭
**ਅਰਥ :** (ਜਿਸ ਵਿਅਕਤੀ ਨੇ) ਅਨਮੋਲ ਮਾਨਵੀ ਸਰੀਰ ਨੂੰ ਜਿੱਤ ਲਿਆ ਅਤੇ (ਵਿਕਾਰਾਂ ਦੇ ਅਗੇ) ਹਾਰ ਨਹੀਂ ਮੰਨੀ, (ਉਸ ਦੇ) ਕਰੋੜਾਂ ਜਨਮਾਂ ਦੇ (ਜੋਨੀ-) ਚੱਕਰ ਸਮਾਪਤ ਹੋ ਗਏ।
**ਰਹੇ**- ਸਮਾਪਤ ਹੋ ਗਏ। **ਭਵਾਰੇ**- (ਜੋਨੀ-) ਚੱਕਰ। **ਦੁਲਭ**- ਅਨਮੋਲ।
[ਵੇਖੋ ੨੮੮੨]

**ਹਾਰੈ :** ਅਸਫਲ ਹੁੰਦਾ ਹੈ। ੨੯੩੪
**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥**
**ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥ ੫ ॥**
ਆਸਾ (ਅਸ.), ਮਹਲਾ ੧, ੨੨, ਸਫ਼ਾ ੪੨੨
**ਅਰਥ :** (ਇਹ ਜਗਤ) ਮੈਂ-ਮੇਰੀ ਦੀ ਬਿਸਾਤ ਉਪਰ ਝੂਠ ਅਤੇ ਅਹੰਕਾਰ ਦੀ ਖੇਡ ਖੇਡਦਾ ਹੈ। (ਇਸ ਤਰ੍ਹਾਂ) ਸਾਰਾ ਸੰਸਾਰ ਅਸਫਲ ਹੁੰਦਾ ਹੈ, (ਪਰ) ਉਹ (ਵਿਅਕਤੀ) ਜਿੱਤ ਜਾਂਦਾ ਹੈ, ਜਿਸ ਨੇ ਗੁਰੂ ਦਾ ਸ਼ਬਦ ਵਿਚਾਰਿਆ ਹੈ।
**ਚਉਪੜਿ**- ਬਿਸਾਤ। **ਝੂਠੇ**- ਝੂਠ ਦੀ। **ਜਿਣੈ**- ਜਿੱਤ ਜਾਂਦਾ ਹੈ।
[ਵੇਖੋ ੨੮੮੨]

**ਹਾਰੈ :** ਹਾਰਦਾ ਹੈ (ਭਾਵ ਸ਼ਰਮਸਾਰ ਹੁੰਦਾ ਹੈ)। ੨੯੩੫
**ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥**
**ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥ ੧ ॥**
ਸਾਰਗ, ਮਹਲਾ ੫, ੬੮, ਸਫ਼ਾ ੧੨੧੨
**ਅਰਥ :** (ਜੋ ਵਿਅਕਤੀ) ਵੈਰ-ਭਾਵ ਤੋਂ ਮੁਕਤ (ਸੰਤ-ਜਨਾਂ) ਨਾਲ (ਵੀ) ਵੈਰ-ਵਿਰੋਧ ਬਣਾਉਂਦਾ ਹੈ, (ਉਹ) ਪ੍ਰਭੂ ਦੇ ਦਰਬਾਰ ਵਿਚ ਹਾਰਦਾ ਹੈ। ਮੁਢ-ਕਦੀਮ ਤੋਂ ਹੀ ਪਰਮੇਸ਼ਰ ਦੀ ਇਹ ਸਿਫ਼ਤ ਰਹੀ ਹੈ ਕਿ ਉਹ ਆਪਣੇ ਸੇਵਕਾਂ ਦੀ ਇੱਜ਼ਤ ਸੰਵਾਰਦਾ ਆਇਆ ਹੈ (ਭਾਵ ਇੱਜ਼ਤ ਵਿਚ ਵਾਧਾ ਕਰਦਾ ਰਿਹਾ ਹੈ)।
[ਵੇਖੋ ੨੮੮੨]

**ਹਾਰੈ (ਨ ਹਾਰੈ) :** ਹਾਰਦਾ ਨਹੀਂ, ੨੯੩੬
ਨਸ਼ਟ ਨਹੀਂ ਕਰਦਾ।
**ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥ ੪ ॥**
ਆਸਾ, ਮਹਲਾ ੧, ੩੮, ਸਫ਼ਾ ੩੬੦
**ਅਰਥ :** (ਪ੍ਰਭੂ ਦੀ) ਉਸਤਤ ਵਿਚ ਲੀਨ (ਮਨੁੱਖ) ਸਦਾ ਹੀ ਇੱਛਾਵਾਂ ਤੋਂ ਨਿਰਲੇਪ ਹੈ, (ਉਹ) ਜੂਏ ਵਿਚ ਆਪਣਾ ਜੀਵਨ ਨਸ਼ਟ ਨਹੀਂ ਕਰਦਾ। ਹੇ ਭਰਥਰੀ ਜੋਗੀ ! ਸੁਣ ! ਨਾਨਕ (ਆਖਦਾ ਹੈ ਕਿ ਪ੍ਰਭੂ ਨਾਮ ਵਿਚ) ਆਨੰਦਿਤ ਵਿਅਕਤੀ (ਹੀ) ਨਾਮ-ਅਮ੍ਰਿਤ ਨੂੰ ਗ੍ਰਹਿਣ ਕਰਦਾ ਹੈ।
**ਸਿਫਤੀ ਰਤਾ**- ਉਸਤਤ ਵਿਚ ਲੀਨ। **ਬੈਰਾਗੀ**- ਇੱਛਾਵਾਂ ਤੋਂ ਨਿਰਲੇਪ। **ਖੀਵਾ**- ਆਨੰਦਿਤ ਵਿਅਕਤੀ। **ਧਾਰੈ**- ਗ੍ਰਹਿਣ ਕਰਦਾ ਹੈ।
[ਵੇਖੋ ੨੮੮੨]

**ਹਾਰੈ (ਬਲੁ ਨਹੀ ਹਾਰੈ) :** ਹੌਂਸਲਾ ਨਹੀਂ ਹਾਰਦਾ ੨੯੩੭
(ਭਾਵ ਹਿੰਮਤ ਨਹੀਂ ਛਡਦਾ)।
**ਜੇ ਕੋਊ ਅਪੁਨੀ ਓਟ ਸਮਾਰੈ ॥**
**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥ ੧ ॥ ਰਹਾਉ ॥**
ਧਨਾ., ਮਹਲਾ ੫, ੩੪, ਸਫ਼ਾ ੬੭੯
ਵੇਖੋ **'ਸਮਾਰੈ'** IV-੫੩੮
[ਵੇਖੋ ੨੮੮੨]

**ਹਾਰੋ :** ਹਾਰ, ਮਾਲਾ। ੨੯੩੮
**ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥**
**ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥ ੨ ॥**
ਗਉੜੀ (ਛੰਤ), ਮਹਲਾ ੩, ੧, ਸਫ਼ਾ ੨੪੪
ਵੇਖੋ **'ਸਾਰੀ'** IV-੧੯੧੨
[ਵੇਖੋ ੨੮੮੪]

**ਹਾਰੋ :** ਹਾਰਨ ਵਾਲਾ। ੨੯੩੯
**ਜੀਤੋ ਬੂਡੈ ਹਾਰੋ ਤਿਰੈ ॥ ਗੁਰ ਪਰਸਾਦੀ ਪਾਰਿ ਉਤਰੈ ॥...੩ ॥**
ਭੈਰਉ, ਕਬੀਰ, ੧੪, ਸਫ਼ਾ ੧੧੬੧
**ਅਰਥ :** ਜਿੱਤਣ ਵਾਲਾ (ਭਾਵ ਅਭਿਮਾਨੀ) ਡੁਬ ਜਾਂਦਾ ਹੈ, ਹਾਰਨ ਵਾਲਾ (ਅਰਥਾਤ ਨਿਮਰ ਵਿਅਕਤੀ) ਤਰ ਜਾਂਦਾ ਹੈ। (ਮਨੁੱਖ) ਗੁਰੂ ਦੀ ਕ੍ਰਿਪਾ ਨਾਲ (ਸੰਸਾਰ-ਸਮੁੰਦਰ ਤੋਂ) ਪਾਰ ਉਤਰ ਜਾਂਦਾ ਹੈ।
[ਵੇਖੋ ੨੮੮੨]

**ਹਾਲ :** ਦਸ਼ਾ। ੨੯੪੦
**ਹਰਿ ਬਿਸਰਤ ਹੋਵਤ ਏਹ ਹਾਲ ॥**
**ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥**
ਗਉੜੀ (ਥਿਤੀ), ਮਹਲਾ ੫. ੧੩, ਸਫ਼ਾ ੨੯੯

**ਅਰਥ** : ਹਰੀ ਨੂੰ ਭੁਲਾ ਦੇਣ ਨਾਲ ਇਹ ਦਸ਼ਾ (ਭਾਵ ਦੁਖਦਾਈ ਸਥਿਤੀ) ਹੋ ਜਾਂਦੀ ਹੈ। ਨਾਨਕ (ਇਸੇ ਕਾਰਨ) ਦਿਆਲੂ ਪੁਰਖ ਪਰਮੇਸ਼ਰ ਦੀ ਸ਼ਰਨ ਵਿਚ (ਚਲਾ ਗਿਆ) ਹੈ।

[ਅ. ਹਾਲ : ਦਸ਼ਾ, ਹਾਲਤ ; ਬਿਰਤਾਂਤ, ਬਿਆਨ ; ਸਮਾਚਾਰ, ਖ਼ਬਰ ; ਵਜਦ, ਝੂਮਣਾ ਆਦਿ।]

**ਹਾਲ** : ਮਨੋਸਥਿਤੀ। ੨੯੪੧

**ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥**
**ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥ ੨ ॥**

ਬਿਲਾ., ਮਹਲਾ ੫, ੧੨੧, ਸਫ਼ਾ ੮੨੮

**ਅਰਥ** : ਹੇ ਦਿਲ ਦੀ ਜਾਣਨ ਵਾਲੇ ਮਾਲਿਕ ਪ੍ਰਭੂ ! ਬਿਨਾ ਬੋਲਿਆਂ ਹੀ (ਤੂੰ) ਸਾਡੀ ਮਨੋਸਥਿਤੀ ਨੂੰ ਜਾਣਦਾ ਹੈਂ। ਹੇ ਪਰਮੇਸ਼ਰ ਜੀ ! ਨਾਨਕ (ਆਖਦਾ ਹੈ ਕਿ ਜਦੋਂ) ਤੁਸੀਂ ਕ੍ਰਿਪਾ-ਦ੍ਰਿਸ਼ਟੀ ਦੁਆਰਾ ਆਨੰਦਿਤ ਕਰਦੇ ਹੋ, ਤਾਂ ਸਾਡਾ ਸਰੀਰ ਅਤੇ ਮਨ ਠੰਢਾ ਹੋ ਜਾਂਦਾ ਹੈ।

**ਅਨਬੋਲਤ**- ਬਿਨਾ ਬੋਲਿਆਂ। **ਹਮਾਰੋ**- ਸਾਡਾ।

[ਵੇਖੋ ੨੯੪੦]

**ਹਾਲ** : ਵਜਦ, ਮਸਤੀ। ੨੯੪੨

**ਜਨੁ ਨਾਨਕੁ ਹਰਿ ਹਰਿ ਮਿਲੇ**
**ਭਏ ਗਲਤਾਨ ਹਾਲ ਨਿਹਾਲ ਨਿਹਾਲ ॥ ੨ ॥**

ਨਟ. (ਪੜਤਾਲ), ਮਹਲਾ ੪, ੭, ਸਫ਼ਾ ੯੭੭

**ਅਰਥ** : ਦਾਸ ਨਾਨਕ ਨੂੰ ਹਰੀ ਪ੍ਰਭੂ ਜੀ ਮਿਲੇ, ਤਾਂ (ਉਨ੍ਹਾਂ ਨੂੰ) ਮਿਲ ਕੇ ਮੈਂ ਵਜਦ ਕਾਰਨ ਲੋਟ-ਪੋਟ ਹੋ ਗਿਆ, ਆਨੰਦਿਤ ਹੋ ਗਿਆ, ਪ੍ਰਸੰਨ ਹੋ ਗਿਆ।

**ਗਲਤਾਨ**- ਲੁੜਕਦਾ (ਅਰਥਾਤ ਲੋਟ-ਪੋਟ) ਹੋਇਆ। **ਨਿਹਾਲ**- ਪ੍ਰਸੰਨ, ਆਨੰਦਿਤ।

[ਵੇਖੋ ੨੯੪੦]

**ਹਾਲ (ਕਰਿ)** : ਲੀਨ ਹੋ ਜਾ। ੨੯੪੩

**ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥**
**ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥**

ਸਲੋਕ, ਕਬੀਰ, ੨੩੯, ਸਫ਼ਾ ੧੩੭੭

ਵੇਖੋ 'ਸਾਧ' IV-੧੯੫੨

[ਵੇਖੋ ੨੯੪੦]

**ਹਾਲਾ** : ਹਲ-ਵਾਹਕ ਦੀ ਆਮਦਨੀ ਉਤੇ ਲਗਾਇਆ ਕਰ, ਲਗਾਨ, ਮਾਲੀਆ। ੨੯੪੪

**ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥**
**ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥ ੧ ॥**

ਸੂਹੀ (ਲਲਿਤ), ਕਬੀਰ, ੫, ਸਫ਼ਾ ੭੯੩

ਵੇਖੋ 'ਸਿਕਦਾਰਾ' IV-੨੦੯੬

[ਸੰਸ. ਹਾਲ: (ਹਾਲ:) : ਹਲ ; ਬਲਰਾਮ ਦਾ ਨਾਮ ; ਸ਼ਾਲਿਵਾਹਨ ਦਾ ਨਾਮ।
ਹਾਲਿਕ: (ਹਾਲਿਕ:) : ਹਲ ਚਲਾਉਣ ਵਾਲਾ, ਕਿਸਾਨ।
ਪ੍ਰਾ. ਹਾਲਿਯਾ (ਹਾਲਿਯਾ) : ਹਲ ਚਲਾਉਣ ਵਾਲਾ, ਕਿਸਾਨ।]

**ਹਾਲਿ** : (ਬੁਰੀ) ਦਸ਼ਾ ਵਿਚ। ੨੯੪੫

**ਡਖਣੇ ਮਃ ੫ ॥ ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥**
**ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੮, ਸਫ਼ਾ ੧੦੯੬-੯੭

**ਅਰਥ** : ਹੇ ਮਾਲਿਕ ! (ਮੈਂ) ਵੇਖਣ ਵਾਸਤੇ ਉਤਸੁਕ ਹਾਂ, ਤੇਰਾ ਮੂੰਹ ਕਿਹੋ-ਜਿਹਾ ਹੈ ? ਕਿਥੇ (ਮੈਂ ਬੁਰੀ) ਦਸ਼ਾ ਵਿਚ ਫਿਰਦਾ ਸਾਂ, ਜਦੋਂ (ਤੇਰਾ ਮੂੰਹ) ਵੇਖ ਲਿਆ ਹੈ, ਤਾਂ ਮਨ ਸੰਤੁਸ਼ਟ ਹੋ ਗਿਆ ਹੈ।

**ਡੇਖਣ ਕੂ**- ਵੇਖਣ ਵਾਸਤੇ। **ਮੁਸਤਾਕੁ**- ਉਤਸੁਕ। **ਕਿਜੇਹਾ**- ਕਿਹੋ-ਜਿਹਾ। **ਤਉ**- ਤੇਰਾ। **ਧਣੀ**- ਹੇ ਮਾਲਿਕ। **ਕਿਤੈ**- ਕਿਥੇ। **ਡਿਠਮੁ**- ਵੇਖ ਲਿਆ। **ਧ੍ਰਾਪਿਆ**- ਸੰਤੁਸ਼ਟ ਹੋ ਗਿਆ।

[ਵੇਖੋ ੨੯੪੦]

**ਹਾਲੀ** : ਹਲ ਵਾਹਕ। ੨੯੪੬

**ਸਲੋਕ ਮਃ ੧ ॥ ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥**
**ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੭, ਸਫ਼ਾ ੯੫੫

ਵੇਖੋ 'ਸਾਵਣੁ' IV-੨੦੦੭

[ਵੇਖੋ ੨੯੪੪]

**ਹਾਲੀ** : ਹਲ ਵਾਹੁਣ ਵਾਲਾ (ਭਾਵ ਪਿਛੇ ਚਲਣ ਵਾਲਾ)। ੨੯੪੭

**ਮ: ੧॥ ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥**
**ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥....੨॥**

ਰਾਮ. (ਵਾਰ), ਮਹਲਾ ੩, ਪਉੜੀ ੧੭, ਸਫ਼ਾ ੯੫੫

ਵੇਖੋ 'ਸੰਜੋਗੁ' III-੧੩੭੦

[ਵੇਖੋ ੨੯੪੪]

**ਹਾਲੁ** : ਦਸ਼ਾ, ਸਥਿਤੀ। ੨੯੪੮

**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥**

ਸਿਰੀ., ਮਹਲਾ ੧, ੨੫, ਸਫ਼ਾ ੨੩

ਵੇਖੋ 'ਸਖੀਏ' III-੧੯੨੮

[ਵੇਖੋ ੨੯੪੦]

**ਹਾਲੁ** : (ਮੰਦਾ) ਹਾਲ। ੨੯੪੯

**ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥ ੪ ॥**

ਸਿਰੀ. (ਅਸ.), ਮਹਲਾ ੧, ੧੬, ਸਫ਼ਾ ੬੩

**ਅਰਥ** : ਜਦੋਂ ਸਰੀਰ ਢਹਿ ਪਵੇਗਾ, ਜੀਵ (ਜੀਵਨ-ਖੇਡ) ਖੇਡ ਜਾਵੇਗਾ (ਭਾਵ ਪੂਰੀ ਕਰ ਜਾਵੇਗਾ), ਤਾਂ ਬਦਫੈਲੀਆਂ ਕਰਨ ਵਾਲਿਆਂ ਦਾ ਕੀ ਹਾਲ ਹੋਵੇਗਾ ? (ਭਾਵ ਮੰਦਾ ਹਾਲ ਹੋਵੇਗਾ)।

**ਪਿੰਡੁ**- ਸਰੀਰ। **ਪੜੈ**- ਢਹਿ ਪਵੇਗਾ। **ਬਦਫੈਲੀ**- ਬਦਫੈਲੀਆਂ ਕਰਨ ਵਾਲਿਆਂ ਦਾ। **ਕਿਆ**- ਕੀ।

[ਵੇਖੋ ੨੯੪੦]

**ਹਾਵਾ** : ਹਾਹੁਕਾ, ਸਦਮਾ। ੨੯੫੦

**ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥**
**ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥ ੧ ॥**

ਵਡ., ਮਹਲਾ ੫, ੭, ਸਫ਼ਾ ੫੬੩

**ਅਰਥ** : (ਹੇ ਪ੍ਰਭੂ ! ਤੂੰ) ਜਿਥੇ ਯਾਦ ਆਉਂਦਾ ਹੈਂ, ਉਹ ਸਥਾਨ ਸੁੰਦਰ ਹੋ ਜਾਂਦਾ ਹੈ। ਜਿਸ ਸਮੇਂ (ਤੂੰ ਮੈਨੂੰ) ਭੁਲ ਜਾਂਦਾ ਹੈਂ, ਤਾਂ ਸਦਮਾ ਲਗਦਾ ਹੈ।

[ਸੰਸ. हा (ਹਾ) हा+का : ਸੋਗ, ਉਦਾਸੀ, ਦੁਖ, ਹੈਰਾਨੀ ਆਦਿ ਨੂੰ ਪ੍ਰਗਟ ਕਰਨ ਵਾਲਾ ਇਕ ਸੰਬੋਧਨ, ਵਿਰਲਾਪ।
हाहा (ਹਾਹਾ) हा+हा+क्विप् : ਦੇਵ-ਲੋਕ ਦਾ ਇਕ ਗੰਧਰਵ ; ਦੁਖ, ਪੀੜਾ ਜਾਂ ਹੈਰਾਨੀ ਦਾ ਪ੍ਰਗਟਾਵਾ ਕਰਨ ਵਾਲਾ ਇਕ ਸੰਬੋਧਨ।
ਪ੍ਰਾ. हाहा (ਹਾਹਾ) : ਸ਼ੋਕਮਈ ਸ਼ਬਦ, ਵਿਰਲਾਪ।]

**ਹਾਵੇ** : ਹਾਹੁਕੇ। ੨੯੫੧

**ਸਲੋਕ ਮਹਲਾ ੫ ॥ ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥**
**ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥ ੧ ॥**

ਰਾਮ. (ਵਾਰ), ਮਹਲਾ ੫, ਪਉੜੀ ੯, ਸਫ਼ਾ ੯੬੧

**ਅਰਥ** : ਹੇ ਮੇਰੇ ਮਾਲਿਕ ! ਮਿਹਰਬਾਨ ਹੋਵੋ, ਸਾਰੀ ਉਮਰ ਸੰਤਾਂ ਦੇ ਸਾਥ ਵਿਚ ਬਿਤੀਤ ਹੋ ਜਾਵੇ। ਜੋ ਤੈਨੂੰ ਭੁਲ ਜਾਂਦੇ ਹਨ, ਉਹ ਵਾਰ-ਵਾਰ ਜਨਮ ਲੈ ਕੇ (ਫਿਰ) ਮਰ ਜਾਂਦੇ ਹਨ, ਉਨ੍ਹਾਂ ਦੇ ਹਾਹੁਕੇ ਕਦੇ ਸਮਾਪਤ ਨਹੀਂ ਹੁੰਦੇ ਹਨ।

**ਵਿਹਾਵੇ**- ਬਿਤੀਤ ਹੋਵੇ। **ਨ ਚੁਕਨਿ**- ਸਮਾਪਤ ਨਹੀਂ ਹੁੰਦੇ।

[ਵੇਖੋ ੨੯੫੦]

**ਹਾਵੈ** : ਹਾਹੁਕੇ ਲੈਂਦਿਆਂ। ੨੯੫੨

**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥**

ਤੁਖਾਰੀ, ਮਹਲਾ ੧, ੯, ਸਫ਼ਾ ੧੧੦੮

**ਅਰਥ** : (ਜੇ) ਪਤੀ ਘਰ ਵਿਚ ਨਾ ਆਵੇ, ਤਾਂ ਹਾਹੂੰਕੇ ਲੈਂਦਿਆਂ ਮਰ ਜਾਈਦਾ ਹੈ, (ਸਾਵਣ ਦਾ ਮਹੀਨਾ ਹੈ) ਬਿਜਲੀ ਚਮਕ ਕੇ ਡਰਾਉਂਦੀ ਹੈ। ਬਿਸਤਰ ਤੇ ਇਕੱਲੀ ਪਈ ਹਾਂ, ਬਹੁਤ ਦੁਖੀ ਹਾਂ, ਹੇ ਮਾਂ ! (ਮੇਰਾ ਇਹ) ਦੁਖ ਮੌਤ ਸਮਾਨ ਹੋ ਗਿਆ ਹੈ।

**ਪਿਰੁ**- ਪ੍ਰਿਅ, ਪਤੀ। **ਦਾਮਨਿ**- ਬਿਜਲੀ। **ਖਰੀ ਦੁਹੇਲੀ**- ਬਹੁਤ ਦੁਖੀ।

[ਵੇਖੋ ੨੯੫੦]

**ਹਾਵੈ** : ਵਿਛੋੜੇ ਦੇ ਦੁਖ ਵਿਚ। ੨੯੫੩

**ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥**
**ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥...੧ ॥**

ਗਉੜੀ ਪੂਰਬੀ (ਛੰਤ), ਮਹਲਾ ੧, ੧, ਸਫ਼ਾ ੨੪੨

**ਅਰਥ** : ਪਤੀ ਦੇ ਵਿਛੋੜੇ ਦੇ ਦੁਖ ਵਿਚ ਇਸਤ੍ਰੀ ਦੀ ਰਾਤ ਦੁਖ ਵਿਚ ਬੀਤਦੀ ਹੈ, ਉਸ ਨੂੰ ਨੀਂਦ ਨਹੀਂ ਆਉਂਦੀ ਅਤੇ ਉਹ ਇਸਤ੍ਰੀ ਕਮਜ਼ੋਰ ਹੋ ਗਈ ਹੈ ਜੀ।

**ਮੁੰਧ**- ਇਸਤ੍ਰੀ। **ਰੈਣਿ**- ਰਾਤ। **ਦੁਹੇਲੜੀਆ**- ਦੁਖ ਵਿਚ। **ਸਾ**- ਉਹ। **ਧਨ**- ਇਸਤ੍ਰੀ। **ਦੁਬਲੀਆ**- ਕਮਜ਼ੋਰ ਹੋ ਗਈ ਹੈ।

[ਵੇਖੋ ੨੯੫੦]

**ਹਾੜੰਬੈ** : ਮਗਹਰ ਵਿਚ। ੨੯੫੪

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥**

ਗਉੜੀ, ਕਬੀਰ, ੩੭, ਸਫ਼ਾ ੪੮੪

ਵੇਖੋ **'ਸੈਨ'** V-੧੭੪੮

**ਹਾੜੰਬਾ (ਮਗਹਰ)** : 'ਹਾੜੰਬਾ' ਇਕ ਸਥਾਨ ਦਾ ਨਾਮ ਹੈ, ਜਿਸ ਨੂੰ 'ਮਗਹਰ' ਵੀ ਕਿਹਾ ਜਾਂਦਾ ਹੈ। 'ਮਹਾਨ ਕੋਸ਼' ਅਨੁਸਾਰ "ਯੂ. ਪੀ. ਵਿਚ ਬਸਤੀ ਜ਼ਿਲੇ ਦੀ ਖ਼ਲੀਲਾਬਾਦ ਤਸੀਲ ਦਾ ਇਕ ਨਗਰ ਅਤੇ ਉਸ ਦੇ ਆਸ-ਪਾਸ ਦੀ ਜ਼ਮੀਨ, ਜੋ ਗੰਗਾ ਪਾਰ ਅਯੋਧਯਾ ਤੋਂ ਪਚਾਸੀ ਮੀਲ ਪੂਰਵ ਹੈ। ਹਿੰਦੂਆਂ ਦੇ ਨਿਸ਼ਚੇ ਅਨੁਸਾਰ ਇਥੇ ਮਰ ਕੇ ਗਧਾਯੋਨਿ (ਗਧੇ ਦੀ ਜੂਨ) ਮਿਲਦੀ ਹੈ। ਕਬੀਰ ਜੀ ਨੇ ਇਥੇ ਸੰਮਤ ੧੫੭੫ (ਸੰਨ ੧੫੧੮) ਵਿਚ ਸਰੀਰ ਤਿਆਗਿਆ। 'ਕਾਸੀ ਮਗਹਰ ਸਮ ਬੀਚਾਰੀ' (ਗਉੜੀ ਕਬੀਰ)। ਸੰਨ ੧੫੫੦ ਵਿਚ ਪ੍ਰੇਮੀ ਲੋਕਾਂ ਨੇ ਇਥੇ ਕਬੀਰ ਜੀ ਦੀ ਸਮਾਧ ਬਣਾ ਦਿੱਤੀ ਹੈ।" ਇਸ ਜਾਣਕਾਰੀ ਤੋਂ ਪਤਾ ਲਗਦਾ ਹੈ ਕਿ ਲੋਕਾਂ ਵਿਚ ਅਜਿਹਾ ਅੰਧ-ਵਿਸ਼ਵਾਸ ਪ੍ਰਚਲਿਤ ਸੀ ਕਿ ਕਾਸ਼ੀ ਦੇ ਖੇਤਰ ਵਿਚ ਮਰਨ ਨਾਲ ਮਨੁੱਖ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ, ਪਰ 'ਹਾੜੰਬੇ' ਦੀ ਧਰਤੀ ਤੇ ਮਰਨ ਵਾਲਾ ਵਿਅਕਤੀ ਗਧੇ ਦੀ ਜੂਨੀ ਵਿਚ ਜਾਂਦਾ ਹੈ। ਕਬੀਰ ਜੀ ਨੇ ਇਸ ਭਰਮ ਦੇ ਨਿਵਾਰਨ ਲਈ ਆਪਣੀ ਮ੍ਰਿਤੂ ਵਾਸਤੇ ਇਹ ਸਥਾਨ ਚੁਣਿਆ ਸੀ।

**ਹਿਆਉ** : ਹਿਰਦਾ। ੨੯੫੫

**ਕਿਉ ਸਿਮਰੀ ਸਿਵਰਿਆ ਨਹੀ ਜਾਇ ॥**
**ਤਪੈ ਹਿਆਉ ਜੀਅੜਾ ਬਿਲਲਾਇ ॥...੧ ॥**

ਧਨਾ., ਮਹਲਾ ੧, ੩, ਸਫ਼ਾ ੬੬੧

ਵੇਖੋ **'ਸਿਮਰੀ'** IV-੨੩੬੧

[ਸੰਸ. ਹ੍ਰਦਯਮ੍ (ਹ੍ਰਿਦਯਮ੍) ਹ੍ਰ+ਕਯਨ੍ : ਦਿਲ, ਆਤਮਾ, ਮਨ ; ਸੀਨਾ, ਛਾਤੀ ; ਪ੍ਰੇਮ, ਅਨੁਰਾਗ ਆਦਿ।
ਪ੍ਰਾ. ਹਿਅ (ਹਿਅ), ਹਿਅਯ (ਹਿਅਯ) : ਹਿਰਦਾ, ਅੰਤਹਕਰਣ, ਮਨ : ਛਾਤੀ, ਸੀਨਾ ; ਪਾਰਬ੍ਰਹਮ।]

## ਹਿਆਉ : ਮਨ। ੨੯੫੬

**ਮ: ੧ ॥...ਆਸਤਿ ਨਾਸਤਿ ਏਕੋ ਨਾਉ ॥**
**ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥...੨॥**
ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੩
ਵੇਖੋ **'ਆਸਤਿ'** III-੨੮

[ਵੇਖੋ ੨੯੫੫]

## ਹਿਆਉ : ਦਿਲ। ੨੯੫੭

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥**
ਸਲੋਕ, ਫਰੀਦ, ੧੩੦, ਸਫ਼ਾ ੧੩੮੪
ਵੇਖੋ **'ਸਿਕ'** IV-੨੦੯੧

[ਵੇਖੋ ੨੯੫੫]

## ਹਿਆਇ : ਹਿਰਦੇ ਵਿਚ। ੨੯੫੮

**ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥**
**ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥**
ਮਾਰੂ (ਵਾਰ), ਮਹਲਾ ੫, ਪਉੜੀ ੨੨, ਸਫ਼ਾ ੧੧੦੨

**ਅਰਥ** : (ਪ੍ਰਭੂ ਦਾ ਨਾਮ) ਸੰਤ ਜਨਾਂ ਦੀ ਸ਼ਰਨ ਵਿਚੋਂ ਪ੍ਰਾਪਤ ਹੋਇਆ ਹੈ ਅਤੇ ਹਿਰਦੇ ਵਿਚ ਦ੍ਰਿੜ੍ਹਤਾ ਨਾਲ (ਇਸ ਦਾ) ਸਿਮਰਨ ਕੀਤਾ ਹੈ। ਗੁਰੂ ਨਾਨਕ ਦੇਵ (ਨਾਮ ਦਾ) ਜਹਾਜ਼ ਹੈ, ਜਿਸ ਨੂੰ ਪ੍ਰਭੂ (ਇਸ ਉਤੇ) ਸਵਾਰ ਕਰਦਾ ਹੈ, ਉਸ ਨੇ (ਸੰਸਾਰ-) ਭਵਜਲ ਨੂੰ ਪਾਰ ਕਰ ਜਾਣਾ ਹੈ।
[ਵੇਖੋ ੨੯੫੫]

## ਹਿਆਲੀਐ : ਹਿਰਦੇ ਘਰ ਵਿਚ, ਮਨ-ਮੰਦਿਰ ਵਿਚ। ੨੯੫੯

**ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥ ੪ ॥**
ਮਾਰੂ (ਅੰਜੁ.), ਮਹਲਾ ੫, ੨, ਸਫ਼ਾ ੧੦੧੯

**ਅਰਥ** : (ਜੇ) ਗੁਰੂ ਦੀ ਕ੍ਰਿਪਾ ਨਾਲ (ਮਨੁੱਖ) ਸੁਖ ਅਤੇ ਦੁਖ ਨੂੰ ਬਰਾਬਰ ਸਮਝੇ, (ਤਾਂ) ਪ੍ਰਭੂ (ਉਸ ਨੂੰ) ਹਰ ਸਰੀਰ ਅੰਦਰ (ਮੌਜੂਦ) ਮਨ-ਮੰਦਿਰ ਵਿਚ (ਨਜ਼ਰ ਆਉਂਦਾ) ਹੈ।

[ਸੰਸਕ੍ਰਿਤ ਦੇ ਸ਼ਬਦ ਹ੍ਰਦਯ੍, ਜਿਸ ਦਾ ਅਰਥ ਦਿਲ, ਆਤਮਾ, ਮਨ ਆਦਿ ਹੈ, ਦਾ ਪ੍ਰਾਕ੍ਰਿਤ ਰੂਪ 'ਹਿਅ' ਜਾਂ 'ਹਿਅਯ' ਹੈ। ਸੰਸਕ੍ਰਿਤ ਦੇ ਸ਼ਬਦ 'ਆਲਯ' ਦਾ ਅਰਥ 'ਘਰ' ਹੈ। ਇਸ ਦਾ ਪ੍ਰਾਕ੍ਰਿਤ ਰੂਪ ਵੀ 'ਆਲਯ' ਹੀ ਹੈ। 'ਹਿਅ' ਅਤੇ 'ਆਲਯ' ਦੇ ਸੰਜੋਗ ਤੋਂ 'ਹਿਆਲਯ' ਸ਼ਬਦ ਨਿਰਮਿਤ ਹੋਇਆ ਹੈ, ਜਿਸ ਦਾ ਅਰਥ ਹੈ- ਹਿਰਦਾ ਰੂਪ ਘਰ।]

## ਹਿੰਸਾ : ਉਤਪਾਤ, ਕਤਲ ਕਰਨਾ ; ਦੂਜਿਆਂ ਨੂੰ ਸਤਾਉਣਾ। ੨੯੬੦

**ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥**
**ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥...੨॥**
ਸਿਰੀ., ਮਹਲਾ ੧, ੨੦, ਸਫ਼ਾ ੨੧
ਵੇਖੋ **'ਸੰਜੋਗੁ'** III-੧੩੯੮

[ਵੇਖੋ ੨੧੩੪]

## ਹਿੰਸਾ : ਕੁਦਇਆ। ੨੯੬੧

**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥**
**ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥**
ਸਾਰੰਗ, ਪਰਮਾਨੰਦ, ੧, ਸਫ਼ਾ ੧੨੫੩

**ਅਰਥ** : (ਹੇ ਮਨੁੱਖ !) ਤੇਰੇ ਮਨ ਵਿਚੋਂ ਕੁਦਇਆ ਨਿਕਲੀ ਨਹੀਂ ਹੈ, ਨਾ ਤੂੰ (ਆਪਣੇ ਅੰਦਰ) ਜੀਵਾਂ ਪ੍ਰਤੀ ਦਇਆ ਵਿਕਸਿਤ ਕੀਤੀ ਹੈ। ਪਰਮਾਨੰਦ ਕਹਿੰਦਾ ਹੈ ਕਿ (ਤੂੰ) ਸਾਧਸੰਗਤ ਵਿਚ ਜਾ ਕੇ ਕਦੇ (ਗੁਰਮੁਖ ਲੋਕਾਂ ਦੀ) ਪਵਿੱਤਰ ਕਥਾ-ਵਾਰਤਾ ਵੀ ਨਹੀਂ ਚਲਾਈ।
**ਤਉ**- ਤੇਰੇ। **ਮਨ ਤੇ**- ਮਨ ਵਿਚੋਂ। **ਨਹੀ ਛੂਟੀ**- ਨਿਕਲੀ ਨਹੀਂ। **ਪਾਲੀ**- ਵਿਕਸਿਤ ਕੀਤੀ। **ਪੁਨੀਤ**- ਪਵਿੱਤਰ। **ਨ ਚਾਲੀ**- ਨਹੀਂ ਚਲਾਈ।
[ਵੇਖੋ ੨੧੩੪]

## ਹਿਕ : ਇਕ। ੨੯੬੨

**ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥**
**ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥....੨ ॥**
ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੩

**ਅਰਥ** : ਹੇ (ਸਤਿਸੰਗੀ) ਮਿੱਤਰ ! ਸਾਰੀਆਂ (ਸਤਿਸੰਗੀ) ਸਹੇਲੀਆਂ ਪਿਆਰੇ (ਪਰਮੇਸ਼ਰ) ਦੀਆਂ (ਪਤਨੀਆਂ) ਹਨ, ਮੈਂ (ਇਨ੍ਹਾਂ ਵਿਚੋਂ) ਕਿਸੇ ਵਰਗੀ ਨਹੀਂ ਹਾਂ। ਹੇ ਮਿੱਤਰ ! ਇਹ ਇਕ ਤੋਂ ਵਧ ਕੇ ਇਕ ਸੁੰਦਰ (ਜੀਵਨ ਵਾਲੀਆਂ) ਹਨ, ਮੈਂ ਭਲਾ ਕਿਸ ਨੂੰ ਚੇਤੇ ਹਾਂ ?
**ਪ੍ਰਿਅ**- ਪਿਆਰੇ ਦੀਆਂ। **ਹਭੇ ਸਖੀਆ**- ਸਾਰੀਆਂ ਸਹੇਲੀਆਂ। **ਮੂ**- ਮੈਂ। **ਕਹੀ ਨ ਜੇਹੀਆ**- ਕਿਸੇ ਵਰਗੀ ਨਹੀਂ। **ਹਿਕ ਡੂੰ ਹਿਕਿ ਚਾੜੈ**- ਇਕ ਤੋਂ ਵਧ ਕੇ ਇਕ। **ਚਿਤੇਹੀਆ**- ਚੇਤੇ ਹਾਂ।
[ਸੰਸ. ਏਕ (ਏਕ) ਇ+ਕਨ੍ : ਇਕ, ਇਕੱਲਾ ; ਕੇਵਲ ਮਾਤ੍ਰ, ਉਹੀ ; ਇਕਵਚਨ ; ਪ੍ਰਮੁਖ ; ਬੇਜੋੜ ; ਬਹੁਤਿਆਂ ਵਿਚੋਂ ਇਕ।
ਪ੍ਰਾ. ਏਕ (ਏਕ), ਏਗ (ਏਗ) : ਇਕ, ਇਕੱਲਾ ; ਬੇਸਹਾਰਾ ; ਦੂਜਾ ; ਸਮਾਨ ।
ਲਹਿੰਦੀ : ਹਿਕ, ਇਕ।]

**ਹਿਕ (ਸਿਉ)** : ਇਕ (ਪ੍ਰਭੂ) ਉਤੇ। ੨੯੬੩

**ਡਖਣੇ ਮਃ ੫ ॥ ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥**
**ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੧੦੯੯
ਵੇਖੋ **'ਅਲਾਏ'** II-੩੧੬੩

[ਵੇਖੋ ੨੯੬੨]

**ਹਿਕ (ਭੋਰੀ)** : ਰਤਾ ਕੁ, ਥੋੜ੍ਹਾ ਜਿਤਨਾ। ੨੯੬੪

**ਸਹੀਆ ਤਉ ਅਸੰਖ ਮੰਞਹੁ ਹਭਿ ਵਧਾਣੀਆ ॥**
**ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥**

ਸੂਹੀ (ਅਸ.), ਮਹਲਾ ੫, ੪, ਸਫ਼ਾ ੭੬੧
ਵੇਖੋ **'ਸਹੀਆ'** III-੧੯੩੨

[ਵੇਖੋ ੨੯੬੨]

**ਹਿਕਸ** : ਇਕ। ੨੯੬੫

**ਡਖਣੇ ਮਃ ੫ ॥ ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥**
**ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੧
ਵੇਖੋ **'ਆਸੜੀ'** III-੧੦੧

[ਸੰਸ. एकश (ਏਕਸ਼) एक+शस् : ਇਕ ਇਕ ਕਰ ਕੇ, ਇਕੱਲਾ।
ਪ੍ਰਾ. एकसि (ਏਕਸਿ) : ਇਕ ਵਾਰ।
ਲਹਿੰਦੀ : ਹਿਕਸ, ਇਕ।]

**ਹਿਕਸੁ** : ਇਕ। ੨੯੬੬

**ਡਖਣੇ ਮਃ ੫ ॥ ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥**
**ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੦੯੫
ਵੇਖੋ **'ਅੰਙਣੇ'** I-੧੦੧੪

[ਵੇਖੋ ੨੯੬੫]

**ਹਿਕਸੁ** : ਇਕ ਪਰਮੇਸ਼ਰ। ੨੯੬੭

**ਡਖਣੇ ਮਃ ੫ ॥ ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥**
**ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥ ੧ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦
ਵੇਖੋ **'ਹਭ'** V-੨੨੯੭

[ਵੇਖੋ ੨੯੬੫]

**ਹਿਕਨੀ** : ਕਈਆਂ (ਜੀਵਾਂ) ਨੇ। ੨੯੬੮

**ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥**
**ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥**

ਮਾਰੂ (ਕਾਫੀ), ਮਹਲਾ ੧, ੧੦, ਸਫ਼ਾ ੧੦੧੫

**ਅਰਥ** : ਕਈਆਂ (ਜੀਵਾਂ) ਨੇ (ਆਪਣਾ ਸਮਾਨ ਗੁਰੂ ਰੂਪ ਜਹਾਜ਼ ਵਿਚ) ਲੱਦ ਲਿਆ ਹੈ, ਕਈ ਲੱਦ ਕੇ (ਪਾਰ ਪੁਜ) ਗਏ ਹਨ, ਕਈ ਇਕ (ਪਾਪਾਂ ਦਾ) ਭਾਰ ਨਾਲ (ਹੋਣ ਕਰ ਕੇ) ਭਾਰੇ ਹਨ। ਜਿਨ੍ਹਾਂ ਨੇ (ਜਗਤ ਵਿਚ) ਸੱਚ ਖਰੀਦਿਆ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨਾਲ (ਰਹਿੰਦੇ) ਹਨ।
[ਸੰਸ. एकाकिन् (ਏਕਾਕਿਨ੍) एक+आकिनच् : ਇਕੱਲਾ, ਇਕ।]

**ਹਿਕਮਤਿ** : ਤਰਕੀਬ। ੨੯੬੯

**ਮਃ ੧ ॥...ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥**
**ਮਨ ਤੁਆਨਾ ਤੂ ਕੁਦਰਤੀ ਆਇਆ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੨੯੧

**ਅਰਥ** : ਹੇ ਖ਼ੁਦਾ ! (ਇਹ ਸਰੀਰ) ਪਾਣੀ ਨਾਲ ਭਰਿਆ ਕਚਾ ਘੜਾ ਹੈ, (ਇਹ ਤੇਰੀ ਵਿਚਿਤ੍ਰ) ਤਰਕੀਬ ਹੈ। ਤੂੰ (ਬਹੁਤ) ਸ਼ਕਤੀ ਵਾਲਾ ਹੈਂ, ਮੈਂ ਤੇਰੀ ਕੁਦਰਤ ਨਾਲ (ਸੰਸਾਰ ਵਿਚ) ਆਇਆ ਹਾਂ।
**ਪੁਰਾਬ**- ਪੁਰ+ਆਬ, ਪਾਣੀ ਨਾਲ ਭਰਿਆ। **ਖਾਮ**- ਕੱਚਾ। **ਕੂਜੈ**- ਕੂਜ਼ਾ, ਘੜਾ। **ਖੁਦਾਇਆ**- ਹੇ ਖ਼ੁਦਾ। **ਮਨ**- ਮੈਂ ਹਾਂ। **ਤੁਆਨਾ**- ਸ਼ਕਤੀ ਵਾਲਾ। **ਕੁਦਰਤੀ**- ਕੁਦਰਤ ਨਾਲ।
[ਅ. ਹਿਕਮਤ : ਵਿਗਿਆਨ, ਸਾਇੰਸ ; ਬੁਧੀਮਾਨਤਾ, ਦਾਨਾਈ ; ਯੁਕਤੀ, ਤਰਕੀਬ।]

**ਹਿਕਮਤਿ** : ਚਤੁਰਾਈ। ੨੯੭੦

**ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥**

ਗਉੜੀ (ਬਾ. ਅ.), ਮਹਲਾ ੫, ੫੦, ਸਫ਼ਾ ੨੬੦
ਵੇਖੋ **'ਸਸਾ'** III-੧੬੩੩

[ਵੇਖੋ ੨੯੬੯]

**ਹਿਕਮਤਿ** : ਚਾਲਾਕੀਆਂ। ੨੯੭੧

**ਮ: ੧॥... ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**
**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੯
ਵੇਖੋ **'ਸੰਜੈ'** III-੧੩੪੧

[ਵੇਖੋ ੨੯੬੯]

**ਹਿਕਮਤੀ** : ਯੁਕਤੀਆਂ। ੨੯੭੨

**ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥ ੨ ॥**

ਗਉੜੀ (ਚੇਤੀ), ਮਹਲਾ ੫, ੧੪੨, ਸਫ਼ਾ ੨੧੧

**ਅਰਥ** : ਜੇ ਲੱਖਾਂ ਯੁਕਤੀਆਂ ਜਾਣਦੇ ਹੋਈਏ, (ਤਾਂ ਵੀ) ਅਗੇ (ਇਨ੍ਹਾਂ ਨੂੰ) ਤਿਲ ਜਿਤਨਾ ਵੀ ਨਹੀਂ ਮੰਨਿਆ ਜਾਂਦਾ ਹੈ।

[ਵੇਖੋ ੨੯੬੯]

**ਹਿਕਿ** : ਇਕ। ੨੯੭੩

**ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥**
**ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੩

**ਅਰਥ** : (ਹੇ ਸਤਿਸੰਗੀ ਮਿੱਤਰ ! ਪ੍ਰਭੂ ਦੇ) ਇਕ ਤੋਂ ਵਧ ਕੇ ਇਕ ਅਨੇਕਾਂ ਹੀ ਪਿਆਰੇ ਹਨ, (ਜੋ ਉਸ ਨਾਲ) ਹਰ ਰੋਜ਼ ਰੰਗ-ਰਲੀਆਂ (ਭਾਵ ਅਧਿਆਤਮਕ ਆਨੰਦ) ਮਾਣ ਰਹੇ ਹਨ। ਉਨ੍ਹਾਂ ਨੂੰ ਵੇਖ ਕੇ ਮੇਰੇ ਮਨ ਵਿਚ (ਵੀ) ਉਤਸਾਹ ਪੈਦਾ ਹੁੰਦਾ ਹੈ, ਕਿ ਮੈਂ ਗੁਣੀ-ਨਿਧਾਨ (ਪ੍ਰਭੂ) ਨੂੰ ਕਦੋਂ ਪ੍ਰਾਪਤ ਕਰ ਸਕਾਂਗਾ ?

[ਵੇਖੋ ੨੯੬੨]

**ਹਿਕਿ** : ਕਈ। ੨੯੭੪

**ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥**
**ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥**

ਮਾਰੂ (ਕਾਫੀ), ਮਹਲਾ ੧, ੧੦, ਸਫ਼ਾ ੧੦੧੫

ਵੇਖੋ **'ਹਿਕਨੀ'** V-੨੯੬੮

[ਵੇਖੋ ੨੯੬੨]

**ਹਿਕੁ** : ਇਕ। ੨੯੭੫

**ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥**
**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥**

ਆਸਾ, ਫਰੀਦ, ੨, ਸਫ਼ਾ ੪੮੮

**ਅਰਥ** : ਨਾਸ਼ਮਾਨ ਜੀਵ (ਉਮਰ ਬਿਤਾ ਕੇ) ਚਲਾ ਜਾਂਦਾ ਹੈ, (ਹੇ ਭਾਈ !) ਮਨ ਵਿਚ ਵਿਚਾਰ ਕੇ ਵੇਖ ਲੈ ਕਿ (ਮਾਤਾ ਦੇ ਗਰਭ ਵਿਚ ਜਿਸ ਸਰੀਰ ਦੇ ਅੰਗ) ਵਿਕਸਿਤ ਹੋਣ ਲਈ ਛੇ ਮਹੀਨੇ ਲਗਦੇ ਹਨ, (ਉਸ ਨੂੰ) ਨਸ਼ਟ ਹੋਣ ਲਗਿਆਂ ਇਕ ਪਲ (ਹੀ) ਲਗਦਾ ਹੈ।

**ਵਿਚਾਰਾ ਲੇਇ**- ਵਿਚਾਰ ਕੇ ਵੇਖ ਲੈ। **ਮਨੋ**- ਮਨ ਵਿਚ। **ਗੰਢੇਦਿਆਂ**- ਬਣਨ ਲਗਿਆਂ, ਵਿਕਸਿਤ ਹੋਣ ਲਗਿਆਂ। **ਤੁੜੰਦਿਆ**- ਟੁਟਣ ਲਗਿਆਂ, ਨਸ਼ਟ ਹੋਣ ਲਗਿਆਂ।

[ਵੇਖੋ ੨੯੬੨]

**ਹਿਕੁ** : ਇਕ ਪ੍ਰਭੂ। ੨੯੭੬

**ਸਲੋਕ ਡਖਣਾ ਮਃ ੫ ॥ ਭੋਰੀ ਭਰਮੁ ਵਞਾਇ ਪਿਰੀ ਮੁਹਬਤਿ ਹਿਕੁ ਤੂ ॥**
**ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੩੨੨,

**ਅਰਥ** : (ਜੇ) ਤੂੰ ਰਤਾ ਭਰ (ਵੀ ਮਾਨਸਿਕ) ਅਸਥਿਰਤਾ ਦੂਰ ਕਰ ਕੇ ਇਕ ਪਿਆਰੇ ਪ੍ਰਭੂ ਨਾਲ ਪਿਆਰ ਕਰੇਂ, (ਤਾਂ ਤੂੰ) ਜਿਥੇ ਵੀ ਜਾਵੇਂਗਾ, ਉਥੇ ਉਹ (ਪਰਮੇਸ਼ਰ) ਵਿਦਮਾਨ (ਹੋਵੇਗਾ)।

**ਭੋਰੀ**- ਰਤਾ ਭਰ। **ਭਰਮੁ**- ਭਟਕਣਾ, ਅਸਥਿਰਤਾ। **ਵਞਾਇ**- ਦੂਰ ਕਰ ਕੇ। **ਪਿਰੀ**- ਪਿਆਰੇ ਨਾਲ। **ਜਿਥਹੁ**- ਜਿਥੇ। **ਵੰਞੈ ਜਾਇ**- ਜਾਵੇਂਗਾ। **ਤਿਥਾਊ**- ਉਥੇ। **ਮਉਜੂਦੁ**- ਵਿਦਮਾਨ। **ਸੋਇ**- ਉਹ (ਪਰਮੇਸ਼ਰ)।

[ਵੇਖੋ ੨੯੬੨]

**ਹਿਕੋ** : ਇਕ ਪ੍ਰਭੂ ਦਾ। ੨੯੭੭

**ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥**
**ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥ ੧ ॥**

ਆਸਾ, ਮਹਲਾ ੫, ੧੦੭, ਸਫ਼ਾ ੩੯੭

**ਅਰਥ** : (ਹੇ ਮਨੁੱਖ !) ਸਾਰੇ ਪਦਾਰਥ (ਚਿੱਤ ਵਿਚੋਂ) ਭੁਲਾ ਕੇ ਇਕ ਪ੍ਰਭੂ ਦਾ ਚਿੰਤਨ ਕਰ। ਝੂਠਾ ਅਹੰਕਾਰ (ਮਨ ਤੋਂ) ਦੂਰ ਕਰ ਕੇ (ਆਪਣਾ) ਮਨ ਅਤੇ ਸਰੀਰ (ਪ੍ਰਭੂ ਨੂੰ) ਸਮਰਪਣ ਕਰ ਦੇ।

[ਵੇਖੋ ੨੯੬੨]

**ਹਿੰਙੁ** : ਹਿੰਗ, ਇਕ ਵਿਸ਼ੇਸ਼ ਪੌਦੇ ਦਾ ਗਰਮ ਤਾਸੀਰ ਵਾਲਾ ਜੰਮਿਆ ਹੋਇਆ ਰਸ, ਜੋ ਭੋਜਨ ਵਿਚ ਮਸਾਲੇ ਦੇ ਤੌਰ 'ਤੇ ਵਰਤਿਆ ਜਾਂਦਾ ਹੈ। ੨੯੭੮

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**
**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥**

ਸਲੋਕ, ਫਰੀਦ, ੩੩, ਸਫ਼ਾ ੧੩੭੯

ਵੇਖੋ **'ਸੰਬਹੀ'** III-੧੫੨੯

[ਸੰਸ. ਹਿङ्गु (ਹਿੰਙ੍ਗੁ) : ਹਿੰਗ, ਹਿੰਗ ਦਾ ਪੌਦਾ।
ਪ੍ਰਾ. ਹਿੰਗੁ (ਹਿੰਗੁ) : ਹਿੰਗ।]

**ਹਿਚਹਿ** : ਸੰਕੋਚ ਕਰੇਂਗਾ। ੨੯੭੯

**ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥**
**ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥ ੨ ॥**

ਗਉੜੀ, ਕਬੀਰ, ੩੧, ਸਫ਼ਾ ੩੨੯

**ਅਰਥ** : ਹੇ ਮਨ ! ਆ ਬੈਕੁੰਠ ਨੂੰ ਤੁਰ, ਤੈਨੂੰ (ਸੰਸਾਰ-ਸਮੁੰਦਰ ਤੋਂ) ਪਾਰ ਲਾ ਦੇਵਾਂ। (ਜੇ ਤੂੰ ਇਸ ਦੀਆਂ ਵਾਸਨਾਮਈ ਲਹਿਰਾਂ ਕਾਰਨ ਅਗੇ ਵਧਣ ਤੋਂ) ਸੰਕੋਚ ਕਰੇਂਗਾ, ਤਾਂ ਮੈਂ (ਤੈਨੂੰ) ਪ੍ਰੇਮ ਦੇ ਚਾਬੁਕ ਨਾਲ ਮਾਰਾਂਗਾ।

**ਭਾਵ** : ਕਬੀਰ ਜੀ ਨੇ ਇਸ ਸ਼ਬਦ ਵਿਚ ਇਨ੍ਹਾ ਦਰਸਾਇਆ ਹੈ ਕਿ

ਅਧਿਆਤਮਕ ਪ੍ਰਾਪਤੀ ਵਾਸਤੇ ਯਤਨਸ਼ੀਲ ਸਰੀਰ ਭਟਕਦੇ ਮਨ ਨੂੰ ਸਤਿਸੰਗ ਦੀ ਰੰਗਤ ਦੇ ਆਸਰੇ ਵਾਸਨਾਵਾਂ ਤੋਂ ਉਚਾ ਉਠਣ ਲਈ ਵਿਸ਼ੈ-ਵਾਸਨਾ ਵਲੋਂ ਵਰਜਿਤ ਕਰ ਸਕਦਾ ਹੈ। ਸਰੀਰ ਰਾਹੀਂ ਕੀਤੀ ਅਧਿਆਤਮਕ ਸਾਧਨਾ ਮਨ ਦਾ ਮੂੰਹ ਸੰਸਾਰਿਕ ਵਾਸਨਾਵਾਂ ਵਲੋਂ ਮੋੜ ਸਕਦੀ ਹੈ। ਮਨ ਨੂੰ ਧਰਮ ਦੇ ਰਾਹ ਉਤੇ ਤੋਰਨ ਵਾਸਤੇ ਸਤਿਸੰਗੀ ਸਰੀਰ ਦੀ ਪ੍ਰੇਰਨਾ ਦਾ ਇਸ ਸ਼ਬਦ ਵਿਚ ਸੁੰਦਰ ਨਮੂਨਾ ਪ੍ਰਸਤੁਤ ਕੀਤਾ ਗਿਆ ਹੈ। ਸਰੀਰ ਮਨ ਨੂੰ ਕਹਿ ਰਿਹਾ ਹੈ, ਕਿ ਜੇ ਤੂੰ ਉਚੀਆਂ ਆਕਾਸ਼ੀ ਉਡਾਰੀਆਂ ਵਾਸਤੇ ਤਿਆਰ ਹੋ ਜਾਵੇਂ, ਤਾਂ ਵਿਸ਼ੈ-ਸਾਗਰ ਦੇ ਡਰ ਅਤੇ ਲਾਲਚ ਤੋਂ ਮੁਕਤ ਹੋਣ ਲਈ ਮੈਂ ਤੇਰਾ ਕ੍ਰਿਆਸ਼ੀਲ ਸਹਿਯੋਗੀ ਬਣ ਸਕਦਾ ਹਾਂ। ਉਹ ਮਨ ਨੂੰ ਦਿਲਾਸੇ ਭਰੀ ਪਿਆਰ-ਭਰਪੂਰ ਚੇਤਾਵਨੀ ਵੀ ਦੇਂਦਾ ਹੈ ਕਿ 'ਹੇ ਮਿੱਤਰ ! ਜੇ ਤੂੰ ਪਦਾਰਥਕ ਪਕੜ ਦੀ ਕੈਦ ਤੋਂ ਆਜ਼ਾਦ ਨਾ ਹੋ ਸਕਿਆ, ਤਾਂ ਮੈਂ ਕਿਸੇ ਸਰੀਰਿਕ ਹਠ-ਯੋਗ ਨਾਲ ਤੇਰੀਆਂ ਵਾਸਨਾਵਾਂ ਨੂੰ ਦਬਾਉਣ ਦਾ ਯਤਨ ਨਹੀਂ ਕਰਾਂਗਾ, ਸਗੋਂ ਗੁਰੂ ਦੇ ਗਿਆਨ ਦੀ ਪਿਆਰਮਈ ਨਿਰੰਤਰ ਪ੍ਰੇਰਨਾ ਨਾਲ ਤੈਨੂੰ ਵਾਸਨਾਵਾਂ ਦਾ ਤਿਆਗ ਕਰਨ ਵਾਸਤੇ ਤਿਆਰ ਕਰ ਲਵਾਂਗਾ"।

**ਨੋਟ** : ਉਪਰੋਕਤ ਪਦ ਵਿਚ ਆਇਆ 'ਹਿਚਹਿ' ਸ਼ਬਦ 'ਹਿਚਕ' ਦਾ ਹੀ ਇਕ ਪਰਿਵਰਤਿਤ ਰੂਪ ਹੈ। 'ਹਿਚਕ' ਦਾ ਸੰਬੰਧ ਸੰਸਕ੍ਰਿਤ ਪਦ 'ਹਿੱਕ੍' ਨਾਲ ਹੈ। 'ਹਿੱਕ੍' ਦੇ ਅਰਥ ਹਨ- ਅਸਪਸ਼ਟ ਉਚਾਰਨ ਕਰਨਾ, ਹਿਚਕੀ ਲੈਣਾ ਆਦਿ। ਇਸ ਦੇ ਦੂਜੇ ਰੂਪ 'ਹਿੱਕਾ' ਦੇ ਅਰਥ ਹਨ- ਅਸਪਸ਼ਟ ਆਵਾਜ਼, ਹਿਚਕੀ। 'ਹਿੱਕ੍' ਤੋਂ ਵਿਕਸਿਤ 'ਹਿਕੱਕਤਿ' ਦਾ 'ਹਿਚਕੀ' ਬਣ ਜਾਣਾ ਸੁਭਾਵਿਕ ਹੈ। 'ਹਿਚਕਣ' ਵਿਚ ਅਸਪਸ਼ਟਤਾ ਦਾ ਭਾਵ ਵਿਦਮਾਨ ਰਹਿੰਦਾ ਹੈ, ਇਸ ਲਈ ਨਿਰਸੰਸੇ 'ਹਿਚਕ' ਸ਼ਬਦ ਦਾ ਸੰਸਕ੍ਰਿਤ-ਧਾਤੂ 'ਹਿੱਕ੍' ਹੀ ਹੈ।]

**ਹਿੰਡੋਲ** : ਕਲਿਆਣ ਥਾਟ ਦਾ ਇਕ ਰਾਗ। ੨੯੮੦

**ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥**
**ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥ ੧ ॥**

ਰਾਗਮਾਲਾ, ਸਫ਼ਾ ੧੪੩੦

**ਅਰਥ** : (ਭੈਰਉ ਅਤੇ ਮਾਲਕੌਸ਼ਿਕ ਤੋਂ) ਬਾਅਦ (ਸੰਗੀਤ-ਸ਼ਾਸਤਰ ਵਿਚ ਆਪਣੀਆਂ) ਪੰਜ ਇਸਤ੍ਰੀਆਂ (ਰਾਗਣੀਆਂ) ਅਤੇ ਅੱਠ ਪੁੱਤਰਾਂ ਸਹਿਤ ਹਿੰਡੋਲ ਰਾਗ ਆਇਆ ਹੈ। (ਜਦੋਂ) ਗੁਣੀ-ਜਨ ਸਾਜ਼ ਇਕਸੁਰ ਕਰ ਕੇ (ਹਿੰਡੋਲ ਨੂੰ) ਗਾਉਂਦੇ ਹਨ, (ਤਾਂ) ਤਾਨਾਂ ਦੀਆਂ ਲਹਿਰਾਂ (ਆਪ-ਮੁਹਾਰੇ) ਉਠਦੀਆਂ ਹਨ।

**ਹਿੰਡੋਲ** : 'ਹਿੰਡੋਲ' ਇਕ ਪੁਰਾਣਾ ਰਾਗ ਹੈ, ਜਿਸ ਦੀ ਸੰਗੀਤ ਦੇ ਵਿਭਿੰਨ ਸੰਸਕ੍ਰਿਤ ਗ੍ਰੰਥਾਂ ਵਿਚ ਚਰਚਾ ਹੋਈ ਹੈ। 'ਹਿੰਡੋਲ' ਸ਼ਬਦ, ਜਿਸ ਦਾ ਟਕਸਾਲੀ ਸੰਸਕ੍ਰਿਤ ਰੂਪ 'ਹਿੰਦੋਲ:' ਹੈ, ਦਾ ਵਿਕਾਸ 'ਦੋਲ:' ਸ਼ਬਦ ਤੋਂ ਹੋਇਆ ਹੈ, ਜਿਸ ਦੇ ਮੁਖ ਅਰਥ ਹਨ- ਝੂਲਣਾ, ਡੋਲਣਾ, ਘੜੀ ਦੇ ਪੈਂਡੂਲਮ ਵਾਂਗ ਇਧਰ-ਉਧਰ ਹਿਲਣਾ, ਡੋਲੀ ਆਦਿ। 'ਹਿੰਡੋਲ' ਜਾਂ 'ਹਿੰਦੋਲ' ਦਾ ਮੁਖ ਅਰਥ 'ਝੂਲਾ' ਹੈ। ਫੱਗਣ ਦੀ ਪੂਰਨਮਾਸ਼ੀ ਨੂੰ ਹੋਣ ਵਾਲੇ 'ਦੋਲ ਮਹਾਉਤਸਵ' ਦੇ ਮੌਕੇ ਤੇ ਸ੍ਰੀ ਕ੍ਰਿਸ਼ਣ ਦੀਆਂ ਮੂਰਤੀਆਂ 'ਹਿੰਡੋਲੇ' ਵਿਚ ਝੁਲਾਈਆਂ ਜਾਂਦੀਆਂ ਸਨ, ਉਸ ਅਵਸਰ ਤੇ ਜੋ ਗੀਤ ਗਾਏ ਜਾਂਦੇ ਸਨ, ਉਨ੍ਹਾਂ ਤੋਂ ਇਸ ਰਾਗ ਦਾ ਵਿਕਾਸ ਹੋਇਆ ਹੈ। ਇੰਞ ਇਸ ਰਾਗ ਵਿਚ 'ਝੂਲਾ-ਗੀਤ' ਗਾਏ ਜਾਣ ਦੀ ਪੁਰਾਣੀ ਪਰੰਪਰਾ ਹੈ ਅਤੇ ਗੀਤ ਨੂੰ ਸਫਲਤਾ ਸਹਿਤ ਝੁਲਾ ਕੇ ਗਾ ਸਕਣ ਦੀ ਨਿਰਾਲੀ ਸਮਰਥਾ ਇਸ ਰਾਗ ਦੀ ਵਿਲਖਣ ਵਿਸ਼ੇਸ਼ਤਾ ਹੈ।

ਕਈ ਪੁਰਾਤਨ ਰਾਗ ਮਾਲਾਵਾਂ ਵਿਚ ਹਿੰਡੋਲ ਦੀ ਗਿਣਤੀ ਸੁਤੰਤਰ ਸਰੂਪ ਵਾਲੇ ਪ੍ਰਮੁਖ ਰਾਗਾਂ ਵਿਚ ਕੀਤੀ ਗਈ ਹੈ, ਜਦੋਂ ਕਿ ਪ੍ਰਚਲਿਤ 'ਹਿੰਡੋਲ' ਰਾਗ 'ਕਲਿਆਣ' ਥਾਟ ਤੋਂ ਉਤਪੰਨ ਹੋਇਆ ਮੰਨਿਆ ਗਿਆ ਹੈ। ਪਰ ਪੁਰਾਤਨ ਗ੍ਰੰਥਾਂ ਵਿਚ ਵਰਣਿਤ 'ਹਿੰਡੋਲ' ਰਾਗ ਸਰੂਪ ਦੇ ਪਖੋਂ ਅਜ ਦੇ 'ਹਿੰਡੋਲ' ਨਾਲੋਂ ਭਿੰਨ ਹੈ। 'ਸੰਗੀਤ ਪਾਰਿਜਾਤ' ਅਤੇ 'ਸਵਰਮੇਲਕਲਾਨਿਧਿ' ਵਿਚ ਵਰਣਿਤ ਹਿੰਡੋਲ ਅਜ ਦੇ 'ਮਾਲਕੌਸ਼' ਨਾਲ ਮਿਲਦਾ ਹੈ। 'ਸੰਗੀਤਸਾਰਾਮ੍ਰਿਤ' ਵਿਚ ਇਸ ਨੂੰ ਭੈਰਵੀ ਥਾਟ ਦੇ ਅਧੀਨ ਰਖਿਆ ਗਿਆ ਹੈ, ਜਦੋਂ ਕਿ 'ਰਾਗਤਰੰਗਿਣੀ' ਵਿਚ 'ਹਿੰਡੋਲ' ਨੂੰ 'ਕਰਣਾਟ' ਮੇਲ ਦਾ ਲਿਖਿਆ ਗਿਆ ਹੈ। 'ਭਾਵ ਭੱਟ' ਨੇ ਜਿਸ 'ਹਿੰਡੋਲ' ਦਾ ਜ਼ਿਕਰ ਕੀਤਾ ਹੈ, ਉਹ 'ਆਸਾਵਰੀ' ਥਾਟ ਨਾਲ ਸੰਬੰਧਿਤ ਹੈ। ਇਸੇ ਤਰ੍ਹਾਂ 'ਰਾਗਵਿਬੋਧ' ਵਿਚ 'ਹਿੰਡੋਲ' ਨੂੰ 'ਬਸੰਤ' ਨਾਲ ਸੰਬੰਧਿਤ ਕੀਤਾ ਗਿਆ ਹੈ। ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ 'ਹਿੰਡੋਲ' ਨੂੰ 'ਬਸੰਤ' ਦੇ ਅਧੀਨ ਹੀ ਰਖਿਆ ਗਿਆ ਹੈ।

ਉਤਰਾਂਗ ਪ੍ਰਧਾਨ ਇਸ ਰਾਗ ਨੂੰ ਸਵੇਰ ਸਮੇਂ ਦੇ ਰਾਗਾਂ ਵਿਚ ਵਰਗੀਕ੍ਰਿਤ ਕੀਤਾ ਗਿਆ ਹੈ, ਹਾਲਾਕਿ ਇਸ ਦਾ ਤੀਬਰ ਮਧਿਅਮ ਸੁਰ ਇਸ ਸੰਬੰਧੀ ਅਪਵਾਦ ਹੀ ਕਿਹਾ ਜਾਵੇਗਾ, ਕਿਉਂਕਿ ਇਸ ਦੀ ਯੁਕਤੀ-ਸੰਗਤ ਵਰਤੋਂ ਰਾਤ ਦੇ ਰਾਗਾਂ ਵਿਚ ਸਵੀਕਾਰ ਕੀਤੀ ਗਈ ਹੈ। ਸ਼ਾਇਦ ਇਸੇ ਕਾਰਨ ਕੁਝ ਲੋਕ ਇਸ ਦਾ ਗਾਇਨ ਰਾਤ ਨੂੰ ਵੀ ਕਰਦੇ ਹਨ। ਉਤਰਾਂਗ ਪ੍ਰਧਾਨ ਹੋਣ ਕਾਰਨ ਇਸ ਰਾਗ ਦੀ ਵਾਦੀ ਸੁਰ 'ਧੈਵਤ' ਹੈ ਅਤੇ ਸੰਵਾਦੀ 'ਗੰਧਾਰ' ਹੈ, ਜਦੋਂ ਕਿ ਕੁਝ ਲੋਕ ਬਿਲਕੁਲ ਉਲਟੀ ਰੀਤ ਦਾ ਪਾਲਣ ਕਰ ਕੇ 'ਗੰਧਾਰ' ਨੂੰ ਵਾਦੀ ਅਤੇ 'ਧੈਵਤ' ਨੂੰ ਸੰਵਾਦੀ ਮੰਨਦੇ ਹਨ। ਕਈ ਸੰਗੀਤਕਾਰ "ਸ਼ੜਜ" ਸੁਰ ਨੂੰ ਵੀ ਵਾਦੀ ਮੰਨ ਕੇ ਗਾਇਨ ਕਰਦੇ ਹਨ। ਸ਼ਾਇਦ ਇਸ ਦੇ ਰਾਤ-ਕਾਲੀਨ ਗਾਇਨ ਵਾਸਤੇ ਇਹੋ ਸਥਿਤੀ ਉਪਯੁਕਤ ਹੋ ਸਕਦੀ ਹੈ। 'ਹਿੰਡੋਲ' ਔੜਵ ਜਾਤੀ ਦਾ ਰਾਗ ਹੈ ਅਤੇ ਇਸ ਵਿਚ 'ਰਿਸ਼ਭ' ਅਤੇ 'ਪੰਚਮ' ਆਰੋਹ ਅਤੇ ਅਵਰੋਹ ਦੋਹਾਂ ਵਿਚ ਵਰਜਿਤ ਹਨ। ਇਸ ਰਾਗ ਦੇ ਗਾਇਨ-ਵਾਦਨ ਸਮੇਂ ਇਸ ਨੂੰ ਯਤਨ-ਪੂਰਵਕ ਮਾਰਵਾ, ਪੂਰੀਆ ਅਤੇ ਸੋਹਿਣੀ ਦੀ ਛਾਇਆ ਤੋਂ ਬਚਾਉਣਾ ਪੈਂਦਾ ਹੈ। ਭਾਵੇਂ ਇਨ੍ਹਾਂ ਰਾਗਾਂ ਵਿਚ ਲਗਣ ਵਾਲੀ ਕੋਮਲ 'ਰਿਸ਼ਭ' ਇਨ੍ਹਾਂ ਰਾਗਾਂ ਨੂੰ 'ਹਿੰਡੋਲ' ਤੋਂ ਵਖ ਰਖ ਸਕਦੀ ਹੈ, ਫਿਰ ਵੀ ਅਵਰੋਹ ਵਿਚ 'ਹਿੰਡੋਲ' ਇਨ੍ਹਾਂ ਦੇ ਬਹੁਤ ਨਜ਼ਦੀਕ ਆ ਜਾਂਦਾ ਹੈ। ਮੱ, ਧ, ਨੀ, ਸਾਂ ਦੀ ਅਧਿਕ ਵਰਤੋਂ ਨਾਲ ਇਸ ਵਿਚੋਂ ਸ੍ਰੋਤਿਆਂ ਨੂੰ 'ਸੋਹਿਣੀ' ਰਾਗ ਦਾ ਆਭਾਸ ਹੋਣ ਲਗ ਪੈਂਦਾ ਹੈ। ਇਸੇ ਕਾਰਨ 'ਨਿਸ਼ਾਦ' ਸੁਰ ਨੂੰ ਵਕ੍ਰ ਕਰ ਕੇ ਲਾਇਆ ਜਾਂਦਾ ਹੈ ਅਤੇ ਆਰੋਹ ਕਰਨ ਲਗਿਆਂ 'ਧੈਵਤ' ਤੋਂ 'ਸ਼ੜਜ' ਤੇ ਜਾਣ ਦੀ ਵਾਰ-ਵਾਰ ਚੇਸ਼ਟਾ ਕੀਤੀ ਜਾਂਦੀ ਹੈ।

'ਸੰਗੀਤ ਸਾਗਰ' ਵਿਚ 'ਹਿੰਡੋਲ' ਦੇ ਰਾਗ-ਪਰਿਵਾਰ ਦਾ ਜ਼ਿਕਰ ਕਰਦਿਆਂ ਰਾਮਕਲੀ, ਦੇਸ਼ਾਕਸ਼ੀ, ਲਲਿਤ, ਬਿਲਾਵਲ ਅਤੇ ਪਟਮੰਜਰੀ ਨੂੰ

ਇਸ ਦੀਆਂ ਪਤਨੀਆਂ ਅਤੇ ਚੰਦ੍ਰਬਿੰਬ, ਮੰਗਲ, ਸ਼ੋਭਾ, ਆਨੰਦ, ਵਿਨੋਦ, ਪ੍ਰਧਾਨ, ਗੌਰਾ ਅਤੇ ਵਿਭਾਸ ਇਸ ਦੇ ਪੁੱਤਰ ਦਸੇ ਗਏ ਹਨ, ਜਦੋਂ ਕਿ ਗੁਰੂ ਗ੍ਰੰਥ ਸਹਿਬ ਦੀ ਰਾਗਮਾਲਾ ਵਿਚ ਤੇਲੰਗੀ, ਦੇਵਕਰੀ, ਬਸੰਤੀ, ਸੰਦੂਰੀ ਅਤੇ ਅਹੀਰੀ ਰਾਗਣੀਆਂ ਹਿੰਡੋਲ ਦੀਆਂ ਪਤਨੀਆਂ ਹਨ ਅਤੇ ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲਨ, ਸਰਸਬਾਨ, ਬਿਨੋਦ, ਬਸੰਤ, ਕਮੋਦ ਇਸ ਦੇ ਅੱਠ ਪੁੱਤਰ ਹਨ। ਇਸ ਰਾਗ ਦਾ ਆਰੋਹ-ਅਵਰੋਹ ਇਸ ਪ੍ਰਕਾਰ ਹੈ-
ਆਰੋਹ : ਸਾ, ਗ, ਮੱ ਧ ਨੀ ਧ, ਸਾਂ।
ਅਵਰੋਹ : ਸਾਂ, ਨੀ ਧ, ਮੱ ਗ, ਸਾ।

**ਹਿੰਡੋਲੁ :** ਹਿੰਡੋਲ। ੨੯੮੧

**ਬਸੰਤੁ ਹਿੰਡੋਲੁ ਮਹਲਾ ੧ ਘਰੁ ੨**

ਬਸੰਤੁ (ਅਸ.), ਮਹਲਾ ੧, ੮, ਸਫ਼ਾ ੧੧੯੦

**ਅਰਥ** : ਗੁਰੂ ਨਾਨਕ ਦੇਵ ਜੀ ਦੁਆਰਾ ਦੂਜੇ ਘਰ ਵਿਚ ਉਚਾਰਨ ਕੀਤੀ ਇਸ ਅਸ਼ਟਪਦੀ ਦਾ ਗਾਇਨ ਰਾਗ 'ਬਸੰਤ ਹਿੰਡੋਲ' ਵਿਚ ਕੀਤਾ ਜਾਣਾ ਚਾਹੀਦਾ ਹੈ।

['ਹਿੰਡੋਲ' ਰਾਗ ਦੇ ਵੇਰਵੇ ਵਾਸਤੇ ਵੇਖੋ ਇੰਦਰਾਜ਼ V-੨੯੮੦. ਉਪਰੋਕਤ ਅਸ਼ਟਪਦੀ ਨੂੰ ਗਾਏ ਜਾਣ ਵਾਸਤੇ 'ਬਸੰਤ' ਅਤੇ 'ਹਿੰਡੋਲ' ਦੋ ਰਾਗਾਂ ਨੂੰ ਮਿਸ਼੍ਰਿਤ ਕਰ ਕੇ ਗਾਏ ਜਾਣ ਦਾ ਨਿਰਦੇਸ਼ ਹੈ। ਇਨ੍ਹਾਂ ਦੋ ਰਾਗਾਂ ਨੂੰ ਮਿਸ਼੍ਰਿਤ ਕਰਨ ਵਾਸਤੇ 'ਹਿੰਡੋਲ' ਦੀਆਂ ਸੁਰਾਂ ਵਿਚ ਇਕ ਤਾਂ ਕੋਮਲ 'ਰਿਸ਼ਭ' ਦਾ ਵਾਧਾ ਕੀਤਾ ਜਾਂਦਾ ਹੈ ਅਤੇ ਦੂਜਾ 'ਬਸੰਤ' ਵਾਂਗ ਦੋਵੇਂ 'ਮਧਿਅਮ' ਲਗਾਏ ਜਾਂਦੇ ਹਨ। ਰਾਗ ਦੇ ਪੂਰਬਾਰਧ ਵਿਚ 'ਬਸੰਤ' ਦਾ ਸਰੂਪ ਵਿਖਾਇਆ ਜਾਂਦਾ ਹੈ, ਜਦੋਂ ਕਿ ਉਤਰਾਰਧ ਵਿਚ 'ਹਿੰਡੋਲ' ਦਾ ਸਰੂਪ ਕਾਇਮ ਕੀਤਾ ਜਾਂਦਾ ਹੈ।]

**ਹਿਤੰ :** ਪਿਆਰ, ਪ੍ਰੇਮ। ੨੯੮੨

**ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥**
**ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥**

ਗੂਜਰੀ (ਅਸ.), ਮਹਲਾ ੧, ੫, ਸਫ਼ਾ ੫੦੫

ਵੇਖੋ **'ਆਰਾਧਿਤੰ'** III-੬੩੫

[ਸੰਸ. हितं (ਹਿਤੰ) : ਉਪਕਾਰ ; ਲਾਭ, ਫ਼ਾਇਦਾ ; ਕਲਿਆਣ, ਕੁਸ਼ਲ।
हित (ਹਿਤ) : ਮਿੱਤਰ ਵਰਗਾ, ਕ੍ਰਿਪਾਲੂ, ਸਨੇਹੀ।
ਪ੍ਰਾ. हिअ (ਹਿਅ) : ਉਪਕਾਰ, ਭਲਾਈ, ਮੰਗਲ, ਕਲਿਆਣ।]

**ਹਿਤ :** ਸਨੇਹ। ੨੯੮੩

**ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥**
**ਝੂਠ ਵਿਕਾਰਿ ਜਾਗੈ ਹਿਤ ਚੀਤੁ ॥...੧ ॥**

ਗਉੜੀ (ਗੁਆ.), ਮਹਲਾ ੧, ੭, ਸਫ਼ਾ ੧੫੩

**ਅਰਥ** : (ਮੇਰਾ) ਚਿੱਤ ਕਾਮ, ਕ੍ਰੋਧ ਅਤੇ ਮਾਇਆ ਵਿਚ ਲਗਿਆ ਹੋਇਆ ਹੈ। ਝੂਠ ਦੀ ਬੁਰਿਆਈ ਨਾਲ ਸਨੇਹ (ਮੇਰੇ) ਮਨ ਵਿਚ (ਵਾਰ-ਵਾਰ) ਜਾਗਦਾ ਹੈ।
[ਵੇਖੋ ੨੯੮੨]

**ਹਿਤ :** (ਪਦਾਰਥਕ) ਮੋਹ। ੨੯੮੪

**ਝੂਠੀ ਜਗ ਹਿਤ ਕੀ ਚਤੁਰਾਈ ॥ ਬਿਲਮ ਨ ਲਾਗੈ ਆਵੈ ਜਾਈ ॥...੭ ॥**

ਮਾਰੂ (ਸੋਲ.), ਮਹਲਾ ੧, ੨੦, ਸਫ਼ਾ ੧੦੪੧

**ਅਰਥ** : ਸੰਸਾਰਿਕ (ਪਦਾਰਥਾਂ ਦੇ) ਮੋਹ ਦੀ ਸਿਆਣਪ ਵਿਅਰਥ ਹੈ, (ਕਿਉਂਕਿ ਇਹ ਪਦਾਰਥ) ਆਉਣ ਜਾਣ ਲਗਿਆਂ (ਕੋਈ) ਦੇਰ ਨਹੀਂ ਲਗਦੀ ਹੈ।
**ਚਤੁਰਾਈ**- ਸਿਆਣਪ। **ਬਿਲਮ**- ਵਿਲੰਬ, ਦੇਰ।
[ਵੇਖੋ ੨੯੮੨]

**ਹਿਤ :** ਹਿਤੂ, ਸਨੇਹੀ। ੨੯੮੫

**ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯ੍ਯਤੇ ॥**

ਸਲੋਕ (ਸਹਸ.), ਮਹਲਾ ੫, ੧, ਸਫ਼ਾ ੧੩੫੩

**ਅਰਥ** : ਕਿਥੇ ਹਨ ਭਰਾ, ਮਿੱਤਰ, ਸਨੇਹੀ, ਰਿਸ਼ਤੇਦਾਰ (ਆਦਿ) ਅਤੇ ਕਿਥੇ ਹੈ ਪਰਿਵਾਰ ਦਾ ਮੋਹ (ਅਰਥਾਤ ਸਭ ਕੁਝ ਸਾਥ ਛਡ ਜਾਂਦਾ ਹੈ) ?
**ਕਤੰ**- ਕਿਥੇ। **ਚ**- ਅਤੇ। **ਭ੍ਰਾਤ**- ਭਰਾ। **ਮੀਤ**- ਮਿੱਤਰ। **ਬੰਧਵ**- ਰਿਸ਼ਤੇਦਾਰ। **ਮੋਹ ਕੁਟੰਬ੍ਯ੍ਯਤੇ**- ਪਰਿਵਾਰ ਦਾ ਮੋਹ।
[ਵੇਖੋ ੨੯੮੨]

**ਹਿਤ :** ਪਿਆਰ ਸਹਿਤ। ੨੯੮੬

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ**
**ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ ॥**

ਸਵ., ਮਹਲੇ ੪ ਕੇ, ਨਲ੍ਯ੍ਯ ੧੯, ਸਫ਼ਾ ੧੪੦੧

**ਅਰਥ** : ਅਥਵਾ ਉਹ ਸੰਤ ਅਤੇ ਭਗਤ ਤਰ ਜਾਂਦੇ ਹਨ, (ਜੋ) ਪਿਆਰ ਸਹਿਤ ਗੁਰੂ ਗੁਰੂ ਕਰਦੇ ਹਨ, ਗੁਰੂ ਨੂੰ ਮਿਲ ਕੇ ਪ੍ਰਹਿਲਾਦ ਅਤੇ (ਹੋਰ) (ਰਿਸ਼ੀ-) ਮੁਨੀ ਲੋਕ (ਵੀ) ਤਰ ਗਏ ਸਨ।
**ਫੁਨਿ**- ਅਤੇ, ਅਥਵਾ। **ਜੰਨ**- ਵਿਅਕਤੀ, ਲੋਕ।
[ਵੇਖੋ ੨੯੮੨]

**ਹਿਤ :** ਵਾਸਤੇ। ੨੯੮੭

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ**
**ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ**
**ਨਖ ਬਿਦਾਰਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੨/੭, ਸਫ਼ਾ ੧੪੦੨

ਵੇਖੋ **'ਸਰਬਰ'** IV-੮੫੫

[ਸੰਸ. हेतु: (ਹੇਤੁ:) हि+तुन् : ਨਿਮਿਤ, ਕਾਰਣ, ਉਦੇਸ਼ ; ਸ੍ਰੋਤ, ਮੂਲ ; ਸਾਧਨ, ਅਨੁਮਾਨ ਦਾ ਕਾਰਨ ; ਤਰਕ ਆਦਿ।]

**ਹਿਤ (ਸਿਉ)** : (ਮਾਇਆ ਦੇ) ਪਿਆਰ ਨਾਲ। ੨੯੮੮

**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥ ੧ ॥**

ਦੇਵ., ਮਹਲਾ ੯, ੩, ਸਫ਼ਾ ੫੩੬

**ਅਰਥ** : ਸਾਰੇ ਹੀ (ਮਨੁੱਖ) ਮੇਰਾ-ਮੇਰਾ ਕਹਿੰਦੇ ਹਨ, (ਕਿਉਂਕਿ ਉਨ੍ਹਾਂ ਆਪਣਾ) ਚਿੱਤ (ਮਾਇਆ) ਦੇ ਪਿਆਰ ਨਾਲ ਬੰਨ੍ਹਿਆ ਹੈ। (ਪਰ ਵੇਖੋ ਕੁਦਰਤ ਦੀ) ਇਹ ਮਰਯਾਦਾ ਹੈਰਾਨੀਜਨਕ ਹੈ, (ਜਿਨ੍ਹਾਂ ਨੂੰ ਮਨੁੱਖ ਆਪਣੇ ਕਹਿੰਦਾ ਹੈ, ਉਨ੍ਹਾਂ ਵਿਚੋਂ) ਕੋਈ ਵੀ ਆਖ਼ਿਰੀ ਸਮੇਂ ਉਸ ਦੇ ਨਾਲ ਨਹੀਂ ਹੁੰਦਾ ਹੈ।

**ਮੇਰਉ**- ਮੇਰਾ। **ਚੀਤ**- ਚਿੱਤ। **ਰੀਤਿ**- ਮਰਯਾਦਾ।

[ਵੇਖੋ ੨੯੮੨]

**ਹਿਤ (ਕਰਿ)** : ਪਿਆਰ ਨਾਲ। ੨੯੮੯

**ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥ ਸੰਤਹ ਸੰਗਿ ਹੋਤ ਕਿਰਪਾਲਾ ॥**

ਗਉੜੀ (ਬਾ. ਅ.), ਮਹਲਾ ੫, ੫੧, ਸਫ਼ਾ ੨੬੦-੬੧

**ਅਰਥ** : (ਜੇ ਮਨੁੱਖ) ਸੰਤਾਂ ਦੀ ਸੰਗਤ ਵਿਚ (ਰਹਿ ਕੇ) ਮਿਹਰਬਾਨ ਪ੍ਰਭੂ ਦਾ ਨਾਮ ਪਿਆਰ ਨਾਲ ਹਿਰਦੇ ਵਿਚ ਵਸਾਏ, ਤਾਂ (ਉਸ ਉਤੇ ਪ੍ਰਭੂ) ਮਿਹਰ ਕਰਦਾ ਹੈ।

[ਵੇਖੋ ੨੯੮੨]

**ਹਿਤ (ਕੀਨ)** : ਪਿਆਰ ਪਾਇਆ ਹੈ। ੨੯੯੦

**ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧**

ਆਸਾ, ਰਵਿਦਾਸ, ੧, ਸਫ਼ਾ ੪੮੬

ਵੇਖੋ **'ਅਬਿਦਿਆ'** II-੨੨੯੬

[ਵੇਖੋ ੨੯੮੨]

**ਹਿਤ (ਕੁਮਿਤ ਹਿਤ)** : ਬੁਰੇ ਮਿੱਤਰਾਂ ਨਾਲ ਪਿਆਰ ਪਾਉਂਦੇ ਹਨ। ੨੯੯੧

**ਅਹੰ ਮਤ ਅਨ ਰਤ ਕੁਮਿਤ ਹਿਤ**
**ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ ॥ ੧ ॥**

ਕਾਨੜਾ, ਮਹਲਾ ੫, ੩੦, ਸਫ਼ਾ ੧੩੦੩

**ਅਰਥ** : (ਮਨਮੁਖ ਲੋਕ) ਅਹੰਕਾਰ ਵਿਚ ਮਸਤ ਹੋਏ ਹੋਰ (ਰਸਾਂ ਵਿਚ) ਲੀਨ ਹੁੰਦੇ ਹਨ, (ਉਹ) ਬੁਰੇ ਮਿੱਤਰਾਂ ਨਾਲ ਪਿਆਰ ਪਾਉਂਦੇ ਹਨ ਅਤੇ (ਇਨ੍ਹਾਂ) ਪਿਆਰੇ (ਸੰਗੀਆਂ ਨੂੰ) ਵੇਖਣ (ਭਾਵ ਮਿਲਣ) ਵਾਸਤੇ ਲੱਖਾਂ ਗਲੀਆਂ ਵਿਚ ਭਟਕਦੇ ਹਨ।

**ਅਹੰ ਮਤ**- ਅਹੰਕਾਰ ਵਿਚ ਮਸਤ। **ਅਨ ਰਤ**- ਹੋਰ ਰਸਾਂ ਵਿਚ ਲੀਨ। **ਪ੍ਰੀਤਮ**- ਪਿਆਰੇ (ਸਾਥੀ)। **ਪੇਖਤ**- ਵੇਖਣ ਵਾਸਤੇ। **ਭ੍ਰਮਤ**- ਭਟਕਦੇ ਹਨ। **ਲਾਖ ਗਰੀਆ**- ਲੱਖਾਂ ਗਲੀਆਂ ਵਿਚ।

[ਵੇਖੋ ੨੯੮੨]

**ਹਿਤ (ਕੌ)** : ਪਿਆਰ ਕਰਨ ਵਾਸਤੇ। ੨੯੯੨

**ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥**
**ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ ॥ ੪ ॥**

ਸਾਰਗ, ਮਹਲਾ ੧, ੩, ਸਫ਼ਾ ੧੧੯੮

**ਅਰਥ** : (ਜਿਸ ਦੇ) ਹਿਰਦੇ ਵਿਚ ਪਿਆਰ ਕਰਨ ਵਾਸਤੇ (ਨਾਮ ਰੂਪ) ਕੀਮਤੀ ਪਦਾਰਥ (ਮੌਜੂਦ) ਹੈ, ਪ੍ਰਭੂ ਦੀ ਉਹ ਪਿਆਰੀ ਕਦੇ ਛੁਪੀ ਨਹੀਂ ਰਹਿ ਸਕਦੀ। ਨਾਨਕ (ਆਖਦਾ ਹੈ ਕਿ) ਜੁਗਾਂ-ਜੁਗਾਂ (ਭਾਵ ਹਰ ਸਮੇਂ) ਵਿਚ ਗੁਰੂ ਦੇ ਉਪਦੇਸ਼ ਦੁਆਰਾ (ਇਹ) ਅਨਮੋਲ ਨਾਮ (ਸਾਧਕਾਂ ਨੇ) ਹਿਰਦੇ ਵਿਚ ਧਾਰਨ ਕੀਤਾ ਹੈ।

**ਦੁਰੈ ਨ**- ਛੁਪੀ ਨਹੀਂ ਰਹਿੰਦੀ। **ਲਾਲ ਪਿਆਰੀ**- ਪ੍ਰਭੂ ਦੀ ਪਿਆਰੀ।

[ਵੇਖੋ ੨੯੮੨]

**ਹਿਤ (ਚੀਤ)** : ਚਿੱਤ ਲਾ ਕੇ ਪਿਆਰ ਕਰ। ੨੯੯੩

**ਬਾਲ ਸਖਾਈ ਭਗਤਨ ਕੋ ਮੀਤ ॥**
**ਪ੍ਰਾਨ ਅਧਾਰ ਨਾਨਕ ਹਿਤ ਚੀਤ ॥ ੪ ॥**

ਗੋਂਡ, ਮਹਲਾ ੫, ੩, ਸਫ਼ਾ ੮੬੩

**ਅਰਥ** : (ਪ੍ਰਭੂ) ਭਗਤਾਂ ਦਾ ਮਿੱਤਰ ਹੈ, (ਉਨ੍ਹਾਂ ਦੇ) ਬਚਪਨ ਦਾ ਸਾਥੀ ਹੈ। (ਸਭ ਦੇ) ਪ੍ਰਾਣਾਂ ਦਾ ਸਹਾਰਾ ਹੈ, ਹੇ ਨਾਨਕ ! ਚਿੱਤ ਲਾ ਕੇ (ਉਸ ਨੂੰ) ਪਿਆਰ ਕਰ।

**ਬਾਲ ਸਖਾਈ**- ਬਚਪਨ ਦਾ ਮਿੱਤਰ।

[ਵੇਖੋ ੨੯੮੨]

**ਹਿਤ (ਹਿਤ ਚੀਤਾ)** : ਚਿੱਤ ਵਿਚ ਪਿਆਰ ਨਾਲ। ੨੯੯੪

**ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥**
**ਨਾਨਕ ਰਾਮੁ ਰਵੈ ਹਿਤ ਚੀਤਾ ॥ ੮ ॥**

ਬਸੰਤੁ (ਅਸ.), ਮਹਲਾ ੧, ੪, ਸਫ਼ਾ ੧੧੮੯

**ਅਰਥ** : ਗੁਰੂ ਦੇ ਸ਼ਬਦ ਦੁਆਰਾ (ਮਨੁੱਖ) ਸੁਖ-ਦੁਖ ਤੋਂ ਉਪਰ ਹੋ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਚਿੱਤ ਵਿਚ ਪਿਆਰ ਨਾਲ ਪਰਮੇਸ਼ਰ ਦਾ ਨਾਮ ਜਪਦਾ ਹੈ।

[ਵੇਖੋ ੨੯੮੨]

**ਹਿਤ (ਦਾਸ ਹਿਤ)** : ਹੇ ਸੇਵਕਾਂ ਨੂੰ ਪਿਆਰ ਕਰਨ ਵਾਲੇ (ਪ੍ਰਭੂ) ! ੨੯੯੫

**ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥**
**ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥ ੩ ॥**

ਗਉੜੀ (ਬੈਰਾ.), ਮਹਲਾ ੫, ੧੧੬, ਸਫ਼ਾ ੨੦੩

**'ਸਮਾਈ (ਸਰਣਿ ਸਮਾਈ)'** IV-੪੧੪

[ਸੰਸ. ਹਿਤ: (ਹਿਤ:) : ਪਰਉਪਕਾਰੀ, ਕਲਿਆਣਕਾਰੀ, ਮਿੱਤਰ ਵਰਗਾ ਸਲਾਹਕਾਰ ਆਦਿ।]

**ਹਿਤ (ਪ੍ਰਾਨ ਹਿਤ ਚਿਤਾ)** : ਪ੍ਰਾਣ ਅਤੇ ਸੁਰਤਿ ਦਾ ਹਿਤੂ। ੨੯੯੬

**ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥**
**ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ ॥...੩ ॥**
ਤੁਖਾਰੀ (ਛੰਤ), ਮਹਲਾ ੫, ੧੧, ਸਫ਼ਾ ੧੧੧੭

**ਅਰਥ** : (ਹੇ ਪਰਮੇਸ਼ਰ !) ਤੂੰ ਸਦਾ ਕਾਇਮ ਰਹਿਣ ਵਾਲਾ ਮਾਲਿਕ ਹੈਂ, ਬਹੁਤ ਵਡਾ ਸ਼ਾਹ ਹੈਂ। ਤੂੰ ਸਾਡਾ ਪਿਆਰਾ ਪ੍ਰੀਤਮ ਹੈਂ, (ਸਾਡੇ) ਪ੍ਰਾਣ ਅਤੇ ਸੁਰਤਿ ਦਾ ਹਿਤੂ ਹੈਂ।
[ਵੇਖੋ ੨੯੯੨]

**ਹਿਤ (ਭ੍ਰਾਤਾ)** : ਪਿਆਰੇ ਭਰਾ। ੨੯੯੭

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥ ੩ ॥**
ਧਨਾ., ਮਹਲਾ ੫, ੧੧, ਸਫ਼ਾ ੬੭੩

ਵੇਖੋ **'ਸਗਲੇ'** III-੧੯੫੪

[ਵੇਖੋ ੨੯੯੨]

**ਹਿਤਕਾਰਿ** : ਪਿਆਰ ਕਰ ਕੇ, ਪਿਆਰ ਸਹਿਤ। ੨੯੯੮

**ਰਾਜਨ ਰਾਮ ਰਵੈ ਹਿਤਕਾਰਿ ॥ ਰਣ ਮਹਿ ਲੂਝੈ ਮਨੂਆ ਮਾਰਿ ॥**
ਰਾਮ. (ਓਅੰ.), ਮਹਲਾ ੧, ੧੦, ਸਫ਼ਾ ੯੩੧

**ਅਰਥ** : (ਜੋ ਵਿਅਕਤੀ) ਪਿਆਰ ਸਹਿਤ ਸ਼ਹਿਨਸ਼ਾਹ ਪਰਮੇਸ਼ਰ ਦਾ ਸਿਮਰਨ ਕਰਦਾ ਹੈ, (ਉਹ) ਮਨ (ਦੀਆਂ ਵਾਸਨਾਵਾਂ) ਨੂੰ ਮਾਰ ਕੇ (ਸੰਸਾਰ ਰੂਪ) ਰਣ-ਭੂਮੀ ਵਿਚ ਯੁਧ ਕਰਦਾ ਹੈ।

**ਰਾਜਨ ਰਾਮ**- ਸ਼ਹਿਨਸ਼ਾਹ ਪਰਮੇਸ਼ਰ। **ਰਵੈ**- ਸਿਮਰਨ ਕਰਦਾ ਹੈ। **ਲੂਝੈ**- ਯੁਧ ਕਰਦਾ ਹੈ। **ਮਨੂਆ**- ਮਨ ਨੂੰ।

[ਸੰਸ. हितकर (ਹਿਤਕਰ) : ਮਿੱਤਰ ਵਾਂਗ ਸਨੇਹ ਕਰਨ ਵਾਲਾ, ਕ੍ਰਿਪਾ ਪੂਰਵਕ ਕੰਮ ਸੰਵਾਰਨ ਵਾਲਾ।
हितकारिन् (ਹਿਤਕਾਰਿਨ੍) : ਮਿੱਤਰ ਵਾਂਗ ਸਨੇਹ ਕਰਨ ਵਾਲਾ, ਭਲਾ ਚਾਹੁਣ ਵਾਲਾ, ਸਨੇਹ ਕਰਨ ਵਾਲਾ।
ਪ੍ਰਾ. हिअकर (ਹਿਅਕਰ) : ਪਿਆਰ ਕਰਨ ਵਾਲਾ, ਸਨੇਹੀ।]

**ਹਿਤਕਾਰੀ** : ਸਨੇਹੀ। ੨੯੯੯

**ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ ॥...੨ ॥**
ਭੈਰਉ, ਨਾਮਦੇਵ, ੭, ਸਫ਼ਾ ੧੧੬੪

**ਅਰਥ** : ਜਿਵੇਂ ਇਸਤ੍ਰੀ ਪਰਾਏ ਮਰਦ ਨਾਲ ਪਿਆਰ ਕਰਦੀ ਹੈ ਅਤੇ ਲਾਲਚੀ ਮਨੁੱਖ ਧਨ ਦਾ ਸਨੇਹੀ ਹੁੰਦਾ ਹੈ (ਉਸੇ ਤਰ੍ਹਾਂ ਨਾਮਦੇਵ ਪ੍ਰਭੂ ਨੂੰ ਪਿਆਰ ਕਰਦਾ ਹੈ)।

**ਪਰ ਪੁਰਖਾ**- ਪਰਾਏ ਮਰਦ ਨਾਲ। **ਰਤ**- ਪਿਆਰ ਕਰਦੀ ਹੈ।
[ਵੇਖੋ ੨੯੯੮]

**ਹਿਤਕਾਰੀ** : ਪ੍ਰੇਮੀ। ੩੦੦੦

**ਕਾਮੁ ਚਿਤੈ ਕਾਮਣਿ ਹਿਤਕਾਰੀ ॥**
**ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥**
**ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥ ੪ ॥**
ਗਉੜੀ ਗੁਆ. (ਅਸ.), ਮਹਲਾ ੧, ੧੧, ਸਫ਼ਾ ੨੨੫-੨੬

**ਅਰਥ** : ਔਰਤ ਦਾ ਪ੍ਰੇਮੀ (ਸਦਾ) ਕਾਮੁਕ ਚਿੰਤਨ ਕਰਦਾ ਹੈ। ਕ੍ਰੋਧ ਸਾਰੇ ਮੰਦ-ਕਰਮੀਆਂ ਨੂੰ ਨਸ਼ਟ ਕਰਦਾ ਹੈ। ਨਾਮ ਨੂੰ ਭੁਲ ਕੇ (ਹਰ ਕੋਈ) ਬੁਧੀ ਅਤੇ ਸਨਮਾਨ ਗੰਵਾ ਲੈਂਦਾ ਹੈ।

**ਚਿਤੈ**- ਚਿੰਤਨ ਕਰਦਾ ਹੈ। **ਕਾਮਣਿ**- ਔਰਤ। **ਮਤਿ**- ਬੁਧੀ।

**ਭਾਵ** : ਕਾਮ ਅਤੇ ਕ੍ਰੋਧ ਦਾ ਆਪਸੀ ਸੰਬੰਧ ਦਸਦਿਆਂ ਗੁਰੂ ਜੀ ਕਹਿੰਦੇ ਹਨ ਕਿ ਕਾਮ ਵਿਚ ਲੀਨ ਹੋਇਆ ਹਰ ਮਨੁੱਖ ਕ੍ਰੋਧ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਕ੍ਰੋਧ ਹਰ ਵਿਅਕਤੀ ਦੇ ਸਰੀਰਿਕ ਅਤੇ ਮਾਨਸਿਕ ਪਤਨ ਦਾ ਮੂਲ ਕਾਰਨ ਬਣ ਜਾਂਦਾ ਹੈ।
[ਵੇਖੋ ੨੯੯੮]

**ਹਿਤਕਾਰੀ** : ਚਾਹਤ ਰਖਣ ਵਾਲਾ। ੩੦੦੧

**ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ॥**
**ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ॥...੩ ॥**
ਆਸਾ (ਅਸ.), ਮਹਲਾ ੧, ੭, ਸਫ਼ਾ ੪੧੨

**ਅਰਥ** : ਨਾਰੀ (ਦੇ ਰੂਪ) ਦਾ ਜਿੱਤਿਆ (ਭਾਵ ਠਗਿਆ) ਸੰਸਾਰ ਇਸਤ੍ਰੀ ਦੀ ਚਾਹਤ ਰਖਣ ਵਾਲਾ ਹੈ। (ਉਹ) ਪੁੱਤਰ ਅਤੇ ਇਸਤ੍ਰੀ ਦੇ (ਮੋਹ ਵਿਚ) ਪੈ ਕੇ ਨਾਮ ਨੂੰ ਭੁਲਾ ਦੇਂਦਾ ਹੈ।

**ਤ੍ਰਿਅ ਜਿਤੁ**- ਨਾਰੀ ਦੇ ਰੂਪ ਦਾ ਜਿੱਤਿਆ ਹੋਇਆ। **ਕਲਤ੍ਰ**- ਇਸਤ੍ਰੀ।
[ਵੇਖੋ ੨੯੯੮]

**ਹਿਤਕਾਰੀ** : ਪਰਉਪਕਾਰੀ। ੩੦੦੨

**ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥**
**ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥ ੨ ॥**
ਸੋਰਠਿ, ਮਹਲਾ ੫, ੧੬, ਸਫ਼ਾ ੬੧੩

**ਅਰਥ** : ਅਮਲੀ ਨਸ਼ਿਆਂ ਨੂੰ ਚੰਬੜਿਆ ਹੋਇਆ ਹੈ ਅਤੇ ਜ਼ਮੀਨ-ਮਾਲਿਕਾਂ ਨੂੰ ਜ਼ਮੀਨ ਪਿਆਰੀ ਲਗਦੀ ਹੈ। ਬਾਲਕ ਦੁਧ (ਪੀਣ) ਵਿਚ ਮਸਤ ਹੈ ਅਤੇ ਪ੍ਰਭੂ ਦੇ ਸੰਤ ਅਜਿਹੇ ਪਰਉਪਕਾਰੀ ਹਨ (ਕਿ ਉਹ ਸਦਾ ਪਰਾਏ ਭਲੇ ਵਿਚ ਲਗੇ ਰਹਿੰਦੇ ਹਨ)।

**ਅਮਲਨ**- ਨਸ਼ਿਆਂ। **ਲਪਟਾਇਓ**- ਚੰਬੜਿਆ ਹੋਇਆ। **ਭੂਮਨ**- ਜ਼ਮੀਨ ਮਾਲਿਕਾਂ। **ਖੀਰ**- ਦੁਧ। **ਲੀਨਾ**- ਮਸਤ ਹੈ।
[ਵੇਖੋ ੨੯੯੮]

**ਹਿਤਕਾਰੁ** : ਪਿਆਰ ਕਰਨ ਵਾਲਾ। ੩੦੦੩

**ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥...੧ ॥**
ਗਉੜੀ, ਮਹਲਾ ੧, ੧੨, ਸਫ਼ਾ ੧੫੪

**ਅਰਥ** : ਚਾਰੇ ਵੇਦ (ਜਿਸ) ਸਥੂਲ ਜਗਤ ਦਾ ਕਥਨ ਕਰਦੇ ਹਨ, (ਉਸ) ਤ੍ਰੈਗੁਣੀ (ਜਗਤ) ਨਾਲ ਪਿਆਰ ਕਰਨ ਵਾਲਾ ਜਨਮ ਅਤੇ ਮਰਨ ਵਿਚ (ਪਿਆ ਰਹਿੰਦਾ) ਹੈ।
[ਵੇਖੋ ੨੯੯੮]

**ਹਿਤਕਾਰੇ** : ਹਿਤਕਰ, ਪਰਉਪਕਾਰੀ। ੩੦੦੪

**ਮਨਿ ਤਨਿ ਰਾਮ ਨਾਮ ਹਿਤਕਾਰੇ ॥**
**ਸੁਖ ਸਹਜ ਆਨੰਦ ਮੰਗਲ ਸਹਿਤ ਭਵ ਨਿਧਿ ਪਾਰਿ ਉਤਾਰੇ ॥ ਰਹਾਉ ॥**
ਧਨਾ., ਮਹਲਾ ੫, ੪੦, ਸਫ਼ਾ ੬੮੦

**ਅਰਥ** : ਜਿਨ੍ਹਾਂ ਦੇ ਮਨ ਅਤੇ ਸਰੀਰ ਵਿਚ ਪਰਮਾਤਮਾ ਦਾ ਪਰਉਪਕਾਰੀ ਨਾਮ ਹੈ, (ਉਹ ਵਿਅਕਤੀ) ਸੁਖ, ਅਡੋਲਤਾ, ਖ਼ੁਸ਼ੀਆਂ ਅਤੇ ਆਨੰਦ ਸਹਿਤ (ਵਿਚਰਦੇ) ਹਨ, (ਉਨ੍ਹਾਂ ਨੂੰ ਪ੍ਰਭੂ) ਸੰਸਾਰ-ਸਾਗਰ ਤੋਂ ਪਾਰ ਲਾ ਦੇਂਦਾ ਹੈ।
[ਵੇਖੋ ੨੯੯੮]

**ਹਿਤਕਾਰੈ** : ਪਿਆਰ ਕਰਦਾ ਹੈ। ੩੦੦੫

**ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ ॥**
**ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥ ੧ ॥**
ਸਾਰਗ, ਮਹਲਾ ੫, ੧੦, ਸਫ਼ਾ ੧੨੦੫

**ਅਰਥ** : (ਪਰਮੇਸ਼ਰ ਦਾ) ਨਾਮ ਕੀਮਤੀ ਹੈ, ਜਿਸ ਨਾਲ ਮਨੁੱਖ ਦੀ ਪ੍ਰੀਤ ਨਹੀਂ ਹੈ, (ਉਹ) ਪਰਾਈ ਨਿੰਦਿਆ ਨਾਲ ਪਿਆਰ ਕਰਦਾ ਹੈ। ਉਹ ਕੱਖਾਂ ਦਾ ਛੱਪਰ ਬੰਨ੍ਹ ਕੇ ਉਸ ਨੂੰ ਸਜਾਉਂਦਾ ਹੈ ਅਤੇ (ਉਸ ਦੇ) ਦਰਵਾਜ਼ੇ ਉਤੇ ਅਗ ਬਾਲ ਦੇਂਦਾ ਹੈ।
**ਅਮੋਲਾ**- ਕੀਮਤੀ। **ਪਰ ਨਿੰਦਾ**- ਪਰਾਈ ਨਿੰਦਿਆ। **ਛਾਪਰੁ**- ਛੱਪਰ, ਝੌਂਪੜੀ। **ਤ੍ਰਿਣ ਕੋ**- ਕੱਖਾਂ ਦਾ। **ਦੁਆਰੈ**- ਦਰਵਾਜ਼ੇ 'ਤੇ। **ਪਾਵਕੁ**- ਅਗ।
[ਵੇਖੋ ੨੯੯੮]

**ਹਿਤ੍ਹੰਤ** : ਪ੍ਰਬਲ ਮੋਹ। ੩੦੦੬

**ਮਿਥ੍ਹੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਹੰਤ ਮਾਇਆ ॥**
ਸਲੋਕ (ਸਹਸ.), ਮਹਲਾ ੫, ੩ ਸਫ਼ਾ ੧੩੫੪

**ਅਰਥ** : ਸਰੀਰ ਨਾਸ਼ਵੰਤ ਹੈ, (ਇਸ ਦਾ) ਬਲ ਘਟ ਜਾਂਦਾ ਹੈ। ਬੁਢਾਪਾ ਵਧ ਜਾਂਦਾ ਹੈ, (ਪਰ) ਮਾਇਆ ਦਾ ਮੋਹ ਪ੍ਰਬਲ ਹੋ ਜਾਂਦਾ ਹੈ।
**ਮਿਥ੍ਹੰਤ**- ਨਾਸ਼ਵੰਤ। **ਖੀਣੰਤ**- ਘਟ ਜਾਂਦਾ ਹੈ। **ਬਲਨੰ**- ਬਲ। **ਬਰਧੰਤਿ**- ਵਧਦਾ ਹੈ। **ਜਰੂਆ**- ਬੁਢਾਪਾ।
['ਹਿਤ੍ਹੰਤ' ਸ਼ਬਦ ਸੰਸਕ੍ਰਿਤ ਦੇ ਸ਼ਬਦ 'ਹਿਤ' ਅਤੇ 'अत्यन्त' ਦੀ ਸੰਧੀ ਤੋਂ ਬਣਿਆ ਹੈ। 'ਹਿਤ' ਸ਼ਬਦ ਦਾ ਅਰਥ 'ਮੋਹ' ਹੈ, ਜਦੋਂ ਕਿ 'अत्यन्त' ਦਾ ਅਰਥ 'ਬਹੁਤ' ਹੈ। ਦੋਹਾਂ ਦਾ ਮਿਲਵਾਂ ਅਰਥ ਹੈ- ਪ੍ਰਬਲ ਮੋਹ।]

**ਹਿਤਨੋ** : ਪਿਆਰ। ੩੦੦੭

**ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥**
**ਹਾਰ ਜੁਆਰ ਜੁਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥ ੧ ॥**
ਗਉੜੀ, ਮਹਲਾ ੫, ੧੪੮, ਸਫ਼ਾ ੨੧੨
ਵੇਖੋ **'ਹਾਰ'** V-੨੮੮੩
[ਵੇਖੋ ੨੯੮੨]

**ਹਿਤਾਨੀ** : ਪਿਆਰੀਆਂ ਲਗਦੀਆਂ ਹਨ। ੩੦੦੮

**ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥**
ਸਵ. (ਮੁਖ.), ਮਹਲਾ ੫, ੧, ਸਫ਼ਾ ੧੩੮੭

**ਅਰਥ** : ਪਰਾਇਆ ਧਨ, ਦੂਜਿਆਂ ਦੀ ਆਲੋਚਨਾ, (ਪਰ-)ਇਸਤ੍ਰੀ ਅਤੇ (ਪਰਾਈ) ਨਿੰਦਿਆ- ਇਹ ਗੱਲਾਂ (ਮੇਰੇ) ਮਨ ਨੂੰ ਬਹੁਤ ਮਿਠੀਆਂ ਅਤੇ ਪਿਆਰੀਆਂ ਲਗਦੀਆਂ ਹਨ।
**ਅਪਵਾਦ**- ਆਲੋਚਨਾ। **ਨਾਰਿ**- (ਪਰਾਈ) ਇਸਤ੍ਰੀ। **ਯਹ**- ਇਹ ਗੱਲਾਂ।
[ਵੇਖੋ ੨੯੮੨]

**ਹਿਤਾਵੈ** : ਪਿਆਰਾ ਲਗਦਾ ਹੈ। ੩੦੦੯

**ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥**
ਗਉੜੀ (ਬਾ. ਅ.), ਮਹਲਾ ੫, ੪੫, ਸਫ਼ਾ ੨੫੯

**ਅਰਥ** : ਨਾਮ ਰੂਪ ਦਾਰੂ ਜਿਸ (ਮਨੁੱਖ) ਦੇ ਹਿਰਦੇ ਨੂੰ ਪਿਆਰਾ ਲਗਦਾ ਹੈ, ਉਸ ਨੂੰ ਸੁਪਨੇ ਵਿਚ ਵੀ (ਵਿਕਾਰਾਂ ਦਾ) ਰੋਗ ਨਹੀਂ ਲਗਦਾ ਹੈ।
**ਅਉਖਧੁ**- ਦਾਰੂ। **ਜਿਹ**- ਜਿਸ ਦੇ। **ਤਾਹਿ**- ਉਸ ਨੂੰ। **ਰੋਗੁ**- ਵਿਕਾਰ।
[ਵੇਖੋ ੨੯੮੨]

**ਹਿਤਾਵੈ** : ਪਿਆਰ ਕਰਦਾ ਹੈ। ੩੦੧੦

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥ ....੭ ॥**
ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੫
ਵੇਖੋ **'ਆਤਮ (ਹਿਤਾਵੈ)'** III-੩੬੧
[ਵੇਖੋ ੨੯੮੨]

**ਹਿਤੁ** : ਪਿਆਰ। ੩੦੧੧

**ਤਾ ਤੇ ਸੇਵੀਅਲੇ ਰਾਮਨਾ ॥**
**ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥ ੧ ॥ ਰਹਾਉ ॥**
ਆਸਾ, ਕਬੀਰ, ੫, ਸਫ਼ਾ ੪੭੬
ਵੇਖੋ **'ਸੇਵੀਅਲੇ'** V-੧੬੯੫
[ਵੇਖੋ ੨੯੮੨]

**ਹਿਤੁ** : ਪਿਆਰ ਨੂੰ। ੩੦੧੨

**ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥**
**ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥... ੪ ॥**

ਸਿਰੀ. (ਅਸ.), ਮਹਲਾ ੧, ੭, ਸਫ਼ਾ ੫੭

**ਅਰਥ** : (ਸੋਨਾ ਪਰਖਣ ਵਾਸਤੇ) ਕਸਵਟੀ ਉਤੇ ਕੱਸ ਲਾਈਦੀ ਹੈ, (ਪਰਮੇਸ਼ਰ ਵੀ ਸਾਧਕਾਂ ਦੇ) ਪਿਆਰ ਨੂੰ ਧਿਆਨ ਨਾਲ ਪਰਖਦਾ ਹੈ। (ਉਥੇ) ਖੋਟਿਆਂ ਨੂੰ ਟਿਕਾਣਾ ਨਹੀਂ ਮਿਲਦਾ, (ਕਿਉਂਕਿ ਪ੍ਰਭੂ ਕੇਵਲ) ਖਰੇ (ਸਿੱਕੇ) ਖ਼ਜ਼ਾਨੇ ਵਿਚ ਪਾਉਂਦਾ ਹੈ (ਭਾਵ ਸ਼ੁਧ ਆਚਰਣ ਵਾਲੇ ਸਾਧਕਾਂ ਨੂੰ ਆਪਣਾ ਸੰਗ ਬਖ਼ਸ਼ਿਸ਼ ਕਰਦਾ ਹੈ)।

**ਚਿਤੁ ਲਾਇ**- ਧਿਆਨ ਨਾਲ। **ਖੋਟੇ**- ਬੁਰੇ। **ਠਉਰ**- ਟਿਕਾਣਾ।
[ਵੇਖੋ ੨੯੮੨]

## ਹਿਤੈ : ਪਿਆਰਾ ਲਗਦਾ ਹੈ। ੩੦੧੩

**ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥**
**ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥ ੨ ॥**

ਬਿਲਾ., ਮਹਲਾ ੫, ੫੩, ਸਫ਼ਾ ੮੧੪

**ਅਰਥ** : ਪਰਮੇਸ਼ਰ ਦਾ ਨਾਮ (ਅਜਿਹਾ) ਦਾਰੂ ਹੈ, ਜਿਸ ਦੇ (ਖਾਣ) ਨਾਲ ਕੋਈ ਰੋਗ ਨਹੀਂ ਗ੍ਰਸ ਸਕਦਾ। ਸਾਧ ਸੰਗਤ ਵਿਚ ਜਾਣ ਨਾਲ ਮਨ ਅਤੇ ਸਰੀਰ ਨੂੰ (ਨਾਮ) ਪਿਆਰਾ ਲਗਦਾ ਹੈ, (ਫਿਰ ਦੁਖ ਵੀ) ਮਹਿਸੂਸ ਨਹੀਂ ਹੁੰਦਾ।
[ਵੇਖੋ ੨੯੮੨]

## ਹਿੰਦਵਾਣੀ : ਹਿੰਦੂ ਇਸਤ੍ਰੀ । ੩੦੧੪

**ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥**
**ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥... ੬ ॥**

ਆਸਾ (ਅਸ.), ਮਹਲਾ ੧, ੧੨, ਸਫ਼ਾ ੪੧੮

ਵੇਖੋ 'ਸਿਰ (ਖੁਰ)' IV-੨੩੮੯

[ਵੈਦਿਕ ਧਰਮ-ਅਵਲੰਬੀਆਂ ਅਤੇ ਇਸ ਵਿਚ ਸਿਮਟੀਆਂ ਹੋਰ ਧਾਰਮਿਕ ਸੰਪ੍ਰਦਾਵਾਂ ਨੂੰ 'ਹਿੰਦੂ' ਕਿਹਾ ਜਾਂਦਾ ਹੈ। 'ਹਿੰਦੂ' ਇਸਤ੍ਰੀ ਵਾਸਤੇ ਗੁਰਬਾਣੀ ਵਿਚ 'ਹਿੰਦਵਾਣੀ' ਸ਼ਬਦ ਆਇਆ ਹੈ।]

## ਹਿੰਦਵਾਣੀਆ : ਹਿੰਦੂ ਔਰਤਾਂ। ੩੦੧੫

**ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ** : (ਸੈਦਪੁਰ ਉਤੇ ਬਾਬਰ ਦਾ ਕਹਿਰ ਵਰਤਣ ਦੀ ਗੱਲ ਕਰਦਿਆਂ ਗੁਰੂ ਜੀ ਕਹਿੰਦੇ ਹਨ) ਹਿੰਦੂ ਔਰਤਾਂ ਚੌਂਕਾ (ਸਵੱਛ ਕਰਨ ਤੋਂ) ਵੰਚਿਤ ਹਨ, (ਹੁਣ ਉਹ) ਕਿਵੇਂ ਨਹਾ ਕੇ ਟਿੱਕੇ ਲਗਾਉਣ ?
[ਵੇਖੋ ੩੦੧੪]

## ਹਿਦਵਾਣੀਆ : ਹਿੰਦੂ ਔਰਤਾਂ। ੩੦੧੬

**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥..੧॥**

ਤਿਲੰਗ, ਮਹਲਾ ੧, ੫, ਸਫ਼ਾ ੭੨੨

ਵੇਖੋ 'ਸਨਾਤੀ' III-੨੪੧੩

[ਵੇਖੋ ੩੦੧੪]

## ਹਿੰਦੁਸਤਾਨ : ਉਹ ਦੇਸ਼ ਜਿਥੇ ਹਿੰਦੂ ਰਹਿੰਦੇ ਹਨ, ਭਾਰਤ। ੩੦੧੭

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥...੧ ॥**

ਆਸਾ, ਮਹਲਾ ੧, ੩੯, ੩੬੦

**ਅਰਥ** : (ਪਹਿਲਾਂ) ਖ਼ੁਰਾਸਾਨ ਨੂੰ ਆਪਣਾ ਬਣਾ ਕੇ, (ਬਾਬਰ ਨੇ) ਹਿੰਦੁਸਤਾਨ (ਦੇ ਸ਼ਾਸਕਾਂ ਨੂੰ) ਭੈ-ਭੀਤ ਕਰ ਦਿੱਤਾ। ਸਿਰਜਣਹਾਰ (ਕਿਉਂਕਿ) ਆਪਣੇ ਉਤੇ ਦੋਸ਼ ਨਹੀਂ ਆਉਣ ਦੇਂਦਾ, (ਇਸ ਲਈ ਐਸ਼-ਪ੍ਰਸਤ ਅਤੇ ਜ਼ਾਲਿਮ ਪਠਾਣ ਸ਼ਾਸਕਾਂ ਨੂੰ ਸਜ਼ਾ ਦੇਣ ਵਾਸਤੇ ਉਸ ਨੇ) ਮੁਗ਼ਲ (ਹਾਕਿਮ ਬਾਬਰ) ਨੂੰ ਜਮ ਬਣਾ ਕੇ ਚਾੜ੍ਹ ਦਿੱਤਾ।

**ਹਿੰਦੁਸਤਾਨ** : 'ਹਿੰਦੁਸਤਾਨ' ਉਸ ਦੇਸ਼ ਦਾ ਨਾਮ ਹੈ, ਜਿਥੇ 'ਹਿੰਦੂ' ਲੋਕਾਂ ਦੀ ਬਹੁਗਿਣਤੀ ਹੈ। 'ਹਿੰਦੂ' ਸ਼ਬਦ ਬਹੁਤ ਪੁਰਾਣਾ ਨਹੀਂ ਹੈ, ਨਾ ਹੀ ਇਹ ਸ਼ਬਦ ਭਾਰਤੀ ਮੂਲ ਦਾ ਹੈ, ਸਗੋਂ ਵਿਦੇਸ਼ੀਆਂ ਨੇ ਵਿਸ਼ੇਸ਼ ਤੌਰ 'ਤੇ ਭਾਰਤ ਵਿਚ ਰਹਿਣ ਵਾਲੇ ਮੁਸਲਮਾਨਾਂ ਅਤੇ ਇਥੋਂ ਦੇ ਗੈਰ-ਮੁਸਲਮਾਨਾਂ ਨੂੰ ਨਿਖੇੜਨ ਵਾਸਤੇ ਵਖ-ਵਖ ਧਾਰਮਿਕ ਮਾਨਤਾਵਾਂ ਅਤੇ ਰੀਤੀ-ਰਿਵਾਜਾਂ ਦਾ ਪਰਿਪਾਲਣ ਕਰਨ ਵਾਲੇ ਇਥੋਂ ਦੇ ਮੂਲ-ਬਾਸ਼ਿੰਦਿਆਂ ਲਈ ਇਸ ਸਾਮੂਹਿਕ ਨਾਮ ਦੀ ਵਰਤੋਂ ਕੀਤੀ, ਜੋ ਹੌਲੀ-ਹੌਲੀ ਪ੍ਰਚਲਿਤ ਹੋ ਗਈ। ਹਿੰਦੂ ਵਿਦਵਾਨਾਂ ਨੇ 'ਹਿੰਦੂ' ਸ਼ਬਦ ਨੂੰ ਇਸ ਤਰ੍ਹਾਂ ਵੀ ਪਰਿਭਾਸ਼ਿਤ ਕੀਤਾ ਹੈ- ਹੀਨੰ ਦੂਸ਼ਯਤਿ ਸ ਹਿੰਦੂ (ਅਰਥਾਤ ਜੋ ਹੀਨਤਾ ਅਤੇ ਨੀਚਤਾ ਨੂੰ ਮਾੜਾ ਸਮਝਦਾ ਹੈ, ਉਹ ਹਿੰਦੂ ਹੈ)। ਅਸਲ ਵਿਚ ਇਹ ਸ਼ਬਦ ਫ਼ਾਰਸੀ ਮੂਲ ਦਾ ਹੈ। ਫ਼ਾਰਸੀ ਵਿਚ ਹਿੰਦੂ, ਹਿੰਦਵੀ, ਹਿੰਦੀ, ਹਿੰਦੁਵਾਨੀ, ਹਿੰਦੂਕੁਸ਼ ਆਦਿ ਕਈ ਸ਼ਬਦ ਮਿਲਦੇ ਹਨ। ਵਿਦਵਾਨਾਂ ਦਾ ਮੱਤ ਹੈ ਕਿ ਫ਼ਾਰਸ ਵਾਸੀਆਂ ਨੂੰ ਇਹ ਨਾਮ 'ਸਿੰਧੂ' ਨਦੀ ਤੋਂ ਪ੍ਰਾਪਤ ਹੋਇਆ ਸੀ। ਪ੍ਰਾਚੀਨ ਫ਼ਾਰਸੀ ਦੀ ਵਿਆਕਰਣ ਅਨੁਸਾਰ 'ਸਿੰਧੂ' ਸ਼ਬਦ ਦਾ 'ਸ' ਅੱਖਰ 'ਹ' ਵਿਚ ਪਰਿਵਰਤਿਤ ਹੋ ਗਿਆ ਅਤੇ ਇਸ ਤਰ੍ਹਾਂ 'ਸਿੰਧੂ' ਵਿਗੜ ਕੇ 'ਹਿੰਦੂ' ਬਣ ਗਿਆ। ਫ਼ਾਰਸੀ ਭਾਸ਼ਾ ਵਿਚ 'ਹਿੰਦੂ' ਸ਼ਬਦ ਦੇ ਕੁਝ ਘ੍ਰਿਣਿਤ ਅਰਥ ਵੀ ਹਨ, ਜਿਵੇਂ- ਡਾਕੂ, ਸੇਵਕ, ਦਾਸ, ਪਹਿਰੇਦਾਰ, ਕਾਫ਼ਿਰ ਆਦਿ। ਨਿਸ਼ਚਿਤ ਹੀ ਅਜਿਹੇ ਅਰਥਾਂ ਪਿਛੇ ਵਿਦੇਸ਼ੀ ਹਮਲਾਵਰਾਂ ਦੀ ਜਾਤੀਗਤ ਦਵੇਸ਼ ਮੂਲ ਕਾਰਨ ਰਿਹਾ ਹੋਵੇਗਾ। 'ਹਿੰਦੂ' ਇਕ ਵਿਆਪਕ ਸ਼ਬਦ ਹੈ, ਜੋ ਭਾਰਤ ਵਿਚ ਰਹਿਣ ਵਾਲੇ ਵੈਦਿਕ ਅਤੇ ਅਵੈਦਿਕ ਲੋਕਾਂ ਲਈ ਵਰਤਿਆ ਜਾਂਦਾ ਹੈ। ਭਾਵੇਂ ਵੈਸ਼ਨਵਾਂ, ਸ਼ਾਕਤਾਂ ਅਤੇ ਸ਼ੈਵਾਂ ਦੀਆਂ ਪੂਜਾ-ਪਧਤੀਆਂ ਅਤੇ ਧਾਰਮਿਕ ਵਿਸ਼ਵਾਸਾਂ ਵਿਚ ਵਡੇ ਅੰਤਰ ਹਨ, ਫਿਰ ਵੀ ਇਹ ਸਾਰੇ ਧਾਰਮਿਕ ਮੱਤ 'ਹਿੰਦੂ' ਸ਼ਬਦ ਦੇ ਘੇਰੇ ਵਿਚ ਸਿਮਟੇ ਹੋਏ ਹਨ। ਹਿੰਦੁਤਵ ਦੇ ਪ੍ਰਬਲ ਸਮਰਥਕਾਂ ਦਾ ਮੱਤ ਹੈ ਕਿ 'ਹਿੰਦੂ' ਸ਼ਬਦ ਭਾਰਤ ਵਿਚ ਰਹਿਣ ਵਾਲੇ ਲੋਕਾਂ ਦੀ ਸੰਸਕ੍ਰਿਤੀ ਦਾ ਪਰਿਚਾਇਕ ਹੈ, ਕਿਸੇ ਵਿਸ਼ੇਸ਼ ਪੂਜਾ-ਪਧਤੀ

ਦਾ ਨਹੀਂ। ਇਸ ਦੇਸ਼ ਵਿਚ ਵਿਕਸਿਤ ਹੋਏ ਸਾਰੇ ਧਰਮਾਂ ਨੂੰ ਉਹ ਹਿੰਦੂ ਸੰਸਕ੍ਰਿਤੀ ਦਾ ਅਭਿੰਨ ਅੰਗ ਮੰਨਦੇ ਹਨ।

ਸਿਖ ਧਰਮ ਦੇ ਉਦਗਮ ਸਮੇਂ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਭਾਰੀ ਤਣਾਅ ਦੀ ਸਥਿਤੀ ਸੀ। ਦੋਹਾਂ ਧਰਮਾਂ ਦੇ ਲੋਕ ਇਕ ਦੂਜੇ ਨੂੰ ਹੀਣ ਦ੍ਰਿਸ਼ਟੀ ਨਾਲ ਵੇਖਦੇ ਸਨ। ਇਹ ਦੋਵੇਂ ਮਾਨਵ-ਧਰਮ ਦੇ ਸਰੋਕਾਰਾਂ, ਮਾਨਵੀ-ਏਕਤਾ ਦੇ ਆਦਰਸ਼ਾਂ ਅਤੇ ਧਾਰਮਿਕ ਸੁਹਿਰਦਤਾ ਨੂੰ ਭੁਲ ਚੁਕੇ ਸਨ। ਇਸੇ ਕਾਰਨ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਤੋਂ ਬਾਹਰ ਆ ਕੇ ਮਨੁੱਖਤਾ ਨੂੰ 'ਨਾ ਹਮ ਹਿੰਦੂ ਨਾ ਮੁਸਲਮਾਨ' ਦਾ ਪਹਿਲਾ ਉਪਦੇਸ਼ ਦਿੱਤਾ। ਭਗਤ ਨਾਮਦੇਵ ਜੀ ਅੰਧਵਿਸ਼ਵਾਸੀ ਹਿੰਦੂਆਂ ਅਤੇ ਕਟਰਵਾਦੀ ਮੁਸਲਮਾਨਾਂ ਦੀ ਆਲੋਚਨਾ ਕਰਦਿਆਂ ਕਹਿੰਦੇ ਹਨ-

**ਹਿੰਦੂ ਅੰਨ੍ਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥**

ਗੋਂਡ, ਨਾਮਦੇਵ, ੭, ਸਫ਼ਾ ੮੭੪-੭੫

ਗੁਰੂ ਅਰਜਨ ਦੇਵ ਜੀ ਨੇ ਸਿਖ ਮੱਤ ਨੂੰ ਦੋਹਾਂ ਧਰਮਾਂ ਤੋਂ ਨਿਆਰਾ ਦਸਦਿਆਂ ਲਿਖਿਆ ਹੈ-

**ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥ ੪ ॥**

ਭੈਰਉ, ਮਹਲਾ ੫, ੩, ਸਫ਼ਾ ੧੧੩੬

**ਹਿਦੁਸਤਾਨ** : ਭਾਰਤ ਦੇਸ਼। ੩੦੧੮

**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥**
**ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥...੨ ॥**

ਤਿਲੰਗ, ਮਹਲਾ ੧, ੫, ਸਫ਼ਾ ੭੨੩

ਵੇਖੋ **'ਸਮਾਲਸੀ'** IV-੫੪੫

[ਵੇਖੋ ੩੦੧੭]

**ਹਿੰਦੂ** : ਹਿੰਦੂ ਧਰਮ ਨੂੰ ਮੰਨਣ ਵਾਲਾ। ੩੦੧੯

**ਮਃ ੧ ॥ ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥**
**ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥...੨ ॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧

**ਅਰਥ** : ਹਿੰਦੂ ਦੇ ਘਰ ਵਿਚ ਹਿੰਦੂ (ਪੁਜਾਰੀ) ਆਉਂਦਾ ਹੈ। (ਉਹ) ਮੰਤ੍ਰ ਪੜ੍ਹ ਕੇ ਉਸ (ਹਿੰਦੂ) ਦੇ ਗਲ ਵਿਚ ਧਾਗੇ ਦਾ ਜਨੇਊ ਪਾ ਦੇਂਦਾ ਹੈ। (ਜੇ ਕੋਈ ਵਿਅਕਤੀ) ਜਨੇਊ ਪਹਿਨ ਕੇ ਵੀ ਬੁਰੇ ਕੰਮ ਕਰਦਾ ਹੈ, ਤਾਂ (ਉਸ ਦਾ) ਨਹਾਉਣਾ-ਧੋਣਾ (ਭਾਵ ਸਰੀਰਿਕ ਸ਼ੁਧਤਾ) ਕਿਸੇ ਕੰਮ ਨਹੀ ਆਉਂਦੀ।

[ਵੇਖੋ ੩੦੧੭]

**ਹਿਮਕਰ** : ਚੰਦਰਮਾ ਭਾਵ ਸਰਦ (ਰੁਤ)। ੩੦੨੦

**ਛੰਤੁ ॥ ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥**
**ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥**

ਰਾਮ. (ਰੁਤੀ), ਮਹਲਾ ੫, ੭, ਸਫ਼ਾ ੯੨੯

**ਅਰਥ** : ਮਾਘ ਅਤੇ ਫਗਣ ਦੀ ਗੁਣਵੰਤੀ ਸਰਦ ਰੁਤ ਮਨ ਨੂੰ ਚੰਗੀ ਲਗਦੀ ਹੈ। ਹੇ ਸਖੀਓ ! ਹੇ ਸਹੇਲੀਓ ! (ਇਸ ਸੁੰਦਰ ਰੁਤੇ) ਪ੍ਰਭੂ-ਪਤੀ (ਹਿਰਦੇ) ਘਰ ਵਿਚ ਆਇਆ ਹੈ, ਕਲਿਆਣਕਾਰੀ ਗੀਤ ਗਾਓ।

**ਨੋਟ** : 'ਹਿਮਕਰ' ਦਾ ਅਰਥ ਚੰਦਰਮਾ ਹੈ। ਚੰਦਰਮਾ ਦੀ ਪ੍ਰਕ੍ਰਿਤੀ ਠੰਢੀ ਹੈ, ਇਸ ਤਰ੍ਹਾਂ ਇਥੇ ਇਸ ਦਾ ਅਰਥ ਸਰਦ (ਰੁਤ) ਕਰਨਾ ਯੁਕਤੀ-ਸੰਗਤ ਹੈ। ਕਈ ਵਿਆਖਿਆਕਾਰਾਂ ਨੇ 'ਹਿਮਕਰ' ਦਾ ਅਰਥ 'ਬਰਫ਼ ਕਰਨ ਵਾਲੀ ਭਾਵ ਬਰਫ਼ਾਨੀ ਰੁਤ' ਕੀਤਾ ਹੈ, ਜੋ ਕਿ ਯੁਕਤੀ-ਸੰਗਤ ਨਹੀਂ, ਕਿਉਂਕਿ ਇਸ ਰੁਤ ਵਿਚ ਅਤਿ ਦੀ ਸਰਦੀ ਨਹੀਂ ਹੁੰਦੀ, ਸਗੋਂ ਧੀਰੇ-ਧੀਰੇ ਬਹੁਤ ਸੁਖਦਾਈ ਮੌਸਮ ਦਾ ਆਗਮਨ ਹੁੰਦਾ ਹੈ ਅਤੇ ਫਗਣ ਦੀਆਂ ਚਾਨਣੀਆਂ ਰਾਤਾਂ ਬਹੁਤ ਹੀ ਸੁਖਦ ਵਾਤਾਵਰਣ ਨਿਰਮਿਤ ਕਰਦੀਆਂ ਹਨ।
[ਸੰਸ. ਹਿਮਕਰ: (ਹਿਮਕਰ:) : ਚੰਦਰਮਾ ; ਕਪੂਰ।
ਪ੍ਰਾ. ਹਿਮਕਰ (ਹਿਮਕਰ) : ਚੰਦਰਮਾ।]

**ਹਿਰਹਿ** : ਚੁਰਾਂਦੇ ਹਨ। ੩੦੨੧

**ਹਿਰਹਿ ਪਰ ਦਰਬੁ ਉਦਰ ਕੈ ਤਾਈ ॥**
**ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥**

ਗਉੜੀ (ਥਿਤੀ), ਮਹਲਾ ੫, ੯, ਸਫ਼ਾ ੨੯੮

**ਅਰਥ** : ਪੇਟ ਭਰਨ ਵਾਸਤੇ (ਲੋਕ) ਪਰਾਇਆ ਧਨ ਚੁਰਾਂਦੇ ਹਨ। (ਪਰ ਇੰਵ ਲੋਭ ਦੀ) ਅਗਨੀ ਦੂਰ ਨਹੀਂ ਹੁੰਦੀ, ਨਾ ਹੀ ਤ੍ਰਿਸ਼ਨਾ ਸ਼ਾਂਤ ਹੁੰਦੀ ਹੈ।

[ਵੇਖੋ ੨੩੭੧]

**ਹਿਰਹਿ** : ਦੂਰ ਕਰ ਦੇਂਦੇ ਹਨ। ੩੦੨੨

**ਕੋਟਿਕ ਪਾਪ ਪੁੰਨ ਬਹੁ ਹਿਰਹਿ ॥**
**ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥ ੪ ॥**

ਭੈਰਉ (ਅਸ.), ਕਬੀਰ, ੨, ਸਫ਼ਾ ੧੧੬੩

**ਅਰਥ** : (ਪ੍ਰਭੂ ਦੇ ਬਣਾਏ) ਕਰੋੜਾਂ (ਗਿਆਨਵਾਨ ਮਨੁੱਖ) ਪਾਪ-ਪੁੰਨ ਨੂੰ ਬਹੁਤ ਦੂਰ ਕਰ ਦੇਂਦੇ ਹਨ (ਭਾਵ ਪਾਪ-ਪੁੰਨ ਤੋਂ ਪੂਰੀ ਤਰ੍ਹਾਂ ਨਿਰਲੇਪ ਹੋ ਜਾਂਦੇ ਹਨ)। ਕਰੋੜਾਂ ਇੰਦ੍ਰ ਜਿਸ ਦੇ ਦਰ 'ਤੇ ਸੇਵਾ ਕਰਦੇ ਹਨ (ਮੈਂ ਉਸ ਦੇ ਦਰ ਦਾ ਜਾਚਕ ਹਾਂ)।

[ਵੇਖੋ ੨੩੭੧]

**ਹਿਰਹਿ** : ਨਸ਼ਟ ਹੋ ਜਾਂਦੇ ਹਨ। ੩੦੨੩

**ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥**
**ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥...੩ ॥**

ਸਿਰੀ., ਮਹਲਾ ੫, ੮੩, ਸਫ਼ਾ ੪੭

**ਅਰਥ** : ਜਿਸ ਨੂੰ ਵੇਖਿਆਂ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਮਨ-ਤਨ ਵਿਚ ਸ਼ਾਂਤੀ ਹੋ ਜਾਂਦੀ ਹੈ। ਮਨ ਦੀ ਭਟਕਣਾ ਦੂਰ ਕਰ ਕੇ ਉਸ ਇਕ ਨੂੰ ਇਕਾਗਰ ਮਨ ਨਾਲ ਸਿਮਰਨਾ ਚਾਹੀਦਾ ਹੈ।

**ਪੇਖਤ**- ਵੇਖਿਆਂ। **ਕਿਲਵਿਖ**- ਪਾਪ। **ਭਰਾਂਤਿ**- ਭਟਕਣਾ।

[ਵੇਖੋ ੨੩੭੧]

**ਹਿਰਡ** : ਇਰੰਡ, ਅਰਿੰਡ, ਇਸ ਦੇ ਬੀਜਾਂ ੩੦੨੪
ਦਾ ਤੇਲ ਕਈ ਕੰਮਾਂ ਲਈ ਵਰਤਿਆ ਜਾਂਦਾ ਹੈ, ਪਰ ਵਿਸ਼ੇਸ਼ ਉਪਯੋਗੀ ਨਾ ਹੋਣ ਕਰ ਕੇ ਅਤੇ ਵਿਹਲੀਆਂ ਥਾਂਵਾਂ 'ਤੇ ਆਪ ਹੀ ਉਗ ਪੈਣ ਕਾਰਨ ਗੁਰਬਾਣੀ ਵਿਚ ਇਹ ਨਿਮਨਤਾ ਦਾ ਪ੍ਰਤੀਕ ਬਣ ਗਿਆ ਹੈ।

**ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ**
**ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥**
**ਮਿਲਿ ਸਤਸੰਗਤਿ ਪਰਮ ਪਦੁ ਪਾਇਆ**
**ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥ ੧ ॥**

ਬਿਲਾ. (ਅਸ.), ਮਹਲਾ ੪, ੫, ਸਫ਼ਾ ੮੩੩-੩੪

**ਅਰਥ** : (ਹੇ ਭਾਈ !) ਠੰਢੇ ਜਲ (ਵਰਗੇ) ਹਰੀ ਨਾਮ ਦਾ ਸਿਮਰਨ ਕਰੋ, ਹਰੀ-ਨਾਮ ਰੂਪ ਚੰਦਨ ਦੀ ਗੰਧ ਸੁਗੰਧਿਤ ਕਰਨ ਵਾਲੀ ਖ਼ੁਸ਼ਬੋ ਹੈ। ਸਾਧਸੰਗਤ ਵਿਚ ਮਿਲ ਕੇ (ਮੈਂ) ਉਚ ਅਧਿਆਤਮਕ ਪਦ ਪ੍ਰਾਪਤ ਕੀਤਾ ਹੈ। ਮੈਂ ਅਰਿੰਡ ਅਤੇ ਪਲਾਹ (ਵਾਂਗ ਖ਼ੁਸ਼ਬੋ ਤੋਂ ਰਹਿਤ) ਸੀ, (ਪਰ) ਹਰੀ-ਚੰਦਨ ਦੇ ਸੰਗ ਵਿਚ ਸੁਗੰਧਿਤ ਹੋ ਗਿਆ ਹਾਂ।

**ਵਾਸੁ**- ਗੰਧ। **ਗੰਧਈਆ**- ਸੁਗੰਧਿਤ ਹੋਇਆ ਹਾਂ। **ਪਲਾਸ**- ਪਲਾਹ। **ਬੁਹੀਆ**- ਸੁਗੰਧਿਤ ਹੋਇਆ ਹਾਂ।

[ਸੰਸ. एरण्ड: (ਏਰਣ੍ਡ:) आ+ईर्+अण्डच् : ਅਰਿੰਡ ਦਾ ਪੌਦਾ।
ਪ੍ਰਾ. एरंड (ਏਰੰਡ) : ਅਰਿੰਡ।]

**ਹਿਰਡੁ** : ਅਰਿੰਡ। ੩੦੨੫

**ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ**
**ਜੋ ਹਰਿ ਧਿਆਵੈ ਸੋ ਪਰਧਾਨੁ ॥**
**ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥ ੩ ॥**

ਗੋਂਡ, ਮਹਲਾ ੪, ੪, ਸਫ਼ਾ ੮੬੧

**ਅਰਥ** : (ਹੇ ਭਾਈ !) ਬ੍ਰਾਹਮਣ, ਖਤਰੀ, ਸ਼ੂਦ੍ਰ ਅਤੇ ਵੈਸ਼ ਚਾਰ ਵਰਣ ਦੱਸੇ ਜਾਂਦੇ ਹਨ ਅਤੇ (ਬ੍ਰਹਮਚਰਯ, ਗ੍ਰਿਹਸਤ, ਵਾਣਪ੍ਰਸਤ ਅਤੇ ਸੰਨਿਆਸ) ਚਾਰ ਆਸ਼ਰਮ ਦੱਸੇ ਗਏ ਹਨ, (ਇਨ੍ਹਾਂ ਸਾਰਿਆਂ ਵਿਚੋਂ) ਜੋ ਪਰਮੇਸ਼ਰ ਨੂੰ ਯਾਦ ਕਰਦਾ ਹੈ, ਉਹੋ ਸ਼ਿਰੋਮਣੀ ਹੈ। ਜਿਵੇਂ ਚੰਦਨ ਦੇ ਨੇੜੇ ਰਹਿਣ ਕਰ ਕੇ ਵਿਚਾਰਾ ਅਰਿੰਡ ਵੀ (ਸੁਗੰਧਿਤ ਹੋ ਜਾਂਦਾ) ਹੈ, ਉਸੇ ਤਰ੍ਹਾਂ ਸਤਿਸੰਗਤ ਵਿਚ ਰਹਿ ਕੇ ਪਾਪੀ ਵੀ ਕਬੂਲ ਹੋ ਜਾਂਦਾ ਹੈ (ਭਾਵ ਪਵਿੱਤਰ ਹੋ ਜਾਂਦਾ ਹੈ)।

[ਵੇਖੋ ੩੦੨੪]

**ਹਿਰਣੰ** : ਚੁਰਾਂਦੇ ਹਨ। ੩੦੨੬

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥**

ਸਲੋਕ (ਸਹਸ.), ਮਹਲਾ ੫, ੬੬, ਸਫ਼ਾ ੧੩੬੦

ਵੇਖੋ 'ਉਚਰਣੰ' I-੯੨
[ਵੇਖੋ ੨੩੭੧]

**ਹਿਰਤ** : ਠਗਿਆ ਹੋਇਆ। ੩੦੨੭

**ਮੁਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥**
**ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥**

ਚਉਬੋਲੇ, ਮਹਲਾ ੫, ੬, ਸਫ਼ਾ ੧੩੬੪

**ਅਰਥ** : ਹੇ ਮੁਸਨ ! ਸੰਸਾਰ (ਪ੍ਰਭੂ ਦਾ) ਭੇਤ ਨਹੀਂ ਜਾਣਦਾ, (ਬਸ ਮਾਇਆ ਦਾ) ਠਗਿਆ ਹੋਇਆ ਮਰ ਜਾਂਦਾ ਹੈ। (ਇਹ) ਪ੍ਰੀਤਮ ਦੇ ਪ੍ਰੇਮ ਵਿਚ ਵਿੰਨ੍ਹਿਆ ਨਹੀਂ ਹੋਇਆ, ਨਾਸ਼ਵੰਤ ਕਾਰ-ਵਿਹਾਰ ਵਿਚ (ਹੀ) ਉਲਝਿਆ ਹੋਇਆ ਹੈ।

**ਮੁਸਨ**- ਹੇ ਮੁਸਨ। **ਮਰਮੁ**- ਭੇਤ। **ਮਰਤ**- ਮਰਦਾ ਹੈ। **ਪਿਰੰਮ**- ਪਿਆਰੇ ਦਾ। **ਨ ਬੇਧਿਓ**- ਵਿੰਨ੍ਹਿਆ ਨਹੀਂ। **ਉਰਝਿਓ**- ਉਲਝਿਆ ਹੋਇਆ। **ਮਿਥ**- ਨਾਸ਼ਵੰਤ। **ਬਿਉਹਾਰ**- ਕਾਰ-ਵਿਹਾਰ।

[ਵੇਖੋ ੨੩੭੧]

**ਹਿਰਤ** : ਦੂਰ ਕਰ ਦੇਂਦਾ ਹੈ। ੩੦੨੮

**ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ**
**ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧ੍ਯਾਈਐ ॥**

ਸਵ., ਮਹਲੇ ੪ ਕੇ, ਨਲ੍ਯ ੧੫, ਸਫ਼ਾ ੧੪੦੧

**ਅਰਥ** : ਫਿਰ ਗੁਰੂ ਰਸਦਾਇਕ ਸੁਗੰਧੀ (ਵੀ ਦੇਂਦਾ) ਹੈ, (ਉਸ ਦੀ) ਛੋਹ ਸੋਨਾ ਬਣਾ ਦੇਂਦੀ ਹੈ, (ਉਹ) ਖੋਟੀ ਮੱਤ ਦੂਰ ਕਰ ਦੇਂਦਾ ਹੈ, (ਇਸ ਲਈ ਆਓ !) ਸ਼ਬਦ ਦੁਆਰਾ ਗੁਰੂ ਦੀ ਆਰਾਧਨਾ ਕਰੀਏ।

**ਫੁਨਿ**- ਫਿਰ। **ਪਰਮਲ**- ਸੁਗੰਧੀ। **ਕੰਚਨੁ**- ਸੋਨਾ। **ਪਰਸ**- ਸਪਰਸ਼, ਛੋਹ।

[ਵੇਖੋ ੨੩੭੧]

**ਹਿਰਤ** : ਚੋਰੀ ਕਰਦਾ ਹੈ। ੩੦੨੯

**ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥...੮ ॥**

ਬਿਲਾ. (ਅਸ.), ਮਹਲਾ ੫, ੨, ਸਫ਼ਾ ੮੩੮

**ਅਰਥ** : ਜਿਵੇਂ ਭੰਬਟ (ਪ੍ਰੇਮ ਵਸ ਹੋ ਕੇ) ਦੀਵੇ ਉਤੇ ਡਿਗਦਾ ਹੈ। ਜਿਵੇਂ ਚੋਰ ਬੇਝਿਜਕ ਹੋ ਕੇ ਚੋਰੀ ਕਰਦਾ ਹੈ (ਹੇ ਭਾਈ ! ਉਸੇ ਤਰ੍ਹਾਂ ਝਿਜਕ ਦੂਰ ਕਰ ਕੇ ਅਸੀਮ ਪ੍ਰੇਮ ਸਹਿਤ ਪ੍ਰਭੂ ਨੂੰ ਯਾਦ ਕਰ)।

**ਪਤਨ**- ਡਿਗਦਾ ਹੈ। **ਪਤੰਗ**- ਪਤੰਗਾ, ਭੰਬਟ। **ਨਿਸੰਗ**- ਬੇਝਿਜਕ ਹੋ ਕੇ।

[ਵੇਖੋ ੨੩੭੧]

**ਹਿਰਤੇ** : ਦੂਰ ਕਰਦੇ ਹਨ। ੩੦੩੦

**ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੨, ਸਫ਼ਾ ੩੧੭

**ਅਰਥ** : (ਅਕ੍ਰਿਤਘਣਾਂ) ਦੀ ਕੋਈ ਇੱਛਾ ਪੂਰੀ ਨਹੀਂ ਹੁੰਦੀ, (ਉਹ) ਹਮੇਸ਼ਾ ਦੂਜਿਆਂ ਦੀ ਮੈਲ ਦੂਰ ਕਰਦੇ ਹਨ।
**ਕਾਈ**- ਕੋਈ। **ਪੁੰਨੀਆ**- ਪੂਰੀ ਹੁੰਦੀ। **ਪਰ ਮਲੁ**- ਦੂਜਿਆਂ ਦੀ ਮੈਲ।
[ਵੇਖੋ ੨੩੭੧]

## ਹਿਰਤੇ : ਲੁਟਦਿਆਂ। ੩੦੩੧

**ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥**
**ਕਾਹੂ ਬਿਹਾਵੈ ਜੀਆ ਇਹ ਹਿਰਤੇ ॥...੬ ॥**

ਰਾਮ. (ਅਸ.) ਮਹਲਾ ੫, ੩, ਸਫ਼ਾ ੯੧੪

**ਅਰਥ** : ਕਿਸੇ ਦੀ (ਉਮਰ) ਨਟ ਹੋ ਕੇ ਨਾਟਕ ਅਤੇ ਨਾਚ ਕਰਦਿਆਂ ਬੀਤ ਜਾਂਦੀ ਹੈ। ਕਿਸੇ ਦੀ ਇਹ (ਉਮਰ) ਲੋਕਾਂ ਨੂੰ ਲੁਟਦਿਆਂ ਗੁਜ਼ਰ ਜਾਂਦੀ ਹੈ (ਪਰ ਸੰਤ ਜਨਾਂ ਦੀ ਉਮਰ ਹਰੀ-ਮਹਿਮਾ ਵਿਚ ਬੀਤਦੀ ਹੈ)।
**ਕਾਹੂ**- ਕਿਸੇ ਦੀ। **ਬਿਹਾਵੈ**- ਬੀਤਦੀ ਹੈ। **ਨਾਟਿਕ**- ਨਾਟਕ। **ਨਿਰਤੇ**- ਨਾਚ।
[ਵੇਖੋ ੨੩੭੧]

## ਹਿਰਦਾ : ਦਿਲ। ੩੦੩੨

**ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥**
**ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥...੫ ॥**

ਸਿਰੀ., ਮਹਲਾ ੩, ੩੭, ਸਫ਼ਾ ੨੮

ਵੇਖੋ 'ਸੁਧੁ' V-੯੧੬

[ਵੇਖੋ ੨੯੫੫]

## ਹਿਰਦੇ : ਦਿਲ ਵਿਚ। ੩੦੩੩

**ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥**
**ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥ ੨**

ਮਾਝ (ਅਸ.), ਮਹਲਾ ੫, ੩੫, ਸਫ਼ਾ ੧੩੦

**ਅਰਥ** : ਸਾਧਨਾ ਵਿਚ ਲਗੇ ਅਤੇ ਸਿਧੀ-ਪ੍ਰਾਪਤ ਵਿਅਕਤੀ ਜਿਸ (ਦੀ ਪ੍ਰਾਪਤੀ) ਵਾਸਤੇ ਭਟਕਦੇ ਹਨ। ਕਈ ਬ੍ਰਹਮਾ ਅਤੇ ਇੰਦ੍ਰ (ਵਰਗੇ) ਜਿਸ ਨੂੰ (ਆਪਣੇ) ਦਿਲ ਵਿਚ ਸਿਮਰਦੇ ਹਨ। ਤੇਤੀ ਕਰੋੜ (ਦੇਵਤੇ ਵੀ) ਉਸੇ ਨੂੰ ਖੋਜਦੇ ਹਨ, (ਉਹਦੇ ਪ੍ਰੀਤਵਾਨ ਮਨੁੱਖ) ਗੁਰੂ ਨਾਲ ਮਿਲ ਕੇ ਹਿਰਦੇ ਵਿਚ (ਉਸ ਦੇ ਗੁਣ) ਗਾਉਂਦੇ ਹਨ।
[ਵੇਖੋ ੨੯੫੫]

## ਹਿਰਦੈ : ਦਿਲ ਵਿਚ। ੩੦੩੪

**ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥**
**ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥...੩ ॥**

ਮਲਾਰ, ਮਹਲਾ ੩, ੪, ਸਫ਼ਾ ੧੨੫੯

**ਅਰਥ** : ਸੱਚੇ ਗੁਰੂ ਦੇ ਸ਼ਬਦ ਵਿਚ (ਮੈਂ) ਇਹ ਮਨ ਵਿੰਨ੍ਹ ਲਿਆ ਹੈ ਅਤੇ (ਮੇਰੇ) ਦਿਲ ਵਿਚ ਸੱਚੀ ਬਾਣੀ (ਵਸ ਗਈ) ਹੈ। ਮੇਰਾ ਪ੍ਰਭੂ ਅਦ੍ਰਿਸ਼ਟ ਹੈ, ਉਸ ਨੂੰ (ਇਨ੍ਹਾਂ ਅੱਖਾਂ ਨਾਲ) ਵੇਖਿਆ ਨਹੀਂ ਜਾ ਸਕਦਾ, (ਕੇਵਲ) ਗੁਰੂ ਦੁਆਰਾ (ਉਸ) ਅਕਥ ਦੀ ਕਥਾ ਕੀਤੀ ਜਾ ਸਕਦੀ ਹੈ।
[ਵੇਖੋ ੨੯੫੫]

## ਹ੍ਰਿਦੈ : ਦਿਲ ਵਿਚ। ੩੦੩੫

**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥**
**ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ**
**ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥ ੪ ॥**

ਮਲਾਰ, ਮਹਲਾ ੫, ੨, ਸਫ਼ਾ ੧੨੬੬

**ਅਰਥ** : ਮਿਹਰਬਾਨ ਪ੍ਰਭੂ ਨੇ ਇਹ ਹੁਕਮ ਕੀਤਾ ਹੋਇਆ ਹੈ, ਕਿ ਬੱਚਾ ਜੋ ਵੀ ਮੂੰਹ ਤੋਂ ਮੰਗੇ (ਉਸ ਨੂੰ) ਉਹੋ ਦੇਣਾ ਹੈ। (ਹੇ ਪ੍ਰਭੂ !) ਬਾਲਕ ਨਾਨਕ ਤੇਰੇ ਦਰਸ਼ਨ ਚਾਹੁੰਦਾ ਹੈ, ਮੇਰੇ ਦਿਲ ਵਿਚ ਤੇਰੇ ਚਰਨ ਸਦਾ ਵਸੇ ਰਹਿਣ।
[ਵੇਖੋ ੨੯੫੫]

## ਹਿਰਨ : ਚੁਰਾਣ। ੩੦੩੬

**ਰਿਦੈ ਛੁਰੀ ਸੰਧਿਆਨੀ ॥ ਪਰਦਰਬੁ ਹਿਰਨ ਕੀ ਬਾਨੀ ॥੨॥**

ਪ੍ਰਭਾਤੀ, ਬੇਣੀ, ੧, ਸਫ਼ਾ ੧੩੫੧

ਵੇਖੋ 'ਸੰਧਿਆਨੀ' III-੧੪੯੦

[ਵੇਖੋ ੨੩੭੧]

## ਹਿਰਨ : ਸੋਨਾ। ੩੦੩੭

**ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥**

ਰਾਮ., ਰਵਿਦਾਸ, ੧, ਸਫ਼ਾ ੯੭੩

ਵੇਖੋ 'ਅਨਭਉ' II-੨੫੦੨

[ਵੇਖੋ ੨੪੦੩]

## ਹਿਰਨੁ : ਸੋਨਾ। ੩੦੩੮

**ਮਨੁ ਸਤਿਗੁਰ ਸਰਨਿ ਧਿਆਵੈਗੋ ॥**
**ਲੋਹਾ ਹਿਰਨੁ ਹੋਵੈ ਸੰਗਿ ਪਾਰਸ**
**ਗੁਨ ਪਾਰਸ ਕੋ ਹੋਇ ਆਵੈਗੋ ॥ ੧ ॥ ਰਹਾਉ ॥**

ਕਾਂਨੜਾ (ਅਸ.), ਮਹਲਾ ੪, ੬, ਸਫ਼ਾ ੧੩੧੧

**ਅਰਥ** : (ਜਿਸ ਵਿਅਕਤੀ ਦਾ ਮਨ) ਸਤਿਗੁਰੂ ਦੀ ਸ਼ਰਨ ਵਿਚ ਰਹਿ ਕੇ (ਪ੍ਰਭੂ ਦਾ ਨਾਮ) ਧਿਆਏਗਾ, ਉਸ ਵਿਚ ਪਾਰਸ (ਅਰਥਾਤ ਸਤਿਗੁਰੂ) ਦਾ ਗੁਣ (ਉਸੇ ਤਰ੍ਹਾਂ) ਆ ਜਾਵੇਗਾ, (ਜਿਵੇਂ) ਪਾਰਸ ਨਾਲ ਛੂਹ ਕੇ ਲੋਹਾ ਸੋਨਾ ਬਣ ਜਾਂਦਾ ਹੈ।
[ਵੇਖੋ ੨੪੦੩]

**ਹਿਰਾਏ** : ਗ੍ਰਹਿਣ ਕਰਦਾ ਹੈ। ੩੦੩੯

**ਕਾਨ ਫਰਾਇ ਹਿਰਾਏ ਟੂਕਾ ॥**
**ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥ ...੫ ॥**

ਪ੍ਰਭਾਤੀ (ਅਸ.), ਮਹਲਾ ੫, ੨, ਸਫ਼ਾ ੧੩੪੮

**ਅਰਥ** : (ਜੋਗੀ) ਕੰਨ ਪੜਵਾ ਕੇ (ਲੋਕਾਂ ਤੋਂ) ਟੁਕਰ ਗ੍ਰਹਿਣ ਕਰਦਾ ਹੈ। ਉਹ ਘਰ-ਘਰ ਮੰਗਦਾ ਹੈ ਅਤੇ ਸਦਾ ਅਤ੍ਰਿਪਤ ਰਹਿੰਦਾ ਹੈ।

**ਕਾਨ**- ਕੰਨ। **ਫਰਾਇ**- ਪੜਵਾ ਕੇ। **ਟੂਕਾ**- ਟੁਕਰ, ਰੋਟੀ ਦੇ ਟੁਕੜੇ।

**ਨੋਟ** : ਟੀਕਾਕਾਰਾਂ ਨੇ 'ਹਿਰਾਏ' ਦਾ ਸੰਬੰਧ 'ਹੇਰਨ' (ਭਾਵ ਤੱਕਣ) ਨਾਲ ਸਥਾਪਤ ਕਰ ਕੇ 'ਹਿਰਾਏ' ਦਾ ਅਰਥ 'ਤੱਕਦਾ' ਕੀਤਾ ਹੈ। ਸ਼ਾਇਦ ਉਨ੍ਹਾਂ ਦਾ ਇਸ ਪਾਸੇ ਧਿਆਨ ਨਹੀਂ ਗਿਆ ਕਿ ਸੰਸਕ੍ਰਿਤ ਸ਼ਬਦ 'ਹਰਣਮ੍' ਦਾ ਇਕ ਅਰਥ 'ਗ੍ਰਹਿਣ ਕਰਨਾ' ਹੈ, ਜੋ ਉਪਰੋਕਤ ਪਦ ਵਿਚ ਜ਼ਿਆਦਾ ਉਚਿਤ ਅਤੇ ਯੁਕਤੀ-ਸੰਗਤ ਹੈ।

[ਵੇਖੋ ੨੩੭੧]

**ਹਿਰਾਨੀ** : ਲੁਟੀ ਗਈ। ੩੦੪੦

**ਪੂੰਜੀ ਹਿਰਾਨੀ ਬਨਜੁ ਟੂਟ ॥ ਦਹ ਦਿਸ ਟਾਂਡੋ ਗਇਓ ਫੂਟਿ ॥...੩ ॥**

ਬਸੰਤੁ, ਕਬੀਰ, ੬, ਸਫ਼ਾ ੧੧੯੫

**ਅਰਥ** : ਜਦੋਂ ਸਵਾਸਾਂ ਦੀ ਪੂੰਜੀ ਲੁਟੀ ਗਈ, ਤਾਂ ਵਾਪਾਰ (ਵੀ) ਨਸ਼ਟ ਹੋ ਗਿਆ। ਸਰੀਰ ਰੂਪ ਕਾਫ਼ਿਲਾ ਦਸੋ-ਦਿਸ਼ਾਵਾਂ ਵਿਚ ਖਿੰਡ ਗਿਆ।

**ਬਨਜੁ**- ਵਾਪਾਰ। **ਟੂਟ**- ਨਸ਼ਟ ਹੋ ਗਿਆ। **ਦਹ ਦਿਸ**- ਦਸ-ਦਿਸ਼ਾਵਾਂ। **ਟਾਂਡੋ**- ਕਾਫ਼ਿਲਾ। **ਗਇਓ ਫੂਟਿ**- ਖਿੰਡ ਗਿਆ।

[ਵੇਖੋ ੨੩੭੧]

**ਹਿਰਾਨੋ** : ਠਗਿਆ ਹੈ। ੩੦੪੧

**ਬਹੁ ਬਿਧਿ ਮਾਇਆ ਮੋਹ ਹਿਰਾਨੋ ॥**
**ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੧੫, ੧੨੬੯

**ਅਰਥ** : ਮਾਇਆ ਦੇ ਮੋਹ ਨੇ ਬੜੇ ਤਰੀਕਿਆਂ ਨਾਲ (ਜੀਵਾਂ ਨੂੰ) ਠਗਿਆ ਹੈ। ਕਰੋੜਾਂ ਵਿਚੋਂ ਕੋਈ ਵਿਰਲਾ ਸੇਵਕ ਹੈ, ਜੋ ਚਿਰਾਂ ਤੋਂ ਪੂਰਾ ਭਗਤ ਹੈ।

**ਮਧੇ**- ਵਿਚੋਂ। **ਚਿਰਾਨੋ**- ਚਿਰਾਂ ਤੋਂ।

[ਵੇਖੋ ੨੩੭੧]

**ਹਿਰਿ** : ਚੁਕਣਾ। ੩੦੪੨

**ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥**
**ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੨, ਸਫ਼ਾ ੩੧੭

**ਅਰਥ** : ਅਕ੍ਰਿਤਘਣ ਕਿਸੇ ਦੇ ਉਪਕਾਰ ਨੂੰ ਨਹੀਂ ਜਾਣਦੇ, (ਇਸ ਲਈ) ਜੂਨੀਆਂ ਵਿਚ ਭਟਕਦੇ ਹਨ। (ਉਸ ਦੇ) ਸਾਰੇ ਸਮਰਥਕ ਕਮਜ਼ੋਰ ਪੈ ਜਾਂਦੇ ਹਨ, (ਪ੍ਰਭੂ ਉਸ ਨੂੰ) ਧਰਤੀ ਤੋਂ ਹੀ ਚੁਕ ਲੈਂਦਾ ਹੈ।

[ਵੇਖੋ ੨੩੭੧]

**ਹਿਰਿ** : ਚੁਰਾ ਕੇ। ੩੦੪੩

**ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥**
**ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੫੨, ਸਫ਼ਾ ੪੦੮

**ਅਰਥ** : ਮਾਇਆ ਦੇ ਲੋਭ ਅਤੇ ਵਿਸ਼ਿਆਂ ਵਿਚ ਲਗੇ ਹੋਏ (ਲੋਕ) (ਦੂਜਿਆਂ ਦਾ) ਧਨ ਚੁਰਾ ਕੇ (ਉਨ੍ਹਾਂ ਦਾ) ਦਿਲ ਦੁਖਾਂਦੇ ਹਨ। ਪਲਾਂ ਵਿਚ ਨਸ਼ਟ ਹੋ ਜਾਣ ਵਾਲੀ ਮਾਇਆ ਦੇ ਅਹੰਕਾਰ ਵਿਚ ਮਸਤ ਹੋਏ ਰਾਕਸ਼ (ਇਸ ਗੱਲ ਨੂੰ) ਸਮਝਦੇ ਨਹੀਂ ਹਨ।

**ਵਿਤ**- ਧਨ। **ਚਿਤ ਦੁਖਾਹੀ**- ਦਿਲ ਦੁਖਾਂਦੇ ਹਨ। **ਖਿਨ ਭੰਗੁਨਾ**- ਪਲਾਂ ਵਿਚ ਨਸ਼ਟ ਹੋਣ ਵਾਲੀ। **ਮਾਤੇ**- ਮਸਤ।

[ਵੇਖੋ ੨੩੭੧]

**ਹਿਰਿ (ਖਰਿਆ)** : ਨਸ਼ਟ ਹੋ ਗਿਆ। ੩੦੪੪

**ਕਈ ਜਨਮ ਸੈਲ ਗਿਰਿ ਕਰਿਆ ॥**
**ਕਈ ਜਨਮ ਗਰਭ ਹਿਰਿ ਖਰਿਆ ॥...੨ ॥**

ਗਉੜੀ (ਗੁਆ.), ਮਹਲਾ ੫, ੭੨, ਸਫ਼ਾ ੧੭੬

ਵੇਖੋ **'ਸੈਲ'** V-੧੭੬੨

[ਵੇਖੋ ੨੩੭੧]

**ਹਿਰਿ (ਲਇਆ)** : ਠਗ ਲਿਆ ਹੈ। ੩੦੪੫

**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥**
**ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥**

ਰਾਮ. (ਅਨੰਦੁ), ਮਹਲਾ ੩, ੨੪, ਸਫ਼ਾ ੯੨੦

**ਅਰਥ** : ਜਿਨ੍ਹਾਂ ਦੇ ਚਿੱਤ ਨੂੰ ਮਾਇਆ ਨੇ ਠਗ ਲਿਆ ਹੈ, ਉਹ ਉਪਰੋਂ-ਉਪਰੋਂ ਜ਼ੁਬਾਨ ਤੋਂ (ਹੀ) ਬਾਣੀ ਪੜ੍ਹਦੇ ਹਨ। ਨਾਨਕ (ਆਖਦਾ ਹੈ ਕਿ) ਸਤਿਗੁਰੂ (ਦੇ ਉਪਦੇਸ਼ ਤੋਂ) ਬਿਨਾ ਹੋਰ ਬਾਣੀ ਝੂਠੀ ਹੈ।

[ਵੇਖੋ ੨੩੭੧]

**ਹਿਰਿ (ਲਈ)** : ਖੋਹ ਲਈ ਹੈ। ੩੦੪੬

**ਮੰਮੈ ਮਤਿ ਹਿਰਿ ਲਈ ਤੇਰੀ ਮੂੜੇ ਹਉਮੈ ਵਡਾ ਰੋਗੁ ਪਇਆ ॥**
**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥**

ਆਸਾ (ਪਟੀ), ਮਹਲਾ ੩, ੭, ਸਫ਼ਾ ੪੩੫

**ਅਰਥ** : ਹੇ ਮੂਰਖ ! ਮੰਮੇ (ਅੱਖਰ ਦੁਆਰਾ ਸਮਝ ਕਿ) ਤੇਰੇ ਅੰਦਰ ਮੈਂ-ਮੈਂ ਦਾ ਬਹੁਤ ਵਡਾ ਰੋਗ ਵਿਦਮਾਨ ਹੈ, (ਜਿਸ ਨੇ) ਤੇਰੀ ਅਕਲ ਖੋਹ ਲਈ ਹੈ। ਤੂੰ ਮਾਇਆ ਉਤੇ ਇਤਨਾ ਆਸ਼੍ਰਿਤ ਹੋ ਗਿਆ ਹੈਂ ਕਿ ਆਪਣੇ ਅੰਦਰ ਵਸਦੇ ਪਰਮਾਤਮਾ ਨੂੰ ਵੀ (ਤੂੰ) ਪਛਾਣ ਨਹੀਂ ਸਕਿਆ।

[ਵੇਖੋ ੨੩੭੧]

**ਹਿਰਿਓ** : ਠਗਿਆ ਗਿਆ। ੩੦੪੭

**ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥**
**ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥ ੨ ॥**

ਗਉੜੀ (ਪੂਰਬੀ), ਕਬੀਰ, ੫੬, ਸਫ਼ਾ ੩੩੫

ਵੇਖੋ 'ਉਨਮਤ ਮਾਨ' I-੩੭੨

[ਵੇਖੋ ੨੩੭੧]

**ਹਿਰਿਓ** : ਦੂਰ ਹੋ ਗਿਆ। ੩੦੪੮

**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥**
**ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥**

ਮਾਰੂ, ਨਾਮਦੇਵ, ੧, ਸਫ਼ਾ ੧੧੦੫

ਵੇਖੋ 'ਸੰਖ' III-੧੧੯੧

[ਵੇਖੋ ੨੩੭੧]

**ਹਿਰਿਆ** : ਧਨ ਲੁਟ ਲਿਆ ਹੈ। ੩੦੪੯

**ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥**
**ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ ॥ ੨ ॥**

ਬਸੰਤੁ ਹਿੰਡੋਲ, ਮਹਲਾ ੫, ੩, ਸਫ਼ਾ ੧੧੭੮

**ਅਰਥ** : ਪੰਜ (ਕਾਮਾਦਿ) ਚੋਰ ਇਕੱਠੇ ਹੋ ਕੇ (ਸਰੀਰ) ਨਗਰੀ ਨੂੰ (ਲੁਟਣ) ਲਗੇ ਹਨ, (ਇਨ੍ਹਾਂ ਨੇ) ਰਾਮ-ਨਾਮ ਦਾ ਧਨ ਲੁਟ ਲਿਆ ਹੈ। ਜਦੋਂ ਗੁਰੂ ਦੀ ਮੱਤ ਲੈ ਕੇ ਲਭਣ ਲਗੇ, ਤਾਂ (ਇਹ) ਪਕੜੇ ਗਏ ਅਤੇ ਨਾਮ-ਧਨ ਦੀ ਪੂੰਜੀ ਸਹੀ-ਸਲਾਮਤ ਬਚ ਗਈ।

[ਵੇਖੋ ੨੩੭੧]

**ਹਿਰਿਆ** : ਦੂਰ ਹੋ ਗਿਆ। ੩੦੫੦

**ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥**
**ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥ ੧ ॥**

ਸਾਰਗ, ਮਹਲਾ ੫, ੭੫, ਸਫ਼ਾ ੧੨੧੯

**ਅਰਥ** : ਸ਼ਿਵ-ਲੋਕ, ਬ੍ਰਹਮ-ਲੋਕ ਅਤੇ ਇੰਦ੍ਰ-ਲੋਕ, ਇਨ੍ਹਾਂ ਵਿਚ (ਪਹੁੰਚਣ ਵਾਲਾ ਵੀ) ਸੜਦਾ ਹੀ ਰਿਹਾ। (ਸੰਤ-ਜਨ) ਮਾਲਿਕ ਨੂੰ ਸਿਮਰ-ਸਿਮਰ ਕੇ ਸੀਤਲ ਹੋ ਗਏ ਅਤੇ (ਉਨ੍ਹਾਂ ਦਾ) ਦੁਖ, ਕਲੇਸ਼, ਭਰਮ ਆਦਿ ਦੂਰ ਹੋ ਗਿਆ।

[ਵੇਖੋ ੨੩੭੧]

**ਹਿਰੀਆ** : ਚੁਰਾਂਦਾ ਹੈ। ੩੦੫੧

**ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥...੨ ॥**

ਸੂਹੀ, ਮਹਲਾ ੫, ੪੪, ਸਫ਼ਾ ੭੪੬

**ਅਰਥ** : ਪ੍ਰਭੂ ਦੀ ਮਾਇਆ ਵਿਚ ਲੀਨ ਹੋਇਆ (ਜੀਵ) ਅਨੇਕ ਤਰੀਕਿਆਂ ਨਾਲ ਭਟਕਦਾ ਹੈ, ਪਰਾਈਆਂ ਵਸਤਾਂ ਨੂੰ ਚੁਰਾਂਦਾ ਹੈ।

**ਕਿਰਤਨਿ**- ਪ੍ਰਭੂ ਦੀ ਮਾਇਆ ਵਿਚ। **ਜੁਰੀਆ**- ਲੀਨ ਹੋਇਆ। **ਬਹੁ ਬਿਧਿ**- ਅਨੇਕ ਤਰੀਕਿਆਂ ਨਾਲ। **ਫਿਰੀਆ**- ਭਟਕਦਾ ਹੈ। **ਪਰ ਕਉ**- ਪਰਾਈਆਂ ਵਸਤਾਂ ਨੂੰ।

[ਵੇਖੋ ੨੩੭੧]

**ਹਿਰੇ** : ਦੂਰ ਹੋ ਜਾਂਦੇ ਹਨ। ੩੦੫੨

**ਕੋਟਿ ਬਿਘਨ ਹਿਰੇ ਖਿਨ ਮਾਹਿ ॥**
**ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥ ੧ ॥**

ਗਉੜੀ, ਮਹਲਾ ੫, ੧੪੯, ਸਫ਼ਾ ੧੯੫

**ਅਰਥ** : (ਜੋ ਮਨੁੱਖ) ਸਾਧਸੰਗਤ ਵਿਚ ਹਰੀ-ਨਾਮ ਦੀ ਕਥਾ ਸੁਣਦੇ ਹਨ, (ਉਨ੍ਹਾਂ ਦੇ) ਕਰੋੜਾਂ ਵਿਘਨ ਪਲ ਵਿਚ ਦੂਰ ਹੋ ਜਾਂਦੇ ਹਨ।

[ਵੇਖੋ ੨੩੭੧]

**ਹਿਰੇ** : ਲੁਟ ਰਿਹਾ ਹੈ। ੩੦੫੩

**ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥....੨ ॥**

ਆਸਾ (ਛੰਤ), ਮਹਲਾ ੪, ੨੧, ਸਫ਼ਾ ੪੫੨

**ਅਰਥ** : ਹੇ ਪਿਆਰੇ (ਪ੍ਰਭੂ) ! ਹਰ ਰੋਜ਼ ਮੇਰੀ ਜਵਾਨੀ ਦਾ ਸਮਾਂ ਜਾ ਰਿਹਾ ਹੈ, ਮੌਤ ਦਾ ਫ਼ਰਿਸ਼ਤਾ ਮੇਰੇ ਸਾਹਾਂ ਨੂੰ ਲੁਟ ਰਿਹਾ ਹੈ।

[ਵੇਖੋ ੨੩੭੧]

**ਹਿਰੈ** : ਵੇਖਦਾ ਹੈ, ਤੱਕਦਾ ਹੈ। ੩੦੫੪

**ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥ ੨ ॥**

ਗੋਂਡ, ਨਾਮਦੇਵ, ੨, ਸਫ਼ਾ ੮੭੩

**ਅਰਥ** : ਜਿਸ ਤਰ੍ਹਾਂ ਮਛੇਰਾ ਮੱਛੀਆਂ ਵਲ ਤੱਕਦਾ ਹੈ ਅਤੇ ਸੋਨਾ ਘੜਦਿਆਂ ਸੁਨਿਆਰਾ (ਉਸ ਨੂੰ ਬਹੁਤ ਧਿਆਨ ਨਾਲ) ਵੇਖਦਾ ਹੈ (ਉਸੇ ਤਰ੍ਹਾਂ ਮੈਂ ਆਪਣੇ ਪ੍ਰਭੂ ਵਲ ਵੇਖਦਾ ਹਾਂ)।

**ਮੀਨਾ**- ਮੱਛੀਆਂ ਵਲ। **ਹੇਰੈ**- ਤੱਕਦਾ ਹੈ। **ਪਸੂਆਰਾ**- ਮਛੇਰਾ। **ਗਢਤੇ**- ਘੜਦਿਆਂ।

[ਪ੍ਰਾ. ਹੇਰ (ਹੇਰ) : ਵੇਖਣਾ, ਨਿਰੀਖਣ ਕਰਨਾ।]

**ਹਿਰੈ** : ਅਗੇ ਲਾਈ ਫਿਰਦੀ ਹੈ। ੩੦੫੫

**ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥ ੨ ॥**

ਰਾਮ., ਮਹਲਾ ੫, ੫੪, ਸਫ਼ਾ ੯੦੦

**ਅਰਥ** : (ਸਮਰਥ ਪ੍ਰਭੂ ਦੀ ਅਜਿਹੀ ਲੀਲਾ ਹੈ ਕਿ) ਨਿਰਭਉ ਆਤਮਾ (ਨਿਰਬਲ) ਡਰ ਤੋਂ ਡਰਦਾ ਫਿਰਦਾ ਹੈ। ਅਸਤਿਤ੍ਵਹੀਣ ਮਾਇਆ ਅਸਤਿਤ੍ਵਵਾਨ ਆਤਮਾ ਨੂੰ ਅਗੇ ਲਾਈ ਫਿਰਦੀ ਹੈ।

**ਨਿਰਭਉ**- ਭੈ-ਰਹਿਤ ਆਤਮਾ। **ਹੋਂਦੀ**- ਹੋਂਦ ਵਾਲੀ, ਅਸਤਿਤ੍ਵਵਾਨ ਆਤਮਾ। **ਅਣਹੋਂਦੀ**- ਅਸਤਿਤ੍ਵਹੀਣ ਮਾਇਆ।

[ਵੇਖੋ ੨੩੭੧]

**ਹਿਰੈ** : ਖੋਹ ਲੈਂਦਾ ਹੈ। ੩੦੫੬

**ਮਃ ੧ ॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥**
**ਕਲਾ ਧਰੈ ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪

**ਅਰਥ** : ਨਾਨਕ (ਆਖਦਾ ਹੈ ਕਿ ਜੀਵ ਦੇ) ਮੱਥੇ ਉਤੇ ਜੋ ਕੁਝ ਲਿਖਿਆ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ। (ਜੀਵਾਂ ਵਿਚ) ਸ਼ਕਤੀ ਉਹ ਪਾਉਂਦਾ ਹੈ ਅਤੇ (ਆਪ ਹੀ) ਖੋਹ ਲੈਂਦਾ ਹੈ। (ਹੇ ਪ੍ਰਭੂ !) ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।

**ਲਿਲਾਰਿ**- ਮੱਥੇ ਉਤੇ। **ਸੋਇ**- ਉਸ ਨੂੰ। **ਕਲਾ ਧਰੈ**- ਸ਼ਕਤੀ ਪਾਉਂਦਾ ਹੈ। **ਸੁਈ**- ਉਹ। **ਤੁਈ**- ਤੂੰ ਹੀ।

[ਵੇਖੋ ੨੩੨੧]

**ਹਿਰੈ** : ਦੂਰ ਕਰ ਦੇਂਦਾ ਹੈ। ੩੦੫੭

**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**ਗੁਰ ਬਚਨੀ ਹਰਿ ਨਾਮੁ ਉਚਰੈ ॥...੧ ॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੬

**ਅਰਥ** : ਗੁਰੂ (ਆਪਣੇ) ਸਿਖ ਦੀ ਬੁਰੀ ਮੱਤ ਦੂਰ ਕਰ ਦੇਂਦਾ ਹੈ। (ਸਿਖ) ਗੁਰੂ ਦੇ ਬਚਨ ਮੰਨ ਕੇ ਹਰੀ-ਨਾਮ ਦਾ ਉਚਾਰਨ ਕਰਦਾ ਹੈ।

[ਵੇਖੋ ੨੩੨੧]

**ਹਿਰੈ** : ਦੂਰ ਹੋ ਜਾਂਦਾ ਹੈ। ੩੦੫੮

**ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥**
**ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥**

ਗਉੜੀ (ਥਿਤੀ), ਮਹਲਾ ੫, ੨, ਸਫ਼ਾ ੨੯੭

**ਅਰਥ** : (ਗੁਰਮੁਖਾਂ ਨੂੰ) ਲਾਭ ਪ੍ਰਾਪਤ ਹੁੰਦਾ ਹੈ ਅਤੇ ਘਾਟਾ ਦੂਰ ਹੋ ਜਾਂਦਾ ਹੈ, ਪਰਮੇਸ਼ਰ ਦੀ ਦਰਗਾਹ ਵਿਚ (ਉਹ) ਸਨਮਾਨ-ਯੋਗ ਹੁੰਦੇ ਹਨ। (ਜੋ ਵਿਅਕਤੀ) ਪਰਮੇਸ਼ਰ ਦਾ ਨਾਮ-ਧਨ ਇਕੱਤਰ ਕਰਦਾ ਹੈ, ਉਹੋ ਭਾਗਾਂ ਵਾਲਾ ਸੱਚਾ ਸ਼ਾਹ ਹੈ।

[ਵੇਖੋ ੨੩੨੧]

**ਹਿਰੈ** : ਦੂਰ ਕਰੇ। ੩੦੫੯

**ਕਰਮ ਅਕਰਮ ਬਿਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥**

ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੬

ਵੇਖੋ **'ਅਕਰਮ'** I-੧੬੯੨

[ਵੇਖੋ ੨੩੨੧]

**ਹਿਰੈ** : ਲੁਟ ਲੈਂਦਾ ਹੈ। ੩੦੬੦

**ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥ ੨ ॥**

ਆਸਾ, ਮਹਲਾ ੧, ੧੧, ਸਫ਼ਾ ੩੫੨

**ਅਰਥ** : ਕਾਮ-ਕ੍ਰੋਧ ਅੰਦਰਲਾ ਧਨ ਲੁਟ ਲੈਂਦਾ ਹੈ। ਦੁਚਿੱਤੀ ਦਾ ਤਿਆਗ ਕਰ ਕੇ (ਮਨੁੱਖ) ਨਾਮ ਵਿਚ ਲਗ ਜਾਵੇ, ਤਾਂ (ਸੰਸਾਰ-ਸਮੁੰਦਰ ਤੋਂ) ਪਾਰ ਉਤਰ ਸਕਦਾ ਹੈ।

[ਵੇਖੋ ੨੩੨੧]

**ਹਿਰੈ** : ਆਕ੍ਰਸ਼ਿਤ ਕਰ ਰਿਹਾ ਹੈ। ੩੦੬੧

**ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥**
**ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੧, ਸਫ਼ਾ ੩੭੩

**ਅਰਥ** : ਹੇ ਮਾਂ ! ਕੀ ਕਰਾਂ, ਇਹ ਮਨ ਧੀਰਜ ਨਹੀਂ ਕਰ ਰਿਹਾ। ਪਿਆਰੇ ਪ੍ਰੀਤਮ ਦਾ ਪ੍ਰੇਮ (ਇਸ ਨੂੰ) ਆਕ੍ਰਸ਼ਿਤ ਕਰ ਰਿਹਾ ਹੈ।

[ਵੇਖੋ ੨੩੨੧]

**ਹਿਰੈ** : ਚੁਰਾਂਦਾ ਹੈ। ੩੦੬੨

**ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥**
**ਦਰਬੁ ਹਿਰੈ ਮਿਥਿਆ ਕਰਿ ਖਾਇ ॥...੨ ॥**

ਭੈਰਉ, ਮਹਲਾ ੫, ੧੬, ਸਫ਼ਾ ੧੧੩੯

**ਅਰਥ** : (ਮਨੁੱਖ) ਨੇੜੇ ਵਸਦੇ ਰੱਬ ਨੂੰ ਨਹੀਂ ਜਾਣਦਾ, ਇਸ ਕਾਰਨ ਪਰਾਏ ਘਰ ਵਿਚ ਜਾਂਦਾ ਹੈ। (ਉਹ ਲੋਕਾਂ ਦਾ) ਧਨ ਚੁਰਾਂਦਾ ਹੈ ਅਤੇ ਇਸ ਤਰ੍ਹਾਂ ਝੂਠਾ ਆਹਾਰ ਕਰਦਾ ਹੈ।

**ਨਿਕਟਿ**- ਨੇੜੇ ਵਸਦੇ ਨੂੰ। **ਪਰ ਗ੍ਰਿਹਿ**- ਪਰਾਏ ਘਰ ਵਿਚ। **ਦਰਬੁ**- ਧਨ।

[ਵੇਖੋ ੨੩੨੧]

**ਹਿਰੈ** : ਅਧੋਗਤੀ ਵਲ ਜਾਂਦਾ ਹੈ। ੩੦੬੩

**ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥...੬ ॥**

ਭੈਰਉ (ਅਸ.), ਨਾਮਦੇਵ, ੧੧, ਸਫ਼ਾ ੧੧੬੭

**ਅਰਥ** : ਜਦੋਂ ਗੁਰਦੇਵ (ਸਹਾਇਤਾ ਕਰੇ), ਤਾਂ (ਇਹ) ਸਰੀਰ ਅਧੋਗਤੀ ਵਲ ਨਹੀਂ ਜਾਂਦਾ ਹੈ। ਜਦੋਂ ਗੁਰਦੇਵ (ਮਦਦਗਾਰ ਹੁੰਦਾ) ਹੈ, ਤਾਂ ਮੰਦਿਰ (ਦਾ ਦਰਵਾਜ਼ਾ ਸੇਵਕ ਵਲ) ਘੁੰਮ ਜਾਂਦਾ ਹੈ।

[ਵੇਖੋ ੨੩੨੧]

**ਹਿਲਿਆ** : ਗਿਝ ਗਿਆ ਹੈ। ੩੦੬੪

**ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ**
**ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥**
**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥... ੪ ॥**

ਗਉੜੀ (ਛੰਤ), ਮਹਲਾ ੫, ੪, ਸਫ਼ਾ ੨੪੯

**ਅਰਥ** : ਹੇ ਸਹੇਲੀ ! ਮੈਂ ਆਪਣੇ ਮਾਲਿਕ ਦੇ ਨਾਲ ਰਹਿੰਦੀ ਹਾਂ, ਮੇਰਾ ਮਨ ਅਤੇ ਸਰੀਰ ਹਰੀ ਨਾਲ ਗਿਝ ਗਿਆ ਹੈ। ਹੇ ਸਹੇਲੀਏ ! ਸੁਣ, ਮੇਰੀ ਨੀਂਦ ਚੰਗੀ (ਭਾਵ ਸੁਖਦਾਈ) ਹੈ, (ਕਿਉਂਕਿ) ਮੈਨੂੰ (ਨੀਂਦ ਵਿਚ ਸੁਤਿਆਂ) ਆਪਣਾ ਪਿਆਰਾ ਮਿਲਿਆ ਹੈ।
[ਸੰਸ. ਹਿਲ੍ (ਹਿਲ੍) : ਰਮਣ ਕਰਨਾ, ਪ੍ਰੇਮ-ਆਲਿੰਗਨ ਕਰਨਾ, ਕਾਮ ਇੱਛਾ ਪ੍ਰਗਟ ਕਰਨਾ ਆਦਿ।]

**ਹਿਲੈ** : ਗਿਝ ਜਾਂਦਾ ਹੈ। ੩੦੬੫

**ਜਾਸੁ ਜਪਤ ਰਤਨੁ ਹਰਿ ਮਿਲੈ ॥**
**ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥...੫ ॥**

ਗਉੜੀ (ਅਸ.), ਮਹਲਾ ੫, ੨, ਸਫ਼ਾ ੨੩੬

**ਅਰਥ** : ਜਿਸ ਨੂੰ ਜਪਦਿਆਂ ਹਰੀ-ਨਾਮ ਰੂਪ ਰਤਨ ਪ੍ਰਾਪਤ ਹੁੰਦਾ ਹੈ। (ਉਸ) ਹਰੀ (ਦੇ ਨਾਮ) ਵਿਚ (ਜੋ) ਗਿਝ ਜਾਂਦਾ ਹੈ, (ਉਹ) ਫਿਰ ਉਸ ਨੂੰ ਤਿਆਗਦਾ ਨਹੀਂ ਹੈ।
[ਵੇਖੋ ੩੦੬੪]

**ਹਿਵ** : ਬਰਫ਼। ੩੦੬੬

**ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥**
**ਸੇਵਾ ਸੁਰਤਿ ਬਿਭੂਤ ਚੜਾਵੈ ॥...੪ ॥**

ਆਸਾ (ਅਸ.), ਮਹਲਾ ੧, ੧, ਸਫ਼ਾ ੪੧੧

ਵੇਖੋ **'ਸੁਰਤਿ'** V-੧੨੫੪

[ਸੰਸ. ਹਿਮੰ (ਹਿਮੰ) : ਕੋਹਰਾ, ਪਾਲਾ, ਬਰਫ਼, ਠੰਢਕ ; ਕਮਲ ; ਮੋਤੀ ; ਰਾਤ ; ਚੰਦਨ ਦੀ ਲਕੜ।
ਪ੍ਰਾ. ਹਿਮ (ਹਿਮ) : ਤੁਖਾਰ ; ਚੰਦਨ ; ਸਰਦੀ ; ਬਰਫ਼ ਆਦਿ।]

**ਹਿਵ (ਸੀਤਲੁ)** : ਬਰਫ਼ ਵਰਗਾ ਠੰਢਾ। ੩੦੬੭

**ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥**
**ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥ ੩ ॥**

ਕਲਿ. (ਅਸ.), ਮਹਲਾ ੪, ੫, ਸਫ਼ਾ ੧੩੨੫-੨੬

ਵੇਖੋ **'ਸਬਲ'** IV-੧੧੦

[ਵੇਖੋ ੩੦੬੬]

**ਹਿਵ (ਧਾਰ)** : ਬਰਫ਼ ਦੀ ਧਾਰ ਅਰਥਾਤ ਠੰਢੇ ਸਵਾਸਾਂ ਦੀ ਲੜੀ। ੩੦੬੮

**ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥**
**ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥**

ਸਲੋਕ, ਕਬੀਰ, ੧੯, ਸਫ਼ਾ ੧੩੬੫

**ਅਰਥ** : ਕਬੀਰ ਆਖਦਾ ਹੈ ਕਿ ਮਾਇਆ (ਮਾਨੋ ਦੁਧ ਰਿੜਕਣ ਵਾਲੀ) ਚਾਟੀ ਹੈ ਅਤੇ (ਨਾਮ ਨਾਲ ਸੀਤਲ ਹੋਏ) ਠੰਢੇ ਸਵਾਸਾਂ ਦੀ ਲੜੀ (ਇਸ ਵਿਚ ਮਧਾਣੀ ਵਾਂਗ) ਚਲ ਰਹੀ ਹੈ। ਜਿਸ ਨੇ (ਨਾਮ ਸਿਮਰਨ ਦੀ ਮਧਾਣੀ ਨਾਲ ਸਵਾਸ-ਸਵਾਸ) ਮੰਥਨ ਕੀਤਾ ਹੈ, ਉਸ ਨੇ (ਮੱਖਣ) ਖਾਧਾ ਹੈ, ਹੋਰ ਸਾਰੇ (ਅਜਾਈਂ ਮਾਇਆ ਵਿਚ) ਮਧਾਣੀ ਮਾਰਨ ਵਾਲੇ ਹਨ।
**ਡੋਲਨੀ**- ਚਾਟੀ। **ਪਵਨੁ**- ਸਵਾਸ। **ਬਿਲੋਇਆ**- ਮੰਥਨ ਕੀਤਾ। **ਅਵਰ**- ਹੋਰ। **ਬਿਲੋਵਨਹਾਰ**- ਮਧਾਣੀ ਮਾਰਨ ਵਾਲੇ।
[ਵੇਖੋ ੩੦੬੬]

**ਹਿਵਾਲੇ** : ਹਿਮਾਲੀਆ (ਦੀ ਬਰਫ਼)। ੩੦੬੯

**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ**
**ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ**
**ਰਾਮ ਨਾਮ ਸਰਿ ਤਊ ਨ ਪੂਜੈ ॥੨॥**

ਰਾਮ., ਨਾਮਦੇਵ, ੪, ਸਫ਼ਾ ੯੭੩

**ਅਰਥ** : (ਭਾਵੇਂ) ਗੰਗਾ ਅਤੇ ਗੋਦਾਵਰੀ (ਨਦੀਆਂ 'ਤੇ) ਜਾ ਆਈਏ, (ਭਾਵੇਂ) ਕੁੰਭ (ਦੇ ਮੇਲੇ ਦਾ) ਜਾਂ ਕੇਦਾਰ (ਨਾਥ ਤੀਰਥ) ਦਾ ਇਸ਼ਨਾਨ ਕਰ ਲਈਏ, ਚਾਹੇ ਗੋਮਤੀ ਨਦੀ ਦੇ ਕੰਢੇ ਹਜ਼ਾਰ ਗਊਆਂ ਦਾਨ ਕਰ ਦੇਈਏ। ਜੇ (ਕੋਈ) ਕਰੋੜਾਂ (ਵਾਰ) ਤੀਰਥ (ਯਾਤਰਾ) ਕਰ ਲਵੇ, ਜਾਂ (ਆਪਣੇ) ਸਰੀਰ ਨੂੰ ਹਿਮਾਲੀਆ (ਦੀ ਬਰਫ਼ ਵਿਚ) ਗਾਲ ਦੇਵੇ, (ਤਾਂ ਵੀ ਕੋਈ ਕਰਮ) ਪਰਮਾਤਮਾ ਦੇ ਨਾਮ ਦੇ ਬਰਾਬਰ (ਨਹੀਂ) ਪੁਜ ਸਕਦਾ।
[ਸੰਸ. ਹਿਮਾਲਯ: (ਹਿਮਾਲਯ:) : ਬਰਫ਼ ਦਾ ਘਰ, ਹਿਮਾਲੀਆ ਪਹਾੜ।
ਪ੍ਰਾ. ਹਿਮਾਲਯ (ਹਿਮਾਲਯ) : ਹਿਮਾਲੀਆ ਪਹਾੜ।]

**ਹਿਵੈ** : ਬਰਫ਼ ਦਾ। ੩੦੭੦

**ਸਲੋਕੁ ਮਃ ੧ ॥**
**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥**
**ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੪੭

ਵੇਖੋ **'ਸਾਰੁ'** IV-੧੯੧੯

[ਵੇਖੋ ੩੦੬੬]

**ਹਿਵੈ** : ਬਰਫ਼ ਦਾ, ਸ਼ਾਂਤੀ ਦਾ। ੩੦੭੧

**ਸਲੋਕੁ ਮਃ ੧ ॥ ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭

**ਅਰਥ** : ਗੁਰੂ (ਸਭ ਕੁਝ) ਦੇਣਹਾਰ ਹੈ, ਗੁਰੂ ਬਰਫ਼ (ਭਾਵ ਸ਼ਾਂਤੀ) ਦਾ ਘਰ ਹੈ, ਗੁਰੂ ਤ੍ਰਿਲੋਕੀ ਵਿਚ (ਪ੍ਰਕਾਸ਼ਮਾਨ ਗਿਆਨ ਰੂਪ) ਦੀਵਾ ਹੈ। ਨਾਨਕ (ਆਖਦਾ ਹੈ ਕਿ ਗੁਰੂ ਕੋਲ ਨਾਮ ਰੂਪ) ਅਬਿਨਾਸ਼ੀ ਵਸਤੂ ਹੈ, ਮਨ ਗੁਰੂ ਵਿਚ ਲਗ ਜਾਵੇ ਤਾਂ ਸੁਖ ਪ੍ਰਾਪਤ ਹੁੰਦਾ ਹੈ।
[ਵੇਖੋ ੩੦੬੬]

**ਹਿਵੈ** : ਬਰਫ਼ ਵਿਚ। ੩੦੭੨

**ਸਭਿ ਤੀਰਥ ਬਰਤ ਜਗ੍ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ ॥**
**ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥ ੭ ॥**

ਕਲਿ. (ਅਸ.), ਮਹਲਾ ੪, ੩, ਸਫ਼ਾ ੧੩੨੫

**ਅਰਥ** : ਸਾਰੇ ਤੀਰਥਾਂ (ਦੀ ਯਾਤਰਾ), (ਕਈ) ਵਰਤ, ਯਗ ਅਤੇ (ਦਾਨ) ਪੁੰਨ ਕੀਤੇ ਹਨ, (ਜੇ) ਸਰੀਰ ਨੂੰ ਬਰਫ਼ ਵਿਚ ਗਾਲ-ਗਾਲ ਕੇ ਨਸ਼ਟ (ਵੀ) ਕਰ ਲਈਏ, ਤਾਂ ਵੀ ਗੁਰੂ ਦੀ ਸਿਖਿਆ ਅਨੁਸਾਰ ਰਾਮ-ਨਾਮ ਦਾ ਤੋਲ (ਹੀ) ਅਤੁਲਵਾਂ ਹੈ, (ਉਸ ਦੇ ਬਰਾਬਰ) ਕੋਈ ਵਸਤੂ ਨਹੀਂ ਪੁਜ ਸਕਦੀ, ਭਾਵੇਂ ਵਜ਼ਨ ਤੋਲ ਕੇ ਵੇਖ ਲਓ।

**ਭਾਵ** : ਤੀਰਥਾਂ ਦੀ ਯਾਤਰਾ, ਯਗ, ਦਾਨ-ਪੁੰਨ ਆਦਿ ਕਰਮ ਕਰਨ ਨਾਲੋਂ ਪਰਮੇਸ਼ਰ ਦਾ ਨਾਮ ਜਪਣਾ ਜ਼ਿਆਦਾ ਉਪਯੋਗੀ ਹੈ। ਨਾਮ ਦੇ ਤੁਲ ਹੋਰ ਕੋਈ ਧਾਰਮਿਕ ਕਰਮ ਨਹੀਂ ਹੋ ਸਕਦਾ। ਸਾਰੇ ਹੀ ਧਾਰਮਿਕ ਅਡੰਬਰ ਨਾਮ ਦੇ ਸਾਹਮਣੇ ਤੁਛ ਹਨ। ਨਾਮ ਦੇ ਸਿਮਰਨ ਦੁਆਰਾ ਜੀਵਨ ਵਿਚ ਦੈਵੀ-ਗੁਣਾਂ ਦਾ ਪ੍ਰਵੇਸ਼ ਹੁੰਦਾ ਹੈ, ਪਰ ਧਾਰਮਿਕ ਕਰਮ-ਕਾਂਡ ਅਜਿਹਾ ਕੋਈ ਪਰਿਵਰਤਨ ਨਹੀਂ ਲਿਆ ਸਕਦੇ।

[ਵੇਖੋ ੩੦੬੬]

**ਹੀ** : ਇਕ ਅਵ੍ਯਯ ਜਿਸ ਦੀ ਵਰਤੋਂ ਨਿਸ਼ਚੈ-ਸੂਚਕ ਹੁੰਦੀ ਹੈ। ੩੦੭੩

**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥**

ਜਪੁ, ਮਹਲਾ ੧, ੨੦, ਸਫ਼ਾ ੪

ਵੇਖੋ 'ਆਵਹੁ' III-੬੯੭

[ਸੰਸ. ਹਿ (ਹਿ) : ਇਸ ਲਈ, ਕਿ, ਕਿਉਂਕਿ ; ਨਿਰਸੰਦੇਹ, ਨਿਸ਼ਚਯ ਹੀ ; ਕੇਵਲ, ਇਕੱਲਾ ; ਕਦੇ-ਕਦੇ ਇਸ ਦੀ ਵਰਤੋਂ ਸਿਰਫ਼ ਵਾਕ ਨੂੰ ਪੂਰਾ ਕਰਨ ਲਈ ਕੀਤੀ ਜਾਂਦੀ ਹੈ।]

**ਹੀ** : ਕੇਵਲ ਜਾਂ ਸਿਰਫ਼ ਦੇ ਭਾਵ ਵਿਚ। ੩੦੭੪

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥**

ਗਉੜੀ (ਪੂਰਬੀ), ਮਹਲਾ ੪, ੪, ਸਫ਼ਾ ੧੩

ਵੇਖੋ 'ਹਮ' V-੨੩੧੨

[ਵੇਖੋ ੩੦੭੩]

**ਹੀ** : ਕੇਵਲ। ੩੦੭੫

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥**
**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥.....੪॥**

ਸਿਰੀ., ਮਹਲਾ ੫, ੬, ਸਫ਼ਾ ੪੪

ਵੇਖੋ 'ਸੰਤ (ਸਭਾ)' III-੧੩੮੯

[ਵੇਖੋ ੩੦੭੩]

**ਹੀ** : ਹੈ। ੩੦੭੬

**ਨਾ ਜਾਨਾ ਬੈਕੁੰਠ ਕਹਾ ਹੀ ॥**
**ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥ ੧ ॥ ਰਹਾਉ ॥**

ਗਉੜੀ, ਕਬੀਰ, ੧੦, ਸਫ਼ਾ ੩੨੫

**ਅਰਥ** : ਮੈਂ ਨਹੀਂ ਜਾਣਦਾ ਕਿ ਸ੍ਵਰਗ ਕਿਥੇ ਹੈ ? ਸਾਰੇ ਲੋਕ ਉਥੇ ਹੀ ਜਾਣਾ-ਜਾਣਾ ਕਹੀ ਜਾਂਦੇ ਹਨ।

[ਵੇਖੋ ੩੦੭੩]

**ਹੀ** : ਵਾਕ ਪੂਰਤੀ ਹਿਤ ਵਰਤਿਆ ਅਵ੍ਯਯ। ੩੦੭੭

**ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥**
**ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥**
**ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥ ੩ ॥**

ਸਿਰੀ., ਮਹਲਾ ੧, ੫, ਸਫ਼ਾ ੧੬

**ਅਰਥ** : ਵਾਹਿਗੁਰੂ ਦਾ ਨਾਮ ਅਤੇ ਚੰਗਿਆਈਆਂ ਹੀ (ਜੀਵਨ ਨੂੰ ਪਵਿੱਤਰ ਕਰਨ ਵਾਲਾ) ਪਾਣੀ ਹੈ ਅਤੇ ਨੇਕੀਆਂ ਦੇ ਸੁਗੰਧਿਤ ਪਦਾਰਥ ਦਾ ਮਲਣਾ ਹੀ ਸਰੀਰ ਨੂੰ ਖੁਸ਼ਬੋ ਦਿੰਦਾ ਹੈ। ਜੇ ਕਰ ਸਾਧਕ ਲੱਖਾਂ ਦਾਤਾਂ ਵਿਚੋਂ ਇਕ (ਨਾਮ ਦੀ) ਦਾਤ ਪਾ ਲਵੇ, ਤਾਂ ਉਸ ਦਾ ਮੁਖ ਪਵਿੱਤਰ ਹੋ ਜਾਂਦਾ ਹੈ। ਦੁਖ ਉਸੇ (ਪ੍ਰਭੂ) ਕੋਲ ਕਿਹਾ ਜਾਂਦਾ ਹੈ, ਜਿਸ ਦੇ ਕੋਲ ਸੁਖ ਹੈ।

**ਨੀਰੁ**- ਜਲ। **ਪਰਮਲੁ**- ਸੁਗੰਧਿਤ ਪਦਾਰਥਾਂ ਦਾ ਮਲਣਾ। **ਵਾਸੁ**- ਖੁਸ਼ਬੋ। **ਦਾਤੀ**- ਦਾਤਾਂ ਵਿਚੋਂ। **ਤਿਸੈ ਪਹਿ**- ਉਸੇ ਕੋਲ।

[ਵੇਖੋ ੩੦੭੩]

**ਹੀ** : ਹੈਂ। ੩੦੭੮

**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥**

ਬਿਲਾ. ਗੋਂਡ. ਨਾਮਦੇਵ, ੬, ਸਫ਼ਾ ੮੭੪

**ਅਰਥ** : ਹੇ ਭਵਾਨੀ ! ਤੂੰ ਆਦਿ-ਸ਼ਕਤੀ ਕਹੀ ਜਾਂਦੀ ਹੈਂ। (ਪਰ ਸੇਵਕਾਂ) ਦੀ ਮੁਕਤੀ ਕਰਨ ਵੇਲੇ ਕਿਥੇ ਛਿਪੀ ਰਹਿੰਦੀ ਹੈਂ ?

[ਵੇਖੋ ੩੦੭੩]

**ਹੀ** : ਵੀ। ੩੦੭੯

**ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥**
**ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥੧॥**

ਗਉੜੀ, ਕਬੀਰ, ੫੮, ਸਫ਼ਾ ੩੩੬

ਵੇਖੋ 'ਸੰਚਉਨੀ' III-੧੨੮੭

[ਵੇਖੋ ੩੦੭੩]

**ਹੀ** : ਨੇ। ੩੦੮੦

**ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥**

**ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥ ੨ ॥**

ਗਉੜੀ, ਮਹਲਾ ੫, ੧੩੦, ਸਫ਼ਾ ੨੦੭

**ਅਰਥ** : ਉਹੋ ਹੋਇਆ ਹੈ, ਜੋ ਉਸ (ਪ੍ਰਭੂ) ਦਾ ਭਾਣਾ ਸੀ, ਹੋਰ ਕਿਸੇ ਦੂਜੇ ਨੇ (ਕੁਝ) ਨਹੀਂ ਕੀਤਾ ਹੈ। (ਹੇ ਮਾਲਿਕ !) ਤੇਰੇ ਭਾਣੇ ਵਿਚ (ਜੀਵ) ਮੋਹ ਵਿਚ ਫਸਿਆ ਭਟਕਦਾ ਹੈ ਅਤੇ (ਮੋਹ-ਨੀਂਦ ਵਿਚ ਅਜਿਹਾ) ਸੁਤਾ ਹੋਇਆ ਹੈ ਕਿ ਜਾਗਦਾ ਹੀ ਨਹੀਂ।

[ਵੇਖੋ ੩੦੭੩]

## ਹੀ (ਕਬ ਹੀ) : ਕਦੇ ਵੀ। ੩੦੮੧

**ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥**
**ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥**
**ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥ ੧ ॥**

ਸਿਰੀ., ਮਹਲਾ ੩, ੫੧, ਸਫ਼ਾ ੩੩

ਵੇਖੋ **'ਸਾਧੈ'** IV-੧੨੨੫

[ਵੇਖੋ ੩੦੭੩]

## ਹੀ (ਕਿਸ ਹੀ) : ਕਿਸੇ ਦਾ। ੩੦੮੨

**ਸਲੋਕ ਮਃ ੨ ॥ ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥**
**ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥ ੧ ॥**

ਸੂਹੀ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੭੯੧-੯੨

**ਅਰਥ** : ਕਿਸੇ ਦਾ ਕੋਈ ਆਸਰਾ ਹੈ, ਕਿਸੇ ਦਾ ਕੋਈ, (ਪਰ) ਮੇਰਾ ਗ਼ਰੀਬਣੀ ਦਾ ਇਕੋ ਤੂੰ ਹੈਂ। ਜਦੋਂ ਤਕ ਤੂੰ (ਮੇਰੇ) ਚਿੱਤ ਵਿਚ ਨਾ ਆ ਵਸੇਂ, ਮੈਂ ਰੋ ਕੇ ਕਿਉਂ ਨਾ ਮਰ ਜਾਵਾਂ ?

**ਮੰਞੁ**- ਮੇਰਾ। **ਨਿਮਾਣੀ**- ਗ਼ਰੀਬਣੀ ਦਾ।

[ਵੇਖੋ ੩੦੭੩]

## ਹੀ (ਕਿਸ ਹੀ) : ਕਿਸੇ ਕੋਲ। ੩੦੮੩

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥**

ਧਨਾ., ਮਹਲਾ ੫, ੧੧, ਸਫ਼ਾ ੬੭੩

ਵੇਖੋ **'ਸਗਲੇ'** III-੧੯੫੪

[ਵੇਖੋ ੩੦੭੩]

## ਹੀ (ਕਿਸ ਹੀ) : ਕਿਸੇ ਵਿਚ। ੩੦੮੪

**ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥**
**ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥ ੪ ॥**

ਗਉੜੀ ਮਾਝ (ਅਸ.), ਮਹਲਾ ੫, ੧੨ ਸਫ਼ਾ ੨੪੧

**ਅਰਥ** : ਮੈਂ ਬਹੁਤ ਸਾਰੇ ਮਿੱਤਰ ਬਣਾਏ ਹਨ, (ਪਰ) ਇਕੋ (ਪ੍ਰਭੂ) ਦੇ ਕੁਰਬਾਨ ਜਾਂਦਾ ਹਾਂ। ਸਾਰੇ ਗੁਣ ਕਿਸੇ (ਮਨੁੱਖ) ਵਿਚ ਨਹੀਂ ਹਨ, (ਕੇਵਲ) ਪਰਮੇਸ਼ਰ ਦੇ ਖ਼ਜ਼ਾਨੇ ਭਰੇ ਹੋਏ ਹਨ।

[ਵੇਖੋ ੩੦੭੩]

## ਹੀ (ਕਿਨ ਹੀ) : ਕਿਸੇ ਵਿਰਲੇ ਨੇ। ੩੦੮੫

**ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥**
**ਪ੍ਰਭੁ ਕਿਨ ਹੀ ਜਾਤਾ ॥ ੧ ॥**

ਸਿਰੀ. (ਅਸ.), ਮਹਲਾ ੫, ੨੭, ਸਫ਼ਾ ੭੧

**ਅਰਥ** : ਧਿਆਨ-ਸਾਧਕ ਧਿਆਨ ਇਕਾਗਰ ਕਰਦੇ ਹਨ। ਗਿਆਨ-ਅਭਿਲਾਸ਼ੀ ਗਿਆਨ-ਪ੍ਰਾਪਤੀ ਲਈ ਮੁਸ਼ੱਕਤ ਕਰਦੇ ਹਨ, (ਪਰ) ਪ੍ਰਭੂ ਨੂੰ ਕਿਸੇ ਵਿਰਲੇ ਨੇ ਪਛਾਣਿਆ ਹੈ।

[ਵੇਖੋ ੩੦੭੩]

## ਹੀ (ਘਰ ਹੀ) : ਘਰ ਵਿਚੋਂ ਹੀ। ੩੦੮੬

**ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥**
**ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥ ੫ ॥**

ਸਿਰੀ. (ਅਸ.), ਮਹਲਾ ੧, ੧੨, ਸਫ਼ਾ ੬੧

**ਅਰਥ** : ਗੁਰੂ ਦੇ ਸ਼ਬਦ ਨਾਲ (ਜੀਵਨ ਨੂੰ) ਸ਼ਿੰਗਾਰ ਕੇ ਜੀਵ-ਇਸਤ੍ਰੀ ਨੇ ਆਪਣਾ (ਦ੍ਵੈਤਵਾਦੀ) ਅਸਤਿਤ੍ਵ ਨਸ਼ਟ ਕਰ ਦਿੱਤਾ। ਗੁਰੂ ਦੇ ਅਥਾਹ ਪ੍ਰੇਮ ਦੁਆਰਾ (ਉਸ ਨੂੰ) ਉਹ ਪਿਆਰਾ (ਪ੍ਰਭੂ) ਘਰ ਵਿਚੋਂ ਹੀ ਪ੍ਰਾਪਤ ਹੋ ਗਿਆ ਹੈ।

[ਵੇਖੋ ੩੦੭੩]

## ਹੀ (ਜਬ ਹੀ) : ਜਿਉਂ ਹੀ, ਜਦੋਂ ਤੋਂ। ੩੦੮੭

**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥**

ਸੋਰਠਿ, ਮਹਲਾ ੯, ੪, ਸਫ਼ਾ ੬੩੨

ਵੇਖੋ **'ਸਰਨਿ (ਗਹੀ)'** IV-੭੬੬

[ਵੇਖੋ ੩੦੭੩]

## ਹੀ (ਤਿਉ ਹੀ) : ਉਸੇ ਤਰ੍ਹਾਂ। ੩੦੮੮

**ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥ ੬ ॥**

ਗਉੜੀ (ਸੁਖ.), ਮਹਲਾ ੫, ੧੧, ਸਫ਼ਾ ੨੭੭

**ਅਰਥ** : ਜਿਵੇਂ ਪ੍ਰਭੂ ਰਖਦਾ ਹੈ (ਜੀਵ) ਉਸੇ ਤਰ੍ਹਾਂ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਨਾਨਕ ਸੱਚ ਆਖਦਾ ਹੈ।

[ਵੇਖੋ ੩੦੭੩]

## ਹੀ (ਤਿਸ ਹੀ) : ਉਸ ਦੇ ਹੀ। ੩੦੮੯

**ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥**
**ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥...੪ ॥**

ਸਿਰੀ., ਮਹਲਾ ੫, ੮੫, ਸਫ਼ਾ ੪੮

ਵੇਖੋ 'ਸਰਬ (ਘਟਾ)' IV-੮੦੧

[ਵੇਖੋ ੩੦੭੩]

**ਹੀ (ਤਿਸ ਹੀ)** : ਉਸ ਨੂੰ ਹੀ। ੩੦੯੦

**ਸਲੋਕ ਮਃ ੨ ॥...ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੮, ਸਫ਼ਾ ੯੫੫

ਵੇਖੋ **'ਸਾਇਰਾ'** IV-੧੨੫੩

[ਵੇਖੋ ੩੦੭੩]

**ਹੀ (ਪੇਖਤ ਹੀ)** : ਵੇਖਦਿਆਂ ਸਾਰ ੩੦੯੧
(ਤੁਰਤ ਦੇ ਭਾਵ ਵਿਚ)।

**ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥**

ਸਿਰੀ., ਕਬੀਰ, ੧, ਸਫ਼ਾ ੯੧-੯੨

ਵੇਖੋ **'ਅਵਧ'** II-੩੨੬੧

[ਵੇਖੋ ੩੦੭੩]

**ਹੀਂਉ** : ਦਿਲ। ੩੦੯੨

**ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥**
**ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥ ੧**

ਸਾਰਗ, ਮਹਲਾ ੫, ੪੬, ਸਫ਼ਾ ੧੨੧੩

ਵੇਖੋ **'ਸੁਭਾਗ'** V-੧੧੭੩

[ਵੇਖੋ ੨੯੫੫]

**ਹਂੀਉ** : ਹਿਰਦਾ, ਦਿਲ। ੩੦੯੩

**ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥ ਹਂੀਉ ਅਰਾਪਉਂ ਦੇਹੁ ਸਦੇਸਾ ॥...੩ ॥**

ਸਾਰਗ (ਛੰਤ), ਮਹਲਾ ੫, ੧, ਸਫ਼ਾ ੧੨੩੭

**ਅਰਥ** : ਹੇ ਗੁਰੂ ! (ਮੈਂ) ਪੁਛਦਾ ਹਾਂ, ਮੇਰਾ ਮਾਲਿਕ ਕਿਹੋ-ਜਿਹਾ ਹੈ ? ਉਸ ਦਾ ਕੋਈ ਸੁਨੇਹਾ ਦਿਓ, (ਉਸ ਨੂੰ) ਮੈਂ ਆਪਣਾ ਦਿਲ ਅਰਪਨ ਕਰ ਦਿਆਂਗਾ।

[ਵੇਖੋ ੨੯੫੫]

**ਹੀਉ** : ਹਿਰਦਾ। ੩੦੯੪

**ਐਸੀ ਕਉਨ ਬਿਧੇ ਦਰਸਨ ਪਰਸਨਾ ॥ ੧ ॥ ਰਹਾਉ ॥**
**ਆਸ ਪਿਆਸ ਸਫਲ ਮੂਰਤਿ ਉਮਗਿ ਹੀਉ ਤਰਸਨਾ ॥ ੧ ॥**

ਕਾਨੜਾ, ਮਹਲਾ ੫, ੩੫, ਸਫ਼ਾ ੧੩੦੫

ਵੇਖੋ **'ਉਮਗਿ'** I-੫੩੬

[ਵੇਖੋ ੨੯੫੫]

**ਹੀਂਓ** : ਦਿਲ। ੩੦੯੫

**ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥**
**ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥ ੨ ॥**

ਸਾਰਗ, ਮਹਲਾ ੫, ੫, ਸਫ਼ਾ ੧੨੦੪

**ਅਰਥ** : ਮੈਂ ਗ਼ਰੀਬ ਬਣ ਕੇ ਵਾਰ-ਵਾਰ ਪੁਛਦੀ ਹਾਂ, ਕੋਈ ਪਿਆਰੇ ਦੇ ਦੇਸ਼ ਦਾ ਪਤਾ ਦੱਸ ਦੇਵੇ। ਮੈਂ ਉਸ ਨੂੰ ਆਪਣਾ ਦਿਲ ਦੇ ਦੇਵਾਂ, ਸਭ ਮਨ ਅਤੇ ਸਰੀਰ ਵੀ ਅਰਪਨ ਕਰ ਦਿਆਂ ਅਤੇ (ਆਪਣਾ) ਸਿਰ (ਉਸ ਦੇ) ਚਰਨਾਂ ਉਤੇ ਰਖ ਦੇਵਾਂ।

**ਦੀਨ ਭਾਂਤਿ**- ਗ਼ਰੀਬ ਵਾਂਗ, ਗ਼ਰੀਬ ਬਣ ਕੇ। **ਪ੍ਰਿਅ ਦੇਸਾਂਗਿਓ**- ਪਿਆਰੇ ਦੇ ਦੇਸ਼ ਦਾ ਪਤਾ। **ਅਰਪਉ**- ਅਰਪਨ ਕਰ ਦਿਆਂ।

[ਵੇਖੋ ੨੯੫੫]

**ਹੀਓ** : ਹਿਰਦਾ। ੩੦੯੬

**ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥**
**ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ**
**ਨਾਨਕ ਨਾਮੁ ਅਧਾਰੁ ਹੀਓ ॥ ੪ ॥**

ਆਸਾ, ਮਹਲਾ ੫, ੪੭, ਸਫ਼ਾ ੩੯੨-੯੩

**ਅਰਥ** : ਮੈਂ ਭਾਗਾਂ ਨਾਲ ਮਾਨਵ ਸਰੀਰ ਪ੍ਰਾਪਤ ਕੀਤਾ ਹੈ, ਜਿਸ ਦੁਆਰਾ ਪ੍ਰਭੂ ਨੇ (ਮੈਨੂੰ) ਆਪਣੇ ਨਾਲ ਮਿਲਾ ਲਿਆ ਹੈ। ਨਾਨਕ (ਆਖਦਾ ਹੈ ਕਿ) ਜੇ ਸਾਧ ਸੰਗਤ ਵਿਚ ਜਾ ਕੇ ਹਰੀ-ਕੀਰਤਨ ਦਾ ਗਾਇਨ ਕਰੀਏ ਅਤੇ ਨਾਮ ਨੂੰ ਹਿਰਦੇ ਦਾ ਆਸਰਾ ਬਣਾਈਏ, ਤਾਂ ਕਲਿਜਗੁ ਦਾ (ਇਹ) ਸਮਾਂ ਬਹੁਤ ਭਾਗਾਂ ਵਾਲਾ ਹੋ ਜਾਂਦਾ ਹੈ।

[ਵੇਖੋ ੨੯੫੫]

**ਹਂੀਅ** : ਹਿਰਦਾ। ੩੦੯੭

**ਜੀਅ ਹਂੀਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ ॥**
**ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ ॥ ੧ ॥**

ਸਾਰਗ, ਮਹਲਾ ੫, ੧੭, ਸਫ਼ਾ ੧੨੦੭

**ਅਰਥ** : ਹੇ ਸੰਤੋ ! ਮੇਰੇ ਉਤੇ ਆਪਣੀ ਕ੍ਰਿਪਾ ਕਰੋ, ਮੈਂ ਉਸ ਪ੍ਰਭੂ ਦੇ ਕਲਿਆਣਕਾਰੀ ਗੁਣ ਗਾਵਾਂ, ਜੋ ਮਨ, ਹਿਰਦਾ, ਸਵਾਸ ਆਦਿ ਦੇਣ ਵਾਲਾ ਹੈ ਅਤੇ ਜਿਸ ਦੀ ਸੰਗਤ ਵਿਚ (ਮਨੁੱਖ) ਸ਼ੋਭਨੀਕ ਲਗਦਾ ਹੈ।

[ਵੇਖੋ ੨੯੫੫]

**ਹੀਅ** : ਹਿਰਦੇ ਵਿਚ। ੩੦੯੮

**ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥**
**ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥**

ਸਵ., ਮਹਲੇ ੩ ਕੇ, ਜਾਲਪੁ ੧, ਸਫ਼ਾ ੧੩੯੪

**ਅਰਥ** : ਉਹੋ ਹਿਰਦਾ ਸਾਰਥਕ ਹੈ, ਜਿਸ ਹਿਰਦੇ ਵਿਚ ਸਾਡਾ ਜਗਤ-ਪਿਤਾ ਗੁਰੂ ਅਮਰਦਾਸ ਵਸਦਾ ਹੈ। ਜਾਲਪ ਆਖਦਾ ਹੈ ਕਿ ਉਹ ਸਿਰ

(ਵੀ) ਸਾਰਥਕ ਹੈ, ਜੋ ਸਿਰ ਸਦਾ ਗੁਰੂ ਅਮਰਦਾਸ ਜੀ ਅਗੇ ਝੁਕਦਾ ਹੈ।
**ਸਕਯਥੁ**- ਸਾਰਥਕ। **ਨਿਜ**- ਸਾਡਾ। **ਜਗਤ ਪਿਤ**- ਜਗਤ-ਪਿਤਾ। **ਸੁ**- ਉਹ। **ਭਣੈ**- ਆਖਦਾ ਹੈ। **ਨਿਵੈ**- ਝੁਕਦਾ ਹੈ।
[ਵੇਖੋ ੨੯੫੫]

**ਹੀਅਉ** : ਹਿਰਦਾ। ੩੦੯੯

**ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥**
**ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥**

ਸਵ., ਮਹਲੇ ੪ ਕੇ, ਬਲ੍ ੨, ਸਫ਼ਾ ੧੪੦੫

**ਅਰਥ** : ਸਤਿਗੁਰੂ ਨਾਨਕ ਦੇਵ ਜੀ ਨੇ ਇਕ ਚਿੱਤ ਹੋ ਕੇ ਭਗਤੀ ਕੀਤੀ ਸੀ ਅਤੇ ਆਪਣਾ ਸਰੀਰ, ਮਨ ਅਤੇ ਧਨ ਅਕਾਲ-ਪੁਰਖ ਨੂੰ ਸਮਰਪਿਤ ਕਰ ਦਿੱਤਾ ਸੀ। (ਉਨ੍ਹਾਂ ਦੇ ਸਿਖ) ਗੁਰੂ ਅੰਗਦ ਦੇਵ ਜੀ ਨੇ ਬੇਅੰਤ ਪ੍ਰਭੂ ਦਾ ਸਰੂਪ ਆਪਣੇ ਅੰਦਰ ਵਸਾ ਲਿਆ ਅਤੇ ਉਨ੍ਹਾਂ ਦਾ ਹਿਰਦਾ ਅਪਹੁੰਚ ਗਿਆਨ ਦੇ ਰਸ ਵਿਚ ਲੀਨ ਹੋ ਗਿਆ।
[ਵੇਖੋ ੨੯੫੫]

**ਹੀਅਰਾ** : ਹਿਰਦਾ। ੩੧੦੦

**ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥**
**ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥ ੩ ॥**

ਗਉੜੀ ਪੂਰਬੀ, ਮਹਲਾ ੪, ੬੧, ਸਫ਼ਾ ੧੭੧

**ਅਰਥ** : ਮਨਮੁਖਾਂ ਦਾ ਹਿਰਦਾ ਬਹੁਤ ਸਖ਼ਤ (ਅਰਥਾਤ ਤਰਸਹੀਣ) ਹੁੰਦਾ ਹੈ, ਉਨ੍ਹਾਂ ਦੇ ਮਨ ਵਿਚ ਕਾਲਖ ਹੀ ਕਾਲਖ ਹੁੰਦੀ ਹੈ। ਜਿਵੇਂ ਸੱਪ ਨੂੰ ਭਾਵੇਂ ਬਹੁਤ ਦੁਧ ਪਿਆ ਲਈਏ, ਪਰ ਉਸ ਨੂੰ ਚੰਗੀ ਤਰ੍ਹਾਂ ਫੋਲਿਆਂ (ਅੰਦਰੋਂ) ਜ਼ਹਿਰ ਹੀ ਨਿਕਲਦਾ ਹੈ।
**ਕਾਰ ਕਰੀਠਾ**- ਕਾਲਖ ਹੀ ਕਾਲਖ। **ਬਿਸੀਅਰ**- ਸੱਪ। **ਬਹੁ**- ਬਹੁਤ। **ਬਿਖੁ**- ਜ਼ਹਿਰ। **ਨਿਕਸੈ**- ਨਿਕਲਦਾ ਹੈ। **ਫੋਲਿ ਫੁਲੀਠਾ**- ਚੰਗੀ ਤਰ੍ਹਾਂ ਫੋਲਿਆਂ।
[ਵੇਖੋ ੨੯੫੫]

**ਹੀਅਰਾ** : ਦਿਲ। ੩੧੦੧

**ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ ॥**
**ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ ॥ ੨ ॥**

ਕਾਨੜਾ, ਮਹਲਾ ੪, ੨, ਸਫ਼ਾ ੧੨੯੪

**ਅਰਥ** : ਜੇ ਮਨ ਨੂੰ ਪਿਆਰੇ ਲਗਣ ਵਾਲੇ ਹਰੀ ਦੇ ਸੰਤ ਮੈਨੂੰ ਮਿਲ ਪੈਣ, (ਤਾਂ ਮੈਂ) ਉਨ੍ਹਾਂ ਨੂੰ ਦਿਲ ਦੇ ਟੁਕੜੇ ਕਰ ਕੇ ਭੇਟ ਕਰ ਦੇਵਾਂ। ਹਰੀ ਦੇ ਸੰਤ ਮਿਲ ਪੈਣ, ਤਾਂ ਮਾਨੋ ਪ੍ਰਭੂ ਆਪ ਹੀ ਮਿਲ ਪਿਆ ਹੈ, (ਸੰਤ ਜਨ) ਸਾਨੂੰ ਮਲੀਨ ਹੋਇਆਂ ਨੂੰ ਨਿਰਮਲ ਕਰ ਦੇਂਦੇ ਹਨ।
**ਤੇਨ**- ਉਨ੍ਹਾਂ ਨੂੰ। **ਪਵੇਨ**- ਪਾਵਨ, ਨਿਰਮਲ।
[ਵੇਖੋ ੨੯੫੫]

**ਹੀਅਰੇ** : ਹਿਰਦੇ (ਨਾਲ)। ੩੧੦੨

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**
**ਮਿਲਿ ਸਾਧੂ ਸਰਣਿ ਗਹੁ ਪੂਰਨ**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥ ੧ ॥ ਰਹਾਉ ॥**

ਗਉੜੀ (ਪੂਰਬੀ), ਮਹਲਾ ੫, ੧੨੦, ਸਫ਼ਾ ੨੦੪

ਵੇਖੋ **'ਸਿਮਰਿ'** IV-੨੩੫੫

[ਵੇਖੋ ੨੯੫੫]

**ਹੀਅਰੈ** : ਹਿਰਦੇ ਵਿਚ। ੩੧੦੩

**ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥**
**ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥**

ਗਉੜੀ (ਬਾ. ਅ.), ਮਹਲਾ ੫, ੧੪, ਸਫ਼ਾ ੨੫੩

ਵੇਖੋ **'ਹਾਰੀਐ'** V-੨੯੧੭

[ਵੇਖੋ ੨੯੫੫]

**ਹੀਅਰੋ** : ਦਿਲ। ੩੧੦੪

**ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥**
**ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੫, ਸਫ਼ਾ ੭੩੭

**ਅਰਥ** : ਹੇ ਸਜਣ ! ਦਰਸ਼ਨ ਦੇ, ਮੈਂ ਤੇਰੇ ਸਦਕੇ ਹਾਂ। (ਤੇਰੇ ਮਿਲਾਪ ਬਿਨਾ) ਮੇਰਾ ਨਿਮਾਣਾ ਦਿਲ ਕਿਸ ਤਰ੍ਹਾਂ ਸਬਰ ਕਰੇ ?
**ਕਿਨ ਬਿਧਿ**- ਕਿਸ ਤਰ੍ਹਾਂ। **ਧੀਰੈ**- ਸਬਰ ਕਰੇ। **ਨਿਮਾਨੋ**- ਨਿਮਾਣਾ। **ਮਿਲੁ**- ਦਰਸ਼ਨ ਦੇ। **ਕੁਰਬਾਨੋ**- ਸਦਕੇ ਹਾਂ।
[ਵੇਖੋ ੨੯੫੫]

**ਹੀਅਲੁ** : ਹਿਰਦਾ। ੩੧੦੫

**ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥**
**ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥**

ਪ੍ਰਭਾਤੀ (ਬਿਭਾਸ), ਮਹਲਾ ੧, ੬, ਸਫ਼ਾ ੧੩੨੯

**ਅਰਥ** : ਜੋ ਗੁਰੂ ਹਿਰਦੇ ਦੀ ਗਹਿਰਾਈ ਤੋਂ ਸਚੇ ਨਾਮ ਵਿਚ ਲੀਨ ਹੈ, ਉਸ ਨੂੰ ਚੰਦਨ-ਗੁਰੂ ਕਹਿਣਾ ਚਾਹੀਦਾ ਹੈ। ਜਿਸ ਦੀ ਖ਼ੁਸ਼ਬੋ ਨਾਲ ਬਨਸਪਤੀ ਸੁਗੰਧਿਤ ਹੋ ਜਾਂਦੀ ਹੈ (ਭਾਵ ਪੂਰੀ ਮਾਨਵ ਜਾਤੀ ਗੁਣਵਾਨ ਹੁੰਦੀ ਹੈ), ਉਸ ਦੇ ਚਰਨਾਂ ਵਿਚ ਸੁਰਤਿ ਨੂੰ ਜੋੜੀ ਰਖੀਏ ।
**ਰਤਾ**- ਲੀਨ। **ਤਲ**- ਗਹਿਰਾਈ। **ਗੁਰੁ ਪਰਮਲੁ**- ਚੰਦਨ-ਗੁਰੂ। **ਵਾਸੁ**- ਖ਼ੁਸ਼ਬੋ ਨਾਲ। **ਸਉਰੈ**- ਸੰਵਰ ਜਾਂਦੀ ਹੈ। **ਤਾਸੁ**- ਉਸ ਦੇ।
[ਵੇਖੋ ੨੯੫੫]

**ਹੀਅੜਾ** : ਹਿਰਦਾ। ੩੧੦੬

**ਸਲੋਕ ਮਃ ੫ ॥ ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥**

**ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥ ੧ ॥**
ਗੂਜਰੀ (ਵਾਰ), ਮਹਲਾ ੫, ਪਉੜੀ ੯, ਸਫ਼ਾ ੫੨੦
ਵੇਖੋ '**ਸੀਤਮੁ**' V-੮੫
[ਵੇਖੋ ੨੯੫੫]

**ਹੀਅੜੇ** : ਹੇ ਦਿਲ ! ੩੧੦੭
**ਮ: ੩ ॥ ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ ॥**
**ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ ॥ ੨ ॥**
ਮਾਰੂ (ਵਾਰ), ਮਹਲਾ ੩, ਪਉੜੀ ੪, ਸਫ਼ਾ ੧੦੮੮
**ਅਰਥ** : ਹੇ ਸਜਣ ! ਮੈਂ ਤਿੰਨੇ ਲੋਕ ਭਾਲ ਕੇ ਵੇਖ ਲਏ ਹਨ, ਇਸ ਜਗਤ ਵਿਚ ਹਉਮੈ (ਬਹੁਤ) ਭੈੜੀ ਹੈ। ਹੇ ਦਿਲ ! ਨਾਨਕ (ਆਖਦਾ ਹੈ ਕਿ ਤੂੰ) ਫ਼ਿਕਰ ਨਾ ਕਰ ਅਤੇ (ਮੂੰਹ ਤੋਂ) ਸਚ ਬੋਲ, (ਕਿਉਂਕਿ) ਸਚ ਸਦੀਵੀ ਹੈ।
**ਤ੍ਰਿਭਵਣ**- ਤਿੰਨ ਲੋਕ। **ਢੂਢੀ**- ਭਾਲ ਕੇ ਵੇਖੇ ਹਨ। **ਬੁਰੀ**- ਭੈੜੀ। **ਜਗਤਿ**- ਜਗਤ ਵਿਚ। **ਨਾ ਝੁਰੁ**- ਫ਼ਿਕਰ ਨਾ ਕਰ। **ਚਉ**- ਬੋਲ।
[ਵੇਖੋ ੨੯੫੫]

**ਹੀਅੜੇ** : ਹੇ ਮਨ ! ੩੧੦੮
**ਮ: ੫ ॥ ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥**
**ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥ ੩ ॥**
ਮਾਰੂ (ਵਾਰ), ਮਹਲਾ ੫, ਪਉੜੀ ੧੧, ਸਫ਼ਾ ੧੦੯੮
**ਅਰਥ** : ਹੇ ਮਨ ! ਇਕੋ (ਪਰਮੇਸ਼ਰ ਨੂੰ) ਆਸਰਾ ਬਣਾ, ਹੋਰ ਦੂਜੇ ਸਹਾਰਿਆਂ ਵਲ ਕਿਉਂ ਵੇਖਦਾ ਹੈਂ ? ਸੰਤ ਜਨਾਂ ਦੀ ਚਰਨ-ਧੂੜ ਹੋ ਜਾ, ਜਿਸ ਤੋਂ ਸੁਖਾਂ ਦਾ ਦਾਤਾ (ਵਾਹਿਗੁਰੂ) ਲਭ ਪਵੇਗਾ।
**ਬਿਆ**- ਦੂਜੇ। **ਪਾਸ**- ਪਾਸੇ, ਆਸਰਿਆਂ ਵਲ। **ਹਿਕੁ**- ਇਕ। **ਥੀਉ**- ਹੋ ਜਾ। **ਰੇਣੁ**- ਚਰਨ-ਧੂੜ। **ਲਭੀ**- ਲਭ ਪਵੇਗਾ।
[ਵੇਖੋ ੨੯੫੫]

**ਹੀਆ** : ਹਿਰਦਾ। ੩੧੦੯
**ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥**
ਰਾਮ. (ਗੋਸਟਿ), ਮਹਲਾ ੧, ੪੭, ਸਫ਼ਾ ੯੪੩
ਵੇਖੋ '**ਸਬਦੁ (ਵਸੈ)**' IV-੮੪
[ਵੇਖੋ ੨੯੫੫]

**ਹੀਐਂ** : ਹਿਰਦੇ ਵਿਚ। ੩੧੧੦
**ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ ॥**
**ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ ॥ ੧ ॥**
ਸਾਰਗ, ਮਹਲਾ ੫, ੬੭, ਸਫ਼ਾ ੧੨੧੭
ਵੇਖੋ '**ਅਲਪ**' II-੩੧੪੬
[ਵੇਖੋ ੨੯੫੫]

**ਹੀਐ** : ਹਿਰਦੇ ਵਿਚ। ੩੧੧੧
**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥**
**ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥ ੩ ॥**
ਗਉੜੀ, ਮਹਲਾ ੫, ੧੩੪, ਸਫ਼ਾ ੨੦੮
**ਅਰਥ** : ਪ੍ਰਭੂ ਅਤੇ (ਉਸ ਦੇ) ਸੰਤ ਵਿਚ ਕੁਝ ਵੀ ਫ਼ਰਕ ਨਹੀਂ ਹੈ, (ਅਜਿਹਾ) ਵਿਅਕਤੀ ਲੱਖਾਂ ਕਰੋੜਾਂ ਵਿਚੋਂ ਕੋਈ ਇਕ (ਹੀ) ਹੁੰਦਾ ਹੈ। ਜਿਸ ਦੇ ਹਿਰਦੇ ਵਿਚ ਪਰਮੇਸ਼ਰ ਪ੍ਰਗਟ ਹੋ ਗਿਆ ਹੈ, (ਉਹ) ਹਰ ਰੋਜ਼ ਜ਼ੁਬਾਨ ਨਾਲ (ਪ੍ਰਭੂ ਦੀ) ਸਿਫ਼ਤ ਉਚਾਰਨ ਕਰਦਾ ਹੈ।
[ਵੇਖੋ ੨੯੫੫]

**ਹੀਏ** : ਹਿਰਦੇ (ਤੋਂ)। ੩੧੧੨
**ਜੋ ਜੋ ਕਹੈ ਸੋਈ ਭਲ ਮਾਨਉ ਨਾਹਿਨ ਕਾਬੋਲ ਕਰਤ ॥**
**ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥ ੧ ॥**
ਦੇਵ., ਮਹਲਾ ੫, ੩, ਸਫ਼ਾ ੫੨੯
**ਅਰਥ** : ਜੋ ਕੁਝ (ਪ੍ਰਭੂ) ਕਹਿੰਦਾ ਹੈ, ਉਸੇ ਨੂੰ ਭਲਾ ਮੰਨਦੀ ਹਾਂ, ਕੋਈ ਬੁਰਾ ਬੋਲ ਨਹੀਂ ਬੋਲਦੀ। (ਮੈਂ) ਪਲ ਭਰ ਲਈ ਵੀ ਹਿਰਦੇ ਤੋਂ (ਪ੍ਰਭੂ) ਨੂੰ ਭੁਲਾਂਦੀ ਨਹੀਂ ਹਾਂ, (ਕਿਉਂਕਿ) ਭੁਲ ਜਾਣ ਨਾਲ (ਮੈਂ) ਮਰ ਜਾਂਦੀ ਹਾਂ।
[ਵੇਖੋ ੨੯੫੫]

**ਹੀਏ** : ਹਿਰਦੇ ਵਿਚ। ੩੧੧੩
**ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥**
**ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥ ੧ ॥**
ਸੋਰਠਿ, ਮਹਲਾ ੯, ੭, ਸਫ਼ਾ ੬੩੨
**ਅਰਥ** : (ਮਨੁੱਖ) ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ ਦੀ ਸਿਖਿਆ ਸੁਣ ਕੇ ਇਕ ਪਲ ਵੀ ਹਿਰਦੇ ਵਿਚ ਨਹੀਂ ਵਸਾਉਂਦਾ ਹੈ। ਪਰਾਏ ਧਨ ਅਤੇ ਪਰ-ਨਾਰੀ ਵਿਚ ਮਸਤ ਹੋਇਆ ਵਿਅਰਥ (ਹੀ) ਜੀਵਨ ਬਿਤਾ ਦੇਂਦਾ ਹੈ।
**ਪਰ ਦਾਰਾ**- ਪਰ-ਨਾਰੀ। **ਬਿਰਥਾ**- ਵਿਅਰਥ। **ਸਿਰਾਵੈ**- ਬਿਤਾ ਦੇਂਦਾ ਹੈ।
[ਵੇਖੋ ੨੯੫੫]

**ਹੀਂਗੁ** : ਹਿੰਗ। ੩੧੧੪
**ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥**
**ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥**
ਟੋਡੀ, ਨਾਮਦੇਵ, ੩, ਸਫ਼ਾ ੭੧੮
ਵੇਖੋ '**ਸੀਂਗੁ**' V-੬੮
[ਵੇਖੋ ੨੯੭੮]

**ਹੀਗੁ** : ਹਿੰਗ। ੩੧੧੫
**ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥**
**ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥**
ਟੋਡੀ, ਨਾਮਦੇਵ, ੩, ਸਫ਼ਾ ੭੧੮

ਵੇਖੋ **'ਸੀਂਗੁ'** V-੬੮
[ਵੇਖੋ ੨੯੭੮]

**ਹੀਗੈ** : ਹੀਂਗਦਾ ਹੈ। ੩੧੧੬
**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥ ੧ ॥**
ਗਉੜੀ, ਕਬੀਰ, ੧੪, ਸਫ਼ਾ ੩੨੬
ਵੇਖੋ **'ਅੰਗੂਰੀ'** I-੧੦੧੧
[ਸੰਸ. हिक्का (ਹਿਕ੍ਕਾ) हिक्क्+अ+टाप् : ਹਿਚਕੀ ; ਅਸਪਸ਼ਟ ਧੁਨੀ।]

**ਹੀਡੁ** : ਚਲਣਾ। ੩੧੧੭
**ਸਲੋਕੁ ਮਃ ੧ ॥ ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥**
**ਅਤਿ ਡਾਹਪਣਿ ਦੁਖੁ ਘਣੋ ਤੀਨੈ ਥਾਵ ਭਰੀਡੁ ॥ ੧ ॥**
ਮਾਰੂ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੧੦੯੦-੯੧
**ਅਰਥ** : ਭੋਲੇਪਨ ਨਾਲ (ਰੱਬ ਦਾ) ਡਰ ਮਨ ਵਿਚ ਵਸਦਾ ਹੈ, (ਇਸ) ਇਕੋ ਰਸਤੇ ਉਤੇ ਚਲਣਾ ਆਸਾਨ ਹੈ। ਬਹੁਤ ਈਰਖਾ ਦੇ ਕਾਰਨ ਬੜਾ ਦੁਖ ਲਗਦਾ ਹੈ, (ਇਸ ਨਾਲ) ਤਿੰਨਾਂ ਲੋਕਾਂ ਵਿਚ ਪ੍ਰੇਸ਼ਾਨੀ ਹੈ।
**ਭੋਲਤਣਿ**- ਭੋਲਾਪਨ। **ਹੇਕੈ**- ਇਕੋ। **ਪਾਧਰ**- ਸਰਲ, ਆਸਾਨ। **ਅਤਿ**- ਬਹੁਤ। **ਡਾਹਪਣਿ**- ਸਾੜਾ, ਈਰਖਾ। **ਘਣੋ**- ਬਹੁਤ। **ਭਰੀਡੁ**- ਪ੍ਰੇਸ਼ਾਨੀ।
[ਵੇਖੋ ੨੨੦੬]

**ਹੀਡੋਲੀ** : ਪਾਲਕੀ ਵਿਚ। ੩੧੧੮
**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥**
**ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥ ...੨ ॥**
ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭
ਵੇਖੋ **'ਸੀਆ'** V-੧੧
[ਸੰਸ. हिन्दोल: (ਹਿਨ੍ਦੋਲ:) हिल्लोल्+घञ् : ਹਿੰਡੋਲਾ, ਝੂਲਾ।
हिन्दोला (ਹਿਨ੍ਦੋਲਾ) : ਹਿੰਡੋਲਾ, ਝੂਲਾ।
ਪ੍ਰਾ. हिंडोल (ਹਿੰਡੋਲ) : ਝੂਲਾ।]

**ਹੀਣੰ** : ਵੰਚਿਤ, ਰਹਿਤ। ੩੧੧੯
**ਸਲੋਕ ॥ ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥**
**ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥ ੧ ॥**
ਜੈਤ. (ਵਾਰ), ਮਹਲਾ ੫, ਪਉੜੀ ੪, ਸਫ਼ਾ ੭੦੬
**ਅਰਥ** : (ਮਨੁੱਖ) ਪਰਿਵਾਰ ਵਾਸਤੇ ਯਤਨ ਕਰਦੇ ਹਨ, ਮਾਇਆ (ਕਮਾਉਣ) ਲਈ ਅਨੇਕ ਆਹਰ ਕਰਦੇ ਹਨ, (ਪਰ) ਭਗਤੀ-ਭਾਵ ਤੋਂ ਰਹਿਤ ਹਨ, ਨਾਨਕ (ਆਖਦਾ ਹੈ ਕਿ) ਜੋ ਪ੍ਰਭੂ ਨੂੰ ਭੁਲਦੇ ਹਨ, ਉਹ ਭੂਤ-ਪ੍ਰੇਤ ਹੀ ਹਨ।
[ਸੰਸ. हीन (ਹੀਨ) : ਛਡਿਆ ਹੋਇਆ, ਤਿਆਗਿਆ ; ਰਹਿਤ, ਵੰਚਿਤ ; ਬਰਬਾਦ ; ਤਰੁਟੀ-ਪੂਰਨ, ਨੁਕਸ ਵਾਲਾ ; ਘਟਾਇਆ ਹੋਇਆ ; ਨੀਚ, ਅਧਮ ; ਘਟ।
ਪ੍ਰਾ. हीण (ਹੀਣ) : ਛੋਟਾ, ਨੀਵਾਂ ; ਅਪੂਰਨ ; ਰਹਿਤ, ਵੰਚਿਤ ; ਅਧਮ, ਹਲਕਾ ; ਨਿੰਦਣਯੋਗ।]

**ਹੀਣ** : ਤੁਛ। ੩੧੨੦
**ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥**
**ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥ ੩ ॥**
ਗਉੜੀ (ਛੰਤ), ਮਹਲਾ ੩, ੪, ਸਫ਼ਾ ੨੪੬
ਵੇਖੋ **'ਸੁਹਾਵੇ'** V-੩੩੬
[ਵੇਖੋ ੩੧੧੯]

**ਹੀਣਉ** : ਛੋਟਾ ਹਾਂ। ੩੧੨੧
**ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ ॥**
**ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥ ੯ ॥**
ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੭
**ਅਰਥ** : ਹੇ ਭਾਈ ! ਮੈਂ ਛੋਟਾ ਹਾਂ, ਤੁਛ ਹਾਂ, ਪਰ ਬੇਨਤੀ ਕਰਦਾ ਹਾਂ ਕਿ ਸੱਚ ਨੂੰ ਨਹੀਂ ਛਡਾਂਗਾ। ਨਾਨਕ (ਆਖਦਾ ਹੈ ਕਿ) ਜਿਸ ਨੇ ਸੰਸਾਰ ਪੈਦਾ ਕਰ ਕੇ ਸੰਭਾਲਿਆ ਹੈ, ਉਹੋ ਸੁਮੱਤ ਦੇਂਦਾ ਹੈ।
[ਵੇਖੋ ੩੧੧੯]

**ਹੀਣਸੁ** : ਵੰਚਿਤ। ੩੧੨੨
**ਗੁਰਮੰਤ੍ਰ ਹੀਣਸੁ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥**
ਸਲੋਕ (ਸਹਸ.), ਮਹਲਾ ੫, ੩੩, ਸਫ਼ਾ ੧੩੫੬
ਵੇਖੋ **'ਸਰਪਨਹ'** IV-੭੭੭
[ਵੇਖੋ ੩੧੧੯]

**ਹੀਣਮਤਿ** : ਮੰਦ-ਬੁਧੀ, ਤੁਛ ਬੁਧੀ ਵਾਲੇ। ੩੧੨੩
**ਹਮ ਨੀਚ ਹੋਤੇ ਹੀਣ ਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥**
**ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥**
ਮਲਾਰ, ਮਹਲਾ ੧, ੩, ਸਫ਼ਾ ੧੨੫੫
ਵੇਖੋ **'ਆਤਮ (ਚੀਨਿ)'** III-੩੬੯
[ਵੇਖੋ ੩੧੧੯]

**ਹੀਣਾ** : ਸ਼ਕਤੀਹੀਣ। ੩੧੨੪
**ਨ ਕੋਈ ਸੁਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮਾਰੀ ॥ ੫ ॥**
ਰਾਮ. (ਅਸ.), ਮਹਲਾ ੫, ੮, ਸਫ਼ਾ ੯੧੬

**ਅਰਥ** : ਨਾ ਕੋਈ ਵਿਅਕਤੀ ਬਲਸ਼ੀਲ ਹੈ, ਨਾ ਹੀ ਕੋਈ ਸ਼ਕਤੀਹੀਣ, ਸਾਰਿਆਂ ਵਿਚ ਤੇਰੀ ਜੋਤਿ ਪ੍ਰਤੱਖ ਹੋਈ ਹੈ।
[ਵੇਖੋ ੩੧੧੯]

**ਹੀਣੁ** : ਬਲਹੀਣ। ੩੧੨੫

**ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥...੮ ॥**
ਗਉੜੀ (ਅਸ.), ਮਹਲਾ ੫, ੬, ਸਫ਼ਾ ੨੩੮-੩੯

**ਅਰਥ** : ਨਾ ਕੋਈ ਵਿਅਕਤੀ ਬਹੁਤ ਅਕਲਮੰਦ ਹੈ, ਨਾ ਕੋਈ ਮੂਰਖ ਹੈ। ਨਾ ਕੋਈ ਬਲਹੀਣ ਹੈ ਅਤੇ ਨਾ ਹੀ ਕੋਈ ਸੂਰਬੀਰ ਹੈ।
[ਵੇਖੋ ੩੧੧੯]

**ਹੀਣੌ** : ਅਧਮ। ੩੧੨੬

**ਅੰਧੌ ਬੋਲੌ ਮੁਗਧੁ ਗਵਾਰੁ ॥ ਹੀਣੌ ਨੀਚੁ ਬੁਰੌ ਬੁਰਿਆਰੁ ॥**
**ਨੀਧਨ ਕੌ ਧਨੁ ਨਾਮੁ ਪਿਆਰੁ ॥ ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ ॥ ੪ ॥**
ਪ੍ਰਭਾਤੀ, ਮਹਲਾ ੧, ੧੨, ਸਫ਼ਾ ੧੩੩੦-੩੧

**ਅਰਥ** : ਮਹਾਮੂਰਖ ਅਤੇ ਜ਼ਾਹਿਲ (ਮਨਮੁਖ) ਅਧਮ, ਛੋਟਾ ਅਤੇ ਬੁਰੇ ਤੋਂ ਬੁਰਾ ਹੈ। ਨਿਰਧਨ ਵਾਸਤੇ ਨਾਮ ਦਾ ਪਿਆਰ (ਅਸਲ) ਧਨ ਹੈ। ਇਹ ਧਨ ਸ੍ਰੇਸ਼ਠ ਹੈ, ਹੋਰ ਦੌਲਤ ਸਵਾਹ (ਵਰਗੀ) ਹੈ।
[ਵੇਖੋ ੩੧੧੯]

**ਹੀਤੰ** : ਸਨੇਹੀ, ਪਿਆਰ ਕਰਨ ਵਾਲੇ। ੩੧੨੭

**ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥**
**ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥**
ਸਲੋਕ (ਸਹਸ.), ਮਹਲਾ ੫, ੯, ਸਫ਼ਾ ੧੩੫੪

ਵੇਖੋ **'ਸ੍ਵਰੂਪੰ'** IV-੧੨੨੨

[ਵੇਖੋ ੨੯੮੨]

**ਹੀਤ** : ਪਿਆਰ। ੩੧੨੮

**ਜੋ ਜੋ ਜਪੈ ਸੁ ਹੋਇ ਪੁਨੀਤ ॥ ਭਗਤਿ ਭਾਇ ਲਾਵੈ ਮਨ ਹੀਤ ॥...੭ ॥**
ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੦

**ਅਰਥ** : ਜੋ-ਜੋ ਵਿਅਕਤੀ ਭਗਤੀ-ਭਾਵ ਅਤੇ ਦਿਲੀ-ਪਿਆਰ ਨਾਲ (ਪ੍ਰਭੂ ਦਾ) ਨਾਮ ਜਪਦਾ ਹੈ, ਉਹ ਪਵਿੱਤਰ ਹੋ ਜਾਂਦਾ ਹੈ।
[ਵੇਖੋ ੨੯੮੨]

**ਹੀਤ** : ਸਨੇਹੀ, ਹਿਤੂ। ੩੧੨੯

**ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥**
**ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥ ੪ ॥**
ਆਸਾ, ਮਹਲਾ ੫, ੪੫, ਸਫ਼ਾ ੩੮੨

**ਅਰਥ** : ਲੋਕ-ਪਰਲੋਕ ਵਿਚ ਰਖਿਆ ਕਰਨ ਵਾਲੇ ਪ੍ਰਭੂ ਅੰਤ ਸਮੇਂ (ਸੇਵਕਾਂ ਦੇ) ਮਦਦਗਾਰ ਹੁੰਦੇ ਹਨ। ਨਾਨਕ (ਉਸ ਪ੍ਰਭੂ ਦੇ) ਸਦਾ ਸਦਕੇ ਹੈ, ਜੋ ਮੇਰੇ ਸਾਹਾਂ ਦਾ ਮਿੱਤਰ ਹੈ, ਮੇਰਾ (ਪਰਮ) ਸਨੇਹੀ ਹੈ, (ਉਸ ਦਾ ਨਾਮ) ਮੇਰੇ ਵਾਸਤੇ ਧਨ ਹੈ।
[ਵੇਖੋ ੨੯੮੨]

**ਹੀਤ** : ਲਗਨ। ੩੧੩੦

**ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥**
**ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥ ੪ ॥**
ਬਿਲਾ., ਮਹਲਾ ੫, ੪੦, ਸਫ਼ਾ ੮੧੦

**ਅਰਥ** : (ਮੇਰਾ) ਮਨ ਅਤੇ ਸਰੀਰ ਸ਼ਾਂਤ ਹੋ ਗਏ ਹਨ, ਹੁਣ ਸੰਸਾਰਿਕ ਬੰਧਨਾਂ ਤੋਂ ਆਜ਼ਾਦ ਹੋ ਗਏ ਹਨ। ਨਾਨਕ (ਆਖਦਾ ਹੈ ਕਿ) ਮੇਰੀ ਲਗਨ, ਮੇਰੀ ਸੁਰਤਿ, ਮੇਰੇ ਸਵਾਸ, ਮੇਰਾ ਧਨ ਸਭ ਕੁਝ (ਪ੍ਰਭੂ ਦੇ) ਦਰਸ਼ਨ ਹਨ। **ਸੰਸਾਰੀ**- ਸੰਸਾਰਿਕ। **ਮੁਕਤੇ**- ਬੰਧਨਾਂ ਤੋਂ ਆਜ਼ਾਦ। **ਚੀਤ**- ਚਿੱਤ, ਸੁਰਤਿ। ਪ੍ਰਾਨ- ਸਵਾਸ। **ਦਰਸਾਰੀ**- ਦਰਸ਼ਨ।
[ਵੇਖੋ ੨੯੮੨]

**ਹੀਤ** : ਪ੍ਰੀਤ। ੩੧੩੧

**ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤਿ ॥...੪ ॥**
ਬਸੰਤੁ, ਮਹਲਾ ੫, ੩, ਸਫ਼ਾ ੧੧੮੦

**ਅਰਥ** : (ਮੈਂ ਉਸ ਤੋਂ ਸਦਕੇ ਹਾਂ, ਜੋ) ਇਕ ਪ੍ਰਭੂ ਨੂੰ ਖੋਜਦਾ ਹੈ, ਇਕੋ ਨਾਲ ਪ੍ਰੇਮ ਕਰਦਾ ਹੈ। ਜਿਸ ਦੇ ਚਿੱਤ ਵਿਚ (ਇਕੋ ਦੇ) ਦਰਸ਼ਨ ਕਰਨ ਅਤੇ ਛੂਹ ਪ੍ਰਾਪਤੀ ਦੀ ਪ੍ਰੀਤ ਹੈ।
[ਵੇਖੋ ੨੯੮੨]

**ਹੀਤੁ** : ਪਿਆਰ। ੩੧੩੨

**ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥**
**ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥...੧ ॥**
ਗਉੜੀ ਗੁਆ., ਮਹਲਾ ੫, ੮੭, ਸਫ਼ਾ ੧੮੧

**ਅਰਥ** : ਤੂੰ ਮੇਰਾ ਸਾਥੀ ਹੈਂ, ਤੂੰ ਹੀ ਮੇਰਾ ਮਿੱਤਰ ਹੈਂ। ਤੂੰ ਹੀ ਮੇਰਾ ਪਿਆਰਾ ਹੈਂ, ਤੇਰੇ ਨਾਲ (ਹੀ ਮੇਰਾ) ਪਿਆਰ ਹੈ।
[ਵੇਖੋ ੨੯੮੨]

**ਹੀਨੰ** : ਪਤਨ।

**ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥**
**ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥**
ਸਲੋਕ (ਸਹਸ.), ਮਹਲਾ ੫, ੧੨, ਸਫ਼ਾ ੧੩੫੫

ਵੇਖੋ **'ਅਭਿਮਾਨੰ'** II-੨੯੬੬ ੳ

[ਵੇਖੋ ੩੧੧੯]

**ਹੀਨ** : ਵੰਚਿਤ, ਰਹਿਤ। ੩੧੩੩

**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥**

ਗਉੜੀ ਪੂਰਬੀ, ਮਹਲਾ ੫, ੧੧੮, ਸਫ਼ਾ ੨੦੪

**ਅਰਥ** : (ਹੇ ਮਾਂ !) ਮੈਂ ਰੂਪ ਤੋਂ ਵੰਚਿਤ ਹਾਂ, ਬੁਧੀ ਅਤੇ ਬਲ ਤੋਂ ਰਹਿਤ ਹਾਂ, (ਅਸਲ ਵਿਚ) ਮੈਂ ਦੂਰ (ਦੇਸ਼) ਤੋਂ ਆਈ ਹੋਈ ਪਰਦੇਸਣ ਹਾਂ।

[ਵੇਖੋ ੩੧੧੯]

**ਹੀਨ** : ਤੁਛ, ਛੋਟਾ। ੩੧੩੪

**ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥**
**ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥ ੧ ॥**

ਬਿਲਾ., ਮਹਲਾ ੪, ੨, ਸਫ਼ਾ ੭੯੯

ਵੇਖੋ 'ਅਕਰਮਾ' I-੧੯੯੩

[ਵੇਖੋ ੩੧੧੯]

**ਹੀਨਤ** : ਸਖਣਾ, ਵੰਚਿਤ। ੩੧੩੫

**ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ ॥**
**ਕਰੁਣ ਕ੍ਰਿਪਾਲ ਗੋਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ ॥ ੨ ॥**

ਕਾਨੜਾ, ਮਹਲਾ ੫, ੩੦, ਸਫ਼ਾ ੧੩੦੩

ਵੇਖੋ 'ਅਨਿਤ' II-੨੫੫੯

[ਵੇਖੋ ੩੧੧੯]

**ਹੀਨੜੀ** : ਛੋਟੀ, ਨੀਵੀਂ। ੩੧੩੬

**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥**

ਭੈਰਉ, ਨਾਮਦੇਵ, ੬, ਸਫ਼ਾ ੧੧੬੪

**ਅਰਥ** : ਹੇ ਯਾਦਵ ਰਾਜੇ ਸ੍ਰੀ ਕ੍ਰਿਸ਼ਣ (ਅਰਥਾਤ ਹੇ ਪ੍ਰਭੂ) ! ਮੇਰੀ ਜਾਤ ਨੀਵੀਂ ਹੈ (ਮੈਂ ਤੇਰੀ ਪੂਜਾ ਨਹੀਂ ਕਰ ਸਕਦਾ)। ਮੈਂ ਛੀਂਬੇ ਦੇ ਪਰਿਵਾਰ ਵਿਚ ਕਿਉਂ ਜਨਮ ਲੈ ਲਿਆ ?

**ਜਾਦਿਮ ਰਾਇਆ**- ਹੇ ਯਾਦਵ ਰਾਜੇ ਸ੍ਰੀ ਕ੍ਰਿਸ਼ਣ। **ਛੀਪੇ**- ਛੀਂਬੇ ਦੇ।

**ਭਾਵ** : ਇਸ ਸ਼ਬਦ ਦਾ ਸੰਬੰਧ ਨਾਮਦੇਵ ਜੀ ਦੇ ਜੀਵਨ ਵਿਚ ਘਟੀ ਇਕ ਅਹਿਮ ਘਟਨਾ ਨਾਲ ਹੈ। ਬਚਪਨ ਵਿਚ ਜਦੋਂ ਨਾਮਦੇਵ ਅਜੇ ਜਾਤੀਵਾਦ ਦੇ ਵਿਤਕਰਿਆਂ ਤੋਂ ਅਚੇਤ ਸਨ, ਪੰਡਰਪੁਰ ਦੇ ਮੰਦਿਰ ਵਿਚ ਭਗਵਾਨ ਦੇ ਦਰਸ਼ਨਾਂ ਵਾਸਤੇ ਚਲੇ ਗਏ। ਉਥੋਂ ਦੇ ਪੁਜਾਰੀਆਂ ਨੇ ਉਨ੍ਹਾਂ ਨੂੰ ਹੀਣ-ਜਾਤੀ ਨਾਲ ਸੰਬੰਧਿਤ ਹੋਣ ਕਰ ਕੇ ਮੰਦਿਰ ਵਿਚੋਂ ਬਾਹਰ ਕਢ ਦਿੱਤਾ। ਪ੍ਰਭੂ ਦੇ ਪ੍ਰੇਮ ਵਿਚ ਭਿਜੇ ਹੋਏ ਨਾਮਦੇਵ ਇਸ ਭੇਦਭਾਵ ਵਾਲੀ ਵਿਵਸਥਾ ਉਤੇ ਕਿੰਤੂ ਕਰਦੇ ਹੋਏ ਪਰਮਾਤਮਾ ਨੂੰ ਮੁਖ਼ਾਤਿਬ ਹੋਏ ਹਨ।

[ਵੇਖੋ ੩੧੧੯]

**ਹੀਨਾ** : ਛੋਟਾ, ਮਾੜਾ। ੩੧੩੭

**ਸਭ ਊਤਮ ਕਿਸੁ ਆਖਉ ਹੀਨਾ ॥**
**ਹਰਿ ਭਗਤੀ ਸਚਿ ਨਾਮਿ ਪਤੀਨਾ ॥ ੧ ॥ ਰਹਾਉ ॥**

ਬਸੰਤੁ (ਅਸ.), ਮਹਲਾ ੧, ੪, ਸਫ਼ਾ ੧੧੮੯

**ਅਰਥ** : ਸਾਰੇ ਲੋਕ ਸ੍ਰੇਸ਼ਠ ਹਨ (ਜੋ) ਸੱਚੇ ਨਾਮ ਵਿਚ ਆਨੰਦਿਤ ਹੋ ਕੇ ਪ੍ਰਭੂ ਦੀ ਭਗਤੀ ਕਰਦੇ ਹਨ, ਮੈਂ (ਉਨ੍ਹਾਂ ਵਿਚੋਂ) ਕਿਸ ਨੂੰ ਛੋਟਾ ਆਖਾਂ ?

**ਊਤਮ**- ਸ੍ਰੇਸ਼ਠ। **ਆਖਉ**- ਆਖਾਂ। **ਪਤੀਨਾ**- ਆਨੰਦਿਤ।

[ਵੇਖੋ ੩੧੧੯]

**ਹੀਨਾ** : ਵੰਚਿਤ। ੩੧੩੮

**ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥**
**ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥**

ਸਲੋਕ, ਕਬੀਰ, ੧੩੯, ਸਫ਼ਾ ੧੩੭੧

**ਅਰਥ** : ਕਬੀਰ ਆਖਦਾ ਹੈ ਕਿ ਮੈਂ ਇਕ ਅਜਿਹਾ ਮਨੁੱਖ ਵੀ ਵੇਖਿਆ ਹੈ, (ਜਿਸ ਦੀ ਬਾਹਰੀ ਧਾਰਮਿਕ ਚਮਕ ਐਸੀ ਹੈ) ਜਿਵੇਂ ਧੋਈ ਹੋਈ ਲਾਖ ਹੋਵੇ। (ਉਹ) ਬਹੁਤ ਅਕਲਮੰਦ ਅਤੇ ਗੁਣਵਾਨ ਦਿੱਸਦਾ ਹੈ, (ਪਰ ਅਸਲ ਵਿਚ ਉਹ) ਬੁਧੀ ਤੋਂ ਵੰਚਿਤ ਅਤੇ ਮਲੀਨ ਜੀਵਨ ਵਾਲਾ ਹੈ।

**ਜੰਤੁ**- ਮਨੁੱਖ। **ਧੋਈ**- ਧੋਤੀ ਹੋਈ। **ਚੰਚਲੁ**- ਅਕਲਮੰਦ। **ਬਹੁ**- ਬਹੁਤ। **ਗੁਨਾ**- ਗੁਣਵਾਨ। **ਨਾਪਾਕ**- ਮਲੀਨ ਜੀਵਨ ਵਾਲਾ।

[ਵੇਖੋ ੩੧੧੯]

**ਹੀਨਾ** : ਕਮਜ਼ੋਰ। ੩੧੩੯

**ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ ॥ ੧ ॥**

ਭੈਰਉ, ਮਹਲਾ ੧, ੩, ਸਫ਼ਾ ੧੧੨੫

**ਅਰਥ** : (ਤੇਰੀਆਂ) ਅੱਖਾਂ ਵਿਚ ਨਜ਼ਰ ਨਹੀਂ ਹੈ, ਸਰੀਰ ਕਮਜ਼ੋਰ ਹੋ ਗਿਆ ਹੈ, ਬੁਢਾਪੇ ਨੇ (ਸਰੀਰ ਉਤੇ) ਕਬਜ਼ਾ ਕਰ ਲਿਆ ਹੈ ਅਤੇ ਸਿਰ ਉਤੇ ਮੌਤ ਖੜੋਤੀ ਹੈ (ਹੁਣ ਤਾਂ ਪ੍ਰਭੂ ਦਾ ਨਾਮ ਜਪ ਲੈ)।

**ਨੈਨੀ**- ਅੱਖਾਂ ਵਿਚ। **ਦ੍ਰਿਸਟਿ**- ਨਜ਼ਰ। **ਜਰਿ**- ਬੁਢਾਪੇ ਨੇ। **ਕਾਲੋ**- ਮੌਤ।

[ਵੇਖੋ ੩੧੧੯]

**ਹੀਨੀ** : ਵੰਚਿਤ, ਰਹਿਤ। ੩੧੪੦

**ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥**

ਗਉੜੀ ਪੂਰਬੀ, ਮਹਲਾ ੫, ੧੧੮, ਸਫ਼ਾ ੨੦੪

ਵੇਖੋ 'ਹੀਨ' V-੩੧੩੩

[ਵੇਖੋ ੩੧੧੯]

**ਹੀਨੁ** : ਨੀਚ। ੩੧੪੧

**ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥**

**ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥ ੧ ॥**

ਬਿਲਾ., ਮਹਲਾ ੫, ੫੦, ਸਫ਼ਾ ੮੧੩

**ਅਰਥ** : ਜੋ ਵਿਅਕਤੀ ਪਰਮਾਤਮਾ ਨੂੰ ਭੁਲਾ ਦੇਂਦਾ ਹੈ, ਉਹ ਅਪਵਿੱਤਰ, ਕੰਗਾਲ ਅਤੇ ਨੀਚ ਹੈ। ਉਹ ਅਗਿਆਨੀ ਆਪਣੇ ਆਪ ਨੂੰ (ਬਹੁਤ ਵਡਾ) ਸਮਝਦਾ ਹੈ, ਪਰ (ਸਭ ਕੁਝ) ਕਰਨ ਵਾਲੇ ਪਰਮੇਸ਼ਰ ਨੂੰ ਨਹੀਂ ਜਾਣਦਾ ਹੈ। **ਮਲੀਨੁ**- ਅਪਵਿੱਤਰ। **ਦੀਨੁ**- ਕੰਗਾਲ। **ਹੀਨੁ**- ਨੀਚ। **ਆਪੁ ਗਨੈ**- ਆਪਣੇ ਆਪ ਨੂੰ (ਵਡਾ) ਸਮਝਦਾ ਹੈ। **ਬਿਗਾਨਾ**- ਬੇਗਿਆਨਾ, ਅਗਿਆਨੀ।
[ਵੇਖੋ ੩੧੧੯]

## ਹੀਨੁ : ਵੰਚਿਤ। ੩੧੪੨

**ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥**
**ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥..੩ ॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੮੦

**ਅਰਥ** : ਸੰਤ ਦਾ ਨਿੰਦਕ ਰਾਜ (ਅਰਥਾਤ ਅਸਲ ਸੁਖਾਂ ਤੋਂ) ਵੰਚਿਤ ਰਹਿੰਦਾ ਹੈ। ਸੰਤ ਦਾ ਨਿੰਦਕ (ਸਦਾ) ਦੁਖੀ ਅਤੇ ਕੰਗਾਲ (ਹੀ) ਰਹਿੰਦਾ ਹੈ।
[ਵੇਖੋ ੩੧੧੯]

## ਹੀਰ : ਹੀਰਾ, ਬਹੁਤ ਕੀਮਤੀ। ੩੧੪੩

**ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥**
**ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥ ੨ ॥**

ਰਾਮ., ਮਹਲਾ ੫, ੫੯, ਸਫ਼ਾ ੯੦੧

**ਅਰਥ** : (ਪ੍ਰਭੂ ਬਹੁਤ) ਡੂੰਘਾ ਹੈ, ਧੀਰਜਵਾਨ ਹੈ, ਬਹੁਤ ਉਚਾ ਹੈ, ਬਹੁਤ ਵਡਾ ਹੈ, ਬੇਅੰਤ ਹੈ ਅਤੇ (ਉਸ ਦਾ) ਨਾਮ ਬਹੁਤ ਕੀਮਤੀ ਹੈ। (ਉਹ) ਅਨਮੋਲ ਗੁਣਾਂ ਦਾ ਮਾਲਿਕ ਅਤੇ ਕੌਤਕ ਕਰਨ ਵਾਲਾ ਹੈ, ਨਾਨਕ ਉਸ ਦੇ ਸਦਕੇ ਜਾਂਦਾ ਹੈ।
**ਗੰਭੀਰ**- ਡੂੰਘਾ। **ਧੀਰ**- ਧੀਰਜਵਾਨ। **ਊਚ**- ਉਚਾ। **ਮੂਚ**- ਵਡਾ। **ਅਪਾਰੰ**- ਬੇਅੰਤ। **ਕਰਨ ਕੇਲ**- ਕੌਤਕ ਕਰਨ ਵਾਲਾ।
[ਸੰਸ. ਹੀਰਸ੍ (ਹੀਰਮ੍) : ਇੰਦ੍ਰ ਦਾ ਵਜ੍ਰ ; ਹੀਰਾ।
ਪ੍ਰਾ. ਹੀਰ (ਹੀਰ) : ਹੀਰਾ, ਇਕ ਵਿਸ਼ੇਸ਼ ਮਣੀ ]

## ਹੀਰਨ : ਹੀਰਿਆਂ। ੩੧੪੪

**ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥**

ਸਲੋਕ, ਕਬੀਰ, ੧੬੨, ਸਫ਼ਾ ੧੩੭੩

ਵੇਖੋ **'ਸਾਟ'** IV-੧੫੬੭

[ਵੇਖੋ ੩੧੪੩]

## ਹੀਰਾ : ਇਕ ਕੀਮਤੀ ਪੱਥਰ। ੩੧੪੫

**ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥**
**ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥ ੨ ॥**

ਜੈਤ., ਮਹਲਾ ੫, ੧, ਸਫ਼ਾ ੭੦੦

ਵੇਖੋ **'ਅਵਧਹਿ'** II-੩੨੬੪

[ਵੇਖੋ ੩੧੪੩]

## ਹੀਰਾ : ਹੀਰੇ ਵਰਗਾ ਕੀਮਤੀ। ੩੧੪੬

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥**

ਸਲੋਕ, ਕਬੀਰ, ੨੪੨, ਸਫ਼ਾ ੧੩੭੭

ਵੇਖੋ **'ਸੋ'** V-੧੭੭੬

[ਵੇਖੋ ੩੧੪੩]

## ਹੀਰੁ : ਨਾਮ ਰੂਪ ਹੀਰਾ। ੩੧੪੭

**ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥**
**ਦੀਨ ਦਇਆਲਿ ਮਿਲਾਇਓ ਗੁਰੁ ਸਾਧੂ**
**ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥**

ਜੈਤ., ਮਹਲਾ ੪, ੨, ਸਫ਼ਾ ੬੯੬

**ਅਰਥ** : ਮੇਰੇ ਮਨ ਵਿਚ ਪ੍ਰਭੂ ਨੇ ਨਾਮ ਰੂਪ ਹੀਰਾ ਛੁਪਾ ਕੇ ਰਖਿਆ ਸੀ। ਗ਼ਰੀਬਾਂ ਉਤੇ ਮਿਹਰ ਕਰਨ ਵਾਲਾ ਗੁਰੂ ਰੂਪ ਸਾਧੂ ਮਿਲ ਗਿਆ, (ਉਸ) ਗੁਰੂ ਦੇ ਮਿਲਣ ਨਾਲ ਮੈਂ ਉਹ ਹੀਰਾ ਪਛਾਣ ਲਿਆ ਹੈ।
**ਗੁਪਤ**- ਛੁਪਾ ਕੇ ਰਖਿਆ। **ਪਰਾਖਾ**- ਪਛਾਣ ਲਿਆ।
[ਵੇਖੋ ੩੧੪੩]

## ਹੀਰੁ : ਕੀਮਤੀ ਪੱਥਰ। ੩੧੪੮

**ਮੈਲਾ ਮੋਤੀ ਮੈਲਾ ਹੀਰੁ ॥ ਮੈਲਾ ਪਉਨੁ ਪਾਵਕੁ ਅਰੁ ਨੀਰੁ ॥ ੩ ॥**

ਭੈਰਉ, ਕਬੀਰ, ੩, ਸਫ਼ਾ ੧੧੫੮

**ਅਰਥ** : ਮੋਤੀ ਮੈਲਾ ਹੈ ਅਤੇ ਹੀਰਾ ਵੀ ਮੈਲਾ ਹੈ। ਹਵਾ, ਅਗ ਅਤੇ ਪਾਣੀ ਵੀ ਮੈਲੇ ਹਨ।
[ਵੇਖੋ ੩੧੪੩]

## ਹੀਰੇ : ਹੀਰੇ (ਬਹੁਤੇ ਹੀਰੇ)। ੩੧੪੯

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**
**ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥**

ਰਾਮ. (ਅਨੰਦ), ਮਹਲਾ ੩, ੨੫, ਸਫ਼ਾ ੯੨੦

ਵੇਖੋ **'ਸਮਾਉ'** IV-੩੭੩

[ਵੇਖੋ ੩੧੪੩]

## ਹੀਰੈ : ਮਨ ਰੂਪ ਹੀਰੇ ਨੂੰ। ੩੧੫੦

**ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥**

**ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥ ੨ ॥**

ਨਟ, ਮਹਲਾ ੫, ੩, ਸਫ਼ਾ ੯੭੯

**ਅਰਥ** : (ਜਦੋਂ) ਮਨ ਰੂਪ ਹੀਰੇ ਨੂੰ ਨਾਮ ਰੂਪ ਹੀਰੇ ਨੇ ਵਿੰਨ੍ਹ ਲਿਆ, ਤਾਂ ਅਗਿਆਨ ਕਾਰਨ (ਬੰਦ ਪਏ) ਦਰਵਾਜ਼ੇ ਖੁਲ੍ਹ ਗਏ ਅਤੇ ਸ੍ਰਿਸ਼ਟੀ ਦੇ ਪਾਲਣਹਾਰ ਨਾਲ ਮਿਲਾਪ ਹੋ ਗਿਆ। ਨਾਨਕ (ਆਖਦਾ ਹੈ ਕਿ) ਗੰਭੀਰ ਗੁਣਾਂ ਵਾਲੇ ਮਾਲਿਕ ਦਾ ਜਸ ਗਾਂਦਿਆਂ ਆਨੰਦਿਤ ਹੋ ਗਏ।

**ਭ੍ਰਮ**- ਅਗਿਆਨ। **ਭੀਤਿ**- (ਬੰਦ) ਦਰਵਾਜ਼ੇ। **ਬੇਧੇ**- ਵਿੰਨ੍ਹ ਲਿਆ। **ਹੀਰ**- ਨਾਮ ਰੂਪ ਹੀਰਾ। **ਬਿਸਮ ਭਏ**- ਆਨੰਦਿਤ ਹੋ ਗਏ। **ਗਹੀਰ**- ਗੰਭੀਰ।

[ਵੇਖੋ ੩੧੪੩]

**ਹੀਰੋ** : ਹੀਰਾ। ੩੧੫੧

**ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥**
**ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥ ੩ ॥**

ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫

ਵੇਖੋ **'ਸਾਲੁ'** IV-੧੯੯੮

[ਵੇਖੋ ੩੧੪੩]

**ਹੀਲੜਾ** : ਹੀਲਾ, ਯਤਨ, ਬਹਾਨਾ। ੩੧੫੨

**ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥**
**ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯

ਵੇਖੋ **'ਸਵਾਰਣਹਾਰੋ'** IV-੧੧੬੪

[ਅ. ਹੀਲ: : ਛਲ-ਕਪਟ, ਬਹਾਨਾ, ਫ਼ਰੇਬ, ਝੂਠ, ਅਨਰਥ ਆਦਿ।
ਫ਼ਾ. ਹੀਲ: : ਛਲ-ਕਪਟ, ਬਹਾਨਾ, ਫ਼ਰੇਬ, ਝੂਠ, ਅਨਰਥ ; ਚਾਰਾ ; ਕੰਮ ; ਰੋਜ਼ਗਾਰ ਆਦਿ।]

**ਹੀਲਾ** : ਬਹਾਨਾ। ੩੧੫੩

**ਆਖੇੜ ਬਿਰਤਿ ਰਾਜਨ ਕੀ ਲੀਲਾ ॥**
**ਮਨੁ ਨ ਸੁਹੇਲਾ ਪਰਪੰਚੁ ਹੀਲਾ ॥ ੩ ॥**

ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯

ਵੇਖੋ **'ਆਖੇੜ (ਬਿਰਤਿ)'** III-੨੨੨

[ਵੇਖੋ ੩੧੫੨]

*****

# ਅਨੁਕ੍ਰਮਣੀ

## Index

ਇਹ ਅਨੁਕ੍ਰਮਣੀ ਪੰਜਵੀਂ ਜਿਲਦ ਦੀ ਹੈ। ਹਵਾਲਾ ਪਰਚੀ ਨੰਬਰ ਦਾ ਹੈ।

